Checked By. S. Amirk Singh

VOL - 188

# PUNJAB VIDHAN SABHA

## DEBATES

*Tuesday, the 19th June, 2012*

**Vol. II – No. 1**

## OFFICIAL REPORT




CONTENTS



**Punjab Vidhan Sabha Secretariat, Chandigarh**

Price : Rs._________.

# PUNJAB VIDHAN SABHA

*Tuesday, the 19th June, 2012*

The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2.00 P.M. Mr. Speaker (Doctor Charnjit Singh Atwal) in the chair.

---

## OBITUARY REFERENCES

**ਮਾਨਯੋਗ ਸਪੀਕਰ:** ਅਕਾਲ ਚਲਾਣਿਆਂ ਦਾ ਵਰਣਨ।

ਵਿਧਾਨ ਸਭਾ ਦੇ ਪਿਛਲੇ ਸਮਾਗਮ ਤੋਂ ਅੱਜ ਤੱਕ ਦੇ ਸਮੇਂ ਦੌਰਾਨ ਕਈ ਸਤਿਕਾਰਯੋਗ ਸ਼ਖਸੀਅਤਾਂ ਸਾਡੇ ਤੋਂ ਵਿਛੜ ਗਈਆਂ ਹਨ। ਅਸੀਂ ਉਨ੍ਹਾਂ ਨੂੰ ਸ਼ਰਧਾਂਜਲੀ ਦੇਣ ਲਈ ਇਕੱਤਰ ਹੋਏ ਹਾਂ।

ਸਰਦਾਰ ਅਮਰਜੀਤ ਸਿੰਘ ਸਾਹੀ, ਮੁੱਖ ਸੰਸਦੀ ਸਕੱਤਰ, ਸਾਨੂੰ ਮਿਤੀ 3 ਜੂਨ, 2012 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 15.10.1957 ਨੂੰ ਅੰਮ੍ਰਿਤਸਰ ਵਿਖੇ ਹੋਇਆ। ਉਹ ਦਸੂਹਾ ਹਲਕੇ ਤੋਂ 2 ਵਾਰੀ ਬੀ.ਜੇ.ਪੀ. ਦੇ ਉਮੀਦਵਾਰ ਵਜੋਂ ਐਮ.ਐਲ.ਏ. ਚੁਣੇ ਗਏ ਅਤੇ ਮੌਜੂਦਾ ਸਰਕਾਰ ਵਿੱਚ ਉਹ ਮਾਲ ਤੇ ਮੁੜ ਵਸੇਬਾ ਮੰਤਰੀ ਨਾਲ ਮੁੱਖ ਸੰਸਦੀ ਸਕੱਤਰ ਸਨ।

ਸਰਦਾਰ ਅਮਰਜੀਤ ਸਿੰਘ ਸਾਹੀ, ਇੱਕ ਵਧੀਆ ਪਾਰਲੀਮੈਂਟੇਰੀਅਨ ਵਜੋਂ ਜਾਣੇ ਜਾਂਦੇ ਸਨ। ਉਹ ਆਪਣੇ ਹਲਕੇ ਦੇ ਲੋਕਾਂ ਦੇ ਮਸਲਿਆਂ ਨੂੰ ਵਿਧਾਨ ਸਭਾ ਦੇ ਫੋਰਮ ਤੇ ਬਹੁਤ ਹੀ ਸ਼ਿੱਦਤ ਅਤੇ ਗੰਭੀਰਤਾ ਨਾਲ ਉਠਾਉਂਦੇ ਸਨ ਅਤੇ ਇਸ ਤਰ੍ਹਾਂ ਉਹ ਲੋਕਾਂ ਦੇ ਮਸਲਿਆਂ ਨੂੰ ਸਰਕਾਰ ਦੀ ਨਿਗਾਹ ਵਿੱਚ ਲਿਆਉਂਦੇ ਸਨ। ਉਹ ਵਿਧਾਨ ਸਭਾ ਦੀਆਂ ਕਈ ਕਮੇਟੀਆਂ ਦੇ ਮੈਂਬਰ ਵੀ ਰਹੇ ਜਿਨ੍ਹਾਂ ਵਿੱਚ ਅਧੀਨ ਵਿਧਾਨ ਕਮੇਟੀ, ਲੋਕ ਲੇਖਾ ਕਮੇਟੀ, ਸਰਕਾਰੀ ਕਾਰੋਬਾਰ ਕਮੇਟੀ, ਸਰਕਾਰੀ ਅਸ਼ਵਾਸਨਾਂ ਸੰਬਧੀ ਕਮੇਟੀ, ਲਾਇਬ੍ਰੇਰੀ ਕਮੇਟੀ ਅਤੇ ਹੋਰ ਕਈ ਕਮੇਟੀਆਂ ਦੇ ਉਹ ਮੈਂਬਰ ਰਹੇ। ਕਮੇਟੀਆਂ ਵਿਚ ਵੀ ਉਹ ਕਾਫੀ ਦਿਲਚਸਪੀ ਨਾਲ ਕੰਮ ਕਰਦੇ ਸਨ। ਉਹ ਆਪਣੇ ਹਲਕੇ ਵਿੱਚ ਪਿੰਡ ਛਾਂਗਲਾ ਦੇ ਸਰਪੰਚ ਅਤੇ ਦਸੂਹਾ ਦੇ ਮਿਊਂਸਿਪਲ ਕੌਂਸਲਰ ਰਹੇ। ਉਹ ਬੀ.ਜੇ.ਪੀ. ਦੇ ਕਿਸਾਨ ਮੋਰਚਾ ਦੇ ਪ੍ਰਧਾਨ ਵੀ ਰਹੇ। ਉਨ੍ਹਾਂ ਦੇ ਜਾਣ ਨਾਲ ਵਿਧਾਨ ਸਭਾ ਨੂੰ ਨਾ ਪੂਰਿਆ ਜਾਣ ਵਾਲਾ ਘਾਟਾ ਪਿਆ ਹੈ ਕਿਉਂਕਿ ਉਹ ਇੱਕ ਪੂਰਨ ਅਤੇ ਉੱਚ ਦਰਜੇ ਦੇ ਲੈਜਿਸਲੇਟਰ ਸਨ। ਉਹ ਆਪਣੇ ਪਿੱਛੇ ਆਪਣੀ ਪਤਨੀ, ਇੱਕ ਲੜਕਾ ਅਤੇ ਇੱਕ ਲੜਕੀ ਛੱਡ ਗਏ ਹਨ

ਸਰਦਾਰ ਜੋਗਿੰਦਰ ਸਿੰਘ ਰੰਧਾਵਾ, ਸਾਬਕਾ ਐਮ.ਐਲ.ਏ. ਵੀ ਸਾਨੂੰ 15 ਮਈ,

[ ਮਾਨਯੋਗ ਸਪੀਕਰ ]

2012 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 1 ਅਗਸਤ, 1922 ਨੂੰ ਮਿੰਟਗੁਮਰੀ ਸ਼ਹਿਰ (ਪਾਕਿਸਤਾਨ) ਵਿਖੇ ਹੋਇਆ। ਉਨ੍ਹਾਂ ਨੇ 1942 ਵਿੱਚ *ਭਾਰਤ ਛੱਡੋ ਅੰਦੋਲਨ* ਵਿੱਚ ਹਿੱਸਾ ਲਿਆ ਅਤੇ ਉਨ੍ਹਾਂ ਨੇ ਜੇਲ੍ਹ ਵੀ ਕੱਟੀ, ਉਨ੍ਹਾਂ ਨੂੰ ਇਹ ਮਾਣ ਜਾਂਦਾ ਹੈ ਕਿ ਉਹ ਪੰਜਾਬ ਦੀ ਪਹਿਲੀ ਵਿਧਾਨ ਸਭਾ ਦੇ ਮੈਂਬਰ ਰਹੇ ਸਨ। ਉਹ ਦੋ ਵਾਰ ਸਾਲ 1952 ਅਤੇ 1957 ਵਿੱਚ ਫਤਿਹਗੜ੍ਹ ਚੂੜੀਆਂ ਹਲਕੇ ਤੋਂ ਵਿਧਾਇਕ ਰਹੇ। ਉਨ੍ਹਾਂ ਨੇ ਆਪਣੇ ਹਲਕੇ ਵਿੱਚ ਵਿਕਾਸ ਦੇ ਕਈ ਕੰਮ ਕਰਵਾਏ ਜਿਸ ਕਰਕੇ ਉਨ੍ਹਾਂ ਨੂੰ ਅੱਜ ਵੀ ਯਾਦ ਕੀਤਾ ਜਾਂਦਾ ਹੈ। ਉਹ ਆਪਣੇ ਪਰਿਵਾਰ ਵਿਚ ਪਤਨੀ ਅਤੇ ਇੱਕ ਪੁੱਤਰ ਛੱਡ ਗਏ ਹਨ।

ਇਨ੍ਹਾਂ ਤੋਂ ਇਲਾਵਾ ਸ਼੍ਰੀ ਭਜਨ ਸਿੰਘ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 3 ਮਈ, 2012 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਸਾਲ 1914 ਵਿੱਚ ਕੋਹਾਰਵਾਲਾ ਵਿਖੇ ਹੋਇਆ। ਉਨ੍ਹਾਂ ਨੇ ਦੇਸ਼ ਦੀ ਅਜ਼ਾਦੀ ਦੇ ਸੰਘਰਸ਼ ਵਿੱਚ ਵੱਧ ਚੜ੍ਹ ਕੇ ਹਿੱਸਾ ਲਿਆ।

ਸ਼੍ਰੀ ਬਲਵੰਤ ਰਾਏ ਉੱਪਲ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 24 ਮਈ, 2012 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 22 ਅਗਸਤ, 1917 ਨੂੰ ਪਿੰਡ ਮਤਾ (ਪਾਕਿਸਤਾਨ) ਵਿਖੇ ਹੋਇਆ। ਉਹ ਸੁਤੰਤਰਤਾ ਸੈਨਾਨੀ ਸਨ।

ਸ਼੍ਰੀ ਉਜਾਗਰ ਸਿੰਘ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 13 ਮਈ, 2012 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਸਾਲ 1918 ਵਿੱਚ ਪਿੰਡ ਖੋਸਾ ਪਾਂਡੋ, ਤਹਿਸੀਲ ਤੇ ਜ਼ਿਲ੍ਹਾ ਮੋਗਾ ਵਿਖੇ ਹੋਇਆ। ਉਹ *ਅਜ਼ਾਦ ਹਿੰਦ ਫੌਜ* ਵਿੱਚ ਸ਼ਾਮਲ ਹੋਏ ਅਤੇ ਉਨ੍ਹਾਂ ਨੇ ਦੇਸ਼ ਦੀ ਅਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਲਿਆ।

ਸ਼੍ਰੀ ਸੁਦਾਗਰ ਸਿੰਘ, ਸੁਤੰਤਰਤਾ ਸੰਗਰਾਮੀ ਵੀ ਸਾਨੂੰ 29 ਅਪ੍ਰੈਲ, 2012 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਸਾਲ 1920 ਵਿੱਚ ਪਿੰਡ ਬਿਜ਼ਨਗੜ੍ਹ, ਤਹਿਸੀਲ ਮਲੇਰਕੋਟਲਾ, ਜ਼ਿਲ੍ਹਾ ਸੰਗਰੂਰ ਵਿਖੇ ਹੋਇਆ। ਉਹ 1942 ਵਿੱਚ ਅਜ਼ਾਦ ਹਿੰਦ ਫੌਜ ਵਿੱਚ ਸ਼ਾਮਲ ਹੋਏ ਅਤੇ ਉਹ ਦੂਜੇ ਮਹਾਂ ਯੁੱਧ ਦੌਰਾਨ ਸਾਲ 1940 ਤੋਂ 1942 ਤੱਕ ਜਪਾਨ ਦੀ ਜੇਲ੍ਹ ਵਿੱਚ ਰਹੇ। ਉਨ੍ਹਾਂ ਨੂੰ ਗਣਤੰਤਰਤਾ ਦਿਵਸ ਅਤੇ ਸੁਤੰਤਰਤਾ ਦਿਵਸ ਦੇ ਅਵਸਰ ਤੇ ਕੇਂਦਰ ਸਰਕਾਰ ਵੱਲੋਂ ਸਨਮਾਨਿਤ ਕੀਤਾ ਗਿਆ।

ਸ਼੍ਰੀ ਕਰਮ ਸਿੰਘ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 2 ਅਪ੍ਰੈਲ, 2012 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਸਾਲ 1921 ਵਿੱਚ ਪਿੰਡ ਦਾਖਾ, ਤਹਿਸੀਲ ਤੇ ਜ਼ਿਲ੍ਹਾ ਲੁਧਿਆਣਾ ਵਿਖੇ ਹੋਇਆ। ਉਹ ਅਜ਼ਾਦ ਹਿੰਦ ਫੌਜ ਵਿੱਚ ਹਵਲਦਾਰ ਸਨ।

ਸ਼੍ਰੀ ਜਰਨੈਲ ਸਿੰਘ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 6 ਜੂਨ, 2012 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 6.4.1927 ਨੂੰ ਹੋਇਆ। ਉਨ੍ਹਾਂ ਨੇ *ਭਾਰਤ ਛੱਡੋ ਅੰਦੋਲਨ* ਵਿੱਚ ਹਿੱਸਾ ਲਿਆ ਅਤੇ ਜੇਲ੍ਹ ਵਿੱਚ ਰਹੇ। ਉਨ੍ਹਾਂ ਨੂੰ ਤਾਮਰ ਪੱਤਰ

ਨਾਲ ਸਨਮਾਨਤ ਕੀਤਾ ਗਿਆ। ਉਨ੍ਹਾਂ ਨੇ ਭਾਰਤੀ ਹਵਾਈ ਫੌਜ ਵਿੱਚ ਵੀ ਸੇਵਾ ਕੀਤੀ।

ਸ਼੍ਰੀ ਪ੍ਰਭਾਤ ਸਿੰਘ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 4 ਮਈ, 2012 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 21.10.1928 ਨੂੰ ਪਿੰਡ ਰਜੂਈ, ਤਹਿਸੀਲ ਪਾਲਮਪੁਰ, ਜ਼ਿਲ੍ਹਾ ਕਾਂਗੜਾ (ਹਿਮਾਚਲ ਪ੍ਰਦੇਸ਼) ਵਿਖੇ ਹੋਇਆ। ਉਹ *ਅਜ਼ਾਦ ਹਿੰਦ ਫੌਜ* ਵਿੱਚ ਸ਼ਾਮਲ ਹੋਏ ਅਤੇ ਉਨਾਂ ਨੇ ਅਜ਼ਾਦੀ ਦੀ ਲੜਾਈ ਵਿੱਚ ਹਿੱਸਾ ਲਿਆ।

ਸ਼੍ਰੀ ਵੱਸਣ ਸਿੰਘ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 8 ਮਾਰਚ, 2012 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਪਿੰਡ ਕੋਟੂ ਸਿੰਘ ਵਾਲਾ, ਜ਼ਿਲ੍ਹਾ ਸ਼ੇਖੂਪੁਰਾ (ਪਾਕਿਸਤਾਨ) ਵਿਖੇ ਹੋਇਆ। ਉਹ 90 ਸਾਲਾਂ ਦੇ ਸਨ।

ਸ਼੍ਰੀ ਸੁਲੱਖਣ ਸਿੰਘ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 4 ਅਪ੍ਰੈਲ, 2012 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਪਿੰਡ ਭੰਗਾਲੀ, ਜ਼ਿਲ੍ਹਾ ਲਾਹੌਰ (ਪਾਕਿਸਤਾਨ) ਵਿਖੇ ਹੋਇਆ। ਉਹ 92 ਸਾਲਾਂ ਦੇ ਸਨ। ਉਨ੍ਹਾਂ ਨੇ ਸੁੰਤਤਰਤਾ ਸੰਗਰਾਮ ਵਿੱਚ ਵੱਧ ਚੜ੍ਹ ਕੇ ਹਿੱਸਾ ਲਿਆ। ਉਹ ਲਾਹੌਰ ਦੀ ਬੋਰਸਟਲ ਜੇਲ੍ਹ ਅਤੇ ਮੁਲਤਾਨ ਜੇਲ੍ਹ (ਪਾਕਿਸਤਾਨ) ਵਿਚ ਵੀ ਰਹੇ । ਉਨ੍ਹਾਂ ਨੂੰ 26 ਜਨਵਰੀ ਅਤੇ 15 ਅਗਸਤ ਨੂੰ ਸਨਮਾਨਿਤ ਕੀਤਾ ਗਿਆ।

ਸ਼੍ਰੀ ਹਰਸ਼ਾ ਸਿੰਘ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 21 ਮਈ, 2012 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਪਿੰਡ ਸਹਾਰਨ, ਜ਼ਿਲ੍ਹਾ ਲਾਹੌਰ (ਪਾਕਿਸਤਾਨ) ਵਿਖੇ ਹੋਇਆ। ਉਹ 95 ਸਾਲਾਂ ਦੇ ਸਨ, ਉਨ੍ਹਾਂ ਨੇ ਸੁਤੰਤਰਤਾ ਸੰਗਰਾਮ ਵਿੱਚ ਵੱਧ ਚੜ੍ਹ ਕੇ ਹਿੱਸਾ ਲਿਆ।

ਸ਼੍ਰੀ ਜਗਬੀਰ ਸਿੰਘ ਛੀਨਾ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 19 ਮਾਰਚ, 2012 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 10 ਮਾਰਚ, 1920 ਨੂੰ ਪਿੰਡ ਹਰਸ਼ਾ ਛੀਨਾ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਹੋਇਆ। ਉਨ੍ਹਾਂ ਨੇ 16 ਸਾਲ ਦੀ ਉਮਰ ਵਿੱਚ ਅਜ਼ਾਦੀ ਸੰਗਰਾਮ ਵਿੱਚ ਹਿੱਸਾ ਲਿਆ। ਉਨ੍ਹਾਂ ਨੇ ਸਾਲ 1946 ਵਿੱਚ ਕਿਸਾਨ ਮੋਰਚਾ ਵਿੱਚ ਅਹਿਮ ਭੂਮਿਕਾ ਨਿਭਾਈ ਅਤੇ ਉਹ ਬੋਰਸਟਲ ਜੇਲ, ਲਾਹੌਰ (ਪਾਕਿਸਤਾਨ) ਵਿੱਚ ਰਹੇ। ਉਹ ਸਾਲ 1958 ਤੋਂ 1964 ਤੱਕ ਸਾਬਕਾ ਮੁੱਖ ਮੰਤਰੀ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੇ ਸਿਆਸੀ ਸਲਾਹਕਾਰ ਵੀ ਰਹੇ। ਉਨ੍ਹਾਂ ਨੂੰ ਤਾਮਰ-ਪੱਤਰ ਨਾਲ ਸਨਮਾਨਿਤ ਕੀਤਾ ਗਿਆ।

ਇਨ੍ਹਾਂ ਸਾਰੇ ਸੁਤੰਤਰਤਾ ਸੰਗਰਾਮੀਆਂ ਨੇ ਆਪਣੀ ਲਗਨ, ਮਿਹਨਤ ਅਤੇ ਕੁਰਬਾਨੀ ਸਦਕਾ ਹਿੰਦੁਸਤਾਨ ਨੂੰ ਅਜ਼ਾਦ ਕਰਵਾਉਣ ਵਿੱਚ ਆਪਣਾ-ਆਪਣਾ ਮਹੱਤਵਪੂਰਨ ਯੋਗਦਾਨ ਪਾਇਆ। ਅਸੀਂ ਉਨ੍ਹਾਂ ਦੀਆਂ ਕੁਰਬਾਨੀਆਂ ਸਦਕਾ ਮਿਲੀ ਅਜ਼ਾਦੀ ਦਾ ਨਿੱਘਾ ਆਨੰਦ ਮਾਣ ਰਹੇ ਹਾਂ ਅਤੇ ਉਨ੍ਹਾਂ ਨੂੰ ਕਦੇ ਵੀ ਭੁਲਾ ਨਹੀਂ ਸਕਦੇ।

[ ਮਾਨਯੋਗ ਸਪੀਕਰ ]

ਇਨ੍ਹਾਂ ਤੋਂ ਇਲਾਵਾ ਸ਼੍ਰੀ ਰਤਨੇਸ਼ ਸਿੰਘ ਸੋਢੀ, ਪ੍ਰਸਿੱਧ ਪੰਜਾਬੀ ਪੱਤਰਕਾਰ ਵੀ ਸਾਨੂੰ ਮਿਤੀ 1 ਜੂਨ, 2012 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ 75 ਸਾਲਾਂ ਦੇ ਸਨ। ਉਹ ਪਿਛਲੇ 50 ਸਾਲਾਂ ਤੋਂ ਅਕਾਲੀ ਪੱਤ੍ਰਿਕਾ ਅਖਬਾਰ ਨਾਲ ਜੁੜੇ ਹੋਏ ਸਨ ਅਤੇ ਇਸ ਅਖਬਾਰ ਦੇ ਪ੍ਰਿੰਟਰ, ਪਬਲਿਸ਼ਰ ਅਤੇ ਮੁੱਖ ਸੰਪਾਦਕ ਸਨ। ਉਹ ਆਪਣੇ ਪਿੱਛੇ ਪਤਨੀ, ਇੱਕ ਲੜਕਾ ਅਤੇ ਇੱਕ ਲੜਕੀ ਛੱਡ ਗਏ ਹਨ।

ਇਨ੍ਹਾਂ ਸਭਨਾਂ ਦੇ ਚਲੇ ਜਾਣ ਨਾਲ ਦੇਸ਼,ਰਾਜ ਅਤੇ ਸਮਾਜ ਨੂੰ ਨਾ ਪੂਰਿਆ ਜਾਣ ਵਾਲਾ ਵੱਡਾ ਘਾਟਾ ਪਿਆ ਹੈ ਅਤੇ ਅਸੀਂ ਉਨ੍ਹਾਂ ਦੀਆਂ ਵੱਡਮੁੱਲੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ। ਸਾਨੂੰ ਯਤਨ ਕਰਨਾ ਚਾਹੀਦਾ ਹੈ ਕਿ ਅਸੀਂ ਇਨ੍ਹਾਂ ਵਿਛੜੀਆਂ ਸ਼ਖਸੀਅਤਾਂ ਦੇ ਪਦ ਚਿਨ੍ਹਾਂ ਤੇ ਚਲਦੇ ਹੋਏ ਲੋਕਾਂ ਦੀ ਸੇਵਾ ਵਿਚ ਹਾਜ਼ਰ ਰਹੀਏ। ਇਹੀ ਉਨ੍ਹਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ।

ਮੈਂ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਉਹ ਇਨ੍ਹਾਂ ਸ਼ਖਸੀਅਤਾਂ ਦੀਆਂ ਰੂਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ ਅਤੇ ਇਨ੍ਹਾਂ ਦੇ ਪਰਿਵਾਰਾਂ ਨੂੰ ਚੜ੍ਹਦੀ ਕਲਾ ਵਿਚ ਰੱਖੇ ਅਤੇ ਇਨ੍ਹਾਂ ਦੇ ਪਰਿਵਾਰਾਂ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ।

ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸ਼ੋਕ ਪ੍ਰਸਤਾਵ ਸਾਰੀਆਂ ਵਿਛੜੀਆਂ ਸ਼ਖਸੀਅਤਾਂ ਦੇ ਪਰਿਵਾਰਾਂ ਨੂੰ ਭੇਜ ਦਿੱਤੇ ਜਾਣਗੇ?

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਇੱਕ ਬੇਨਤੀ ਕਰਨੀ ਸੀ ਕਿ ਪਿੰਡ ਜੋਗਾ ਵਿਚ ਇੱਕ ਗਊ ਹੱਤਿਆ ਕਾਂਡ ਹੋਇਆ ਹੈ, ਉਹ ਬੜਾ ਦਰਦਨਾਕ ਹੈ। ਉਸ ਦੀ ਨਿੰਦਾ ਵੀ ਇਸ ਵਿਚ ਸ਼ਾਮਲ ਕਰ ਲਈ ਜਾਵੇ।

**ਮਾਨਯੋਗ ਸਪੀਕਰ:** ਠੀਕ ਹੈ, ਇਸ ਨੂੰ ਸ਼ਾਮਲ ਕਰ ਲਿਆ ਜਾਵੇ।

**ਸ਼੍ਰੀ ਸੁਨੀਲ ਜਾਖੜ (ਅਬੋਹਰ) :** ਸਪੀਕਰ ਸਾਹਿਬ, ਜਲੰਧਰ ਵਿਚ ਜਿਹੜਾ ਫੈਕਟਰੀ ਦਾ ਹਾਦਸਾ ਹੋਇਆ ਹੈ, ਉਸ ਵਿਚ 60-70 ਮਜ਼ਦੂਰ ਮਾਰੇ ਗਏ ਹਨ। ਉਨ੍ਹਾਂ ਵਿਚੋਂ ਜ਼ਿਆਦਾ ਕਰਕੇ ਪ੍ਰਵਾਸੀ ਸਨ। ਉਨ੍ਹਾਂ ਦੇ ਪਰਿਵਾਰਾਂ ਨੂੰ ਵੀ ਸ਼ੋਕ ਸੰਦੇਸ਼ ਭੇਜ ਦਿੱਤੇ ਜਾਣ ਜੀ।

**ਮਾਨਯੋਗ ਸਪੀਕਰ :** ਠੀਕ ਹੈ, ਇਸ ਨੂੰ ਵੀ ਸ਼ਾਮਲ ਕਰ ਲਿਆ ਜਾਵੇ।

ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸ਼ੋਕ ਪ੍ਰਸਤਾਵ ਸਾਰੀਆਂ ਸ਼ਖਸੀਅਤਾਂ ਦੇ ਪਰਿਵਾਰਾਂ ਨੂੰ ਭੇਜ ਦਿੱਤੇ ਜਾਣਗੇ?

(ਅਵਾਜ਼ਾਂ: ਹਾਂ ਜੀ, ਹਾਂ ਜੀ)

ਹੁਣ ਮੈਂ ਸਮੂਹ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਵਿਛੜੀਆਂ

ਰੂਹਾਂ ਦੀ ਯਾਦ ਵਿਚ ਆਪਾਂ ਦੋ ਮਿੰਟ ਮੋਨ ਧਾਰਨ ਕਰਨ ਲਈ ਖੜ੍ਹੇ ਹੋਈਏ।

(ਇਸ ਸਮੇਂ ਸਦਨ ਦੇ ਸਮੂਹ ਹਾਜ਼ਰ ਮੈਂਬਰ ਸਾਹਿਬਾਨ ਨੇ ਖੜ੍ਹੇ ਹੋ ਕੇ ਦੋ ਮਿੰਟ ਲਈ ਮੋਨ ਧਾਰਨ ਕੀਤਾ)

**ਮਾਨਯੋਗ ਸਪੀਕਰ :** ਹੁਣ, ਸਦਨ ਬੁੱਧਵਾਰ ਮਿਤੀ 20 ਜੂਨ, 2012 ਦੇ 10.00 ਵਜੇ ਪੂਰਵ ਦੁਪਹਿਰ ਤੱਕ ਸਥੱਗਿਤ ਹੁੰਦਾ ਹੈ।

*2-12 ਵਜੇ ਬਾਅਦ ਦੁਪਹਿਰ

(*ਇਸ ਉਪਰੰਤ ਸਦਨ ਬੁੱਧਵਾਰ ਮਿਤੀ 20 ਜੂਨ, 2012 ਦੇ 10.00 ਵਜੇ ਸਵੇਰੇ ਤੱਕ ਸਥੱਗਿਤ ਹੋ ਗਿਆ।)

VOL - 188

For final checking please
Chuyh
9/5/14

S.h. Amrik Singh
9/5/14

# PUNJAB VIDHAN SABHA
# DEBATES

Thursday, the 21st June, 2012

**Vol. II - No. 3**

**OFFICIAL REPORT**



## CONTENTS



**Punjab Vidhan Sabha Secretariat, Chandigarh**

Price : Rs. __________.

# PUNJAB VIDHAN SABHA
## Thursday, the 21st June, 2012

The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Doctor Charnjit Singh Atwal) in the Chair.

STARRED QUESTIONS AND ANSWERS

**ਮਾਨਯੋਗ ਸਪੀਕਰ : ਪ੍ਰਸ਼ਨ ਕਾਲ ।** ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ।

ਸਰਦਾਰ ਸੁਖਜਿੰਦਰ ਸਿੰਘ : ਸਰ, ਉਹ ਅਥਾਰਟੀ ਮੈਨੂੰ ਦੇ ਕੇ ਗਏ ਹਨ।

ਮਾਨਯੋਗ ਸਪੀਕਰ : ਠੀਕ ਹੈ ਜੀ।

**ਗੰਨੇ ਦੀ ਖ਼ੀਦ ਬਦਲੇ ਅਦਾਇਗੀ**

*61. ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ (ਸਰਦਾਰ ਸੁਖਜਿੰਦਰ ਸਿੰਘ ਵਲੋਂ ਪੇਸ਼ ਕੀਤਾ ਗਿਆ) : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਸਾਲ 2011-12 ਦੌਰਾਨ ਰਾਜ ਵਿੱਚ ਸਹਿਕਾਰੀ ਖੰਡ ਮਿੱਲਾਂ ਦੁਆਰਾ ਮਿਲ-ਵਾਰ ਪੀੜੇ ਗਏ ਗੰਨੇ ਦੀ ਕੁੱਲ ਮਾਤਰਾ ਕਿੰਨੀ ਸੀ;

ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਗੰਨੇ ਦੀ ਅਦਾਇਗੀ ਕਿਸਾਨਾਂ ਨੂੰ ਕਰ ਦਿੱਤੀ ਗਈ ਹੈ; ਜੇਕਰ ਨਹੀਂ ਤਾਂ ਮਿਲ-ਵਾਰ ਹੁਣ ਤੱਕ ਰਹਿੰਦੀਆਂ ਬਕਾਇਆ ਰਕਮਾਂ ਦੇ ਵੇਰਵੇ ਕੀ ਹਨ ਅਤੇ ਉਕਤ ਅਦਾਇਗੀ ਕਦੋਂ ਤੱਕ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਪਰਕਾਸ਼ ਸਿੰਘ ਬਾਦਲ ਮੁੱਖ ਮੰਤਰੀ:**

ੳ) ਸਾਲ 2011-12 ਦੌਰਾਨ ਰਾਜ ਵਿੱਚ ਸਹਿਕਾਰੀ ਖੰਡ ਮਿਲਾਂ ਦੁਆਰਾ 141.43 ਲੱਖ ਕੁਇੰਟਲ ਗੰਨਾ ਪੀੜਿਆ ਹੈ। ਮਿਲ-ਵਾਰ ਪੀੜੇ ਗਏ ਗੰਨੇ ਦਾ ਵੇਰਵਾ **ਅਨੁਲਗ "ੳ"** ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

(ਅ) ਨਹੀਂ ਜੀ।

2. ਸਾਲ 2011-12 ਦੀ ਕਿਸਾਨਾਂ ਨੂੰ ਦਿੱਤੇ ਜਾਣ ਵਾਲੀ ਕੁੱਲ ਰਾਸ਼ੀ 321.75 ਕਰੋੜ ਰੁਪਏ ਹੈ, ਜਿਸ ਵਿੱਚੋਂ 228.64 ਕਰੋੜ ਰੁਪਏ

(ਮੁੱਖ ਮੰਤਰੀ)

ਅਦਾ ਕਰ ਦਿੱਤੀ ਹੈ ਅਤੇ ਬਾਕੀ 93.11 ਕਰੋੜ ਰੁਪਏ ਦੀ ਅਦਾਇਗੀ ਕਰਨੀ ਹਾਲੇ ਬਾਕੀ ਹੈ। ਮਿਲ-ਵਾਰ ਕੀਤੀ ਗਈ ਅਦਾਇਗੀ ਅਤੇ ਬਕਾਇਆ ਅਦਾਇਗੀ ਦਾ ਵੇਰਵਾ **ਅਨੁਲੱਗ "ਅ"** ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

3. ਗੰਨੇ ਦੀ ਬਕਾਇਆ ਰਾਸ਼ੀ ਤਿੰਨ ਬਰਾਬਰ ਕਿਸ਼ਤਾਂ ਵਿੱਚ ਅਦਾ ਕੀਤੀ ਜਾਵੇਗੀ। ਪਹਿਲੀ ਕਿਸ਼ਤ ਦੀ ਅਦਾਇਗੀ ਜੁਲਾਈ ਦੇ ਪਹਿਲੇ ਹਫਤੇ, ਦੂਜੀ ਕਿਸ਼ਤ ਦੀ ਅਦਾਇਗੀ ਅਗਸਤ ਦੇ ਪਹਿਲੇ ਹਫਤੇ ਅਤੇ ਤੀਜੀ ਕਿਸ਼ਤ ਦੀ ਅਦਾਇਗੀ ਸਤੰਬਰ ਦੇ ਪਹਿਲੇ ਹਫਤੇ ਕਰ ਦਿੱਤੀ ਜਾਵੇਗੀ।

**ਅਨੁਲੱਗ ੳ**

ਸਾਲ 2011-12 ਦਾ ਮਿਲ-ਵਾਰ ਗੰਨੇ ਦੀ ਪਿੜਾਈ ਦਾ ਵੇਰਵਾ:

| ਲੜੀ ਨੰ: | ਮਿੱਲ ਦਾ ਨਾਮ | ਕੁੱਲ ਗੰਨਾ ਪੀੜਿਆ (ਲੱਖ ਕੁਇੰਟਲ) |
|---|---|---|
| 1. | ਗੁਰਦਾਸਪੁਰ | 19.03 |
| 2. | ਬਟਾਲਾ | 12.98 |
| 3. | ਨਵਾਂ ਸ਼ਹਿਰ | 26.88 |
| 4. | ਮੋਰਿੰਡਾ | 21.37 |
| 5. | ਭੋਗਪੁਰ | 11.22 |
| 6. | ਨਕੋਦਰ | 11.87 |
| 7. | ਬੁੱਢੇਵਾਲ | 14.05 |
| 8. | ਅਜਨਾਲਾ | 11.49 |
| 9. | ਫਾਜ਼ਿਲਕਾ | 12.54 |
| | ਕੁੱਲ | 141.43 |

**ਅਨੁਲੱਗ ਅ**

ਸਾਲ 2011-12 ਦਾ ਮਿਲ-ਵਾਰ ਕੀਤੀ ਗਈ ਗੰਨੇ ਦੀ ਕੀਮਤ ਦੀ ਅਦਾਇਗੀ ਅਤੇ ਬਕਾਏ ਦਾ ਵੇਰਵਾ ।

(ਰਾਸ਼ੀ ਕਰੋੜ ਰੁਪਏ ਵਿੱਚ)

| ਲੜੀ ਨੰ: | ਮਿੱਲ ਦਾ ਨਾਮ | ਕੁੱਲ ਗੰਨੇ ਦੀ ਰਕਮ ਜਿੰਨੀ ਬਣਦੀ ਹੈ | ਅਦਾ ਕੀਤੀ ਗਈ ਰਕਮ | ਬਕਾਇਆ ਰਹਿੰਦੀ ਰਕਮ |
|---|---|---|---|---|
| 1. | ਗੁਰਦਾਸਪੁਰ | 43.25 | 26.64 | 16.61 |
| 2. | ਬਟਾਲਾ | 29.60 | 18.22 | 11.38 |
| 3. | ਨਵਾਂ ਸ਼ਹਿਰ | 61.31 | 61.31 | 0.00 |
| 4. | ਮੋਰਿੰਡਾ | 48.35 | 29.39 | 18.96 |
| 5. | ਭੋਗਪੁਰ | 25.63 | 17.64 | 7.99 |
| 6. | ਨਕੋਦਰ | 26.99 | 15.71 | 11.28 |
| 7. | ਬੁੱਢੇਵਾਲ | 31.70 | 29.95 | 1.75 |
| 8. | ਅਜਨਾਲਾ | 26.24 | 12.54 | 13.70 |
| 9. | ਫਾਜ਼ਿਲਕਾ | 28.68 | 17.24 | 11.44 |
| | ਕੁੱਲ | 321.75 | 228.64 | 93.11 |

**ਸਰਦਾਰ ਸੁਖਜਿੰਦਰ ਸਿੰਘ:** ਮਾਨਯੋਗ ਸਪੀਕਰ ਸਾਹਿਬ, ਇਹ ਕਿਸਾਨਾਂ ਦੀ ਅਦਾਇਗੀ ਕਰਨ ਨੂੰ ਤਕਰੀਬਨ ਇੱਕ ਸਾਲ ਲਗ ਜਾਵੇਗਾ। ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਕਿਸਾਨਾਂ ਨੂੰ ਇਸ ਦੇ ਉਤੇ ਕੋਈ ਇੰਟਰੈਸਟ ਵੀ ਦਿੱਤਾ ਜਾਵੇਗਾ ਜਾਂ ਨਹੀਂ।

**ਮੁੱਖ ਮੰਤਰੀ:** ਨਹੀਂ ਜੀ, ਇੰਟਰੈਸਟ ਤਾਂ ਕੋਈ ਨਹੀਂ ਦਿੱਤਾ ਜਾਵੇਗਾ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਕੋਲ ਸਾਰਾ ਡਾਟਾ ਹੋਵੇਗਾ, ਸਾਲ 2006-07 ਵਿੱਚ ਜਿਹੜਾ ਰਕਬਾ ਗੰਨੇ ਦੇ ਹੇਠਾਂ ਸੀ ਉਹ ਤਕਰੀਬਨ ਇੱਕ ਲੱਖ 14 ਹਜ਼ਾਰ ਹੈਕਟੇਅਰ ਸੀ but over a period of time ਹੁਣ ਉਹ ਘੱਟ ਕੇ 70 ਹਜ਼ਾਰ ਹੈਕਟੇਅਰ ਦੇ ਕਰੀਬ ਆ ਗਿਆ ਹੈ। This may not be by itself sufficient to run these nine mills which are functioning. ਇਹ ਕਿਉਂ ਹੋ ਰਿਹਾ ਹੈ ਜਦੋਂ ਤੁਹਾਡੇ ਕੋਲ ਇੰਨਾ ਕੁਝ ਹੈ ਔਰ ਜਿਹੜੀ ਇਸ ਨਾਲ ਇਨ੍ਹਾਂ ਨੇ ਬੋਂਡਿੰਗ ਕਰਵਾਈ ਹੈ ਸਿਰਫ 40 ਹਜ਼ਾਰ ਏਕੜ ਦੀ ਕਰਵਾਈ ਹੈ ਔਰ ਉਹ 40 ਹਜ਼ਾਰ ਏਕੜ ਵਿੱਚੋਂ ਤੁਹਾਨੂੰ ਵੀ ਪਤਾ ਹੈ ਕਿ ਜਦੋਂ ਭਾਅ ਠੀਕ ਹੋਣ ਤਾਂ ਪ੍ਰਾਈਵੇਟ ਮਿੱਲਾਂ ਵਾਲੇ ਖਿੱਚ ਕੇ ਲੈ ਜਾਂਦੇ ਹਨ ਅਤੇ ਸਰਕਾਰੀ ਮਿਲਾਂ ਨੂੰ ਉਸਦਾ ਨੁਕਸਾਨ ਭੁਗਤਣਾ ਪੈਂਦਾ ਹੈ। ਮੇਰੀ ਤੁਹਾਡੇ ਰਾਹੀਂ ਸਪੀਕਰ ਸਾਹਿਬ, ਮਾਨਯੋਗ

(ਸ੍ਰੀ ਸੁਨੀਲ ਜਾਖੜ)

ਮੁੱਖ ਮੰਤਰੀ ਸਾਹਿਬ ਨੂੰ ਗੁਜਾਰਿਸ਼ ਹੈ ਕਿ ਕਿਉਂ ਨਹੀਂ ਆਪਾਂ ਇਸ ਬਾਰੇ ਜਿਹੜਾ ਇਨ੍ਹਾਂ ਦਾ ਪੈਸਾ ਹੈ ਇਸ ਬਾਰੇ ਬਜਟ ਵਿੱਚ ਹੀ ਪ੍ਰੋਵੀਜ਼ਨ ਕਰ ਦਿੰਦੇ। ਹੁਣ ਜਿਹੜਾ ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਤੁਸੀਂ ਤਿੰਨ ਕਿਸ਼ਤਾਂ ਵਿੱਚ ਦੇਵੋਗੇ। ਜ਼ਿਮੀਂਦਾਰ ਦੀ ਜਿਹੜੀ ਬੁਰੀ ਪੁਜੀਸ਼ਨ ਹੈ ਆਪਾਂ ਸਾਰਿਆਂ ਨੂੰ ਪਤਾ ਹੈ ਔਰ ਆਪਾਂ ਕਹਿੰਦੇ ਹਾਂ ਕਿ ਜ਼ਿਮੀਂਦਾਰ ਨੂੰ ਹਰ ਔਕੜ ਝੱਲਨੀ ਪੈਂਦੀ ਹੈ। ਅਸੀਂ ਖੇਤੀ ਵਿਭਿੰਨਤਾ ਦੀ ਗੱਲ ਕਰਦੇ ਹਾਂ, ਡਾਇਵਰਸੀਫਿਕੇਸ਼ਨ ਦੀ ਗੱਲ ਕਰਦੇ ਹਾਂ, ਇਹ ਡਾਇਵਰਸੀਫਿਕੇਸ਼ਨ ਆਪਣੇ ਆਪ ਵਿੱਚ ਫੋਲਡ ਹੁੰਦੀ ਜਾ ਰਹੀ ਹੈ। ਕਈ ਮਿੱਲਾਂ ਆਪਣੀਆਂ ਬੰਦ ਹੋ ਗਈਆਂ। ਹੁਣ ਨੌਂ ਮਿੱਲਾਂ ਆਪਣੇ ਕੋਲ ਫੰਕਸ਼ਨਲ ਹਨ, ਇਸ ਬਾਰੇ ਕੋਈ ਸੋਚ ਕਰੋਗੇ ਕਿਉਂਕਿ ਜਿਹੜੀ ਮੇਰੇ ਆਪਣੇ ਫਾਜ਼ਿਲਕਾ ਵਿੱਚ ਮਿੱਲ ਹੈ, ਉਸ ਦਾ 311 ਕਰੋੜ 43 ਲੱਖ ਰੁਪਏ ਬਕਾਇਆ ਪਿਆ ਹੈ। ਸਪੀਕਰ ਸਾਹਿਬ, ਸਾਡੇ ਇਲਾਕੇ ਦੇ ਤਾਂ ਲੋਕ ਗੰਨਾ ਲਗਾਉਣਾ ਛਡ ਗਏ ਹਨ ਔਰ ਆਲੇ ਦੁਆਲੇ ਤੋਂ ਰਾਜਸਥਾਨ ਤੋਂ ਗੰਨਾ ਆ ਰਿਹਾ ਹੈ, ਉਸ ਦੇ ਨਾਲ ਮਿੱਲਾਂ ਚਲ ਰਹੀਆਂ ਹਨ। ਮੇਰੀ ਸਬਮਿਸ਼ਨ ਹੈ ਕਿ ਜੇ ਮਾਨਯੋਗ ਮੁੱਖ ਮੰਤਰੀ ਜੀ ਠੀਕ ਸਮਝਣ, ਇਸ ਗੱਲ ਦੀ ਪੂਰੀ ਡੂੰਘਾਈ ਵਿੱਚ ਜਾ ਕੇ ਇਸ ਦਾ ਜਾਇਜ਼ਾ ਲੈਣ ਕਿ ਕਿਹੜੇ ਕਦਮ ਚੁੱਕਣ ਦੀ ਲੋੜ ਹੈ ਜਿਹੜੇ ਇਸ ਲਈ ਚੁੱਕੇ ਜਾ ਸਕਦੇ ਹਨ and it is not just a part of agriculture, it is where you have an established agro processing industry also and employment generation. ਪੰਜ ਹਜ਼ਾਰ ਰੋਜ਼ਗਾਰ ਉਸ ਵਿੱਚ ਡਾਇਰੈਕਟ ਲਗੇ ਹੋਏ ਹਨ ਔਰ ਮੈਂ ਸਮਝਦਾ ਹਾਂ ਕਿ ਉਨ੍ਹਾਂ ਨਾਲ ਐਲਾਈਡ ਲੱਖ ਤੋਂ ਉਪਰ ਫੈਮਲੀਜ਼ ਹਨ ਜਿਹੜੀਆਂ ਡਿਪੈਂਡ ਹਨ। ਕੋਈ ਛਿੱਲਣ ਵਾਲਾ ਹੈ, ਟਰਾਲੀਆਂ ਵਾਲੇ ਹਨ, ਹੋਰ ਹਨ, so rather than going for any fancy tricks to enhance employment ਕਿ 250 ਕਰੋੜ ਰੁਪਿਆ ਹਰ ਸਾਲ ਆਪਾਂ ਰਿਫਾਈਨਰੀ ਨੂੰ ਦੇ ਰਹੇ ਹਾਂ as a grant or interest free loan. ਇਸ ਪਾਸੇ ਮੈਂ ਸਮਝਦਾ ਹਾਂ ਕਿ ਧਿਆਨ ਦੇਣ ਦੀ ਲੋੜ ਹੈ। ਸਪੀਕਰ ਸਾਹਿਬ, ਇਸ ਮਾਮਲੇ ਤੇ ਮਾਨਯੋਗ ਮੁੱਖ ਮੰਤਰੀ ਜੀ ਧਿਆਨ ਦੇਣ, ਇਹ ਮੇਰੀ ਤੁਹਾਡੇ ਰਾਹੀਂ ਗੁਜਾਰਿਸ਼ ਹੈ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਜਿਥੋਂ ਤੱਕ ਇਹ ਸਵਾਲ ਸੀ, ਉਹ ਤਾਂ ਗੰਨੇ ਦੀ ਬਕਾਇਆ ਰਕਮ ਦੇਣ ਦਾ ਸੀ। ਮੈਂ ਠੀਕ ਸਮਝਦਾ ਹਾਂ ਕਿ ਗੰਨੇ ਦੀ ਕੀਮਤ ਕਿਸਾਨਾਂ ਨੂੰ ਮੌਕੇ ਤੇ ਹੀ ਮਿਲਣੀ ਚਾਹੀਦੀ ਹੈ ਅਤੇ ਸ਼ੂਗਰ ਮਿੱਲਾਂ ਨੂੰ ਹਦਾਇਤ ਵੀ ਹੈ ਕਿ ਉਹ ਤੁਰੰਤ ਪੇਮੈਂਟ ਦੇਣ। ਵੇਖਿਆ ਜਾਵੇ ਜੇ ਸ਼ੂਗਰ ਮਿੱਲਾਂ ਨਹੀਂ ਦੇ ਸਕਦੀਆਂ ਤਾਂ ਕਿਸਾਨਾਂ ਦੇ ਹਿੱਤਾਂ ਨੂੰ ਮੁੱਖ ਰੱਖਦੇ ਹੋਏ ਇਹ ਪੈਸਾ ਬਜਟ ਵਿੱਚੋਂ ਦਿੱਤਾ ਗਿਆ ਹੈ। ਜੋ ਚੌਧਰੀ ਸਾਹਿਬ ਨੇ ਸੁਝਾਓ ਦਿੱਤਾ ਹੈ ਕਿ ਇਸ ਤੇ ਗੌਰ ਕੀਤਾ ਜਾਵੇ, ਉਸ ਉਤੇ ਪੂਰਾ ਗੌਰ ਕੀਤਾ ਜਾਵੇਗਾ ਕਿ ਇਸ ਸਿਸਟਮ ਨੂੰ ਕਿਵੇਂ ਸੁਧਾਰਿਆ ਜਾ ਸਕਦਾ ਹੈ।

**Shri Sunil Jakhar:** Hon'ble Chief Minister has been very kind that he has accepted something needs to be done. ਇਸ ਦੇ ਨਾਲ ਹੀ ਮੈਂ ਮਾਨਯੋਗ ਮੁੱਖ ਮੰਤਰੀ ਜੀ ਦੀ ਨਿਗਾਹ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਸਾਬਕਾ ਕੋ-ਆਪਰੇਸ਼ਨ ਮੰਤਰੀ ਕੈਪਟਨ ਕੰਵਲਜੀਤ ਸਿੰਘ ਜੀ ਨੇ ਸਦਨ ਵਿੱਚ ਆਸ਼ਵਾਸਨ ਦਿੱਤਾ ਸੀ ਕਿ ਉਹ ਇਨ੍ਹਾਂ ਮਿੱਲਾਂ ਨੂੰ ਚਲਾਉਣਗੇ to make them run on a viable basis not as a white horse just for creating employment. ਇਸ ਵਾਸਤੇ ਉਨ੍ਹਾਂ ਨੇ ਕੋ-ਜੈਨਰੇਸ਼ਨਲ ਪਲਾਂਟ ਲਗਾਉਣ ਦਾ ਸੁਝਾਓ ਦਿੱਤਾ ਸੀ। ਇਸ ਮੰਤਵ ਵਾਸਤੇ ਉਨ੍ਹਾਂ ਨੇ 5 ਫੈਕਟਰੀਆਂ ਆਈਡੈਂਟੀਫਾਈ ਵੀ ਕੀਤੀਆਂ ਸਨ। ਕੁਝ ਵਿਚ ਕੰਮ ਸ਼ੁਰੂ ਵੀ ਹੋਇਆ। ਇਨ੍ਹਾਂ ਫੈਕਟਰੀਆਂ ਵਿਚ ਫਾਜ਼ਿਲਕਾ, ਅਜਨਾਲਾ, ਨਕੋਦਰ, ਨਵਾਂ ਸ਼ਹਿਰ, ਮੋਰਿੰਡਾ ਤੇ ਭੋਗਪੁਰ ਸਨ। ਇਥੇ ਪਾਵਰ ਜੈਨਰੇਸ਼ਨ ਦੇ ਪਲਾਂਟ ਲੱਗਣੇ ਸਨ that would have made them viable. ਉਨ੍ਹਾਂ ਵਿਚੋਂ ਇਕ ਵੀ ਪਲਾਂਟ ਚਾਲੂ ਨਹੀਂ ਹੋਇਆ। ਸਾਡੇ ਜਿਹੜਾ ਪਾਵਰ ਜੈਨਰੇਸ਼ਨ ਦਾ ਪਲਾਂਟ ਲੱਗਿਆ ਹੈ, ਉਸ ਵਾਸਤੇ ਕੋਈ ਚਾਈਨੀਜ਼ ਟੈਕਨਾਲੋਜੀ ਲਿਆਂਦੀ ਗਈ ਹੈ ਪਰ ਉਸ ਨੇ ਪੂਰਾ ਲੋਡ ਹੀ ਨਹੀਂ ਚੁੱਕਿਆ। The same is the case with the other plants also. ਦੋਵਾਂ ਪਲਾਂਟਸ ਤੇ ਕੰਮ ਬਿਲਕੁਲ ਚਾਲੂ ਨਹੀਂ ਹੋਇਆ i.e. one aspect. The second aspect is ਇਹ ਹੈ ਕਿ ਜਿਹੜਾ ਆਪਣਾ ਕੇਨ ਕਮਿਸ਼ਨਰ ਹੈ he has to perform his job to ensure that ਕਿ ਜਿਹੜਾ ਅਸੀਂ ਕਿਸਾਨਾਂ ਨਾਲ ਬੌਂਡ ਕਰਵਾਉਂਦੇ ਹਾਂ ਕਿ ਅਸੀਂ ਤੁਹਾਡੇ ਕੋਲੋਂ ਇੰਨਾ ਗੰਨਾ ਖਰੀਦਾਂਗੇ। ਇਸ ਦੇ ਵਿਚ ਵੀ ਅਗਰ ਮੁੱਖ ਮੰਤਰੀ ਸਾਹਿਬ, ਤੁਸੀਂ ਪਿਛਲੇ ਪੰਜ ਸਾਲ ਦਾ ਰਿਕਾਰਡ ਕਢਵਾ ਕੇ ਵੇਖੋ ਤਾਂ ਪਤਾ ਚੱਲੇਗਾ ਕਿ ਵਿਭਾਗ ਕੇਵਲ ਖਜ਼ਾਨੇ ਉਤੇ ਭਾਰ ਹੀ ਹੈ। ਕੋਈ ਕਿਸੇ ਕਿਸਮ ਦਾ ਨੋਟਿਸ ਕਿਸੇ ਕਿਸਾਨ ਨੂੰ ਨਹੀਂ ਗਿਆ ਕਿ ਉਸ ਨਾਲ ਬੌਂਡ ਕੀਤਾ ਹੋਇਆ ਹੈ। ਇਸ ਦੇ ਉਲਟ ਪ੍ਰਾਈਵੇਟ ਮਿੱਲਾਂ ਵਾਲੇ ਗੰਨਾ ਲਈ ਜਾ ਰਹੇ ਹਨ। No incentive or any other thing......

**ਮਾਨਯੋਗ ਸਪੀਕਰ:** ਤੁਸੀਂ ਕੁਐਸਚਨ ਕਰੋ।

**ਸ਼੍ਰੀ ਸੁਨੀਲ ਜਾਖੜ:** ਮੈਂ ਇਸ ਬਾਰੇ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਸਵਾਲ ਤਾਂ ਬੜਾ ਲਿਮਟਿਡ ਜਿਹਾ ਸੀ ਪਰੰਤੂ ਚੌਧਰੀ ਸਾਹਿਬ ਨੇ ਇਸ ਦਾ ਬੜਾ ਵਾਈਡ ਸਕੋਪ ਕਰ ਦਿੱਤਾ ਹੈ। ਮੈਂ ਯਕੀਨ ਦਿਵਾਉਂਦਾ ਹਾਂ ਕਿ ਜੋ ਵੀ ਸਟੈਪਸ ਲੈਣੇ ਹਨ, ਭਾਵੇਂ ਉਹ ਕੋ-ਜੈਨਰੇਸ਼ਨ ਦਾ ਹੋਵੇ ਜਾਂ ਕੋਈ ਹੋਰ ਕਦਮ ਚੁੱਕਣਾ ਹੋਵੇ, we are seized of the situation. ਅਸੀਂ ਇਸ ਬਾਰੇ ਮੀਟਿੰਗ ਕਰ ਰਹੇ ਹਾਂ, ਹੋਰ ਵੀ ਕਰਾਂਗੇ ਅਤੇ ਵੱਧ ਤੋਂ ਵੱਧ ਕੋਸ਼ਿਸ਼ ਕੀਤੀ ਜਾਵੇਗੀ ਅਤੇ ਇਨ੍ਹਾਂ ਮਿੱਲਾਂ ਦਾ ਸੁਧਾਰ ਕਰਨ ਦਾ ਯਤਨ ਕੀਤਾ ਜਾਵੇਗਾ।

---

## ਲਿੰਕ ਸੜਕਾਂ ਦੀ ਮੁਰੰਮਤ

* 53. **ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ:** ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਲੁਧਿਆਣਾ ਜ਼ਿਲ੍ਹੇ ਵਿੱਚ ਮੰਡੀ ਬੋਰਡ ਵੱਲੋਂ ਸ਼ੁਰੂ ਕੀਤੀਆਂ ਹੇਠ ਲਿਖੀਆਂ ਸੜਕਾਂ ਜਿਨ੍ਹਾਂ ਦਾ ਟੈਂਡਰ ਮਿਤੀ 2 ਮਾਰਚ, 2009 ਨੂੰ ਹੋਇਆ ਸੀ, ਦਾ ਕੰਮ ਕਦੋਂ ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ:-

1. ਜੀ.ਟੀ. ਰੋਡ ਤੋਂ ਬਹਾਦਰਕੇ;
2. ਫਿਰੋਜ਼ਪੁਰ ਰੋਡ ਤੋਂ ਝਾਂਡੇ;
3. ਜੀ.ਟੀ. ਰੋਡ ਤੋਂ ਆਲੋਵਾਲ;
4. ਜੀ.ਟੀ. ਰੋਡ ਤੋਂ ਤਲਵੰਡੀ ਕਲਾਂ;
5. ਜੀ.ਟੀ. ਰੋਡ ਤੋਂ ਮੰਝਫੱਗੂਵਾਲ;
6. ਨੂਰਪੁਰ ਬੇਟ ਤੋਂ ਮਲਕਪੁਰ;
7. ਪੱਖੋਵਾਲ ਰੋਡ ਤੋਂ ਝਾਂਡੇ ਤੱਕ; ਅਤੇ
8. ਜੱਸੋਵਾਲ ਤੋਂ ਕਿਲਾ ਰਾਏਪੁਰ ।

**ਸਰਦਾਰ ਪਰਕਾਸ਼ ਸਿੰਘ ਬਾਦਲ :**

1. ਮਿਤੀ 2 ਮਾਰਚ, 2009 ਦੇ ਟੈਂਡਰ ਵਿੱਚ ਇਹ ਸੜਕਾਂ ਸ਼ਾਮਿਲ ਨਹੀਂ ਸਨ।
2. ਬਾਅਦ ਵਿੱਚ ਇਨ੍ਹਾਂ 8 ਸੜਕਾਂ ਵਿਚੋਂ 7 ਸੜਕਾਂ ਦੇ ਟੈਂਡਰ ਹੋ ਚੁੱਕੇ ਹਨ ਅਤੇ ਇਨ੍ਹਾਂ ਸੜਕਾਂ ਦੇ ਕੰਮ ਦੀ ਪ੍ਰਗਤੀ ਅਨੁਲੱਗ-ੳ ਤੇ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

### ਅਨੁਲੱਗ "ੳ"

| ਲੜੀ ਨੰ: | ਸੜਕ ਦਾ ਨਾਂ | ਪ੍ਰਬੰਧਕੀ ਪ੍ਰਵਾਨਗੀ | | | ਫੰਡਾਂ ਦਾ ਸੋਮਾ | ਕੰਮ ਦੀ ਮੌਜੂਦਾ ਸਥਿਤੀ |
|---|---|---|---|---|---|---|
| | | ਮਿਤੀ: | ਲੰਬਾਈ (ਕਿ.ਮੀ) | ਲਾਗਤ (ਲੱਖਾਂ ਵਿੱਚ) | | |
| 1. | ਜੀ.ਟੀ.ਰੋਡ ਤੋਂ ਬਹਾਦਰਕੇ | 5-10-11 | 1.65 | 31.00 | ਮ:ਕ: ਲੋਨ ਪ੍ਰੋਜੈਕਟ | ਕੰਮ ਮੁਕੰਮਲ ਹੈ |
| 2. | ਫਿਰੋਜ਼ਪੁਰ ਰੋਡ ਤੋਂ ਝਾਂਡੇ | 5-10-11 | 1.30 | 20.00 | ਮ:ਕ: ਲੋਨ ਪ੍ਰੋਜੈਕਟ | ਕੰਮ ਮੁਕੰਮਲ ਹੈ |

| | | | | | | |
|---|---|---|---|---|---|---|
| 3. | ਜੀ.ਟੀ.ਰੋਡ ਤੋਂ ਆਲੋਵਾਲ | 5-10-11 | 1.05 | 17.95 | ਮ:ਕ: ਲੋਨ ਪ੍ਰੋਜੈਕਟ | ਪੱਥਰ ਦੀ ਕੁਟਾਈ ਤੱਕ ਮੁਕੰਮਲ ਹੈ। ਮਿਤੀ:15-8-12 ਤੱਕ ਮੁਕੰਮਲ ਹੋ ਜਾਵੇਗਾ। |
| 4. | ਜੀ.ਟੀ.ਰੋਡ ਤੋਂ ਤਲਵੰਡੀ ਕਲਾਂ | 5-10-11 | 2.00 | 36.00 | ਮ:ਕ:ਲੋਨ ਪ੍ਰੋਜੈਕਟ | ਪੱਥਰ ਦੀ ਕੁਟਾਈ ਤੱਕ ਮੁਕੰਮਲ ਹੈ। ਮਿਤੀ:15-8-12 ਤੱਕ ਮੁਕੰਮਲ ਹੋ ਜਾਵੇਗਾ। |
| 5. | ਨੂਰਪੁਰ ਬੇਟ ਤੋਂ ਮਲਕਪੁਰ | 9-2-11 | 2.13 | 27.50 | ਮੰਡੀ ਬੋਰਡ | ਕੰਮ ਮੁਕੰਮਲ ਹੈ। |
| 6. | ਪੱਖੋਵਾਲ ਰੋਡ ਤੋਂ ਝਾਂਡੇ ਤੱਕ। (ਸੁਆ ਪੱਖੋਵਾਲ ਤੋਂ ਬੱਦੋਵਾਲ ਲਲਤੋ ਰੋਡ) | 28-7-11 | 4.80 | 477.76 | ਗਲਾਡਾ | 3.20 ਕਿ.ਮੀ. ਪੱਥਰ ਦੀ ਕੁਟਾਈ ਮੁਕੰਮਲ ਹੈ। 1.20 ਕਿ.ਮੀ. ਪੀ.ਸੀ. ਪੈ ਚੁੱਕੀ ਹੈ। ਮਿਤੀ: 15-8-12 ਤੱਕ ਮੁਕੰਮਲ ਹੋ ਜਾਵੇਗਾ |
| 7. | ਜੱਸੋਵਾਲ ਤੋਂ ਕਿਲਾ ਰਾਏਪੁਰ | 5-10-11 | 2.86 | 31.89 | ਮ:ਕ: ਲੋਨ ਪ੍ਰੋਜੈਕਟ | ਸਟਰੈਂਥਨਿੰਗ ਪੋਰਸ਼ਨ ਤੇ ਪੱਥਰ ਦੀ ਕੁਟਾਈ ਮੁਕੰਮਲ ਹੈ। ਮਿਤੀ: 15-8-12 ਤੱਕ ਮੁਕੰਮਲ ਹੋ ਜਾਵੇਗਾ। |

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ:** ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦਾ ਧੰਨਵਾਦ ਕਰਦਾ ਹਾਂ ਕਿ ਇਹ ਸਾਰੀਆਂ ਸੜਕਾਂ ਸ਼ੁਰੂ ਹੋ ਚੁੱਕੀਆਂ ਹਨ ਅਤੇ ਮੁਕੰਮਲ ਹੋਣ ਦੇ ਨੇੜੇ ਹਨ।

----------

## ਕੂੜਾ ਡੰਪ ਨੂੰ ਸ਼ਿਫਟ ਕਰਨਾ

*42. **ਸਰਦਾਰ ਇਕਬਾਲ ਸਿੰਘ ਝੂੰਦਾਂ:** ਕੀ ਸਥਾਨਕ ਸਰਕਾਰ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਮੜੋਈ ਰੋਡ ਉਤੇ ਮਲੇਰਕੋਟਲਾ ਮਿਊਂਸਿਪਲ ਕਮੇਟੀ ਵੱਲੋਂ ਬਣਾਏ ਗਏ ਕੂੜੇ ਦੇ ਡੰਪ ਨੂੰ ਮੇਨ ਰੋਡ ਤੋਂ ਕਿਤੇ ਦੂਰ ਸ਼ਿਫਟ ਕਰਨ ਦੀ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਵੇਰਵੇ ਦਿੱਤੇ ਜਾਣ?

**ਸ਼੍ਰੀ ਚੂਨੀ ਲਾਲ ਭਗਤ:** ਨਹੀਂ ਜੀ।

**ਸਰਦਾਰ ਇਕਬਾਲ ਸਿੰਘ ਝੂੰਦਾਂ:** ਮਾਨਯੋਗ ਸਪੀਕਰ ਸਾਹਿਬ, ਇਹ ਜੋ ਮਲੇਰਕੋਟਲਾ ਮਿਊਂਸਿਪਲ ਕਮੇਟੀ ਦਾ ਡੰਪ ਹੈ, ਇਹ ਤਕਰੀਬਨ 10 ਪਿੰਡ ਜੋ ਹਨ, ਨੈਨ-ਇਬਰਾਹੀਮਪੁਰਾ, ਮੜੋਈ, ਜੋਇਤੀਵਾਲ, ਬੇਗੋਵਾਲਬਾਠਾਂ, 10 ਪਿੰਡਾਂ ਦਾ ਇਹ ਮੁੱਖ ਰਸਤਾ ਹੈ ਅਤੇ ਤਕਰੀਬਨ 9 ਏਕੜ ਦੇ ਕਰੀਬ ਜ਼ਮੀਨ ਮਿਊਂਸਿਪਲ ਕਮੇਟੀ, ਮਲੇਰਕੋਟਲਾ ਨੇ ਉਸ ਰਸਤੇ ਤੇ ਲਈ ਹੈ। ਉਥੋਂ ਬੱਚੇ ਵੀ ਲੰਘਦੇ ਹਨ ਅਤੇ 10 ਪਿੰਡਾਂ ਦਾ ਉਹ ਮੁੱਖ ਰਸਤਾ ਹੈ। ਸੜਕ ਦੇ ਦੋਵੇਂ ਪਾਸੇ ਉਹ ਜ਼ਮੀਨ ਹੈ ਅਤੇ ਦੋਵੇਂ ਪਾਸੇ ਕੋਈ ਦਰੱਖਤ ਨਹੀਂ ਲੱਗੇ ਹੋਏ, ਕੋਈ ਦੀਵਾਰ ਨਹੀਂ, ਸਾਰੀ ਸੜਕ ਦੇ ਦੋਵੇਂ ਪਾਸੇ ਗੰਦਗੀ ਦੇ ਢੇਰ ਲੱਗੇ ਹੋਏ ਹਨ। ਅਵਾਰਾ ਕੁੱਤੇ ਅਤੇ ਪਸ਼ੂ ਉਥੇ ਫਿਰਦੇ ਹਨ ਔਰ ਸਕੂਲ ਦੇ ਬੱਚਿਆਂ ਲਈ ਖਾਸ ਤੌਰ ਤੇ ਅਤੇ ਹਰ ਵਿਅਕਤੀ ਲਈ ਉਥੋਂ ਦੀ ਲੰਘਣਾ ਬੜਾ ਮੁਸ਼ਕਲ ਹੋਇਆ ਹੋਇਆ ਹੈ। ਮੇਰੀ ਗੁਜ਼ਾਰਿਸ਼ ਹੈ ਕਿ ਸਿਫਟ ਕਰਨ ਵਿੱਚ ਜੇਕਰ ਉਨ੍ਹਾਂ ਨੂੰ ਕੋਈ ਪ੍ਰਾਬਾਲਮ ਹੈ ਤਾਂ ਸੜਕ ਦੇ ਦੋਵੇਂ ਪਾਸੇ 20-20, 25-25 ਫੁੱਟ ਰਸਤਾ ਛੱਡ ਕੇ ਦਰੱਖਤ ਲਗਾਏ ਜਾਣ ਅਤੇ 20-25 ਫੁੱਟ ਰਸਤੇ ਤੋਂ ਬਾਅਦ ਦੀਵਾਰ ਕੀਤੀ ਜਾਵੇ ਜਿਸ ਦੇ ਨਾਲ ਲੋਕਾਂ ਦੀ ਸਮੱਸਿਆ ਦਾ ਹੱਲ ਹੋ ਸਕੇ ਅਤੇ ਸਮਾਂ ਪੈਣ ਤੇ ਜੇਕਰ ਉਹ ਸਿਫਟ ਹੋ ਜਾਵੇ ਤਾਂ ਚੰਗੀ ਗੱਲ ਹੈ। 10 ਪਿੰਡ ਜਿਹੜੇ ਉਥੋਂ ਦੀ ਲੰਘਦੇ ਹਨ, ਉਨ੍ਹਾਂ ਨੂੰ ਸਹੀ ਮਾਰਗ ਮਿਲ ਸਕੇ। ਕੀ ਮੰਤਰੀ ਜੀ ਇਸਦੇ ਬਾਰੇ ਵਿਸ਼ਵਾਸ ਦਿਵਾਉਣਗੇ ਕਿ ਇਸ ਤਰ੍ਹਾਂ ਦਾ ਕੋਈ ਪ੍ਰਾਵਧਾਨ ਕਰਨਗੇ ਅਤੇ ਕਦੋਂ ਤੱਕ ਕਰ ਦੇਣਗੇ ਇਸ ਦੇ ਬਾਰੇ ਵੀ ਜਾਣਕਾਰੀ ਦੇਣ ਦੀ ਖੇਚਲ ਕਰਨ।

**ਮਾਨਯੋਗ ਸਪੀਕਰ:** ਮੇਨ ਤਾਂ ਇਨ੍ਹਾਂ ਦਾ ਸਵਾਲ ਹੈ ਕਿ 10-10 ਫੁੱਟ ਜਗ੍ਹਾ ਛੱਡ ਕੇ ਦੋਵੇਂ ਪਾਸੇ ਦੀਵਾਰ ਖੜ੍ਹੀ ਕੀਤੀ ਜਾਵੇ। ਹਾਂ ਜੀ ਭਗਤ ਚੂਨੀ ਲਾਲ ਜੀ।

**ਮੰਤਰੀ:** ਸਪੀਕਰ ਸਾਹਿਬ, ਇਹ ਜ਼ਮੀਨ ਜਿੱਥੇ ਕੂੜਾ ਕਰਕਟ ਸੁੱਟਣਾ ਹੈ, ਇਹ ਜ਼ਮੀਨ ਜਿਹੜੀ ਹੈ, 10 ਸਾਲ ਵਾਸਤੇ ਲੀਜ਼ ਤੇ ਲਈ ਗਈ ਸੀ ਪਰ ਅੱਗੋਂ ਪੰਜਾਬ ਵਿੱਚ 8 ਕਲੱਸਟਰ ਜਿਹੜੇ ਬਣਨੇ ਹਨ, ਮਲੇਰਕੋਟਲਾ, ਜਿਹੜਾ ਪਟਿਆਲਾ ਵਿਖੇ ਕਲੱਸਟਰ ਬਣਨਾ ਹੈ, ਉਸਦੇ ਨਾਲ ਜੋੜਿਆ ਗਿਆ ਹੈ। ਅਸੀਂ ਕੋਸ਼ਿਸ਼ ਕਰਾਂਗੇ ਕਿ ਇਹ ਲੀਜ਼ ਖਤਮ ਹੋਣ ਤੇ ਇਹ ਕਲੱਸਟਰ ਨਾਲ ਜੋੜ ਕੇ ਲੋਕਾਂ ਦੀ ਇਹ ਜਿਹੜੀ ਤਕਲੀਫ ਹੈ, ਉਸਨੂੰ ਦੂਰ ਕੀਤਾ ਜਾਵੇ।

**ਸਰਦਾਰ ਇਕਬਾਲ ਸਿੰਘ ਝੂੰਦਾਂ:** ਸਪੀਕਰ ਸਾਹਿਬ, ਇਹ ਤਾਂ ਇਨ੍ਹਾਂ ਨੇ 10 ਸਾਲ ਦਾ ਬੜਾ ਲਗਾ ਦਿੱਤਾ ਹੈ ਜੀ। ਇਹ ਤਾਂ ਬੜੀ ਲੰਮੀ ਕਹਾਣੀ ਹੈ, ਕੋਈ ਟੈਂਪਰੇਰੀ ਹੱਲ ਥੋੜ੍ਹੇ ਪੈਸੇ ਨਾਲ ਉਥੇ ਕਰਨ ਤਾਂ ਕਿ ਲੋਕਾਂ ਨੂੰ ਲੰਘਣ ਦਾ ਰਸਤਾ ਤਾਂ ਬਣੇ। ਉਥੇ ਨਾ ਕੋਈ ਸਫਾਈ, ਨਾ ਕੋਈ ਦਰੱਖਤ, ਨਾ ਉਥੇ ਕੋਈ ਕੰਧ। ਇਹ ਟੈਂਪਰੇਰੀ ਹੀ ਉਥੇ 5-4 ਫੁੱਟ ਉਚੀ ਦੀਵਾਰ ਬਣਾ ਦੇਣ। ਸਿਰਫ 500 ਫੁੱਟ ਦੀ ਜਗ੍ਹਾ ਹੈ ਦੋਵੇਂ ਪਾਸੇ, ਜੇ ਮਿਊਂਸਿਪਲ ਕਮੇਟੀ 5-10 ਲੱਖ ਰੁਪਏ ਖਰਚ ਵੀ ਦੇਵੇਗੀ ਤਾਂ ਮੇਰਾ ਖਿਆਲ ਹੈ ਕਿ ਇਹ ਕੋਈ ਵੱਡਾ ਮਸਲਾ ਤਾਂ ਹੈ ਨਹੀਂ, ਇਸਦੇ ਨਾਲ 10 ਪਿੰਡਾਂ ਨੂੰ ਰਾਹਤ ਮਿਲ ਜਾਵੇਗੀ, ਇਹ ਕਰ ਦੇਣਾ ਚਾਹੀਦਾ ਹੈ।

**ਮਾਨਯੋਗ ਸਪੀਕਰ:** ਰਸਤਾ ਛੱਡ ਕੇ 10-10 ਫੁੱਟ ਦੀਵਾਰ ਬਣਾਈ ਜਾਵੇ।

**ਸਰਦਾਰ ਇਕਬਾਲ ਸਿੰਘ ਝੂੰਦਾਂ:** ਮੰਤਰੀ ਜੀ ਇਸਦਾ ਜ਼ਰੂਰ ਕੋਈ ਹੱਲ ਕਰੋ ਜੀ।

**ਮੰਤਰੀ:** ਸਪੀਕਰ ਸਾਹਿਬ, ਮੈਂ ਇੱਥੋਂ ਬੰਦੇ ਭੇਜ ਕੇ ਇਸ ਗੱਲ ਦਾ ਸਾਰਾ ਤਖਮੀਨਾ ਲੈ ਲਵਾਂਗਾ ਅਤੇ ਉਸ ਤੋਂ ਅੱਗੇ ਸਾਰੀ ਕਾਰਵਾਈ ਜਿਹੜੀ ਹੈ, ਕੀਤੀ ਜਾਵੇਗੀ।

---

## ਮਮਦੋਟ ਨੂੰ ਨਗਰ ਪੰਚਾਇਤ ਦਾ ਦਰਜਾ ਦੇਣਾ

* 52. **ਸਰਦਾਰ ਜੋਗਿੰਦਰ ਸਿੰਘ ਜਿੰਦੂ:** ਕੀ ਸਥਾਨਕ ਸਰਕਾਰ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਫਿਰੋਜ਼ਪੁਰ ਦੇ ਕਸਬਾ ਮਮਦੋਟ ਨੂੰ ਨਗਰ ਪੰਚਾਇਤ ਜਾਂ ਮਿਊਂਸਿਪਲ ਕੌਂਸਲ ਦਾ ਦਰਜਾ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ ਇਹ ਵਿਵਸਥਾ ਕਰ ਦਿੱਤੀ ਜਾਵੇਗੀ?

**ਸ੍ਰੀ ਚੂਨੀ ਲਾਲ ਭਗਤ:** ਨਹੀਂ ਜੀ।

---

## ਚਮਕੌਰ ਸਾਹਿਬ ਵਿਖੇ ਥੀਮ ਪਾਰਕ ਦੀ ਉਸਾਰੀ

* 32. **ਸਰਦਾਰ ਚਰਨਜੀਤ ਸਿੰਘ ਚੰਨੀ:** ਕੀ ਸੱਭਿਆਚਾਰ ਮਾਮਲੇ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਚਮਕੌਰ ਸਾਹਿਬ ਜ਼ਿਲ੍ਹਾ ਰੋਪੜ ਵਿੱਚ ਥੀਮ ਪਾਰਕ ਦੀ ਉਸਾਰੀ ਦਾ ਕੰਮ ਲੰਬੇ ਸਮੇਂ ਤੋਂ ਰੋਕ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਕਾਰਨ ਕੀ ਹਨ ਅਤੇ ਉਕਤ ਪਾਰਕ ਦਾ ਕੰਮ ਕਦੋਂ ਤੱਕ ਮੁੜ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਸਰਵਣ ਸਿੰਘ ਫਿਲੌਰ:** ਜੀ ਹਾਂ। ਇਹ ਪ੍ਰੋਜੈਕਟ ਹਾਲ ਦੀ ਘੜੀ ਰੁਕਿਆ ਹੋਇਆ ਹੈ। ਇਸ ਪ੍ਰੋਜੈਕਟ ਲਈ ਫੰਡ ਉਪਲਬਧ ਕਰਵਾਏ ਜਾ ਰਹੇ ਹਨ ਤਾਂ ਜੋ ਉਸਾਰੀ ਦਾ ਕੰਮ ਜਲਦੀ ਸ਼ੁਰੂ ਕੀਤਾ ਜਾ ਸਕੇ।

**ਸਰਦਾਰ ਚਰਨਜੀਤ ਸਿੰਘ ਚੰਨੀ:** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਅਤੇ ਪੁੱਛਣਾ ਚਾਹੁੰਦਾ ਹਾਂ ਕਿ ਚਮਕੌਰ ਸਾਹਿਬ ਦੀ ਜਿਹੜੀ ਧਰਤੀ ਹੈ, ਇਹ ਸ਼ਹੀਦ ਸਿੰਘਾਂ ਦੇ ਨਾਲ ਜੁੜੀ ਹੋਈ ਹੈ, ਇਥੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਵੱਡੇ ਸਾਹਿਬਜ਼ਾਦੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਅਤੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਦੀ ਸ਼ਹਾਦਤ ਹੋਈ। ਇਸ ਧਰਤੀ ਤੇ ਸ਼ਹੀਦਾਂ ਦੀ ਯਾਦ ਵਿੱਚ, ਚਾਲੀ ਮੁਕਤਿਆਂ ਦੀ ਯਾਦ ਵਿੱਚ, ਇੱਕ ਥੀਮ ਪਾਰਕ ਦੇ ਨਾਂ ਤੇ ਇੱਕ ਯਾਦਗਾਰ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਵੇਲੇ ਬਣਾਉਣੀ ਸ਼ੁਰੂ ਕੀਤੀ ਗਈ ਸੀ। ਇਹ ਪ੍ਰੋਜੈਕਟ 27 ਕਰੋੜ ਰੁਪਏ ਦਾ ਸੀ ਤੇ ਉਸ ਤੇ 11 ਕਰੋੜ ਰੁਪਿਆ ਖਰਚ ਆ ਚੁੱਕਾ ਹੈ ਲੇਕਿਨ ਪਿਛਲੇ ਸਾਢੇ ਪੰਜ ਸਾਲ ਤੋਂ ਇਹ ਪ੍ਰੋਜੈਕਟ ਬੰਦ ਪਿਆ ਹੈ। ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਢੇ ਪੰਜ ਸਾਲ ਤੋਂ ਇਸ ਪ੍ਰਾਜੈਕਟ ਦਾ ਕੰਮ ਨਹੀਂ ਚੱਲ ਰਿਹਾ ਤੇ ਇਸ ਸਬੰਧ ਵਿੱਚ ਤਿੰਨ ਸਾਲ ਪਹਿਲਾਂ ਕੇਂਦਰ ਸਰਕਾਰ ਵੱਲੋਂ ਦੋ ਕਰੋੜ ਤੇਈ ਲੱਖ ਰੁਪਏ ਦੀ ਗਰਾਂਟ ਆਈ ਸੀ ਜਿਹੜੀ ਕਿ ਸੈਰ ਸਪਾਟਾ ਵਿਭਾਗ ਵੱਲੋਂ ਚਮਕੌਰ ਸਾਹਿਬ ਵਿਖੇ ਸੈਰ ਸਪਾਟੇ ਨੂੰ ਉਭਾਰਨ ਲਈ ਖਰਚ ਕੀਤੀ ਜਾਣੀ ਸੀ। ਇਸ ਦੀ ਚਾਰ ਦੀਵਾਰੀ ਤੇ ਇਹ ਫੰਡਜ਼ ਲੱਗਣੇ ਸਨ। ਉਹ ਵੀ ਤਿੰਨ ਸਾਲ ਤੋਂ ਖਰਚ ਨਹੀਂ ਕੀਤਾ ਗਿਆ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਕਾਰਨ ਹਨ ਕਿ ਇਹ ਪੈਸੇ ਖਰਚ ਨਹੀਂ ਹੋ ਰਹੇ? ਇਹ ਪ੍ਰਾਜੈਕਟ ਅੱਗੇ ਕਿਉਂ ਨਹੀਂ ਵੱਧ ਰਿਹਾ ਤੇ ਇਸ ਨੂੰ ਹੁਣ ਕਦੋਂ ਸ਼ੁਰੂ ਕੀਤਾ ਜਾਵੇਗਾ ਅਤੇ ਇਸ ਬਜਟ ਵਿਚ ਹੁਣ ਕਿੰਨੇ ਪੈਸੇ ਦਾ ਉਪਬੰਧ ਕੀਤਾ ਗਿਆ ਹੈ? ਇਸ ਬਾਰੇ ਮੰਤਰੀ ਜੀ ਦੱਸਣ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਜੋ ਸਵਾਲ ਪੁੱਛਿਆ ਹੈ, ਇਸ ਦੀ ਬੜੀ ਅਹਿਮੀਅਤ ਹੈ ਔਰ ਮੈਂ ਐਮ.ਐਲ.ਏ. ਸਾਹਿਬ ਨੂੰ ਵੀ ਅਤੇ

ਹਾਊਸ ਨੂੰ ਵੀ ਇਹ ਯਕੀਨ ਦਿਵਾਉਂਦਾ ਹਾਂ ਕਿ ਇਸੇ ਸਾਲ ਹੀ ਇਸ ਕੰਮ ਨੂੰ ਜੰਗੀ ਪੱਧਰ ਤੇ ਸ਼ੁਰੂ ਕੀਤਾ ਜਾਵੇਗਾ ਅਤੇ ਜਲਦੀ ਹੀ ਮੁਕੰਮਲ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਹੋਰ ਵੀ ਸਿੱਖਾਂ ਦੀਆਂ ਯਾਦਗਾਰਾਂ ਬਣਾਈਆਂ ਹਨ। ਇਨ੍ਹਾਂ ਨੇ ਜੋ ਐਸ਼ਿਓਰੈਂਸ ਦਿਵਾਈ ਹੈ, ਉਸ ਲਈ ਇਨ੍ਹਾਂ ਦਾ ਬਹੁਤ ਬਹੁਤ ਧੰਨਵਾਦ। ਮੈਂ ਬੇਨਤੀ ਵੀ ਕਰਾਂਗਾ ਕਿ ਇਸ ਕੰਮ ਨੂੰ ਤੁਰੰਤ ਸ਼ੁਰੂ ਕਰਕੇ ਸਿਰੇ ਚੜ੍ਹਾਇਆ ਜਾਵੇ। ਜਿਸ ਖੁੱਲ੍ਹਦਿਲੀ ਨਾਲ ਮੁੱਖ ਮੰਤਰੀ ਜੀ ਨੇ ਕਿਹਾ ਹੈ, ਮੈਂ ਟਾਈਮ ਬਾਊਂਡ ਕਰਨ ਨੂੰ ਨਹੀਂ ਕਹਾਂਗਾ। ਮੈਨੂੰ ਪੂਰਨ ਉਮੀਦ ਹੈ ਕਿ ਇਹ ਕੰਮ ਸਮੇਂ ਸਿਰ ਹੋ ਜਾਵੇਗਾ। ਬਹੁਤ ਬਹੁਤ ਧੰਨਵਾਦ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1**

**ਮਾਨਯੋਗ ਸਪੀਕਰ:** ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ, ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

## ਨਸ਼ਿਆਂ ਨੂੰ ਠੱਲ੍ਹ ਪਾਉਣਾ

* 25. **ਸਰਦਾਰ ਚਰਨਜੀਤ ਸਿੰਘ ਚੰਨੀ:** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਨੌਜਵਾਨਾਂ ਵਿੱਚ ਨਸ਼ਿਆਂ ਦੇ ਵੱਧ ਰਹੇ ਰੁਝਾਨ ਦੇ ਖਤਰੇ ਨੂੰ ਰੋਕਣ ਲਈ ਚੁੱਕੇ ਜਾ ਰਹੇ ਜਾਂ ਚੁੱਕੇ ਜਾਣੇ ਤਜਵੀਜ਼ਤ ਕਦਮ ਕੀ ਹਨ?

**ਸ਼੍ਰੀ ਮਦਨ ਮੋਹਨ ਮਿੱਤਲ:** ਸ਼੍ਰੀਮਾਨ ਜੀ,

ਰਾਜ ਸਰਕਾਰ ਨੇ ਨਸ਼ਿਆਂ ਦੀ ਸਮੱਸਿਆ ਨੂੰ ਸਿੱਧੇ ਤੌਰ ਤੇ ਨਜਿੱਠਣ ਦਾ ਫੈਸਲਾ ਕੀਤਾ ਹੈ। ਸਰਕਾਰ ਜਨਤਾ ਵੱਲੋਂ ਨਸ਼ੇ ਵਾਲੀਆਂ ਦਵਾਈਆਂ ਦੀ ਵਰਤੋਂ ਤੇ ਮੰਗ ਨੂੰ ਘਟਾਉਣ ਲਈ ਹੇਠ ਲਿਖੇ ਉਪਰਾਲੇ ਕਰ ਰਹੀ ਹੈ।

ੳ) **ਮੰਗ ਘਟਾਉਣ ਸਬੰਧੀ ਉਪਰਾਲੇ:** ਸਮੱਸਿਆ ਦੀ ਗੰਭੀਰਤਾ ਨੂੰ ਨਜ਼ਰ ਵਿੱਚ ਰੱਖਦੇ ਹੋਏ ਸਿਹਤ ਵਿਭਾਗ ਵਲੋਂ ਨਸ਼ਿਆਂ ਵਿਰੁੱਧ ਲੜਾਈ ਲੜਨ ਲਈ ਤਜਵੀਜ਼ਤ ਕਦਮ ਅਤੇ ਕੀਤੇ ਗਏ ਉਪਰਾਲੇ ਹੇਠ ਦਰਸਾਏ ਅਨੁਸਾਰ ਹਨ:-

---

* For Starred Questiosn No. 1 & reply thereto please see Appendix to this Debates

(ਸਿਹਤ ਪਰਿਵਾਰ ਭਲਾਈ ਮੰਤਰੀ)

ਪਹਿਲਾਂ ਚੁੱਕੇ ਗਏ ਕਦਮ

(1) ਸਿਹਤ ਵਿਭਾਗ ਵੱਲੋਂ ਰਾਜ ਦੇ 6 ਜ਼ਿਲ੍ਹਿਆਂ ਦੇ 7 ਸਿਵਲ ਹਸਪਤਾਲਾਂ ਦੀ ਬਿਲਡਿੰਗ ਵਿੱਚ ਵੱਖਰੇ ਤੌਰ ਤੇ ਡਰੱਗ ਡੀ.ਅਡਿਕਸ਼ਨ ਸੈਂਟਰ ਚਲਾਏ ਜਾ ਰਹੇ ਹਨ।

(2) ਸਿਹਤ ਵਿਭਾਗ ਵੱਲੋਂ ਜ਼ਿਲ੍ਹਾ ਬਠਿੰਡਾ ਵਿਖੇ ਤਲਵੰਡੀ ਸਾਬੋ ਵਿੱਚ 20 ਬਿਸਤਰਿਆਂ ਵਾਲਾ ਰਾਜ ਪੱਧਰੀ ਨਸ਼ਾ ਛੁਡਾਉ ਕੇਂਦਰ ਦੀ ਸਥਾਪਨਾ ਕੀਤੀ ਗਈ ਹੈ। ਇਹ ਕੇਂਦਰ ਪੂਰੀ ਤਰ੍ਹਾਂ ਕੰਮ ਕਰ ਰਿਹਾ ਹੈ।

(3) ਸਰਕਾਰ ਵੱਲੋਂ 50 ਬਿਸਤਰਿਆਂ ਦਾ ਰਾਜ ਪੱਧਰੀ ਨਸ਼ਾ ਛੁਡਾਉ ਕੇਂਦਰ, ਸਵਾਮੀ ਵਿਵੇਕਾਨੰਦ ਡਰੱਗ ਡੀ.ਅਡਿਕਸ਼ਨ ਸੈਂਟਰ ਗੌਰਮਿੰਟ ਮੈਡੀਕਲ ਕਾਲਜ, ਅੰਮ੍ਰਿਤਸਰ ਵਿਖੇ ਸਥਾਪਿਤ ਕਰ ਦਿੱਤਾ ਗਿਆ ਹੈ ਜੋ ਕਿ ਜਨਵਰੀ, 2011 ਤੋਂ ਸੇਵਾਵਾਂ ਦੇ ਰਿਹਾ ਹੈ।

(4) ਰਾਜ ਸਰਕਾਰ ਨੇ ਰਾਜ ਵਿੱਚ ਦਸ ਥਾਵਾਂ ਅੰਮ੍ਰਿਤਸਰ, ਬਟਾਲਾ, ਫਿਰੋਜ਼ਪੁਰ, ਮੋਗਾ, ਹੁਸ਼ਿਆਰਪੁਰ, ਤਰਨਤਾਰਨ, ਮੋਰਿੰਡਾ, ਰੋਪੜ, ਜਲੰਧਰ ਅਤੇ ਲੁਧਿਆਣਾ ਵਿਖੇ ਨੈਸ਼ਨਲ ਏਡਜ਼ ਕੰਟਰੋਲ ਸੋਸਾਇਟੀ ਦੇ ਸਹਿਯੋਗ ਨਾਲ ਟੀਕਿਆਂ ਰਾਂਹੀ ਨਸ਼ਾ ਕਰਨ ਵਾਲੇ ਮਰੀਜ਼ਾਂ ਦੀ ਵੱਧ ਰਹੀ ਗਿਣਤੀ ਨੂੰ ਕਾਬੂ ਕਰਨ ਲਈ ਓਪੀਆਡ ਸਬਸੀਚਿਊਸ਼ਨ ਸੈਂਟਰਾਂ ਦੀ ਸਥਾਪਨਾ ਕੀਤੀ ਹੈ।

(5) ਰਾਜ ਸਰਕਾਰ ਵੱਲੋਂ ਨਾਇਟਡ ਨੈਸ਼ਨ ਆਫਿਸ ਆਫ ਡਰੱਗਜ਼ ਐਂਡ ਕਰਾਇਮਜ਼ (ਯੂ.ਐਨ.ਓ.ਡੀ.ਸੀ) ਦੀ ਮਦਦ ਨਾਲ ਸਿਵਲ ਹਸਪਤਾਲ ਕਪੂਰਥਲਾ ਅਤੇ ਸਿਵਲ ਹਸਪਤਾਲ ਬਠਿੰਡਾ ਵਿਖੇ ਟੀਕਿਆਂ ਰਾਹੀਂ ਨਸ਼ਾ ਕਰਨ ਵਾਲੇ ਮਰੀਜ਼ਾਂ ਦੀ ਵੱਧ ਰਹੀ ਗਿਣਤੀ ਨੂੰ ਕਾਬੂ ਕਰਨ ਲਈ ਮੈਥਾਡੋਨ ਮੇਨਟੇਨੈਂਸ ਥੈਰੇਪੀ ਸੈਂਟਰਾਂ ਦੀ ਸਥਾਪਨਾ ਕੀਤੀ ਹੈ।

(6) ਰਾਜ ਸਰਕਾਰ ਨੇ ਰਾਜ ਦੇ ਹਰ ਜ਼ਿਲ੍ਹੇ ਵਿੱਚ ਇੱਕ ਸਾਈਕੈਟਰਿਸਟ ਦੀ ਪੋਸਟਿੰਗ ਕੀਤੀ ਹੈ ਤਾਂ ਜੋ ਨਸ਼ਾ ਛੁਡਾਉਣ ਲਈ ਸੇਵਾਵਾਂ ਹਰ ਜ਼ਿਲ੍ਹੇ ਵਿੱਚ ਉਪਲਬੱਧ ਹੋ ਸਕਣ।

(7) ਸਰਕਾਰ ਵੱਲੋਂ ਹਸਪਤਾਲਾਂ ਵਿੱਚ ਦਾਖ਼ਲ ਰਹਿ ਕੇ ਨਸ਼ਾ ਛੁਡਾਉਣ ਦੀ ਸੁਵਿਧਾ ਹਰ ਜ਼ਿਲ੍ਹਾ ਪੱਧਰੀ ਹਸਪਤਾਲ ਅਤੇ ਕੁਝ ਸਬ ਡਵੀਜ਼ਨ ਹਸਪਤਾਲਾਂ ਵਿੱਚ ਵੀ ਉਪਲੱਬਧ ਕਰਵਾਈ ਗਈ ਹੈ।

(8) 20 ਜ਼ਿਲ੍ਹਾ ਪੱਧਰੀ ਸੈਮੀਨਾਰ, 1475 ਫੋਕਸ ਗੁਰੱਪ ਵਿਚਾਰ ਸਬ-ਸੈਂਟਰ ਪੱਧਰ ਤੇ ਅਤੇ 24,000 ਪੇਂਡੂ ਸਿਹਤ ਅਤੇ ਸਫਾਈ ਕਮੇਟੀਆਂ ਦੀਆਂ ਮੀਟਿੰਗਾਂ ਰਾਹੀਂ ਆਮ ਲੋਕਾਂ ਵਿੱਚ ਸਿਹਤ ਪ੍ਰੋਗਰਾਮਾਂ ਦੀ ਜਾਗਰੂਕਤਾ ਦੇ ਨਾਲ-ਨਾਲ ਨਸ਼ਿਆਂ ਦੀ ਦੁਰਵਰਤੋਂ ਅਤੇ ਇਸ ਦੇ ਮਾੜੇ ਅਸਰ ਬਾਰੇ ਇਨ੍ਹਾਂ ਮੀਟਿੰਗਾਂ ਵਿੱਚ ਵਿਚਾਰ ਕੀਤਾ ਗਿਆ।

**ਚੁੱਕੇ ਜਾ ਰਹੇ ਕਦਮ**

(1) ਰਾਜ ਵਿੱਚ ਬਟਾਲਾ, ਹੁਸ਼ਿਆਰਪੁਰ ਅਤੇ ਖਿਆਲਾਂ ਕਲਾਂ ਵਿਖੇ 10 ਬਿਸਤਰਿਆਂ ਦੇ ਨਸ਼ਾ ਮੁਕਤੀ ਕੇਂਦਰਾਂ ਦੀ ਉਸਾਰੀ ਦਾ ਕੰਮ ਪੂਰਾ ਹੋਣ ਦੇ ਨਜ਼ਦੀਕ ਹੈ।

(2) ਰਾਜ ਵਿੱਚ 50-50 ਬਿਸਤਰਿਆਂ ਦੇ 3 ਹੋਰ ਮਾਡਲ ਡੀ.ਅਡੀਕਸ਼ਨ ਸੈਂਟਰ ਖੋਲ੍ਹਣ ਦੀ ਤਜਵੀਜ਼ ਹੈ। ਇਨ੍ਹਾਂ ਸੈਂਟਰਾਂ ਦਾ ਕੰਮ ਡਾਕਟਰ, ਪੈਰਾਮੈਡੀਕਲ ਸਟਾਫ ਨੂੰ ਟ੍ਰੇਨਿੰਗ ਦੇਣਾ ਅਤੇ ਹੋਰ ਸੈਂਟਰਾਂ ਤੋਂ ਰੈਫਰ ਕੀਤੇ ਮਰੀਜ਼ਾਂ ਦਾ ਇਲਾਜ ਕਰਨਾ ਹੋਵੇਗਾ। ਇਹ ਸੈਂਟਰ ਪਟਿਆਲਾ, ਫਰੀਦਕੋਟ ਅਤੇ ਜਲੰਧਰ ਵਿਖੇ ਤਜਵੀਜ਼ਤ ਹਨ।

(3) ਸਰਕਾਰ ਆਉਣ ਵਾਲੇ ਸਮੇਂ ਵਿੱਚ ਰਾਜ ਦੇ ਹਰ ਜ਼ਿਲ੍ਹਾ ਪੱਧਰੀ ਹਸਪਤਾਲ ਅਤੇ ਕਈ ਸਬ-ਡਵੀਜ਼ਨ ਪੱਧਰੀ ਹਸਪਤਾਲਾਂ ਵਿੱਚ 10 ਬੈਡਾਂ ਦੇ ਨਵੇਂ ਨਸ਼ਾ ਮੁਕਤੀ ਕੇਂਦਰ ਖੋਲ੍ਹਣ ਲਈ ਯਤਨਸ਼ੀਲ ਹੈ।

(4) ਇਸ ਦੇ ਨਾਲ ਹੀ ਸਰਕਾਰੀ ਮੈਡੀਕਲ ਕਾਲਜ, ਪਟਿਆਲਾ, ਅੰਮ੍ਰਿਤਸਰ ਅਤੇ ਫਰੀਦਕੋਟ ਵਿਖੇ ਦਾਖਲ ਰਹਿ ਕੇ ਨਸ਼ਾ ਛੁਡਾਉਣ ਦੀ ਸੁਵਿਧਾ ਪ੍ਰਦਾਨ ਕੀਤੀ ਜਾ ਰਹੀ ਹੈ।

(5) ਸਿਹਤ ਵਿਭਾਗ ਆਮ ਲੋਕਾਂ ਵਿੱਚ ਨਸ਼ਿਆਂ ਦੀ ਦੁਰਵਰਤੋਂ ਅਤੇ ਇਸ ਦੇ ਮਾੜੇ ਅਸਰ ਸਬੰਧੀ ਵੱਡੀ ਜਾਗਰੂਕਤਾ ਮੁੱਢਲਾ ਸਿਹਤ ਕੇਂਦਰਾਂ ਅਤੇ ਕਮਿਊਨਿਟੀ ਸਿਹਤ ਕੇਂਦਰਾਂ ਪੱਧਰ ਤੇ ਲਿਆਉਣ ਲਈ ਇੱਕ ਯੋਜਨਾ ਉਲੀਕ ਰਿਹਾ ਹੈ।

(6) ਮੁੱਢਲਾ ਸਿਹਤ ਕੇਂਦਰਾਂ ਅਤੇ ਕਮਿਊਨਿਟੀ ਸਿਹਤ ਕੇਂਦਰਾਂ ਪੱਧਰ ਤੇ ਲੱਗੇ ਡਾਕਟਰਾਂ ਦੀ ਟਰੇਨਿੰਗ ਕਰਵਾਈ ਜਾ ਰਹੀ ਹੈ ਤਾਂ ਜੋ ਨਸ਼ਾ ਛੁਡਾਉਣ ਦਾ ਇਲਾਜ ਮੁੱਢਲੇ ਸਿਹਤ ਕੇਂਦਰਾਂ ਅਤੇ ਕਮਿਊਨਿਟੀ ਸਿਹਤ ਕੇਂਦਰਾਂ ਪੱਧਰ ਤੇ ਉਪਲਬਧ ਹੋ ਸਕੇ।

(ਸਿਹਤ ਪਰਿਵਾਰ ਭਲਾਈ ਮੰਤਰੀ)

(ਅ) **ਪੂਰਤੀ ਘਟਾਉਣ ਸਬੰਧੀ ਉਪਰਾਲੇ:** ਸਿਹਤ ਤੇ ਪਰਿਵਾਰ ਭਲਾਈ ਵਿਭਾਗ ਨੇ ਆਦਤ ਪਾਉਣ ਵਾਲੀਆਂ ਦਵਾਈਆਂ ਦੀ ਪੂਰਤੀ ਨੂੰ ਘਟਾਉਣ ਲਈ ਇੱਕ ਵਿਸ਼ੇਸ਼ ਮੁਹਿੰਮ ਚਲਾਈ ਹੈ ਜਿਸ ਵਿੱਚ ਡਰੱਗ ਇੰਸਪੈਕਟਰਾਂ ਦੀਆਂ ਟੀਮਾਂ ਆਦਤ ਪਾਉਣ ਵਾਲੀਆਂ ਦਵਾਈਆਂ ਦੀ ਦੁਰਉਪਯੋਗ ਦੀ ਸਮੱਸਿਆ ਨੂੰ ਨਜਿੱਠਣ ਲਈ ਡਰੱਗ ਅਤੇ ਕਾਸਮੇਟਿਕ ਐਕਟ, 1940 ਦੀ ਉਲੰਘਣਾ ਅਧੀਨ ਛਾਪੇ ਮਾਰ ਰਹੀ ਹੈ।

**ਮਾਨਯੋਗ ਸਪੀਕਰ :** ਜਵਾਬ ਕਾਫੀ ਡਿਟੇਲ ਵਿੱਚ ਆ ਗਿਆ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਇੱਕ ਬਹੁਤ ਹੀ ਸੰਵੇਦਨਸ਼ੀਲ ਵਿਸ਼ਾ ਹੈ।

**ਮਾਨਯੋਗ ਸਪੀਕਰ:** ਕੀ ਤੁਹਾਡੀ ਤਸੱਲੀ ਨਹੀਂ ਹੋਈ?

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਤਸੱਲੀ ਤਾਂ ਮੈਂ ਹੁਣ ਕਰਵਾਵਾਂਗਾ। (ਹਾਸਾ) ਮੈਂ ਕੋਸ਼ਿਸ਼ ਕਰਾਂਗਾ ਕਿ ਮੇਰੀ ਤਸੱਲੀ ਹੋ ਜਾਵੇ। ਇਹ ਕੋਈ ਆਮ ਗੱਲ ਨਹੀਂ ਹੈ। ਨਸ਼ਿਆਂ ਨਾਲ ਸਬੰਧਿਤ ਗੱਲ ਹੈ। ਕਿਰਪਾ ਕਰਕੇ ਮੈਨੂੰ ਪੁੱਛਣ ਦਿਓ। ਨਸ਼ੇ ਫੈਲੇ ਹੋਏ ਹਨ।

**ਮਾਨਯੋਗ ਸਪੀਕਰ:** ਮੈਂ ਤੁਹਾਨੂੰ ਡਿਸ-ਅਲਾਓ ਨਹੀਂ ਕਰ ਰਿਹਾ। ਮੈਂ ਤਾਂ ਇਹ ਕਿਹਾ ਸੀ ਕਿ ਜਵਾਬ ਕਾਫੀ ਡਿਟੇਲ ਵਿੱਚ ਆ ਗਿਆ ਹੈ। ਜੇ ਤੁਹਾਡੀ ਤਸੱਲੀ ਨਹੀਂ ਹੋਈ ਤਾਂ ਸਪਲੀਮੈਂਟਰੀ ਕਰ ਲਓ।

**ਸਰਦਾਰ ਚਰਨਜੀਤ ਸਿੰਘ ਚੰਨੀ:** ਬਹੁਤ ਬਹੁਤ ਧੰਨਵਾਦ। ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇੱਕ ਤਾਂ ਕੀ ਸਾਰੀ ਪੰਜਾਬ ਸਰਕਾਰ ਅਤੇ ਹੋਰ ਕੋਈ ਚਿੰਤਤ ਹੈ ਕਿ ਪੰਜਾਬ ਵਿੱਚ ਨਸ਼ੇ ਖਤਮ ਹੋਣੇ ਚਾਹੀਦੇ ਹਨ। ਇਸ ਲਈ ਕੀ ਮੰਤਰੀ ਜੀ ਅਤੇ ਸਰਕਾਰ ਨੇ ਕੋਈ ਸਰਵੇ ਕਰਵਾਇਆ ਹੈ ਕਿ ਪੰਜਾਬ ਵਿੱਚ ਕੁੱਲ ਕਿੰਨੇ ਨੌਜਵਾਨ ਨਸ਼ਿਆਂ ਵਿੱਚ ਗ੍ਰਸਤ ਹਨ ਅਤੇ ਉਹ ਕਿਹੜੇ ਕਿਹੜੇ ਨਸ਼ੇ ਕਰ ਰਹੇ ਹਨ? ਕੀ ਸਰਕਾਰ ਨਸ਼ਿਆਂ ਨੂੰ ਛੁਡਾਉਣ ਲਈ ਫਰੀ ਇਲਾਜ ਦਾ ਕੋਈ ਇੰਤਜ਼ਾਮ ਕਰ ਰਹੀ ਹੈ ਜਾਂ ਨਹੀਂ? ਇਸ ਦੇ ਨਾਲ ਹੀ ਇੱਕ ਹੋਰ ਗੱਲ ਬਿਲਕੁਲ ਕਲੀਅਰ ਹੈ ਕਿ ਜੋ ਸਰਕਾਰ ਦੀ ਨੀਤੀ ਹੈ, ਉਸ ਦੇ ਰਹਿੰਦਿਆਂ ਪੰਜਾਬ ਵਿੱਚ ਨਸ਼ੇ ਵਧਦੇ ਜਾ ਰਹੇ ਹਨ। ਇਸ ਲਈ ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਕੋਈ ਨਵੀਂ ਨੀਤੀ ਲੈ ਕੇ ਆ ਰਹੇ ਹਨ, ਜਿਸ ਨਾਲ ਪੰਜਾਬ ਦੇ ਨਸ਼ੇ ਖਤਮ ਹੋ ਸਕਣ? ਇੱਕ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ .......।

**Mr. Speaker:** One supplementary at one time.

**ਸਰਦਾਰ ਚਰਨਜੀਤ ਸਿੰਘ ਚੰਨੀ:** ਹੈ ਤਾਂ ਇੱਕੋ ਹੀ ਜੀ, ਉਸ ਦੀਆਂ ਅੱਗੇ ਕਲਾਜ਼ਾਂ ਹਨ ਜੀ। ਮੈਂ ਬੇਨਤੀ ਇਹ ਕਰਨੀ ਚਾਹੁੰਦਾ ਹਾਂ ਕਿ ਪੁਲਿਸ ਤੋਂ ਬਿਨਾਂ ਪੰਜਾਬ ਦੇ ਵਿੱਚ ਨਸ਼ਾ ਨਹੀਂ ਵਿੱਕ ਸਕਦਾ। ਕੀ ਇਹ ਇਸ ਚੀਜ਼ ਨੂੰ ਇਨਸ਼ੋਅਰ ਕਰਵਾਉਣਗੇ ਕਿ ਪੰਜਾਬ ਦੀ ਪੁਲਿਸ ਨਸ਼ੇ ਵਾਲਿਆਂ ਦੇ ਖਿਲਾਫ ਇੱਕ ਪਿੜ ਬੰਨੇਗੀ ਅਤੇ ਕਿਸੇ ਵੀ ਨਸ਼ੇ ਵੇਚਣ ਵਾਲੇ ਦੀ ਮੱਦਦ ਨਹੀਂ ਕਰੇਗੀ। ਮੈਂ ਇਹ ਗੱਲ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ।

**ਮੰਤਰੀ:** ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਪੰਜਾਬ ਸਰਕਾਰ ਦੀ ਨਸ਼ਾ ਵੇਚਣ ਵਾਲੇ, ਇਸਤੇਮਾਲ ਕਰਨ ਵਾਲੇ, ਖਰੀਦਣ ਵਾਲੇ, ਕਿਸੇ ਨਾਲ ਵੀ ਸਾਡੀ ਹਮਦਰਦੀ ਨਹੀਂ ਹੈ। ਬਿਲਕੁੱਲ ਸਾਡਾ ਫੈਸਲਾ ਹੈ ਕਿ, ਪੰਜ ਦਰਿਆ ਤਾਂ ਹਨ ਅਤੇ ਛੇਵਾਂ ਦਰਿਆ ਜਿਹੜਾ ਨਸ਼ੇ ਦਾ ਹੈ, **** ਉਸ ਨੂੰ ਅਸੀਂ ਖਤਮ ਕਰਨਾ ਹੈ। (ਥੰਪਿੰਗ) ਅਗਲੀ ਗੱਲ ਮੈਂ ਮੈਂਬਰ ਸਾਹਿਬ ਨੂੰ ਦੱਸ ਦੇਵਾਂ ਕਿ ਮੁੱਖ ਮੰਤਰੀ ਜੀ ਨੇ ਇਸ ਦੇ ਵਾਸਤੇ ਕਮੇਟੀ ਬਣਾਈ ਹੈ ......... (ਵਿਘਨ) .

**ਸਰਦਾਰ ਬਲਬੀਰ ਸਿੰਘ ਸਿੱਧੂ:** ਸਪੀਕਰ ਸਾਹਿਬ ......

**ਮਾਨਯੋਗ ਸਪੀਕਰ:** ਅਜੇ ਉਹ ਜਵਾਬ ਦੇ ਰਹੇ ਹਨ।

**ਮੰਤਰੀ:** ਸੁਣੋ ਹੁਣ, ਮੈਂ ਤੁਹਾਡੀ ਤਸੱਲੀ ਕਰਾਉਣ ਲੱਗਿਆ ਹਾਂ। ਮੁੱਖ ਮੰਤਰੀ ਜੀ ਨੇ ਸਪੈਸ਼ਲ ਦੋ ਮੀਟਿੰਗਾਂ ਕੀਤੀਆਂ ਹਨ ਔਰ ਉਸ ਦੇ ਵਿੱਚ ਜਿੰਨੇ ਵੀ ਮੈਡੀਕਲ ਕਾਲਜਿਜ਼ ਦੇ ਐਕਸਪਰਟ ਹਨ, ਜਿਹੜੇ ਬੜੇ ਅੱਛੇ ਜਾਣਕਾਰ ਲੋਕ ਸੀ, ਉਨ੍ਹਾਂ ਦੀ ਰਾਏ ਲਈ ਹੈ ਔਰ ਉਹ ਕਮੇਟੀ ਕੰਮ ਕਰ ਰਹੀ ਹੈ। ਉਸ ਦੇ ਵਿੱਚ ਪੁਲਿਸ ਦੇ ਮੁੱਖੀ ਵੀ ਬੁਲਾਏ ਸੀ ਔਰ ਹੋਮ ਸੈਕ੍ਰੇਟਰੀ, ਚੀਫ ਸੈਕ੍ਰੇਟਰੀ ਸਾਰਿਆਂ ਨੂੰ ਬੁਲਾਇਆ ਸੀ। ਉਹ ਕਮੇਟੀ ਆਪਣਾ ਕੰਮ ਕਰ ਰਹੀ ਹੈ। ਇਸ ਦੇ ਵਾਸਤੇ ਅਸੀਂ ਬੜੇ ਗੰਭੀਰ ਹਾਂ। ਮੈਂ ਆਨਰੇਬਲ ਮੈਂਬਰ ਨੂੰ ਅਗਲੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਕੋਈ ਵੀ ਅਗਰ ਸਾਨੂੰ ਜਾਣਕਾਰੀ ਦੇਵੇ ਤਾਂ ਅਸੀਂ ਆਪਣੇ ਤੌਰ ਤੇ ਚੈੱਕ ਕਰਦੇ ਹਾਂ। ਮੈਂ ਇਹ ਘੋਸ਼ਣਾ ਕੀਤੀ ਹੈ, ਆਪਣਾ ਟੈਲੀਫੋਨ ਨੰਬਰ ਸਾਰਿਆਂ ਨੂੰ ਦਿੱਤਾ ਹੈ ਕਿ ਕਿਸੇ ਕੋਲ ਵੀ ਕੋਈ ਜਾਣਕਾਰੀ ਹੈ, ਉਹ ਦੇਵੇ। ਉਹ ਕਾਲ ਸਟੋਰ ਨਹੀਂ ਕੀਤੀ ਜਾਵੇਗੀ। ਉਸ ਦਾ ਨੰਬਰ ਸਿਰਫ ਮੇਰੇ ਕੋਲ ਆਵੇਗਾ। ਮੈਂ ਵੀ ਕਿਤੇ ਨੋਟ ਨਹੀਂ ਕਰਦਾ। ਅਸੀਂ ਉਥੇ ਜਾ ਕੇ ਤੁਰੰਤ ਛਾਪਾ ਮਾਰਾਂਗੇ ਔਰ ਉਥੇ ਜੋ ਵੀ ਪਕੜਿਆ ਜਾਵੇਗਾ, ਉਸ ਨੂੰ ਬਖਸ਼ਾਂਗੇ ਨਹੀਂ। ਜਿੰਨੇ ਵੀ ਟੈਲੀਫੋਨ ਆਏ ਹਨ, ਅਸੀਂ ਉਨ੍ਹਾਂ ਨੂੰ ਪਕੜਿਆ ਹੈ ਅਤੇ ਮਾਲ ਵੀ ਬਰਾਮਦ ਕੀਤਾ ਹੈ। ਹੋਰ ਵੀ ਕੋਈ ਚੰਗਾ ਸੁਝਾਅ ਹੋਵੇਗਾ, ਉਸ ਨੂੰ ਲਾਗੂ ਕਰਾਂਗੇ। ਮੈਂ ਇੰਨਾ ਲੰਬਾ ਜਵਾਬ ਦਿੱਤਾ ਹੈ, ਉਸ ਵਿੱਚ ਦੱਸਿਆ ਹੈ ਕਿ ਡੀ-ਅਡਿਕਸ਼ਨ ਸੈਂਟਰ ਕਿਹੜੇ-ਕਿਹੜੇ ਕਾਲਜਾਂ ਵਿੱਚ ਖੋਲ੍ਹੇ ਹਨ। ਉਹ ਸਾਰਾ ਬੜਾ ਵਿਸਥਾਰ ਵਿੱਚ ਜਵਾਬ ਦਿੱਤਾ ਹੈ।

---

** Expunged as order by the Chair

**ਮਾਨਯੋਗ ਸਪੀਕਰ:** ਉਹ ਮੈਂ ਸਾਰਾ ਪੜ੍ਹ ਲਿਆ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੰਤਰੀ ਜੀ ਬੜੇ ਸੀਨੀਅਰ ਲੀਡਰ ਹਨ। ਮੇਰੇ ਜ਼ਿਲ੍ਹੇ ਦੇ ਵੀ ਹਨ ਅਤੇ ਮੇਰੇ ਵੀ ਸੀਨੀਅਰ ਹਨ। ਇਨ੍ਹਾਂ ਨੇ ਜਿਹੜੀ ਰਾਜਨੀਤਿਕ ਗੱਲ ਵਿੱਚ ਕੀਤੀ ਹੈ, ਉਹ ਨਸ਼ਿਆਂ ਦੇ ਵਿੱਚ ਨਹੀਂ ਕਰਨੀ ਚਾਹੀਦੀ ਸੀ। ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ******, ਮੇਰੀ ਬੇਨਤੀ ਹੈ ਕਿ ਇਹ ਲਫਜ਼ ਵਾਪਸ ਲੈਣ।

**ਮਾਨਯੋਗ ਸਪੀਕਰ:** ਚਲੋ ਵਾਪਸ ਲੈ ਲਓ।

**ਸਰਦਾਰ ਚਰਨਜੀਤ ਸਿੰਘ ਚੰਨੀ:** ਮੇਰੀ ਬੇਨਤੀ ਹੈ ਕਿ ਇੱਕ ਤਾਂ ਇਨ੍ਹਾਂ ਦੇ ਲਫਜ਼ ਡਿਲੀਟ ਕਰਵਾਓ। ਦੂਸਰੀ ਮੇਰੀ ਬੇਨਤੀ ਹੈ ਕਿ ਮੇਰੇ ਲਠੇਰੀ ਪਿੰਡ ਦੇ ਵਿੱਚ ਸੱਤ ਲੱਖ ਰੁਪਏ ਦੇ ਨਸ਼ੇ ਫੜੇ ਗਏ ਹਨ, ਉਥੇ ਕੋਈ ਪਰਚਾ ਨਹੀਂ ਹੋਇਆ, ਕੋਈ ਗੱਲ ਨਹੀਂ ਹੋਈ।

**Shri Sunil Jakhar:** Speaker Sahib, it is more of suggestions than a supplementary.

**ਮਾਨਯੋਗ ਸਪੀਕਰ:** ਕੁਐਸਚਨ ਆਵਰ ਦੇ ਵਿੱਚ ਸੁਜੈਸਨ ਨਹੀਂ, ਤੁਸੀਂ ਸਪਲੀਮੈਂਟਰੀ ਕਰੋ।

**ਸ਼੍ਰੀ ਸੁਨੀਲ ਜਾਖੜ:** ਚਲੋ ਮੈਂ ਸਪਲੀਮੈਂਟਰੀ ਕਰ ਲੈਂਦਾ ਹਾਂ। ਇਹ ਮੁੱਖ ਮੰਤਰੀ ਸਾਹਿਬ ਦੇ ਲੈਵਲ ਦਾ ਮਾਮਲਾ ਹੈ, ਇਕੱਲੇ ਹੈਲਥ ਮਨਿਸਟਰ ਦੇ ਵਸ ਦਾ ਰੋਗ ਨਹੀਂ ਹੈ। ਇਹ ਇੰਟਰ ਸਟੇਟ ਮੈਟਰ ਹੈ। ਬਾਦਲ ਸਾਹਿਬ ਨੂੰ ਪਤਾ ਹੈ ਕਿ ਰਾਜਸਥਾਨ ਦੇ ਵਿੱਚ ਠੇਕੇ ਖੁਲ੍ਹੇ ਹਨ। ਜਿਥੇ ਵੀ ਸਾਡਾ ਬਾਰਡਰ ਲਗਦਾ ਹੈ, ਉਥੇ ਉਨ੍ਹਾਂ ਨੇ ਠੇਕਾ ਖੋਲ੍ਹ ਦਿੱਤਾ ਹੈ। ਬਹੁਤ ਸਾਰੇ ਸਾਡੇ ਸਾਥੀ ਉਥੇ ਜਾਂਦੇ ਹਨ ਅਤੇ ਪੋਸਤ ਪੀ ਕੇ ਆ ਜਾਂਦੇ ਹਨ ਅਤੇ ਨਾਲ ਵੀ ਲੈ ਆਉਂਦੇ ਹਨ। That is an administrative problem and it is ongoing process. Would the Hon'ble C.M. give a thought to approach the Rajasthan Govt.? ਉਥੋਂ ਦਾ ਜਿਹੜਾ ਐਕਸਾਈਜ਼ ਮਨਿਸਟਰ ਹੈ, ਉਸ ਦਾ ਸੇਮ ਏਰੀਆ ਹੈ। I had checked with him. ਉਥੇ ਪੋਸਤ ਦਾ ਜਿਹੜਾ ਠੇਕਾ ਜਾਂਦਾ ਹੈ, it has never gone beyond 80 to 100 crore. Either we should approach them, split this case, put an end to it. In a worst case scenario, ਅਸੀਂ ਨਸ਼ਾ ਛਡਾਉ ਕੇਂਦਰਾਂ ਤੇ ਪੈਸੇ ਖਰਚਦੇ ਹਾਂ। ਜੇਕਰ 100 ਕਰੋੜ ਰੁਪਿਆ ਵੀ ਦੇਣਾ ਪੈ ਜਾਵੇ ਤਾਂ ਇਹ ਨਿਜਾਤ ਤਾਂ ਸਾਡੇ ਗਲੋਂ ਲਹਿ ਜਾਵੇਗੀ ਜਾਂ we can go to the Central Govt. ਕਿ ਉਥੇ 100 ਕਰੋੜ ਰੁਪਿਆ ਦੇ ਕੇ ਠੇਕੇ ਬੰਦ ਕਰਵਾਓ ਜਾਂ ਫਿਰ

** Expunged as order by the Chair

ਆਪਣੇ ਕੋਲੋਂ ਦੇਵੋ। Either way the guy can walk across the street. ਉਥੇ ਜਾਂਦਾ ਹੈ ਅਤੇ ਉਪਰੋਂ ਜਦੋਂ ਵਾਪਸ ਆਉਂਦਾ ਹੈ ਤਾਂ ਪੁਲਿਸ ਵਾਲੇ ਉਸ ਨੂੰ ਫੜ ਲੈਂਦੇ ਹਨ। ਕੋਈ ਨਾ ਕੋਈ ਕੰਨਫਰਮਿਟੀ ਹੋਣੀ ਚਾਹੀਦੀ ਹੈ ਕਿ it is not such a big deal. Moreover if we give a thought I think it is durable thing and it should be considered seriously.

**ਮੁੱਖ ਮੰਤਰੀ:** ਸਪੀਕਰ ਸਾਹਿਬ, ਇਹ ਬਦਕਿਸਮਤੀ ਹੈ ਕਿ ਕਸੂਰ ਕਿਸੇ ਦਾ ਹੁੰਦਾ ਹੈ ਤੇ ਜਵਾਬ ਕਿਸੇ ਨੂੰ ਦੇਣਾ ਪੈਂਦਾ ਹੈ। ਜੋ ਦੋ ਵੱਡੇ ਨਸ਼ੇ ਹਨ ਇਕ ਜਿਨ੍ਹਾਂ ਦਾ ਚੌਧਰੀ ਸਾਹਿਬ ਨੇ ਜ਼ਿਕਰ ਕੀਤਾ ਹੈ ਉਹ ਹੈ ਭੁੱਕੀ, ਜਿਹੜੀ ਰਾਜਸਥਾਨ ਤੋਂ ਆਉਂਦੀ ਹੈ। ਇਹ ਆਪਣੇ ਜੇ ਥੋੜ੍ਹੀ ਜਿਹੀ ਵੀ ਫੜੀ ਜਾਵੇ ਤਾਂ ਦਸ ਸਾਲ ਦੀ ਕੈਦ ਹੁੰਦੀ ਹੈ ਤੇ ਉਸ ਦੀ ਜ਼ਮਾਨਤ ਵੀ ਨਹੀਂ ਹੁੰਦੀ ਲੇਕਿਨ ਇਹ ਉਥੇ ਇਸ ਤਰ੍ਹਾਂ ਵਿਕਦੀ ਹੈ ਜਿਸ ਤਰ੍ਹਾਂ ਖੰਡ ਵਿਕਦੀ ਹੈ ...

**ਮਾਨਯੋਗ ਸਪੀਕਰ:** ਦੁਕਾਨਾਂ ਤੇ ਮਿਲਦੀ ਹੈ?

**ਮੁੱਖ ਮੰਤਰੀ:** ਹਾਂ ਜੀ, ਹਰ ਦੁਕਾਨ ਤੇ ਖੰਡ ਘੱਟ ਪਈ ਹੋਵੇਗੀ ਤੇ ਭੁੱਕੀ ਜ਼ਿਆਦਾ ਪਈ ਹੋਵੇਗੀ। ਇਸ ਲਈ ਮੈਂ ਚੌਧਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿਉਂਕਿ ਉਥੇ ਇਨ੍ਹਾਂ ਦਾ ਮੇਰੇ ਨਾਲੋਂ ਜ਼ਿਆਦਾ ਅਸਰ ਹੈ। ਉਥੇ ਚੀਫ ਮਨਿਸਟਰ ਸਾਹਿਬ ਨੂੰ ਮੈਂ ਵੀ ਆਖ ਚੁੱਕਿਆ ਹਾਂ ਤੇ ਮੈਂ ਬਿਆਨ ਵੀ ਦੇ ਚੁੱਕਿਆ ਹਾਂ। ਇਕ ਤਾਂ ਇਹ ਬਹੁਤ ਵੱਡਾ ਨਸ਼ਾ ਹੈ, ਦੂਜਾ ਵੱਡਾ ਨਸ਼ਾ ਕੁਕੀਨ ਦਾ ਹੈ। ਵੇਖੋ ਮੈਂ ਹਰ ਵਾਰੀ ਇਹੋ ਹੀ ਕਹਿੰਦਾ ਹਾਂ ਕਿ ਸਾਨੂੰ ਹਰ ਗੱਲ ਦੇ ਜਵਾਬਦੇਹ ਹੋਣਾ ਪੈਂਦਾ ਹੈ ਭਾਵੇਂ ਕਸੂਰ ਕਿਸੇ ਦਾ ਵੀ ਹੋਵੇ ਲੇਕਿਨ ਜਵਾਬਦੇਹ ਪੰਜਾਬ ਸਰਕਾਰ ਹੁੰਦੀ ਹੈ। ਇਹ ਸਾਰੀ ਅਫਗਾਨਿਸਤਾਨ ਤੋਂ ਆਉਂਦੀ ਹੈ, ਬਾਰਡਰ ਤੋਂ ਆਉਂਦੀ ਹੈ, ਸਮਗਲ ਹੋ ਕੇ ਆਉਂਦੀ ਹੈ। ਤੁਸੀਂ ਹੈਰਾਨ ਹੋਵੋਗੇ ਕਿ ਜਿੰਨੀ ਕੁਕੀਨ ਸਾਰੇ ਹਿੰਦੁਸਤਾਨ ਦੇ ਵਿੱਚੋਂ ਫੜੀ ਗਈ ਹੋਵੇਗੀ ਉਸ ਦਾ 25-30 ਪਰਸੈਂਟ ਇਕੱਲੇ ਅਸੀਂ ਪੰਜਾਬ ਦੇ ਵਿੱਚੋਂ ਫੜੀ ਹੈ। ਵੇਖੋ ਬਾਰਡਰ ਤੇ ਤਾਂ ਸਾਡਾ ਕੋਈ ਕੰਟਰੋਲ ਨਹੀਂ ਹੈ ਉਹ ਬੀ.ਐਸ.ਐਫ. ਜਾਂ ਜਿਹੜੀਆਂ ਹੋਰ ਫੋਰਸਿਜ਼ ਹਨ ਉਨ੍ਹਾਂ ਦੇ ਅਧੀਨ ਹੁੰਦਾ ਹੈ। ਇਸ ਲਈ ਜਿੱਥੋਂ ਤੱਕ ਇਸ ਦਾ ਸਵਾਲ ਆਪਣੇ ਪੰਜਾਬ ਦੇ ਨਾਲ ਹੈ, ਹੁਣ ਬਾਰਡਰ ਵਾਲੇ ਕੁਝ ਨਹੀਂ ਕਰ ਸਕਦੇ, ਰਾਜਸਥਾਨ ਵਾਲੇ ਕੁਝ ਨਹੀਂ ਕਰ ਸਕਦੇ। ਜਿੰਨਾ ਇਥੇ ਅਸੀਂ ਵੱਧ ਤੋਂ ਵੱਧ ਕੋਸ਼ਿਸ਼ ਕਰਕੇ ਜਿਵੇਂ ਸਾਡੇ ਸਿਹਤ ਮੰਤਰੀ ਕਾਬਲ ਮੰਤਰੀ ਜੀ ਨੇ ਦੱਸਿਆ ਹੈ ਕਿ ਇਥੇ ਡੀਇਡੱਕਸ਼ਨ ਸੈਂਟਰ ਖੋਲ੍ਹ ਰਹੇ ਹਨ, ਹੋਰ ਵੀ ਤਜਵੀਜ਼ਾਂ ਕਰ ਰਹੇ ਹਾਂ। ਅਸੀਂ ਕੋਸ਼ਿਸ਼ ਕਰਾਂਗੇ ਕਿ ਇਸ ਮਸਲੇ ਦਾ ਕੋਈ ਪੱਕਾ ਹੱਲ, ਜਿਹੜਾ ਸਟੇਟ ਗੌਰਮਿੰਟ ਕਰ ਸਕਦੀ ਹੈ, ਉਹ ਜ਼ਰੂਰ ਕਰਾਂਗੇ। ਚੌਧਰੀ ਸਾਹਿਬ ਨੂੰ ਮੈਂ ਵੀ ਆਖਾਂਗਾ ਤੇ ਤੁਸੀਂ ਵੀ ਆਖੋ ਜੇ ਕਿਤੇ ਆਪਣੇ ਆਖੇ ਲਗ ਜਾਣ, ਆਪਾਂ ਜ਼ਰੂਰ ਕੋਸ਼ਿਸ਼ ਕਰਾਂਗੇ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 58

(ਸਬੰਧਿਤ ਮਾਨਯੋਗ ਮੈਂਬਰ ਸਾਹਿਬਾਨ ਦੇ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

## ਸਮਾਜਿਕ ਸੁਰੱਖਿਆ ਪੈਨਸ਼ਨਾਂ ਦੀ ਵੰਡ

* 62. **ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ:** ਕੀ ਸਮਾਜਿਕ ਸੁਰੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) 1 ਜਨਵਰੀ, 2012 ਤੋਂ ਮਿਤੀ ਅੰਤ ਤੱਕ ਸਬ-ਡਵੀਜ਼ਨ ਸਰਦੂਲਗੜ੍ਹ ਵਿੱਚ ਬੁਢਾਪਾ, ਵਿਧਵਾ, ਅਨਾਥ ਅਤੇ ਅੰਗਹੀਣਾਂ ਨੂੰ ਵੰਡੀ ਗਈ ਪੈਨਸ਼ਨ ਦੇ ਲਾਭਪਾਤਰਾਂ ਦੀ ਕੁੱਲ ਗਿਣਤੀ ਕਿੰਨੀ ਹੈ;

(ਅ) ਸਬ-ਡਵੀਜ਼ਨ ਸਰਦੂਲਗੜ੍ਹ ਵਿਚ ਉਕਤ ਸਮੇਂ ਲਈ ਉਕਤ ਪੈਨਸ਼ਨਰਾਂ ਦੀ ਕੁੱਲ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਅਜੇ ਤੱਕ ਪੈਨਸ਼ਨ ਵੰਡਣੀ ਪੈਂਡਿੰਗ ਪਈ ਹੈ ਅਤੇ ਇਸਦੇ ਕੀ ਕਾਰਣ ਹਨ ਅਤੇ ਉਕਤ ਪੈਂਡਿੰਗ ਪੈਨਸ਼ਨਾਂ ਦੀ ਕੁੱਲ ਕਿੰਨੀ ਰਕਮ ਬਣਦੀ ਹੈ;

(ੲ) ਉਪਰੋਕਤ ਸਾਰੀ ਪੈਨਸ਼ਨ ਕਦੋਂ ਤੱਕ ਵੰਡ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸ਼੍ਰੀ ਮਦਨ ਮੋਹਨ ਮਿੱਤਲ:** ਕ੍ਰਿਪਾ ਕਰਕੇ ਲੋੜੀਂਦੀ ਸੂਚਨਾ ਅਨੁਲੱਗ "ੳ" ਅਨੁਸਾਰ ਵੇਖੀ ਜਾਵੇ ਜੀ।

### ਅਨੁਲੱਗ "ੳ"

### ਸਮਾਜਿਕ ਸੁਰੱਖਿਆ ਪੈਨਸ਼ਨਾਂ ਦੀ ਵੰਡ

(ੳ) ਜਨਵਰੀ, 2012 ਤੋਂ ਮਿਤੀ ਅੰਤ ਤੱਕ ਸਬ-ਡਵੀਜ਼ਨ ਸਰਦੂਲਗੜ੍ਹ ਵਿਚ ਬੁਢਾਪਾ, ਵਿਧਵਾ, ਅਨਾਥ ਅਤੇ ਅੰਗਹੀਣਾਂ ਨੂੰ ਵੰਡੀ ਗਈ ਪੈਨਸ਼ਨ ਦੇ ਲਾਭਪਾਤਰਾਂ ਦੀ ਕੁੱਲ ਗਿਣਤੀ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:-

| | |
|---|---|
| ਬੁਢਾਪਾ ਪੈਨਸ਼ਨ ਸਕੀਮ | 21,195 |
| ਵਿਧਵਾ ਅਤੇ ਨਿਆਸਰਿਤ ਔਰਤਾਂ ਨੂੰ ਵਿੱਤੀ ਸਹਾਇਤਾ | 1,903 |
| ਆਸਰਿਤ ਬੱਚਿਆਂ ਨੂੰ ਵਿੱਤੀ ਸਹਾਇਤਾ | 750 |

| | |
|---|---|
| ਅਪੰਗ ਵਿਅਕਤੀਆਂ ਨੂੰ ਵਿੱਤੀ ਸਹਾਇਤਾ | 1,502 |
| **ਕੁੱਲ ਜੋੜ** | 25,350 |

(ਅ) ਸਬ ਡਵੀਜ਼ਨ ਸਰਦੂਲਗੜ੍ਹ ਵਿਚ ਉਕਤ ਸਮੇਂ ਲਈ ਉਕਤ ਪੈਨਸ਼ਨਾਂ ਦੀ ਕੁੱਲ ਗਿਣਤੀ 25,350 ਹੈ, ਜਿਨ੍ਹਾਂ ਨੂੰ ਮਹੀਨਾ ਜਨਵਰੀ, 2012 ਤੱਕ ਦੀ ਅਦਾਇਗੀ ਕੀਤੀ ਜਾ ਚੁੱਕੀ ਹੈ। ਮਹੀਨਾ ਫਰਵਰੀ, 2012 ਦੀ ਅਦਾਇਗੀ ਲਈ ਵਿੱਤੀ ਸਾਲ 2011-12 ਦੌਰਾਨ ਬਿੱਲ ਪਾਸ ਨਾ ਹੋਣ ਕਾਰਣ ਅਦਾਇਗੀ ਨਹੀਂ ਕੀਤੀ ਗਈ। ਚਾਲੂ ਵਿੱਤੀ ਸਾਲ ਦੌਰਾਨ ਮਹੀਨਾ ਫਰਵਰੀ ਅਤੇ ਮਾਰਚ, 2012 ਦੀ ਅਦਾਇਗੀ ਲਈ ਰਾਸ਼ੀ ਜਾਰੀ ਹੋ ਚੁੱਕੀ ਹੈ। ਜਿਸ ਦੀ ਕੁੱਲ ਰਾਸ਼ੀ 1,26,75,000/- ਰੁਪਏ ਬਣਦੀ ਹੈ।

(ੲ) ਉਪਰੋਕਤ ਪੈਨਸ਼ਨ ਦੀ ਅਦਾਇਗੀ ਜਲਦੀ ਹੀ ਕਰ ਦਿੱਤੀ ਜਾਵੇਗੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਸਪੀਕਰ ਸਾਹਿਬ, ਇਹ ਬੜਾ ਸੀਰੀਅਸ ਮੈਟਰ ਹੈ ਕਿਉਂਕਿ ਸਰਕਾਰ ਗਰੀਬ, ਵਿਧਵਾ ਪੈਨਸ਼ਨ, ਬੁਢਾਪਾ ਪੈਨਸ਼ਨ, ਆਸਰਿਤ ਬੱਚਿਆਂ ਨੂੰ, ਅਪੰਗ ਵਿਅਕਤੀਆਂ ਦਾ ਇਨ੍ਹਾਂ ਨੇ ਵੇਰਵਾ ਦਿੱਤਾ ਹੈ। ਸਰਦੂਲਗੜ੍ਹ ਸਬ ਡਵੀਜ਼ਨ ਦੇ ਵਿੱਚ 25,350 ਲਾਭ ਪਾਤਰੀ ਹਨ। ਉਨ੍ਹਾਂ ਨੂੰ ਜਿੰਨੀ ਵੀ ਇਹ ਰਾਸ਼ੀ ਗਈ ਹੈ, ਇਸ ਨੂੰ ਵੰਡਣ ਦਾ ਤਰੀਕਾ ਦੋ ਵਾਰੀ ਬਦਲਿਆ ਗਿਆ ਹੈ। ਬੈਂਕਾਂ ਰਾਹੀਂ ਕਰ ਦਿੱਤਾ ਗਿਆ ਤਾਂ ਉਹ ਲੋਕ ਬੜੇ ਖੱਜਲ-ਖੁਆਰ ਹੋਏ, ਫਿਰ ਉਹ ਪਿੰਡਾਂ ਦੀਆਂ ਪੰਚਾਇਤਾਂ ਰਾਹੀਂ ਕਰ ਦਿੱਤਾ ਗਿਆ। ਇਸ ਦੇ ਵਿਚੋਂ ਮੇਰੇ ਕੋਲ ਤਕਰੀਬਨ 15 ਪਿੰਡਾਂ ਦੀ ਸ਼ਿਕਾਇਤ ਆਈ ਹੈ ਕਿ ਪਿੰਡਾਂ ਦੇ ਸਰਪੰਚਾਂ ਨੇ 25 ਪਰਸੈਂਟ ਉਸ ਦੇ ਵਿੱਚੋਂ ਪੈਨਸ਼ਨਾਂ ਆਪਣੇ ਕੋਲ ਹੀ ਰੱਖੀਆਂ ਤੇ ਦਿੱਤੀਆਂ ਨਹੀਂ ਔਰ ਵਾਰ ਵਾਰ ਬੀ.ਡੀ.ਪੀ.ਓ. ਵਗੈਰਾ ਨੂੰ ਕਹਿਣ ਤੇ ਬੁਲਾਇਆ ਵੀ ਗਿਆ ਤੇ ਕੁਝ ਦਿੱਤੀਆਂ ਵੀ ਗਈਆਂ। ਕੀ ਇਸ ਦੇ ਬਾਰੇ ਕੋਈ ਇਨਕੁਆਰੀ ਹੋਵੇਗੀ ਕਿਉਂਕਿ ਜਿਹੜੇ ਲਾਭਪਾਤਰੀ ਰਹਿ ਜਾਂਦੇ ਹਨ ਉਨ੍ਹਾਂ ਦੀ ਕੋਈ ਸੁਣਵਾਈ ਨਹੀਂ, ਕੋਈ ਉਨ੍ਹਾਂ ਨੂੰ ਪੁੱਛਦਾ ਨਹੀਂ ਔਰ ਕੋਈ ਉਸ ਪੰਚਾਇਤ ਦੀ ਜਾਂ ਜਿਹੜਾ ਸਰਪੰਚ ਹੈ ਜਾਂ ਜਿਹੜਾ ਵੰਡਣ ਵਾਲਾ ਜਾਂ ਵੰਡਵਾਉਣ ਵਾਲਾ ਅਫਸਰ ਹੁੰਦਾ ਹੈ, ਉਸਦੀ ਅਕਾਊਂਟੀਬਿਲਟੀ ਨਹੀਂ ਹੈ। ਇਸ ਤਰ੍ਹਾਂ ਸਾਰਾ ਪੈਸਾ ਗਰੀਬ ਬੰਦਿਆਂ ਦਾ ਉਥੇ ਹੀ ਰਹਿ ਜਾਂਦਾ ਹੈ। ਇਸ ਬਾਰੇ ਸਪੱਸ਼ਟ ਕੀਤਾ ਜਾਵੇ।

**ਮੰਤਰੀ:** ਸਪੀਕਰ ਸਾਹਿਬ, ਅਗਰ ਕਿਸੇ ਨੂੰ ਪੈਨਸ਼ਨ ਨਹੀਂ ਮਿਲੀ ਜਾਂ ਕਿਸੇ ਸਰਪੰਚ ਨੇ ਰੋਕ ਲਈ ਜਾਂ ਜਾਣ ਬੁੱਝ ਕੇ ਨਹੀਂ ਦਿੱਤੀ, ਮਾਨਯੋਗ ਮੈਂਬਰ ਸਾਹਿਬ ਲਿਖ ਕੇ ਦੇ ਦੇਣ, ਅਲੱਗ ਤੋਂ ਪੜਤਾਲ ਕਰਵਾ ਕੇ ਲੀਗਲ ਕਾਰਵਾਈ ਜੋ ਬਣਦੀ ਹੈ, ਉਹ ਕਰਵਾ ਦੇਵਾਂਗੇ। ਮੈਂ ਤੁਹਾਨੂੰ ਐਸ਼ਿਓਰ ਕਰਦਾ ਹਾਂ ਕਿ ਅਗਰ ਪੈਨਸ਼ਨ ਕਿਸੇ ਨੂੰ ਨਹੀਂ ਮਿਲੀ ਤਾਂ ਉਸ ਨੂੰ ਜ਼ਰੂਰ ਦਿੱਤੀ ਜਾਵੇਗੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਸਪੀਕਰ ਸਾਹਿਬ, ਇਸ ਬਾਰੇ ਮੈਂ ਲਿਖ ਕੇ ਵੀ ਦੇ ਦੇਵਾਂਗਾ। ਪਿੰਡ ਚੋਟੀਆਂ, ਆਦਮਕੇ ਵਰਗੇ 8-10 ਪਿੰਡਾਂ ਵਿੱਚ ਤਾਂ ਮੈਂ ਪਰਸਨਲੀ ਜਾ ਕੇ ਵਿਜ਼ਟ ਕਰਕੇ ਆਇਆ ਹਾਂ।

**ਮਾਨਯੋਗ ਸਪੀਕਰ:** ਤੁਸੀਂ ਲਿਖ ਕੇ ਦੇ ਦੇਣਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਉਹ ਵੀ ਮੈਂ ਲਿਖ ਕੇ ਦੇ ਦੇਵਾਂਗਾ। ਦੂਜਾ, ਇਨ੍ਹਾਂ ਨੇ ਦੱਸਿਆ ਹੈ ਕਿ ਜਿਹੜੀ ਰਾਸ਼ੀ ਵੰਡੀ ਜਾ ਰਹੀ ਹੈ, ਉਹ ਹੈ 1,26,75,000 ਜੋ ਇਨ੍ਹਾਂ ਨੇ ਹੁਣ ਵੰਡਣੀ ਹੈ, ਰਾਸ਼ੀ ਜਾਰੀ ਹੋ ਚੁੱਕੀ ਹੈ। ਸਾਲ 2011-12 ਵਾਸਤੇ ਇਹ ਪਾਸ ਹੋਈ ਹੈ। ਹੁਣ ਜਿਹੜੀ ਇਹ ਰਾਸ਼ੀ ਵੰਡੀ ਜਾਣੀ ਹੈ ਇਹ ਕਿਹੜੇ ਸਿਸਟਮ ਅਧੀਨ ਵੰਡੀ ਜਾਣੀ ਹੈ? ਕੀ ਇਹ ਬੈਂਕਾਂ ਨੂੰ ਜਾਵੇਗੀ, ਲਾਭਪਾਤਰੀਆਂ ਦੇ ਅਕਾਊਂਟਾਂ ਵਿੱਚ ਜਾਵੇਗੀ ਜਾਂ ਫਿਰ ਪਹਿਲੇ ਸਿਸਟਮ ਨਾਲ ਹੀ ਦਿੱਤੀ ਜਾਵੇਗੀ?

**ਮੰਤਰੀ:** ਸਪੀਕਰ ਸਾਹਿਬ, ਜੋ ਪੁਰਾਣਾ ਸਿਸਟਮ ਹੈ, ਇਹ ਪੈਨਸ਼ਨ ਸਰਪੰਚਾਂ ਦੇ ਥਰੂ ਜਾਂਦੀ ਹੈ। ਲੇਕਿਨ ਅੱਗੇ ਵਾਸਤੇ ਪੰਜਾਬ ਸਰਕਾਰ ਨੇ ਬੈਂਕਾਂ ਨਾਲ ਕੁਝ ਪਾਇਲਟ ਪ੍ਰਾਜੈਕਟ ਬਣਾ ਕੇ ਇਸ ਨੂੰ ਕੁਝ ਜ਼ਿਲ੍ਹਿਆਂ ਵਿੱਚ ਪਹਿਲਾਂ ਆਲਰੇਡੀ ਟੈਸਟ ਕੀਤਾ ਸੀ। ਅੱਗੇ ਵਾਸਤੇ ਵੀ ਅਸੀਂ ਦੇਖ ਰਹੇ ਹਾਂ ਕਿ ਬੈਂਕਾਂ ਦੇ ਥਰੂ, ਬੈਂਕਾਂ ਦੇ ਕਰਮਚਾਰੀ ਜਾ ਕੇ ਆਪ ਡਿਸਟ੍ਰੀਬਿਊਟ ਕਰਨਗੇ। ਇਹ ਉਪਰਾਲਾ ਇਸ ਕਰਕੇ ਕੀਤਾ ਗਿਆ ਹੈ ਤਾਂ ਕਿ ਜਿਹੜੇ ਲੋਕਾਂ ਦੀ ਮੌਤ ਹੋ ਜਾਂਦੀ ਸੀ ਉਨ੍ਹਾਂ ਦੀ ਪੈਨਸ਼ਨ ਪਈ ਰਹਿੰਦੀ ਸੀ। ਇਸ ਕਰਕੇ ਬਹੁਤ ਸਾਰਾ ਪੈਸਾ ਮਿਸਐਪਰੋਪ੍ਰੀਏਟ ਹੁੰਦਾ ਸੀ। ਇਸ ਦੀ ਰੋਕਥਾਮ ਕਰਨ ਵਾਸਤੇ ਬੈਂਕਾਂ ਦੇ ਥਰੂ ਪੈਨਸ਼ਨਾਂ ਡਿਸਟ੍ਰੀਬਿਊਟ ਕਰ ਰਹੇ ਹਾਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਸਪੀਕਰ ਸਾਹਿਬ, ਇਹ ਜਵਾਬ ਕਲੀਅਰ ਨਹੀਂ ਹੈ। ਇਹ ਠੀਕ ਹੈ ਕਿ ਇਨ੍ਹਾਂ ਨੇ ਦੱਸ ਦਿੱਤਾ ਹੈ ਕਿ ਅਸੀਂ ਬੈਂਕਾਂ ਰਾਹੀਂ ਕਰਾਂਗੇ। ਇਹ ਦੱਸ ਰਹੇ ਸੀ ਕਿ ਬੈਂਕਾਂ ਦੇ ਕਰਮਚਾਰੀ ਜਾ ਕੇ ਦੇਣਗੇ। ਜੋ ਗੱਲ ਇਹ ਸਦਨ ਵਿੱਚ ਕਹਿਣ ਉਸ ਨੂੰ ਲਾਗੂ ਕਰਨਾ ਚਾਹੀਦਾ ਹੈ। ਮੇਰੀ ਨਾਲਿਜ ਵਿੱਚ ਆਇਆ ਹੈ ਕਿ ਇਸ ਵਾਸਤੇ ਏ.ਟੀ.ਐਮ. ਕਾਰਡ ਦਿੱਤੇ ਜਾਣਗੇ। ਕੀ ਇਹ ਗੱਲ ਸਹੀ ਹੈ ਜਾਂ ਕੀ ਫਿਰ ਬੈਂਕਾਂ ਦੇ ਮੁਲਾਜ਼ਮ ਜਾ ਕੇ ਦੇਣਗੇ?

**ਮੰਤਰੀ:** ਬੈਂਕ ਦੇ ਮੁਲਾਜ਼ਮ ਜਾ ਕੇ ਦੇਣਗੇ ਜਿਸ ਨਾਲ ਬਕਾਇਦਾ ਇਹ ਸਰਟੀਫਾਈ ਹੋ ਜਾਵੇਗਾ ਕਿ ਜਿਸ ਨੂੰ ਅਸੀਂ ਪੈਨਸ਼ਨ ਦੇ ਰਹੇ ਹਾਂ ਉਹ ਬੰਦਾ ਐਗਜ਼ਿਸਟ ਕਰਦਾ ਹੈ ਕਿ ਨਹੀਂ।

---

## ਮੋਹਲ ਗੁਆਰਾ ਮਾਈਨਰ ਨੂੰ ਪੱਕਾ ਕਰਨਾ

* 43. **ਸਰਦਾਰ ਇਕਬਾਲ ਸਿੰਘ ਝੂੰਦਾਂ:** ਕੀ ਸਿੰਚਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਮੋਹਲ ਗੁਆਰਾ ਮਾਈਨਰ ਨੂੰ ਪੱਕਾ ਕਰਨ ਦੀ ਕੋਈ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ; ਜੇ ਹੈ ਤਾਂ ਕਦੋਂ ਤੱਕ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਹਾਂ ਜੀ, ਮੋਹਲ ਗੁਆਰਾ ਰਜਬਾਹਾ ਸਿਸਟਮ ਨੂੰ ਪੱਕਾ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਇਸ ਸਕੀਮ ਲਈ ਵਾਟਰ ਸੈਕਟਰ ਗ੍ਰਾਂਟ ਅਧੀਨ ਭਾਰਤ ਸਰਕਾਰ ਤੋਂ ਫੰਡਜ਼ ਪ੍ਰਾਪਤ ਹੋ ਚੁੱਕੇ ਹਨ। ਮੋਹਲ ਗੁਆਰਾ ਰਜਬਾਹਾ ਸਿਸਟਮ ਨੂੰ ਪੱਕਾ ਕਰਨ ਦਾ ਕੰਮ ਇਸ ਵਿੱਤੀ ਸਾਲ 2012-13 ਦੌਰਾਨ ਕਰਵਾਉਣ ਦੀ ਤਜਵੀਜ਼ ਹੈ।

**ਮਾਨਯੋਗ ਸਪੀਕਰ:** ਕੋਈ ਸਪਲੀਮੈਂਟਰੀ ਹੈ?

**ਸਰਦਾਰ ਇਕਬਾਲ ਸਿੰਘ ਝੂੰਦਾਂ:** ਨਹੀਂ ਜੀ, ਸਪੀਕਰ ਸਾਹਿਬ। ਧੰਨਵਾਦ ਹੀ ਕਰਨਾ ਹੈ। ਮੈਂ ਸੇਖੋਂ ਸਾਹਿਬ ਦਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਸਾਡੇ ਇੱਕ ਬਹੁਤ ਅਹਿਮ ਮਸਲੇ ਨੂੰ ਹੱਲ ਕਰਨ ਦੀ ਜੋ ਸਾਲ 2012 ਅਧੀਨ ਤਜ਼ਵੀਜ਼ ਬਣਾਈ ਹੈ ਮੈਂ ਉਸ ਲਈ ਬਹੁਤ ਧੰਨਵਾਦ ਕਰਦਾ ਹਾਂ। ਇੱਕ ਬੇਨਤੀ ਮੈਂ ਜ਼ਰੂਰ ਇਨ੍ਹਾਂ ਦੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਰਜਵਾਹਾ 98 ਕਿਊਸਕ ਕੈਪੈਸਿਟੀ ਦਾ ਹੈ ਜਿਸ ਨਾਲ ਸਾਡੇ ਇਲਾਕੇ ਦੇ ਤਕਰੀਬਨ 36 ਪਿੰਡ ਜੁੜੇ ਹੋਏ ਹਨ। ਇਸ ਵਿਚੋਂ 19400 ਏਕੜ ਰਕਬੇ ਦੀ ਸਿੰਚਾਈ ਹੁੰਦੀ ਹੈ ਅਤੇ ਕੱਚਾ ਹੋਣ ਕਰਕੇ ਇਹ 60% ਕਪੈਸਿਟੀ ਲੈ ਰਿਹਾ ਹੈ। ਇਹ ਵੀ ਇਨ੍ਹਾਂ ਦਾ ਮਹਿਕਮਾ ਕਹਿੰਦਾ ਹੈ। ਮੇਰਾ ਖਿਆਲ ਹੈ ਕਿ 40-50 ਲੈਂਦਾ ਹੋਵੇਗਾ। ਇਸ ਨਾਲ ਅੱਧੀ ਸਿੰਚਾਈ ਹੋ ਰਹੀ ਹੈ। ਸੋ, ਤੁਹਾਡਾ ਧੰਨਵਾਦ ਇਸ ਨੂੰ ਜਲਦੀ ਤੋਂ ਜਲਦੀ ਸ਼ੁਰੂ ਕਰਵਾ ਰਹੇ ਹੋ ਜਿਸ ਨਾਲ ਸਾਡੇ ਇਲਾਕੇ ਦਾ ਮਸਲਾ ਹੱਲ ਹੋ ਜਾਵੇਗਾ ਅਤੇ ਲੋਕਾਂ ਨੂੰ ਵੱਡੀ ਸਹੂਲਤ ਪ੍ਰਦਾਨ ਕਰਨ ਵਿੱਚ ਸਰਕਾਰ ਕਾਮਯਾਬ ਹੋਵੇਗੀ। ਇਸ ਨੂੰ ਪ੍ਰਾਇਰਟੀ ਤੇ ਲੈ ਕੇ ਜਲਦੀ ਸ਼ੁਰੂ ਕਰਵਾਇਆ ਜਾਵੇ ਜੀ।

---

## ਘੱਗਰ ਦਰਿਆ ਨੂੰ ਦੂਸ਼ਿਤ ਹੋਣ ਤੋਂ ਬਚਾਉਣਾ

* 63. **ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਕੀ ਸਿੰਚਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਪਿਛਲੇ 15-20 ਸਾਲਾਂ ਤੋਂ ਸਰਦੂਲਗੜ੍ਹ ਹਲਕੇ ਵਿੱਚ ਦਰਿਆ ਘੱਗਰ ਨੂੰ ਗੰਦੇ ਪਾਣੀ ਅਤੇ ਸੀਵਰੇਜ ਦੇ ਪਾਣੀ ਨਾਲ ਦੂਸ਼ਿਤ ਕਰਨ ਵਾਲੀਆਂ ਫੈਕਟਰੀਆਂ/ ਉਦਯੋਗਿਕ ਇਕਾਈਆਂ ਦੇ ਵੇਰਵੇ ਕੀ ਹਨ;

(ਅ) ਦਰਿਆ ਘੱਗਰ ਨੂੰ ਹੋਰ ਦੂਸ਼ਿਤ ਹੋਣ ਤੋਂ ਬਚਾਉਣ ਲਈ ਉਕਤ ਦੂਸ਼ਿਤ ਤੱਤਾਂ ਦੀ ਰੋਕਥਾਮ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ/ਚੁੱਕੇ ਜਾਣੇ ਹਨ?

**ਸਰਦਾਰ ਜਨਮੇਜਾ ਸਿੰਘ ਸੇਖੋਂ:**

(ੳ) ਹਾਂ ਜੀ, ਸਰਦੂਲਗੜ੍ਹ ਹਲਕੇ ਦੀ ਹੱਦ ਵਿੱਚ ਕਿਸੇ ਵੀ ਫੈਕਟਰੀ/ਉਦਯੋਗਿਕ ਇਕਾਈ ਵੱਲੋਂ ਦੂਸ਼ਿਤ ਪਾਣੀ ਨਹੀਂ ਪੈ ਰਿਹਾ। ਇਹ ਦੂਸ਼ਿਤ ਪਾਣੀ ਪਟਿਆਲਾ ਜਲ ਨਿਕਾਸ ਮੰਡਲ, ਪਟਿਆਲਾ ਦੀ ਹੱਦ ਅਧੀਨ ਕਸਬਾ ਡੇਰਾਬੱਸੀ ਤੋਂ ਹੇਠਾਂ ਦਰਿਆ ਘੱਗਰ ਵਿੱਚ ਪੈਂਦਾ ਹੈ, ਜਿਸ ਦੇ ਵੇਰਵੇ ਅਨੁਲੱਗ "ੳ"* ਨਾਲ ਨੱਥੀ ਹਨ।

(ਅ) ਦਰਿਆ ਘੱਗਰ ਨੂੰ ਹੋਰ ਦੂਸ਼ਿਤ ਹੋਣ ਤੋਂ ਬਚਾਉਣ ਲਈ ਪ੍ਰਦੂਸ਼ਿਤ ਕਰਨ ਵਾਲੀਆਂ ਯੂਨਿਟਾਂ ਨੂੰ ਬੰਦ ਕਰਨ ਸਬੰਧੀ ਸੈਕਸ਼ਨ 70 ਆਫ ਕੈਨਾਲ ਅਤੇ ਡਰੇਨੇਜ ਐਕਟ ਦੇ ਤਹਿਤ ਨੋਟਿਸ ਭੇਜੇ ਜਾਂ ਚੁੱਕੇ ਹਨ ਅਤੇ ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਪਟਿਆਲਾ ਨੂੰ ਵੀ ਕਾਰਵਾਈ ਕਰਨ ਲਈ ਲਿਖਿਆ ਜਾ ਚੁੱਕਾ ਹੈ। ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਹੀ ਪਾਣੀ ਦੂਸ਼ਿਤ ਕਰਨ ਵਾਲਿਆਂ ਖਿਲਾਫ ਕਾਰਵਾਈ ਕਰਦਾ ਹੈ **ਅਨੁਲੱਗ** "ਅ"*। ਇਸ ਸਬੰਧੀ ਸਿਵਲ ਪ੍ਰਸ਼ਾਸਨ ਨੂੰ ਵੀ ਕਾਰਵਾਈ ਕਰਨ ਲਈ ਲਿਖਿਆ ਜਾ ਰਿਹਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਸਪੀਕਰ ਸਾਹਿਬ, ਇਹ ਬੜਾ ਸੀਰੀਅਸ ਮਾਮਲਾ ਹੈ। ਤਕਰੀਬਨ ਸਾਲ 1997 ਤੋਂ ਹਰ ਵਾਰੀ ਮੈਂ ਇਹ ਸਵਾਲ ਕਰਦਾ ਆ ਰਿਹਾ ਹਾਂ ਔਰ ਤੁਸੀਂ ਵੇਖੋ ਕਿ ਇਹ ਕਿੰਨੀ ਵੱਡੀ ਸੀਰੀਅਸ ਗੱਲ ਹੈ ਕਿ ਕੈਂਸਰ ਅਤੇ ਗੈਸਟਰੋਰਾਈਟਸ ਵਰਗੀਆਂ ਹੋਰ ਬਿਮਾਰੀਆਂ ਲੋਕਾਂ ਨੂੰ ਹੋ ਰਹੀਆਂ ਹਨ। ਉਸ ਪਾਣੀ ਨਾਲ ਪਸ਼ੂ ਵੀ ਬਿਮਾਰ ਹੋ ਰਹੇ ਹਨ। ਪਹਿਲੀ ਗੱਲ ਤਾਂ ਇਹ ਹੈ ਕਿ ਜਿਹੜਾ ਮੇਰਾ ਸਵਾਲ ਹੈ, ਉਸ ਵਿੱਚ ਮੈਂ ਇਹ ਪੁੱਛਿਆ ਹੈ ਕਿ ਪਿਛਲੇ 15-20 ਸਾਲਾਂ ਤੋਂ ਸਰਦੂਲਗੜ੍ਹ ਹਲਕੇ ਵਿੱਚ ਦਰਿਆ ਘੱਗਰ ਨੂੰ ਗੰਦੇ ਪਾਣੀ ਅਤੇ ਸੀਵਰੇਜ ਦੇ ਪਾਣੀ ਨਾਲ ਗੰਦੇ ਕਰਨ ਵਾਲੀਆਂ ਫੈਕਟਰੀਆਂ, ਮੈਂ ਇਹ ਨਹੀਂ ਪੁੱਛਿਆ ਕਿ ਸਰਦੂਲਗੜ੍ਹ ਵਿੱਚ ਫੈਕਟਰੀਆਂ

ਹਨ ਜਾਂ ਨਹੀਂ। ਮੇਰਾ ਖਿਆਲ ਹੈ ਕਿ ਮੰਤਰੀ ਸਾਹਿਬ, ਸਵਾਲ ਨੂੰ ਸਮਝੇ ਨਹੀਂ। ਇਨ੍ਹਾਂ ਨੇ ਇਸ ਦੇ ਵਿੱਚ ਡੇਰਾਬੱਸੀ ਦਾ ਵੇਰਵਾ ਦਿੱਤਾ ਹੈ ਔਰ ਮੈਂ ਇਕੱਲਾ ਡੇਰਾਬੱਸੀ ਦੀ ਫੈਕਟਰੀ ਬਾਰੇ ਹੀ ਨਹੀਂ ਦੱਸਣਾ, ਇਸ ਤੋਂ ਇਲਾਵਾ ਹੋਰ ਵੀ ਕਈ ਯੂਨਿਟਸ ਹਨ ਜਿਹੜੇ ਕਿ ਚੈੱਕ ਨਹੀਂ ਹੁੰਦੇ। ਹੋਰ ਉਥੇ ਜਿੰਨੇ ਸ਼ਹਿਰ ਪੈਂਦੇ ਹਨ, ਉਨ੍ਹਾਂ ਦਾ ਉਥੇ ਸੀਵਰੇਜ ਦਾ ਪਾਣੀ ਵੀ ਪੈ ਰਿਹਾ ਹੈ। ਉਥੇ ਕੋਈ ਟਰੀਟਮੈਂਟ ਪਲਾਂਟ ਨਹੀਂ ਲੱਗਿਆ ਹੋਇਆ। ਇਸ ਦੇ ਬਾਰੇ ਆਪਾਂ ਕਿੰਨੇ ਕੁ ਸੀਰੀਅਸ ਹਾਂ? ਇਨ੍ਹਾਂ ਨੇ ਨਾਲ ਇਹ ਵੀ ਦੇ ਦਿੱਤਾ ਕਿ ਸੈਕਸ਼ਨ 70 ਤਹਿਤ ਐਕਸ਼ਨ ਲਿਆ ਜਾ ਸਕਦਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਆਪਾਂ ਇਸ ਨੂੰ ਬੰਦ ਕਰਨ ਲਈ ਸੀਰੀਅਸ ਹਾਂ? ਕੀ ਉਸ ਪਾਣੀ ਨੂੰ, ਜੋ ਪਾਣੀ ਆਉਂਦਾ ਵੀ ਹੈ ਤਾਂ ਕੀ ਟਰੀਟਮੈਂਟ ਪਲਾਂਟ ਨਹੀਂ ਲੱਗ ਸਕਦੇ ਜਿਥੋਂ ਕਿਤੋਂ ਵੀ ਪੈਂਦਾ ਹੈ? ਸਪੀਕਰ ਸਾਹਿਬ, ਤੁਸੀਂ ਸਾਲ 1997 ਵਿੱਚ ਸਪੀਕਰ ਦੇ ਅਹੁਦੇ ਤੇ ਸੀ, ਜਿਹੜੀ ਬਰਨਾਲੇ ਵਿੱਚ ਟਰਾਈਡੈਂਟ ਫੈਕਟਰੀ ਹੈ, ਉਥੇ ਇਹੀ ਹਾਲ ਸੀ। ਤੁਸੀਂ ਉਦੋਂ ਇੱਕ ਕਮੇਟੀ ਗਠਿਤ ਕੀਤੀ ਸੀ ਔਰ ਅਸੀਂ ਪੰਜ ਯੂਨਿਟਸ ਚੈੱਕ ਕਰਕੇ ਆਏ ਸੀ ਔਰ ਵਿਦਇਨ 6 ਮੰਥਸ ਉਹ ਸਾਰਾ ਕੰਮ ਖਤਮ ਹੋ ਗਿਆ ਸੀ। ਉਥੇ ਉਸ ਨੇ ਬਿਲਕੁਲ ਟਰੀਟਮੈਂਟ ਪਲਾਂਟ ਲਗਾ ਦਿੱਤੇ ਸੀ। ਕੀ ਮੰਤਰੀ ਜੀ ਇਸ ਚੀਜ਼ ਬਾਰੇ ਸੀਰੀਅਸ ਹਨ? ਜਾਂ ਫਿਰ ਤੁਸੀਂ ਹਾਊਸ ਦੀ ਕੋਈ ਕਮੇਟੀ ਗਠਿਤ ਕਰ ਲਵੋ ਤਾਂ ਕਿ ਅਸੀਂ ਦੇਖ ਲਈਏ ਕਿ ਉਥੇ ਕਿੰਨੀਆਂ ਫੈਕਟਰੀਆਂ ਦਾ ਗੰਦਾ ਪਾਣੀ ਪੈ ਰਿਹਾ ਹੈ ਜਾਂ ਕੀ ਹੋ ਰਿਹਾ ਹੈ ਅਤੇ ਕਿੰਨਿਆਂ ਨੂੰ ਰੋਕਿਆ ਜਾ ਸਕਦਾ ਹੈ? ਕੀ ਟਰੀਟਮੈਂਟ ਪਲਾਂਟ ਉਥੇ ਲੱਗ ਸਕਦੇ ਹਨ, ਜਾਂ ਉਹ ਫੈਕਟਰੀ ਬੰਦ ਕੀਤੀ ਜਾ ਸਕਦੀ ਹੈ? ਇਸ ਦੇ ਬਾਰੇ ਕਲੈਰਿਟੀ ਦੇਣੀ ਚਾਹੀਦੀ ਹੈ।

**ਮੰਤਰੀ:** ਸਪੀਕਰ ਸਾਹਿਬ, ਇਸ ਘੱਗਰ ਨਦੀ ਵਿੱਚ ਕੋਈ 36 ਫੈਕਟਰੀਆਂ ਦਾ ਪਾਣੀ ਪੈਂਦਾ ਹੈ ਜੀ। 13 ਵਿਲੇਜਿਜ਼ ਦਾ ਅਤੇ 19 ਟਾਊਨਜ਼ ਦਾ, ਟੋਟਲ 63 ਪੁਆਇੰਟਸ ਹਨ, ਜਿਥੋਂ ਇਹ ਪਾਣੀ ਪੈ ਰਿਹਾ ਹੈ। ਇਨ੍ਹਾਂ ਵਿੱਚੋਂ 47-48 ਨੂੰ ਤਾਂ ਅਸੀਂ ਨੋਟਿਸ ਦਿੱਤੇ ਹਨ ਪਰ ਇਹ ਮੇਨ ਸਵਾਲ ਪਲਿਊਸ਼ਨ ਬੋਰਡ ਨਾਲ ਸਬੰਧਿਤ ਸੀ, ਮੇਰਾ ਇਹ ਸਵਾਲ ਨਹੀਂ ਸੀ। ਇਨ੍ਹਾਂ ਨੂੰ ਇਹ ਸਵਾਲ ਉੱਧਰ ਕਰਨਾ ਚਾਹੀਦਾ ਸੀ।

**ਮਾਨਯੋਗ ਸਪੀਕਰ:** ਚਲੋ, ਤੁਸੀਂ ਜਵਾਬ ਦੇ ਦਿੱਤਾ। ਠੀਕ ਹੈ ਜੀ, ਧੰਨਵਾਦ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਇਸ ਮਸਲੇ ਸਬੰਧੀ ਅਸੀਂ ਬੜੇ ਚਿੰਤਤ ਹਾਂ ਔਰ ਗੰਦਾ ਪਾਣੀ ਦੋ ਤਰ੍ਹਾਂ ਦਾ ਉੱਥੇ ਪੈਂਦਾ ਹੈ। ਇੱਕ ਹੈ ਸ਼ਹਿਰਾਂ ਦਾ ਸੀਵਰੇਜ ਦਾ ਗੰਦਾ ਪਾਣੀ ਅਤੇ ਦੂਜਾ ਫੈਕਟਰੀਆਂ ਦਾ ਗੰਦਾ ਪਾਣੀ ਹੈ। ਅਸੀਂ ਇਨ੍ਹਾਂ ਦਿਨਾਂ ਵਿੱਚ ਤਕਰੀਬਨ ਕਈ ਮੀਟਿੰਗਾਂ ਇਸ ਮਸਲੇ ਸਬੰਧੀ ਕੀਤੀਆਂ ਹਨ। ਇਨ੍ਹਾਂ ਬਾਰੇ ਸਾਰੇ ਫੰਡਜ਼ ਦਾ ਵੀ ਪ੍ਰਬੰਧ ਕਰ ਲਿਆ ਹੈ ਔਰ ਸਾਰੀ ਸਕੀਮ ਬਣਾ ਲਈ ਹੈ। ਮੈਂ ਆਨਰੇਬਲ ਮੈਂਬਰ

(ਮੁੱਖ ਮੰਤਰੀ)

ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਭਾਵੇਂ ਇਹ ਕੰਮ ਤਾਂ ਬੜਾ ਵੱਡਾ ਹੈ ਪਰ ਅਗਲੇ ਦੋ-ਢਾਈ ਸਾਲਾਂ ਵਿੱਚ ਇਹੋ ਜਿਹਾ ਪਾਣੀ ਤੁਹਾਡੇ ਸਰਦੂਲਗੜ੍ਹ ਪਹੁੰਚੇਗਾ ਕਿ ਭਾਵੇਂ ਤੁਸੀਂ ਉਹ ਪਾਣੀ ਪੀ ਲਿਆ ਕਰਨਾ। ਫਿਰ ਤੁਹਾਨੂੰ ਦੂਜਾ ਪਾਣੀ ਪੀਣ ਦੀ ਲੋੜ ਨਹੀਂ। (ਥੰਪਿੰਗ) ਲੇਕਿਨ ਦੋ-ਢਾਈ ਸਾਲ ਲੱਗਣਗੇ ਕਿਉਂਕਿ ਇਹ ਮਸਲਾ ਬੜਾ ਵੱਡਾ ਹੈ। ਹਜ਼ਾਰਾਂ ਕਰੋੜ ਰੁਪਿਆ ਇਸ ਸਾਰੇ ਕੰਮ ਤੇ ਲਗਣਾ ਹੈ ਲੇਕਿਨ ਅਸੀਂ ਪ੍ਰੋਜੈਕਟ ਸ਼ੁਰੂ ਕਰ ਲਿਆ ਹੈ, ਇਹ ਨਹੀਂ ਕਿ ਲਫਜ਼ੀ ਕਾਰਵਾਈ ਹੈ। ਤੁਸੀਂ ਮੇਰੇ ਕੋਲ ਕਦੇ ਆ ਜਾਣਾ ਤਾਂ ਮੈਂ ਤੁਹਾਨੂੰ ਡਿਟੇਲ ਵਿੱਚ ਦੱਸ ਦਿਆਂਗਾ ਕਿ ਇਸ ਸਬੰਧੀ ਅਸੀਂ ਕੀ ਕਦਮ ਚੁੱਕ ਰਹੇ ਹਾਂ। ਤੁਸੀਂ ਮਿਹਰਬਾਨੀ ਕਰਕੇ ਆਉਣਾ, ਨਾਲੇ ਤੁਹਾਨੂੰ ਮੈਂ ਚਾਹ ਦਾ ਪਿਆਲਾ ਪਿਲਾਵਾਂਗਾ ਅਤੇ ਨਾਲ ਹੀ ਗੰਦਾ ਪਾਣੀ ਸਾਫ ਕਰਾਂਗੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ .....

**ਮਾਨਯੋਗ ਸਪੀਕਰ:** ਉਨ੍ਹਾਂ ਨੇ ਐਸ਼ੋਰੈਂਸ ਦੇ ਦਿੱਤੀ ਹੈ। ਐਸ਼ੋਰੈਂਸ ਦੇਣ ਤੋਂ ਬਾਅਦ.....

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਸਪੀਕਰ ਸਾਹਿਬ, ਜਦੋਂ ਬਾਦਲ ਸਾਹਿਬ ਦੀ ਸਰਕਾਰ ਆ ਜਾਂਦੀ ਹੈ ਤਾਂ ਇਹ ਬੜੇ ਸੀਰੀਅਸ ਹੋ ਜਾਂਦੇ ਹਨ। ਸਾਲ 1997 ਤੋਂ ਲੈ ਕੇ ਤਾਂ ਮੈਂ ਦੇਖ ਰਿਹਾ ਹਾਂ। ਪਿਛਲੇ ਪੰਜ ਸਾਲ ਵੀ ਟੱਪ ਗਏ ਅਤੇ ਆਹ ਨਵੇਂ ਪੰਜ ਸਾਲ ਫਿਰ ਆ ਗਏ। ਚਲੋ, ਪਰਮਾਤਮਾ ਨੇ ਬੜੀ ਵੱਡੀ ਕਿਰਪਾ ਕੀਤੀ ਹੈ ਕਿ ਇਨ੍ਹਾਂ ਨੂੰ ਟਾਈਮ ਦੁਬਾਰਾ ਮਿਲ ਗਿਆ। ਚਲੋ, ਇਨ੍ਹਾਂ ਨੇ ਦੋ-ਢਾਈ ਸਾਲ ਕਹੇ ਹਨ ਪਰ ਮੈਂ ਇੱਕ ਰਿਕੁਐਸਟ ਕਰਦਾ ਹਾਂ ਜੀ ....

**ਮਾਨਯੋਗ ਸਪੀਕਰ:** ਅਗਲਾ ਸਵਾਲ ......।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਨਹੀਂ ਜੀ, ਮੇਰੀ ਸਪਲੀਮੈਂਟਰੀ ਹੈ ਕਿ ਹਾਊਸ ਦੀ ਇੱਕ ਕਮੇਟੀ ਗਠਿਤ ਕਰ ਦਿਉ, ਇਹ ਜਿਹੜਾ ਦੋ-ਢਾਈ ਸਾਲ ਵਿੱਚ ਕੰਮ ਕਰਨਗੇ, ਅਸੀਂ ਐਟਲੀਸਟ ਦੇਖ ਕੇ ਪਰਾਪਰ ਰਿਪੋਰਟ ਤਾਂ ਉਸ ਦੀ ਕਰ ਸਕਾਂਗੇ।

**ਮਾਨਯੋਗ ਸਪੀਕਰ :** ਮੁੱਖ ਮੰਤਰੀ ਸਾਹਿਬ ਦੀ ਐਸ਼ੋਉਰੈਂਸ ਤੋਂ ਬਾਅਦ ਕਮੇਟੀ ਗਠਿਤ ਕਰਨ ਦੀ ਲੋੜ ਨਹੀਂ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਚਲੋ, ਉਮੀਦ ਤਾਂ ਬਣੀ ਹੈ ਜੀ। ਦੋ ਸਾਲ ਵੀ ਨੇੜੇ ਹੀ ਹਨ।

---

## ਮਿਡ ਡੇ ਮੀਲ ਸਕੀਮ ਅਧੀਨ ਅਦਾਇਗੀ

*3. **ਸਰਦਾਰ ਬਲਬੀਰ ਸਿੰਘ ਸਿੱਧੂ:** ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ-

(ੳ) ਮਿਡ ਡੇ ਮੀਲ ਸਕੀਮ ਅਧੀਨ ਕੰਮ ਕਰ ਰਹੇ ਸਟਾਫ ਨੂੰ ਕਿੰਨੀ ਤਨਖਾਹ ਦਿੱਤੀ ਜਾਂਦੀ ਹੈ;

(ਅ) ਕੀ ਇਸ ਸਟਾਫ ਨੂੰ ਤਨਖਾਹ ਦੀ ਅਦਾਇਗੀ ਸਮੇਂ ਸਿਰ ਅਤੇ ਹਰ ਮਹੀਨੇ ਹੁੰਦੀ ਹੈ; ਜੇਕਰ ਨਹੀਂ ਤਾਂ ਉਸ ਦੇ ਕੀ ਕਾਰਨ ਹਨ?

**ਸਰਦਾਰ ਸਿਕੰਦਰ ਸਿੰਘ ਮਲੂਕਾ:**

(ੳ) ਮਿਡ-ਡੇ-ਮੀਲ ਸਕੀਮ ਅਧੀਨ ਕੰਮ ਕਰ ਰਹੇ ਸਟਾਫ ਨੂੰ ਹਰ ਮਹੀਨੇ ਹੇਠ ਲਿਖੇ ਅਨੁਸਾਰ ਤਨਖਾਹ ਦਿੱਤੀ ਜਾਂਦੀ ਹੈ:-

| | |
|---|---|
| ਜਨਰਲ ਮੈਨੇਜਰ | 21500/- ਰੁਪਏ |
| ਮੈਨੇਜਰ | 16500/- ਰੁਪਏ |
| ਸਹਾਇਕ ਬਲਾਕ ਮੈਨੇਜਰ | 7500/- ਰੁਪਏ |
| ਲੇਖਾਕਾਰ | 11500/- ਰੁਪਏ |
| ਡਾਟਾ ਐਂਟਰੀ ਅਪਰੇਟਰ | ਡੀ.ਸੀ. ਰੇਟ ਅਨੁਸਾਰ |
| ਕੁੱਕ-ਕਮ-ਹੈਲਪਰ (ਪਾਰਟ ਟਾਈਮ) | 1200/- ਰੁਪਏ |

(ਅ) ਹਾਂ ਜੀ,

ਆਮ ਤੌਰ ਤੇ ਉਪਰੋਕਤ ਸਟਾਫ ਨੂੰ ਤਨਖਾਹ ਸਮੇਂ ਸਿਰ ਦਿੱਤੀ ਜਾਂਦੀ ਹੈ ਪਰ ਜਦੋਂ ਸਰਕਾਰ ਵੱਲੋਂ ਫੰਡਜ਼ ਰਿਲੀਜ਼ ਕਰਨ ਵਿੱਚ ਦੇਰੀ ਹੋ ਜਾਂਦੀ ਹੈ ਤਾਂ ਤਨਖਾਹ ਦੀ ਅਦਾਇਗੀ ਸਮੇਂ ਸਿਰ ਨਹੀਂ ਹੋ ਸਕਦੀ।

**ਸਰਦਾਰ ਬਲਬੀਰ ਸਿੰਘ ਸਿੱਧੂ:** ਸਪੀਕਰ ਸਾਹਿਬ, ਇਹ ਬੜਾ ਸੰਜੀਦਾ ਮਸਲਾ ਹੈ। ਪਹਿਲੀ ਗੱਲ ਤਾਂ ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਜੀ.ਐਮ. ਹੈ, ਮੈਨੇਜਰ ਹੈ, ਅਸਿਸਟੈਂਟ ਬਲਾਕ ਮੈਨੇਜਰ ਹੈ, ਲੇਖਾਕਾਰ ਹੈ, ਇਹ ਕਿੱਥੇ ਬੈਠਦੇ ਹਨ? ਡੀ.ਸੀ. ਦਫਤਰ ਬੈਠਦੇ ਹਨ ਜਾਂ ਬਲਾਕ ਲੈਵਲ ਤੇ ਬੈਠਦੇ ਹਨ? ਅੱਜ ਤੱਕ ਤਾਂ ਇਨ੍ਹਾਂ ਦੇ ਦਰਸ਼ਨ ਕਦੇ ਹੋਏ ਨਹੀਂ ਪਰ ਜਦ ਸਕੂਲਾਂ ਵਿੱਚ ਜਾਂਦੇ ਹਾਂ ਤਾਂ ਜਿਹੜੇ ਕੁੱਕ ਹਨ ਜਾਂ ਹੈਲਪਰ ਹਨ, ਸਿਰਫ ਉਨ੍ਹਾਂ ਦੇ ਦਰਸ਼ਨ ਹੁੰਦੇ ਹਨ ਔਰ

(ਸਰਦਾਰ ਬਲਬੀਰ ਸਿੰਘ ਸਿੱਧੂ)

ਉਨ੍ਹਾਂ ਕੁੱਕਾਂ ਦੀ ਹਾਲਤ ਇੰਨੀ ਨਿਘਰੀ ਹੋਈ ਹੈ ਕਿ ਉਹ ਵਿਚਾਰੇ ਸਵੇਰੇ 6.00 ਵਜੇ ਘਰੋਂ ਆ ਜਾਂਦੇ ਹਨ ਔਰ ਸਾਰੀ ਦਿਹਾੜੀ ਉਹ ਕੰਮ ਕਰਦੇ ਹਨ। ਪਹਿਲਾਂ ਉਹ ਖਾਣਾ ਬਣਾਉਂਦੇ ਹਨ ਫਿਰ ਉਸ ਤੋਂ ਬਾਅਦ ਬੱਚਿਆਂ ਨੂੰ ਖਵਾਉਂਦੇ ਹਨ, ਔਰ ਫਿਰ ਉਹ ਭਾਂਡੇ ਮਾਂਜ ਕੇ ਸ਼ਾਮ ਨੂੰ 5.00 ਵਜੇ ਵਿਹਲੇ ਹੁੰਦੇ ਹਨ ਪਰ ਉਨ੍ਹਾਂ ਵਾਸਤੇ ਜਿਹੜਾ ਵੇਤਨ ਹੈ ਉਹ ਸਿਰਫ 1200/- ਰੁਪਿਆ ਹੈ ਔਰ 1200/- ਰੁਪਏ ਵਿੱਚ ਇਸ ਜ਼ਮਾਨੇ ਵਿੱਚ ਤੁਸੀਂ ਇੱਕ ਬੱਚੇ ਦੀ ਪੜ੍ਹਾਈ ਵੀ ਨਹੀਂ ਕਰਵਾ ਸਕਦੇ। ਕੰਮ ਅਸੀਂ ਉਨ੍ਹਾਂ ਤੋਂ ਇੰਨਾ ਲੈਂਦੇ ਹਾਂ ਜਿੰਨਾ ਕਿ ਆਮ ਤੌਰ ਤੇ ਚਾਰ ਬੰਦੇ ਕਰਦੇ ਹਨ। ਸੋ, ਇੱਕ ਤਾਂ ਇਹ ਗੱਲ ਮੈਂ ਕਹਿਣਾ ਚਾਹੁੰਦਾ ਹਾਂ। ਦੂਜੀ ਗੱਲ, ਕੋਈ ਉਨ੍ਹਾਂ ਲਈ ਛੁੱਟੀ ਦਾ ਪ੍ਰਾਵਧਾਨ ਨਹੀਂ ਹੈ। ਜੇ ਉਹ ਬਿਮਾਰ ਹੋ ਜਾਣ ਤਾਂ ਉਨ੍ਹਾਂ ਦੀ ਤਨਖਾਹ ਕੱਟ ਲਈ ਜਾਂਦੀ ਹੈ, ਉਨ੍ਹਾਂ ਵਾਸਤੇ ਕੋਈ ਮੈਡੀਕਲ ਸਹੂਲਤ ਨਹੀਂ ਹੈ। ਉਨ੍ਹਾਂ ਨੂੰ ਕੋਈ ਵੀ ਐਸਾ ਬੈਨੀਫਿਟ ਸਰਕਾਰ ਵਲੋਂ ਨਹੀਂ ਦਿੱਤਾ ਜਾਂਦਾ ਜਿਸ ਨਾਲ ਉਹ ਆਪਣੇ ਪਰਿਵਾਰ ਦਾ ਸਹੀ ਢੰਗ ਨਾਲ ਪਾਲਣ ਪੋਸ਼ਣ ਕਰ ਸਕਣ। ਸੋ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਪਣੇ ਜਵਾਬ ਵਿੱਚ ਕਿਹਾ ਹੈ ਕਿ 21500/- ਰੁਪਏ ਅਸੀਂ ਦਿੰਦੇ ਹਾਂ, ਕਿਹੜਾ ਬੰਦਾ ਹੈ ਮੈਂ ਤਾਂ ਅੱਜ ਤੱਕ ਦੇਖਿਆ ਨਹੀਂ ਹੈ। ਇੱਥੇ ਇੰਨੇ ਸਾਰੇ ਐਮ.ਐਲ.ਏ. ਸਾਹਿਬਾਨ ਬੈਠੇ ਹਨ ਇਹ ਦੱਸ ਦੇਣ ਕਿ ਜੀ ਅਸੀਂ ਦੇਖਿਆ ਹੈ। ਸੋ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਕੁੱਕ-ਕਮ-ਹੈਲਪਰ ਹਨ, ਇਨ੍ਹਾਂ ਦੀ ਤਨਖਾਹ ਪੰਜ ਹਜ਼ਾਰ ਰੁਪਏ ਤੋਂ ਘੱਟ ਨਹੀਂ ਹੋਣੀ ਚਾਹੀਦੀ। ਮੁੱਖ ਮੰਤਰੀ ਸਾਹਿਬ ਬੈਠੇ ਹਨ, ਇਹ ਹੋਣਾ ਚਾਹੀਦਾ ਹੈ। ਅਸੀਂ ਜਿਹੜੇ ਇੱਕ ਬੰਦੇ ਤੋਂ ਲੇਬਰ ਦਾ ਕੰਮ ਵੀ ਲੈਂਦੇ ਹਾਂ, ਅੱਜ ਆਮ ਦਿਹਾੜੀ ਵੀ 300/- ਰੁਪਏ ਤੋਂ ਘੱਟ ਨਹੀਂ ਹੈ (ਇੱਕ ਅਵਾਜ਼ : ਡੀ.ਸੀ.ਰੇਟ ਤੇ) ਹਾਂ ਜੀ, ਡੀ.ਸੀ.ਰੇਟ ਤੇ ਵੀ ਲਾ ਲਓ। ਡਾਟਾ ਐਂਟਰੀ ਆਪਰੇਟਰ ਹਨ ਉਨ੍ਹਾਂ ਨੂੰ ਡੀ.ਸੀ. ਰੇਟ ਹੈ ਪਰ ਇਨ੍ਹਾਂ ਨਾਲ ਵਿਤਕਰਾ ਕਿਉਂ ਕੀਤਾ ਜਾਂਦਾ ਹੈ? ਸੋ, ਇਸ ਲਈ ਮੈਂ ਚਾਹੁੰਦਾ ਹਾਂ ਕਿ ਇਨ੍ਹਾਂ ਲਈ ਜ਼ਰੂਰ ਉਪਰਾਲਾ ਕੀਤਾ ਜਾਣਾ ਚਾਹੀਦਾ ਹੈ।

**ਮੰਤਰੀ:** ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਜਿਹੜੇ ਅਫਸਰ ਲੱਗੇ ਹਨ, ਜਿਵੇਂ ਜਨਰਲ ਮੈਨੇਜਰ ਹੈ, ਇਹ ਸਟੇਟ ਲੈਵਲ ਤੇ ਬੈਠਦੇ ਹਨ। ਜਿਹੜਾ ਜ਼ਿਲ੍ਹਾ ਮੈਨੇਜਰ ਹੈ ਉਹ ਡਿਸਟ੍ਰਿਕਟ ਲੈਵਲ ਤੇ ਬੈਠਦਾ ਹੈ, ਜਿਹੜਾ ਸਹਾਇਕ ਬਲਾਕ ਮੈਨੇਜਰ ਹੈ ਉਹ ਬਲਾਕ ਲੈਵਲ ਤੇ ਬੈਠਦਾ ਹੈ। ਸੋ, ਅੱਡੋ-ਅੱਡ ਉਨ੍ਹਾਂ ਦੀਆਂ ਡਿਊਟੀਆਂ ਲੱਗੀਆਂ ਹੋਈਆਂ ਹਨ ਔਰ ਸਟੇਟ ਲੈਵਲ ਤੇ ਵੀ ਚੀਫ ਸੈਕਟਰੀ ਸਾਹਿਬ ਦੀ ਪ੍ਰਧਾਨਗੀ ਦੇ ਥੱਲੇ ਕਮੇਟੀ ਬਣੀ ਹੋਈ ਹੈ, ਉਹ ਮਾਨੀਟਰ ਕਰਦੀ ਹੈ। ਜ਼ਿਲ੍ਹਾ ਲੈਵਲ ਤੇ ਵੀ ਡੀ.ਸੀ. ਸਾਹਿਬ ਦੀ ਪ੍ਰਧਾਨਗੀ ਹੇਠ ਕਮੇਟੀ ਬਣੀ ਹੋਈ ਹੈ। ਉਸ ਵਿੱਚ ਹੋਰ ਵੀ ਅਫਸਰ ਹਨ, ਉਨ੍ਹਾਂ ਨੂੰ ਵੀ ਇਹ ਮਿਲ ਸਕਦੇ ਹਨ। ਉਹ ਵੀ ਹਰ ਮਹੀਨੇ ਮੀਟਿੰਗਾਂ ਕਰਕੇ ਕੰਮ-ਕਾਰ

ਰਿਵਿਊ ਕਰਦੇ ਰਹਿੰਦੇ ਹਨ। ਜਿੱਥੋਂ ਤੱਕ ਤਨਖਾਹਾਂ ਦੀ ਗੱਲ ਹੈ, ਇਹ ਤਾਂ ਨਹੀਂ ਹੈ ਕਿ ਉਨ੍ਹਾਂ ਤੋਂ ਪੰਜ ਵਜੇ ਤੱਕ ਕੰਮ ਲਿਆ ਜਾਂਦਾ ਹੈ। ਉਹ ਆਉਂਦੇ ਨੇ, ਖਾਣਾ ਬਣਾ ਕੇ ਚਲੇ ਜਾਂਦੇ ਹਨ। ਤਨਖਾਹ ਮੈਂ ਵੀ ਮਹਿਸੂਸ ਕਰਦਾ ਹਾਂ ਕਿ ਇਨ੍ਹਾਂ ਦੀ ਘੱਟ ਹੈ ਪਰ ਤਨਖਾਹ ਇਨ੍ਹਾਂ ਨੂੰ ਸੈਂਟਰ ਦੇ ਪੈਟਰਨ ਤੇ ਦਿੱਤੀ ਜਾਂਦੀ ਹੈ। 75% ਸੈਂਟਰ ਸਰਕਾਰ ਪਾਉਂਦੀ ਹੈ, 25% ਅਸੀਂ ਦਿੰਦੇ ਹਾਂ। ਉਸ ਦੇ ਵਿੱਚ ਅਸੀਂ 200/- ਰੁਪਏ ਸਟੇਟ ਦਾ ਹੋਰ ਲਾਇਆ ਹੈ। 75% ਸੈਂਟਰ ਦਿੰਦਾ ਹੈ। ਅਸੀਂ ਕੋਲੋਂ 200/- ਰੁਪਿਆ ਹੋਰ ਪਾ ਕੇ ਉਨ੍ਹਾਂ ਨੂੰ ਦਿੰਦੇ ਹਾਂ। ਜੇ ਇਹ ਸਾਡੇ ਨਾਲ ਸਹਿਯੋਗ ਕਰਨ, ਸੈਂਟਰ ਤੋਂ ਹੋਰ ਵਧਵਾ ਲੈਣ, ਅਸੀਂ ਵੀ ਉਨੀਂ ਆਪਣੀ 25% ਹੋਰ ਵਧਾ ਦਿਆਂਗੇ। ਇਸ ਵਿੱਚ ਕੋਈ ਪ੍ਰਾਬਲਮ ਨਹੀਂ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ:** ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਸੈਂਟਰ ਤੋਂ 75% ਤਨਖਾਹ ਆਉਂਦੀ ਹੈ। ਕੀ ਅਸੀਂ 25% ਉਸ ਵਿੱਚ ਹੋਰ ਨਹੀਂ ਪਾ ਸਕਦੇ? ਅਸੀਂ ਹੋਰ ਥਾਵਾਂ ਤੇ ਬੜਾ ਪੈਸਾ ਖਰਚ ਕਰਦੇ ਹਾਂ। ਇਹ ਕਹਿੰਦੇ ਕਿ ਉਹ ਰੋਟੀ ਬਣਾ ਕੇ ਵਿਹਲੇ ਹੋ ਜਾਂਦੇ ਹਨ। ਰੋਟੀ ਬਣਾ ਕੇ ਭਾਂਡੇ ਅਗਲੇ ਦਿਨ ਵਾਸਤੇ ਸਾਫ ਕਰਕੇ ਰੱਖਣੇ ਹੁੰਦੇ ਹਨ। ਉਹ ਘੱਟੋ-ਘੱਟ ਵੀ 8-10 ਘੰਟੇ ਦਾ ਪ੍ਰਾਸੈਸ ਹੈ, ਔਰ ਮੈਂ ਹਰ ਸਾਲ ਸਕੂਲਾਂ ਵਿੱਚ ਇੱਕ ਰਾਊਂਡ ਲਗਾਉਂਦਾ ਹਾਂ, ਇਕੱਲੇ-ਇਕੱਲੇ ਸਕੂਲ ਵਿੱਚ ਜਾ ਕੇ ਦੇਖਦਾ ਹਾਂ, ਉਨ੍ਹਾਂ ਦੀ ਹਾਲਤ ਬਹੁਤ ਬਦਤਰ ਹੈ। ਸੋ, ਇਸ ਕਰਕੇ ਸਰਕਾਰ ਨੂੰ ਸਪੈਸ਼ਲ ਇਨ੍ਹਾਂ ਲਈ ਕੋਈ ਉਪਰਾਲਾ ਕਰਨਾ ਚਾਹੀਦਾ ਹੈ ਤਾਂ ਕਿ ਉਹ ਪ੍ਰਾਪਰਲੀ ਆਪਣੇ ਪਰਿਵਾਰ ਦਾ ਗੁਜ਼ਾਰਾ ਕਰ ਸਕਣ।

(**ਸਰਦਾਰ ਬਿਕਰਮ ਸਿੰਘ ਮਜੀਠੀਆ (ਬੈਠੇ-ਬੈਠੇ):** ਬਗੈਰ ਇਜਾਜ਼ਤ ਤੋਂ ਸਾਰਾ ਕੁਝ ਖੁਰਚ ਕੇ ਲੈ ਜਾਂਦੇ ਹਨ)

**ਸਰਦਾਰ ਬਲਬੀਰ ਸਿੰਘ ਸਿੱਧੂ:** ਨਹੀਂ ਜੀ, ਖੁਰਚ ਕੇ ਤਾਂ ਨਹੀਂ ਲਿਜਾਂਦੇ ਪਰ ਮੈਂ ਕਹਿੰਦਾ ਹਾਂ ਕਿ ਪੰਜਾਬ ਵਿੱਚ ਕਿੰਨੇ ਕੁੱਕ ਹਨ, ਸਾਨੂੰ ਉਨ੍ਹਾਂ ਵਾਸਤੇ ਕੁਝ ਕਰਨਾ ਚਾਹੀਦਾ ਹੈ। (ਇੱਕ ਆਵਾਜ਼ : ਪ੍ਰਧਾਨ ਮੰਤਰੀ ਨੂੰ ਲਿਖੋ) ਅਸੀਂ ਪ੍ਰਧਾਨ ਮੰਤਰੀ ਨੂੰ ਵੀ ਲਿਖਾਂਗੇ, ਉਨ੍ਹਾਂ ਵਲੋਂ ਤਾਂ 75% ਤਨਖਾਹ ਦਿੱਤੀ ਜਾਂਦੀ ਹੈ, ਤੁਸੀਂ 75% ਕਿਉਂ ਨਹੀਂ ਪਾਉਂਦੇ (ਇੱਕ ਆਵਾਜ਼: ਗਰੀਬਾਂ ਨਾਲ ਮਜ਼ਾਕ ਹੋ ਰਿਹਾ ਹੈ) ਸਪੀਕਰ ਸਾਹਿਬ, ਇਸ ਹਾਊਸ ਦੇ ਵਿੱਚ ਗਰੀਬਾਂ ਨਾਲ ਮਜ਼ਾਕ ਹੋ ਰਿਹਾ ਹੈ, ਇਹ ਗਰੀਬਾਂ ਨਾਲ ਮਜ਼ਾਕ ਹੋ ਰਿਹਾ ਹੈ।

**Hon'ble Speaker:** Thank you. please sit down.

---

## ਲਾਲਾ ਲਾਜਪਤ ਰਾਏ ਕਾਲਜ ਢੁਡੀਕੇ ਵਿਚ ਐਮ.ਏ. ਕਲਾਸਾਂ ਸ਼ੁਰੂ ਕਰਨਾ

*18. **ਸ਼੍ਰੀਮਤੀ ਰਾਜਵਿੰਦਰ ਕੌਰ ਭਾਗੀਕੇ:** ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਠੀਕ ਹੈ ਕਿ ਲਾਲਾ ਲਾਜਪਤ ਰਾਏ ਸਰਕਾਰੀ ਕਾਲਜ, ਢੁਡੀਕੇ ਵਿੱਚ ਐਮ.ਏ. ਦੀਆਂ ਕਲਾਸਾਂ ਦਾ ਪ੍ਰਬੰਧ ਨਾ ਹੋਣ ਕਰਕੇ ਇਲਾਕੇ ਦੇ ਬੱਚਿਆਂ ਨੂੰ ਦੂਰ ਦੁਰਾਡੇ ਕਾਲਜਾਂ ਵਿੱਚ ਐਮ.ਏ. ਦੀ ਵਿਦਿਆ ਹਾਸਲ ਕਰਨ ਲਈ ਜਾਣਾ ਪੈਂਦਾ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਕੀ ਸਰਕਾਰ ਇਸ ਕਾਲਜ ਵਿੱਚ ਐਮ.ਏ. ਦੀਆਂ ਕਲਾਸਾਂ ਦੀ ਪੜ੍ਹਾਈ ਦਾ ਪ੍ਰਬੰਧ ਕਰਨ ਉਤੇ ਵਿਚਾਰ ਕਰੇਗੀ?

**ਸਰਦਾਰ ਸਿਕੰਦਰ ਸਿੰਘ ਮਲੂਕਾ:**

(ੳ) ਹਾਂ ਜੀ।

(ਅ) ਹਾਂ ਜੀ। ਲਾਲਾ ਲਾਜਪਤ ਰਾਏ ਸਰਕਾਰੀ ਕਾਲਜ ਢੁੱਡੀਕੇ (ਮੋਗਾ) ਦੇ ਪ੍ਰਿੰਸੀਪਲ ਤੋਂ ਐਮ.ਏ. (ਇਤਿਹਾਸ) ਸ਼ੁਰੂ ਕਰਨ ਸਬੰਧੀ ਤਜਵੀਜ਼ ਪ੍ਰਾਪਤ ਹੋਈ ਹੈ ਜੋ ਵਿਚਾਰ ਅਧੀਨ ਹੈ।

**ਸ਼੍ਰੀਮਤੀ ਰਾਜਵਿੰਦਰ ਕੌਰ ਭਾਗੀਕੇ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਧੰਨਵਾਦ ਕਰਦੀ ਹਾਂ ਜਿਨ੍ਹਾਂ ਨੇ ਕਿ ਹਾਂ ਵਿੱਚ ਜਵਾਬ ਦਿੱਤਾ ਹੈ ਪਰ ਮੈਂ ਨਾਲ ਹੀ ਇਹ ਬੇਨਤੀ ਵੀ ਕਰਦੀ ਹਾਂ ਕਿ ਬੱਚਿਆਂ ਦੀਆਂ ਮੁਸ਼ਕਲਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਉਥੇ ਐਮ.ਏ. ਦੀਆਂ ਕਲਾਸਾਂ ਨੂੰ ਜਲਦੀ ਤੋਂ ਜਲਦੀ ਸ਼ੁਰੂ ਕੀਤਾ ਜਾਵੇ।

---

## ਪੇਂਡੂ ਖੇਤਰਾਂ ਵਿੱਚ ਪਖਾਨਿਆਂ ਦੀ ਉਸਾਰੀ

*54. **ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ:** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਰਾਜ ਦੇ ਦਿਹਾਤੀ ਇਲਾਕਿਆਂ ਵਿੱਚ ਪਖਾਨੇ ਬਣਾਉਣ ਲਈ ਕੁੱਲ ਕਿੰਨੀ ਰਕਮ ਸਰਕਾਰ ਵੱਲੋਂ ਮਦਦ ਦੇ ਤੌਰ ਤੇ ਦਿੱਤੀ ਜਾਂਦੀ ਹੈ;

(ਅ) ਹੁਣ ਤੱਕ ਰਾਜ ਦੇ ਕਿੰਨੇ ਪਿੰਡਾਂ ਵਿੱਚ ਪਖਾਨੇ ਬਣਾਏ ਜਾਂ ਚੁੱਕੇ ਹਨ ਤੇ ਕਿੰਨੇ ਅਜੇ ਤੱਕ ਬਣਾਉਣੇ ਬਾਕੀ ਰਹਿੰਦੇ ਹਨ;

(ੲ) ਕੀ ਸਰਕਾਰ ਭਾਗ (ੳ) ਅਤੇ (ਅ) ਵਿੱਚ ਵਰਣਿਤ ਪਖਾਨੇ ਬਣਾਉਣ ਦੇ ਕੰਮ ਨੂੰ ਜਲਦੀ ਮੁਕੰਮਲ ਕਰਨ ਲਈ ਕੋਈ ਵਿਸ਼ੇਸ ਕਦਮ ਚੁੱਕਣ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਵੇਰਵੇ ਸਹਿਤ ਦੱਸਿਆ ਜਾਵੇ?

**ਸਰਦਾਰ ਸੁਰਜੀਤ ਸਿੰਘ ਰੱਖੜਾ:**

ਸ੍ਰੀਮਾਨ ਜੀ,

(ੳ) ਇਸ ਵੇਲੇ ਸਰਕਾਰ ਵਲੋਂ 14500/- ਰੁਪਏ ਪ੍ਰਤੀ ਪਖਾਨੇ ਦੀ ਲਾਗਤ ਨਾਲ ਪਿੰਡਾਂ ਵਿੱਚ ਵਿਅਕਤੀਗਤ ਪਖਾਨੇ ਉਸਾਰੇ ਜਾ ਰਹੇ ਹਨ।

(ਅ) ਸਾਲ 2010-11 ਅਤੇ 2011-12 ਵਿੱਚ ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਵਲੋਂ 50,000 (ਪੰਜਾਹ ਹਜ਼ਾਰ) ਵਿਅਕਤੀਗਤ ਪਖਾਨਿਆਂ ਦੀ ਉਸਾਰੀ ਪੰਚਾਇਤਾਂ ਰਾਹੀਂ ਅਤੇ 30,690 (ਤੀਹ ਹਜ਼ਾਰ ਛੇ ਸੌ ਨੱਬੇ) ਪਖਾਨਿਆਂ ਦੀ ਉਸਾਰੀ ਲੋਕ ਨਿਰਮਾਣ ਵਿਭਾਗ (ਬੀ.ਐਂਡ ਆਰ.) ਅਤੇ ਮੰਡੀ ਬੋਰਡ ਵਿਭਾਗ ਵੱਲੋਂ ਕਰਵਾਈ ਗਈ ਹੈ। ਹਾਲ ਵਿੱਚ ਕਰਵਾਏ ਗਏ ਸਰਵੇ ਅਨੁਸਾਰ.ਲਗਭਗ 5.50 ਲੱਖ ਵਿਅਕਤੀਗਤ ਪਖਾਨਿਆਂ ਦੀ ਉਸਾਰੀ ਕਰਵਾਈ ਜਾਣੀ ਹੈ।

(ੲ) ਸਲਾਨਾ ਪਲਾਨ 2012-13 ਵਿੱਚ 100.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਇਸ ਨਾਲ ਲਗਭਗ 69,000 (ਉਨੱਤਰ ਹਜ਼ਾਰ) ਵਿਅਕਤੀਗਤ ਪਖਾਨਿਆਂ ਦੀ ਉਸਾਰੀ ਕੀਤੀ ਜਾਵੇਗੀ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਪਖਾਨੇ ਦੱਸੇ ਗਏ ਹਨ ਜੇਕਰ ਉਨ੍ਹਾਂ ਉਤੇ ਦੁਬਾਰਾ ਗੌਰ ਕਰ ਲੈਣ ਤਾਂ ਚੰਗੀ ਗੱਲ ਹੋਵੇਗੀ। ਮੰਤਰੀ ਜੀ ਨੂੰ ਜੋ ਵੀ ਥੱਲਿਉਂ ਸੂਚਨਾ ਆਈ ਹੈ, ਉਹ ਹਾਊਸ ਵਿਚ ਦੇ ਦਿੱਤੀ ਹੈ ਪ੍ਰੰਤੂ ਪ੍ਰੈਕਟੀਕਲ ਤੌਰ ਤੇ ਪਖਾਨੇ ਬਣ ਨਹੀਂ ਰਹੇ। ਖਾਸ ਕਰਕੇ ਸਾਡੇ ਹਲਕੇ ਵਿਚ ਤਾਂ ਇਨ੍ਹਾਂ ਦੇ ਹਿਸਾਬ ਨਾਲ 5% ਪਖਾਨੇ ਬਣਨੇ ਵੀ ਸ਼ੁਰੂ ਨਹੀਂ ਹੋਏ।

**ਮਾਨਯੋਗ ਸਪੀਕਰ:** ਤੁਸੀਂ ਸਵਾਲ ਪੁੱਛੋ, ਬੇਨਤੀ ਨਾ ਕਰੋ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ:** ਕੀ ਮੰਤਰੀ ਜੀ ਦੁਬਾਰਾ ਗੌਰ ਕਰਨਗੇ?

**ਮੰਤਰੀ:** ਸਪੀਕਰ ਸਾਹਿਬ, ਦੁਬਾਰਾ ਗੌਰ ਕਰ ਲਵਾਂਗੇ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਖਾਨਿਆਂ ਦੀ ਪੰਜਾਬ ਦੇ ਪਿੰਡਾਂ ਵਿਚ ਬੜੀ ਗੰਭੀਰ ਸਮੱਸਿਆ ਹੈ। ਜਦੋਂ ਅਸੀਂ

(ਸਰਦਾਰ ਚਰਨਜੀਤ ਸਿੰਘ ਚੰਨੀ)

ਪਿੰਡਾਂ ਵਿੱਚ ਜਾਂਦੇ ਹਾਂ ਤਾਂ ਗਰੀਬ ਬੀਬੀਆਂ ਸਾਨੂੰ ਘੇਰ ਕੇ ਖੜ੍ਹ ਜਾਂਦੀਆਂ ਹਨ ਅਤੇ ਕਹਿੰਦੀਆਂ ਹਨ ਕਿ ਉਨ੍ਹਾਂ ਨੂੰ ਬੜੀ ਔਖ ਹੈ। ਇਸ ਲਈ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਨਾਲ ਦੇ ਰਾਜ .....

**ਮਾਨਯੋਗ ਸਪੀਕਰ:** ਤੁਸੀਂ ਸਵਾਲ ਕਰੋ, ਬੇਨਤੀ ਨਾ ਕਰੋ। ਸਵਾਲ ਪੁੱਛੋ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਮੈਂ ਪੂਰੀ ਗੱਲ ਦੀ ਭੂਮਿਕਾ ਦੱਸ ਰਿਹਾ ਸੀ ਕਿ ਸਾਡੇ ਨਾਲ ਦੇ ਰਾਜ ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਅਤੇ ਹੋਰ ਰਾਜਾਂ ਵਿਚ 100% ਪਿੰਡ ਨਿਰਮਲ ਗਰਾਮ ਬਣ ਚੁੱਕੇ ਹਨ। ਸਾਡੇ ਰਾਜ ਵਿਚ ਅਜੇ ਕੇਵਲ 10% ਪਖਾਨੇ ਹੀ ਬਣੇ ਹਨ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਹਿਲਾਂ ਪਖਾਨੇ ਬਣ ਰਹੇ ਹਨ, ਉਹ ਕੱਚੀਆਂ ਇੱਟਾਂ ਤੇ ਬਿਨਾਂ ਸੀਮਿੰਟ ਤੋਂ ਟੋਆ ਪੁੱਟ ਕੇ ਬਣਾਏ ਜਾ ਰਹੇ ਹਨ ਅਤੇ ਉਹ ਬਿਲਕੁਲ ਵੀ ਵਰਕਿੰਗ ਕੰਡੀਸ਼ਨ ਵਿਚ ਨਹੀਂ ਹਨ। ਦੂਸਰਾ, ਅੱਜ ਪਿੰਡਾਂ ਦੇ 90% ਘਰਾਂ ਵਿਚ ਪਖਾਨੇ ਨਹੀਂ ਹਨ। ਇਹ ਕੇਂਦਰ ਸਰਕਾਰ ਤੋਂ ਜੋ ਪੈਸੇ ਆਉਂਦੇ ਹਨ, ਉਨ੍ਹਾਂ ਨਾਲ ਬਣਾਏ ਜਾਂਦੇ ਹਨ। ਉਨ੍ਹਾਂ ਵਿਚ ਪਿੱਕ ਐਂਡ ਚੂਜ਼ ਕੀਤਾ ਜਾਂਦਾ ਹੈ। ਜਿਹੜੇ ਅਸਲੀ ਲੋੜਵੰਦ ਹੁੰਦੇ ਹਨ, ਉਨ੍ਹਾਂ ਨੂੰ ਇਹ ਸਹੂਲਤ ਨਹੀਂ ਪਹੁੰਚ ਰਹੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਬਾਰੇ ਕੀ ਕਰਾਈਟੇਰੀਆ ਹੈ ਕਿ ਪਹਿਲ ਦੇ ਅਧਾਰ ਤੇ ਕਿਨ੍ਹਾਂ ਨੂੰ ਪਖਾਨੇ ਦੇਣੇ ਹਨ। ਦੂਸਰਾ, ਇਨ੍ਹਾਂ ਨੇ ਸਾਢੇ ਪੰਜ ਲੱਖ ਘਰ ਦੱਸੇ ਹਨ ਜਿਨ੍ਹਾਂ ਵਿਚ ਕਿ ਅਜੇ ਪਖਾਨੇ ਦੇਣੇ ਹਨ.....

**ਮਾਨਯੋਗ ਸਪੀਕਰ:** ਪਹਿਲਾਂ ਇਕ ਸਪਲੀਮੈਂਟਰੀ ਦਾ ਜਵਾਬ ਲੈ ਲਵੋ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਮੈਂ ਸਵਾਲ ਦੇ ਨਾਲ ਰਿਲੇਟਿਡ ਸਪਲੀਮੈਂਟਰੀ ਹੀ ਪੁੱਛ ਰਿਹਾ ਹਾਂ ਕੋਈ ਗਲਤ ਸਵਾਲ ਤਾਂ ਨਹੀਂ ਕਰ ਰਿਹਾ। ਉਨ੍ਹਾਂ ਨੇ ਕਿਹਾ ਹੈ ਕਿ ਅਜੇ ਸਾਢੇ ਪੰਜ ਲੱਖ ਪਖਾਨੇ ਬਣਨੇ ਰਹਿੰਦੇ ਹਨ। ਮੈਂ ਇਹ ਪੁੱਛ ਰਿਹਾ ਹਾਂ ਕਿ ਇਹ ਕਦੋਂ ਤੱਕ ਬਣ ਜਾਣਗੇ?

**ਮੰਤਰੀ:** ਸਪੀਕਰ ਸਾਹਿਬ, ਇਸ ਬਾਰੇ ਮੁੱਖ ਮੰਤਰੀ ਸਾਹਿਬ ਬਹੁਤ ਹੀ ਸੀਰੀਅਸ ਹਨ। ਉਹ 2-3 ਗੇੜੇ ਸੈਂਟਰ ਵਿੱਚ ਵੀ ਲਗਾ ਕੇ ਆਏ ਹਨ। ਉਨ੍ਹਾਂ ਨੇ ਫੈਸਲਾ ਕੀਤਾ ਹੈ ਕਿ ਸਾਢੇ ਤਿੰਨ ਸਾਲਾਂ ਵਿੱਚ ਟੋਟਲ ਪੰਜਾਬ ਨੂੰ ਕਵਰ ਕਰ ਲਿਆ ਜਾਵੇਗਾ। (ਥੰਪਿੰਗ) ਕੋਈ ਵੀ ਪਿੰਡ ਜਾਂ ਵਿਅਕਤੀ ਅਜਿਹਾ ਨਹੀਂ ਰਹੇਗਾ ਜਿਸ ਨੂੰ ਕਿ ਪਖਾਨੇ ਦੀ ਸਹੂਲਤ ਨਾ ਹੋਵੇ। ਮੇਰਾ ਖਿਆਲ ਹੈ ਕਿ ਦੁਨੀਆ ਦੀ ਸਭ ਤੋਂ ਵਧੀਆ ਕੰਪਨੀ ਸੁਲਭ ਨੂੰ ਇਹ ਠੇਕਾ ਦੇਣ ਦੀ ਗੱਲ ਕਰ ਰਹੇ ਹਨ। ਉਹ ਬਹੁਤ ਵਧੀਆ ਬਣਾ ਕੇ ਦੇਣਗੇ।

---

## ਮੋਗਾ-ਬਰਨਾਲਾ ਸੜਕ ਦੀ ਮੁਰੰਮਤ

* 17. **ਸ਼੍ਰੀਮਤੀ ਰਾਜਵਿੰਦਰ ਕੌਰ ਭਾਗੀਕੇ:** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਮੋਗਾ-ਬਰਨਾਲਾ ਸੜਕ ਦੇ ਬਧਨੀ ਕਲਾਂ ਤੋਂ ਹਿੰਮਤਪੁਰਾ ਡ੍ਰੇਨ ਦੇ ਪੁਲ ਤੱਕ ਦੇ ਹਿੱਸੇ ਦੀ ਖਸਤਾ ਹਾਲਤ ਦੇ ਮੱਦੇਨਜ਼ਰ ਇਸ ਦੀ ਮੁਰੰਮਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਦੀ ਮੁਰੰਮਤ ਕਦੋਂ ਤੱਕ ਕਰਵਾ ਦਿੱਤੀ ਜਾਵੇਗੀ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸ਼੍ਰੀਮਾਨ ਜੀ,

ਜੀ ਹਾਂ। ਮੋਗਾ-ਬਰਨਾਲਾ ਸੜਕ ਦੇ ਬਧਨੀ ਕਲਾਂ ਤੋਂ ਹਿੰਮਤਪੁਰਾ ਡ੍ਰੇਨ ਦੇ ਪੁਲ ਤੱਕ ਦੇ ਹਿੱਸੇ (ਕਿਲੋਮੀਟਰ 94.00 ਤੋਂ 114.00) ਨੂੰ ਰਿਪੇਅਰ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਇਸ ਸੜਕ ਦੀ ਮੁਰੰਮਤ ਦਾ ਕੰਮ ਸਾਲ 2012-13 ਵਿੱਚ ਮੁਕੰਮਲ ਹੋਣ ਦੀ ਸੰਭਾਵਨਾ ਹੈ।

**ਸਰਦਾਰ ਤੋਤਾ ਸਿੰਘ:** ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਭਰੋਸਾ ਲੈਣਾ ਚਾਹੁੰਦਾ ਹਾਂ ਕਿ ਇਹ ਸੜਕ ਕੋਈ ਮੋਗਾ ਬਰਨਾਲਾ ਸੜਕ ਨਹੀਂ ਹੈ, ਇਹ ਨੈਸ਼ਨਲ ਹਾਈਵੇ ਸੜਕ ਹੈ। ਇਸਦਾ ਪਹਿਲਾਂ ਨੰਬਰ: 71 ਸੀ ਹੁਣ ਇਸਦਾ ਨੰਬਰ 703 ਹੋ ਗਿਆ ਹੈ ਅਤੇ ਇਹ ਜਲੰਧਰ ਤੋਂ ਵਾਇਆ ਮੋਗਾ, ਬਰਨਾਲਾ, ਸੰਗਰੂਰ, ਰੋਹਤਕ, ਜੀਂਦ ਤੋਂ ਦਿੱਲੀ ਜਾਂਦੀ ਹੈ। ਇਹ ਪੈਰਲਲ ਸੜਕ ਹੈ, ਇਹ ਜਲੰਧਰ ਤੋਂ ਲੁਧਿਆਣਾ, ਅੰਬਾਲਾ ਨੂੰ ਹੋ ਕੇ ਜਿਹੜੀ ਦਿੱਲੀ ਨੂੰ ਸੜਕ ਜਾਂਦੀ ਹੈ, ਉਸ ਤੋਂ ਇਸਦਾ ਫਾਸਲਾ ਘੱਟ ਹੈ। ਉਸਦਾ ਲੋਡ ਘਟਾਉਣ ਲਈ ਅਤੇ ਲੋਕਾਂ ਨੂੰ ਸਹੂਲਤ ਦੇਣ ਲਈ ਇਹ ਉਦੋਂ ਨੈਸ਼ਨਲ ਹਾਈਵੇ ਸੜਕ ਬਣਾਈ ਗਈ ਸੀ, ਜਦੋਂ 1997 ਵਿੱਚ ਸ਼ਰਦਾਰ ਪਰਕਾਸ਼ ਸਿੰਘ ਬਾਦਲ ਜੀ ਮੁੱਖ ਮੰਤਰੀ ਬਣੇ ਸਨ। ਸਪੀਕਰ ਸਾਹਿਬ, ਇਸ ਦੀ ਹਾਲਤ ਇਹ ਹੈ ਕਿ ਮੋਗਾ ਤੋਂ ਬਰਨਾਲਾ ਜਿਹੜੀ ਸੜਕ ਹੈ, ਪਹਿਲਾਂ 2010-11 ਦਾ ਜਿਹੜਾ ਸੈਂਟਰ ਦਾ ਪਲਾਨ ਹੈ, ਉਸ ਦੇ ਵਿੱਚ ਪਾਈ ਗਈ ਔਰ ਇਸ ਦਾ ਐਸਟੀਮੇਟ ਉਸ ਵੇਲੇ 56 ਕਰੋੜ 19 ਲੱਖ ਰੁਪਏ ਬਣਾਇਆ ਗਿਆ ਅਤੇ 28 ਮਾਰਚ ਨੂੰ ਇਸ ਦਾ ਐਸਟੀਮੇਟ ਪਾਸ ਕੀਤਾ ਗਿਆ। ਜਿਹੜੀ ਸੈਂਟਰ ਦੀ ਕਮੇਟੀ ਹੁੰਦੀ ਹੈ, 50 ਕਰੋੜ ਤੋਂ ਉਤੇ ਦੇ ਐਸਟੀਮੇਟ ਕੇਂਦਰ ਦੀ ਕਮੇਟੀ ਪਾਸ ਕਰਦੀ ਹੈ ਅਤੇ ਕੇਂਦਰ ਦੀ ਕਮੇਟੀ ਨੇ ਉਹ 56 ਕਰੋੜ 19 ਲੱਖ ਦਾ ਐਸਟੀਮੇਟ ਪਾਸ ਕੀਤਾ। 28 ਮਾਰਚ ਨੂੰ ਪਾਸ ਕੀਤਾ ਅਤੇ 29 ਮਾਰਚ ਨੂੰ ਢੀਂਡਸਾ ਸਾਹਿਬ, ਉਨ੍ਹਾਂ ਦੇ ਮਨਿਸਟਰ ਨੂੰ ਮਿਲੇ ਅਤੇ ਫਾਈਲ ਵੀ ਉਨ੍ਹਾਂ ਦੇ ਟੇਬਲ ਉਤੇ 28 ਤਰੀਕ ਨੂੰ ਹੀ ਪਹੁੰਚ ਗਈ ਸੀ ਤਾਂ ਕਿ 31 ਮਾਰਚ ਨੂੰ ਫੰਡਜ਼ ਲੈਪਸ ਨਾ ਹੋ ਜਾਣ ਅਤੇ 31 ਮਾਰਚ ਤੋਂ ਪਹਿਲਾਂ ਪਹਿਲਾਂ ਇਹ ਫੰਡਜ਼ ਮਿਲ ਜਾਣ ਅਤੇ ਇਸ ਸੜਕ ਦੀ ਸਾਰੀ ਦੀ ਮੁਰੰਮਤ ਹੋ ਜਾਵੇ। 42 ਕਿਲੋਮੀਟਰ ਦਾ ਹਿੱਸਾ ਇਸਦਾ ਜਿਹੜਾ

(ਸਰਦਾਰ ਤੋਤਾ ਸਿੰਘ)

ਹੈ, ਉਹ 7 ਮੀਟਰ ਚੌੜੀ ਹੈ, 56 ਕਰੋੜ 19 ਲੱਖ ਰੁਪਏ ਨਾਲ ਨਾਲ ਹੀ ਤਾਂ ਉਹ 7 ਤੋਂ 10 ਮੀਟਰ ਚੌੜੀ ਹੋਣੀ ਸੀ ਅਤੇ ਨਾਲ ਹੀ ਉਸਦੀ ਰਿਪੇਅਰ ਹੋਣੀ ਸੀ। ਉਹ ਮੁੜ ਕੇ ਫਾਈਲ ਕੱਢੀ ਨਾ ਗਈ ਅਤੇ ਉਹ ਫੰਡਜ਼ ਲੈਪਸ ਹੋ ਗਏ ਅਤੇ ਮੁੜ ਕੇ ਇਹ ਸਾਲ 2011-12 ਦੀ ਪਲੈਨ ਵਿੱਚ ਪਾਈ ਗਈ ਅਤੇ 2011-12 ਵਿੱਚ ਫੰਡਜ਼ ਨਹੀਂ ਦਿੱਤੇ ਗਏ। ਹੁਣ ਪੰਜਾਬ ਸਰਕਾਰ ਨੇ 2012-13 ਦੇ ਐਸਟੀਮੇਟ ਭੇਜਣੇ ਹਨ, ਮੈਂ ਪਿਛਲੇ 4 ਸਾਲ ਤੋਂ ਇਸ ਸੜਕ ਦੇ ਪਿੱਛੇ ਲੱਗਿਆ ਹੋਇਆ ਹਾਂ। ਮੁੱਖ ਮੰਤਰੀ ਜੀ ਨੇ ਸਾਡੇ ਸਾਹਮਣੇ 2 ਵਾਰ ਡੀ.ਓ. ਲਿਖ ਕੇ ਭੇਜਿਆ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਨੇ ਸਾਡੇ ਸਾਹਮਣੇ ਟੈਲੀਫੋਨ ਵੀ ਕੀਤਾ। ਉਸ ਦੇ ਕਹਿਣ ਤੋਂ ਕੈਬਨਿਟ ਸੈਕਟਰੀ ਨੇ ਕਮੇਟੀ ਦੇ ਵਿੱਚ ਉਹ ਪਾਸ ਕਰ ਦਿੱਤਾ। ਮੇਰੀ ਬੇਨਤੀ ਹੈ ਕਿ 42 ਕਿਲੋਮੀਟਰ ਸੜਕ ਤੇ ਕੋਈ ਬੰਦਾ ਲੰਘ ਨਹੀਂ ਸਕਦਾ, ਉਸਦਾ ਇਹ ਹਾਲ ਹੈ। ਇਹ ਬੜਾ ਸੀਰੀਅਸ ਮੈਟਰ ਹੈ। ਮੇਰੀ ਬੇਨਤੀ ਹੈ ਕਿ ਮੋਗੇ ਜ਼ਿਲ੍ਹੇ ਦਾ ਜਿੰਨਾ ਹਿੱਸਾ ਪੈਂਦਾ ਹੈ, ਬੁਘੀਪੁਰੇ ਤੋਂ ਲੈ ਕੇ ਮੋਗੇ ਜ਼ਿਲ੍ਹੇ ਦੀ ਹੱਦ 42 ਕਿਲੋਮੀਟਰ ਦੀ ਪੈਂਦੀ ਹੈ ...

**ਮਾਨਯੋਗ ਸਪੀਕਰ:** ਜਥੇਦਾਰ ਜੀ, ਇਹ ਸੈਂਟਰ ਨਾਲ ਰੀਲੇਟ ਕਰਦਾ ਹੈ, ਪੈਸੇ ਦਾ ਮਸਲਾ ਸੈਂਟਰ ਨਾਲ ਰੀਲੇਟ ਕਰਦਾ ਹੈ। ਇਸ ਦੇ ਵਿੱਚ ਬਾਦਲ ਸਾਹਿਬ ਕੀ ਕਰਨਗੇ।

**ਸਰਦਾਰ ਤੋਤਾ ਸਿੰਘ:** ਇਹ ਬਹੁਤ ਇੰਪਾਰਟੈਂਟ ਸੜਕ ਹੈ, ਮੈਂ 4 ਸਾਲ ਤੋਂ ਇਸ ਦੇ ਪਿੱਛੇ ਲੱਗਿਆ ਹੋਇਆ ਹਾਂ, ਦੱਸੋ ਅਸੀਂ ਕਿਸ ਨੂੰ ਕਹੀਏ ?

**ਮਾਨਯੋਗ ਸਪੀਕਰ:** ਜਥੇਦਾਰ ਜੀ, ਇਹ ਸੈਂਟਰ ਨਾਲ ਰੀਲੇਟ ਕਰਦਾ ਹੈ, ਪੈਸੇ ਦਾ ਮਸਲਾ ਸੈਂਟਰ ਨਾਲ ਰੀਲੇਟ ਕਰਦਾ ਹੈ। ਇਹ ਕੀ ਜਵਾਬ ਦੇਣਗੇ ?

**ਮੰਤਰੀ:** ਸਪੀਕਰ ਸਾਹਿਬ, ਇਸਦੇ ਵਿੱਚ ਕੋਈ ਸ਼ੱਕ ਨਹੀਂ ਹੈ, ਇਹ ਸੜਕ 7 ਮੀਟਰ ਤੋਂ 10 ਮੀਟਰ ਚੌੜੀ ਕਰਨ ਵਾਸਤੇ ਮੋਗਾ-ਰਾਮਗੜ੍ਹ ਦੇ ਹਿੱਸੇ ਲਈ 56343.75 ਲੱਖ ਦਾ ਅਨੁਮਾਨ ਸੀ, ਲੇਕਿਨ ਸੈਂਟਰ ਸਰਕਾਰ ਨੇ ਇਸ ਨੂੰ ਮਨਜ਼ੂਰੀ ਨਹੀਂ ਦਿੱਤੀ। ਲੇਕਿਨ ਮੈਂ ਮੈਂਬਰ ਸਾਹਿਬ ਨੂੰ ਇਹ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਹ ਇਸਦੀ ਕੋਈ ਚਿੰਤਾ ਨਾ ਕਰਨ, ਅਸੀਂ ਬਹੁਤ ਵਧੀਆ ਤਰੀਕੇ ਦੇ ਨਾਲ ਲੱਗੇ ਹੋਏ ਹਾਂ ਇਸ ਨੂੰ ਹਰ ਹੀਲੇ ਵਿੱਚ ਮੁਕੰਮਲ ਕਰਾਂਗੇ।

---

## ਜਲ ਸਪਲਾਈ ਸਕੀਮਾਂ ਦੀ ਗਿਣਤੀ

*60. **ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਤਹਿਸੀਲ ਬਟਾਲਾ ਵਿੱਚ ਪੈਂਦੇ ਉਨ੍ਹਾਂ ਪਿੰਡਾਂ ਦੀ ਕੁੱਲ ਗਿਣਤੀ ਕਿੰਨੀ ਹੈ ਜਿੱਥੇ ਸਰਕਾਰ ਦੁਆਰਾ 2007 ਤੋਂ 2012 ਦੌਰਾਨ ਨਵੀਂਆਂ ਜਲ ਸਪਲਾਈ ਸਕੀਮਾਂ ਸ਼ੁਰੂ ਕੀਤੀਆਂ ਗਈਆਂ ਸਨ:

(ਅ) ਉਪਰੋਕਤ ਵਰਣਿਤ ਪਿੰਡਾਂ ਵਿੱਚੋਂ ਉਨ੍ਹਾਂ ਪਿੰਡਾਂ ਦੀ ਕੁੱਲ ਗਿਣਤੀ ਕਿੰਨੀ ਹੈ ਜਿੱਥੇ ਉਕਤ ਸਕੀਮਾਂ ਨੂੰ ਮਿਤੀ ਅੰਤ ਤੱਕ ਪੂਰਾ ਕਰਨ ਉਪਰੰਤ ਚਾਲੂ ਕੀਤਾ ਗਿਆ ਹੈ;

(ੲ) ਅਜਿਹੇ ਪਿੰਡਾਂ ਦੀ ਗਿਣਤੀ ਕਿੰਨੀ ਹੈ ਜਿੱਥੇ ਉਕਤ ਸਕੀਮਾਂ ਅਜੇ ਤੱਕ ਅਧੂਰੀਆਂ ਹਨ ਅਤੇ ਇਨ੍ਹਾਂ ਦੀ ਮੌਜੂਦਾ ਸਥਿਤੀ ਕੀ ਹੈ?

**ਸਰਦਾਰ ਪਰਕਾਸ਼ ਸਿੰਘ ਬਾਦਲ:** ਇਸ ਪ੍ਰਸ਼ਨ ਦਾ ਜਵਾਬ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ?

(ੳ) ਤਹਿਸੀਲ ਬਟਾਲਾ ਵਿੱਚ 352 ਰਿਹਾਇਸ਼ੀ ਪਿੰਡ ਹਨ। ਇਨ੍ਹਾਂ ਵਿੱਚੋਂ 167 ਪਿੰਡ ਮਿਤੀ 01-04-2007 ਤੋਂ 12-06-2012 ਦੌਰਾਨ 105 ਜਲ ਸਪਲਾਈ ਸਕੀਮਾਂ ਤਹਿਤ ਕਵਰ ਕਰਨ ਲਈ ਲਏ ਗਏ ਹਨ।

(ਅ) ਉਕਤ 167 ਪਿੰਡਾਂ ਵਿੱਚੋਂ 138 ਪਿੰਡਾਂ ਲਈ 87 ਜਲ ਸਪਲਾਈ ਸਕੀਮਾਂ ਦੇ ਕੰਮ ਮੁਕੰਮਲ ਹੋ ਚੁੱਕੇ ਹਨ ਅਤੇ ਜਲ ਸਪਲਾਈ ਚਾਲੂ ਕਰ ਦਿੱਤੀ ਗਈ ਹੈ।

(ੲ) 19 ਪਿੰਡਾਂ ਵਿਚ ਕੰਮ ਚੱਲ ਰਿਹਾ ਹੈ ਜੋ ਸਾਲ 2012-13 ਵਿਚ ਕੀਤਾ ਜਾਣਾ ਹੈ। 10 ਪਿੰਡਾਂ ਵਿਚ ਕੰਮ ਸ਼ੁਰੂ ਨਹੀਂ ਕਰਵਾਏ ਜਾ ਸਕੇ ਹਨ। ਇਨ੍ਹਾਂ 10 ਪਿੰਡਾਂ ਵਿਚੋਂ 7 ਪਿੰਡਾਂ ਵਿੱਚ (5 ਸਕੀਮਾਂ) ਜਗ੍ਹਾ ਦੀ ਉਪਲਬਧਤਾ ਨਾ ਹੋਣ ਕਾਰਨ ਕੰਮ ਸ਼ੁਰੂ ਨਹੀਂ ਕਰਵਾਏ ਜਾ ਸਕੇ ਹਨ ਅਤੇ 3 ਪਿੰਡਾਂ ਵਿਚ (3 ਸਕੀਮਾਂ) ਲਾਭ ਪ੍ਰਾਪਤੀਆਂ ਵਲੋਂ ਆਪਣਾ ਹਿੱਸਾ ਨਾ ਪਾਉਣ ਕਾਰਨ ਕੰਮ ਸ਼ੁਰੂ ਨਹੀਂ ਕਰਵਾਏ ਗਏ ਹਨ।

**ਸਰਦਾਰ ਸੁਖਜਿੰਦਰ ਸਿੰਘ:** ਸਪੀਕਰ ਸਾਹਿਬ, ਜਿਹੜੇ ਪਿੰਡਾਂ ਵਿੱਚ ਵਾਟਰ ਸਪਲਾਈ ਚੱਲ ਰਹੀ ਹੈ, ਇਨ੍ਹਾਂ ਨੇ ਕਹਿ ਦਿੱਤਾ ਹੈ ਕਿ ਤਕਰੀਬਨ 360 ਪਿੰਡਾਂ ਵਿਚ ਵਾਟਰ ਸਪਲਾਈ ਚੱਲ ਰਹੀ ਹੈ ਪਰ ਉਥੇ ਚਾਰ-ਚਾਰ ਪਿੰਡਾਂ ਦਾ ਕਲਸਟਰ ਬਣਿਆ ਹੋਇਆ ਹੈ। ਇੱਕ ਪਿੰਡ ਵਿੱਚ ਤਾਂ ਵਾਟਰ ਸਪਲਾਈ ਆ ਜਾਂਦੀ ਹੈ ਪਰ ਬਾਕੀ ਤਿੰਨ ਪਿੰਡ

(ਸਰਦਾਰ ਸੁਖਜਿੰਦਰ ਸਿੰਘ)

ਪਾਣੀ ਤੋਂ ਵਾਂਝੇ ਰਹਿ ਜਾਂਦੇ ਹਨ। ਉਨ੍ਹਾਂ ਨੂੰ ਪਾਣੀ ਨਹੀਂ ਮਿਲਦਾ, ਸਪਲਾਈ ਉਥੇ ਪਹੁੰਚਦੀ ਨਹੀਂ। ਪਿੱਛੇ ਜਿਹੇ ਸਾਡੇ ਗੁਰਦਾਸਪੁਰ ਡਿਸਟ੍ਰਿਕਟ ਦੀ ਮੀਟਿੰਗ ਵੀ ਹੋਈ ਸੀ। ਸਪੀਕਰ ਸਾਹਿਬ, ਉਸ ਵਿੱਚ ਵੀ ਕੋਈ ਤਸੱਲੀਬਖਸ਼ ਜਵਾਬ ਨਹੀਂ ਮਿਲਿਆ। ਬਟਾਲੇ ਵਿੱਚ ਜਿਵੇਂ ਭਾਗੋਵਾਲ ਪਿੰਡ ਹੈ, ਉਥੇ ਅਜੇ ਤੱਕ ਸਪਲਾਈ ਨਹੀਂ ਪਹੁੰਚੀ। ਇਸੇ ਤਰ੍ਹਾਂ ਡੇਰਾ ਬਾਬਾ ਨਾਨਕ ਵਿੱਚ ਕਈ ਪਿੰਡ ਹਨ ਤੇ ਉਥੇ ਅਜੇ ਤੱਕ ਪਾਣੀ ਪਹੁੰਚਿਆ ਹੀ ਨਹੀਂ। ਕਿਰਪਾ ਕਰਕੇ ਜਿਨ੍ਹਾਂ ਪਿੰਡਾਂ ਵਿੱਚ ਪਾਣੀ ਨਹੀਂ ਜਾ ਰਿਹਾ, ਮੈਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਪਿੰਡਾਂ ਵਿੱਚ ਕਦੋਂ ਪਾਣੀ ਪਹੁੰਚਾਇਆ ਜਾਵੇਗਾ? ਮੈਂ ਨਾਲ ਹੀ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡਾਂ ਵਿੱਚ ਲੋਕ ਆਪਣਾ ਹਿੱਸਾ ਨਹੀਂ ਪਾ ਸਕਦੇ, ਉਨ੍ਹਾਂ ਬਾਰੇ ਕੀ ਕੀਤਾ ਜਾ ਰਿਹਾ ਹੈ? ਇਹ ਬਾਰਡਰ ਦੇ ਪਿੰਡ ਹਨ। ਇਨ੍ਹਾਂ ਪਿੰਡਾਂ ਦੀ ਆਪਣੀ ਕੋਈ ਆਮਦਨ ਨਹੀਂ ਹੈ। ਲੋਕ ਬਹੁਤ ਗਰੀਬ ਹਨ। ਉਨ੍ਹਾਂ ਦਾ ਵੀ ਕੋਈ ਹੱਲ ਕੱਢਿਆ ਜਾਣਾ ਚਾਹੀਦਾ ਹੈ। ਜਿਹੜੇ ਪਿੰਡਾਂ ਦੇ ਲੋਕ ਬਿਲ ਨਹੀਂ ਭਰ ਸਕਦੇ, ਉਨ੍ਹਾਂ ਪਿੰਡਾਂ ਦੇ ਕੁਨੈਕਸ਼ਨ ਨਾ ਕੱਟੇ ਜਾਣ। ਇਸ ਬਾਰੇ ਮੁੱਖ ਮੰਤਰੀ ਜੀ ਦੱਸਣ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਦੋ ਸਵਾਲ ਕੀਤੇ ਹਨ। ਇੱਕ ਤਾਂ ਇਹ ਹੈ ਕਿ ਜਿਹੜੇ ਪਿੰਡ ਹਿੱਸਾ ਨਹੀਂ ਪਾ ਸਕਦੇ, ਉਨ੍ਹਾਂ ਦਾ ਸਰਕਾਰ ਵੱਲੋਂ ਕੋਈ ਹੋਰ ਤਰੀਕਾ ਲੱਭਿਆ ਜਾਵੇ। ਇਸ ਵਿੱਚ ਮੈਂ ਬੇਨਤੀ ਕਰਦਾ ਹਾਂ ਕਿ ਦੋ ਹੀ ਸਕੀਮਾਂ ਹਨ। ਇੱਕ ਤਾਂ ਵਰਲਡ ਬੈਂਕ ਦੀ ਹੈ ਤੇ ਇੱਕ ਸੈਂਟਰਲ ਗੌਰਮਿੰਟ ਦੀ ਹੈ। ਦੋਵਾਂ ਨੇ ਵੱਡੀ ਸ਼ਰਤ ਰੱਖੀ ਹੈ ਕਿ ਆਬਾਦੀ ਦੇ ਹਿਸਾਬ ਨਾਲ ਹਿੱਸਾ ਪਾਇਆ ਜਾਵੇ। 800 ਰੁਪਿਆ ਜਨਰਲ ਪਰਿਵਾਰ ਤੇ 400 ਰੁਪਿਆ ਸ਼ਡਿਊਲਡ ਕਾਸਟ ਪਰਿਵਾਰ ਵਾਲੇ ਹਿੱਸਾ ਪਾਉਣ। ਮੈਂ ਕੋਸ਼ਿਸ਼ ਕਰਕੇ ਘਟਵਾ ਲਿਆ ਹੈ। ਹੁਣ ਜਨਰਲ 400 ਰੁਪਿਆ ਦੇਵੇਗਾ ਤੇ ਸ਼ਡਿਊਲਡ ਕਾਸਟ ਪਰਿਵਾਰ 200 ਰੁਪਿਆ ਦੇਵੇਗਾ ਪਰ ਉਨ੍ਹਾਂ ਦੀ ਇਹ ਡੈਫੀਨੇਟ ਸ਼ਰਤ ਹੈ। ਇਸ ਤੋਂ ਬਿਨਾਂ ਸਕੀਮ ਨਾ ਤਾਂ ਸੈਂਟਰ ਵਾਲੇ ਮਨਜ਼ੂਰ ਕਰਦੇ ਹਨ ਤੇ ਨਾ ਹੀ ਵਰਲਡ ਬੈਂਕ । ਇਸ ਦੀ ਇਹ ਪਰਾਬਲਮ ਹੈ ਲੇਕਿਨ ਤੁਹਾਡੇ ਤਾਂ ਥੋੜ੍ਹੇ ਜਿਹੇ ਹੀ ਰਹਿ ਗਏ। ਸਾਰਿਆਂ ਨੇ ਪੈਸੇ ਦੇ ਦਿੱਤੇ ਹਨ। ਹੌਲੀ ਹੌਲੀ ਲੋਕ ਦੇ ਰਹੇ ਹਨ। ਥੋੜ੍ਹੇ ਹੀ ਪਿੰਡ ਰਹਿ ਗਏ ਹਨ। ਦੂਜਾ, ਇਹ ਕਿ ਤੁਸੀਂ ਜੁਆਇੰਟ ਸਕੀਮਾਂ ਦੀ ਗੱਲ ਕੀਤੀ ਹੈ ਕਿ ਪਾਣੀ ਨਹੀਂ ਪਹੁੰਚਦਾ। ਉਸ ਦੀ ਰਿਪੋਰਟ ਮੈਂ ਮੰਗਵਾ ਲਵਾਂਗਾ। ਰਿਕਾਰਡ ਵਿੱਚ ਜੁਆਇੰਟ ਪਿੰਡ ਜਿਹੜੇ ਬਣੇ ਹਨ, ਉਥੇ ਵਾਟਰ ਵਰਕਸ ਰਾਹੀਂ ਪਾਣੀ ਦਿੱਤਾ ਜਾਂਦਾ ਹੈ। ਜਿੱਥੇ ਕੋਈ ਤਕਲੀਫ ਹੋਵੇਗੀ ਜਾਂ ਆਨਰੇਬਲ ਮੈਂਬਰ ਸਾਹਿਬ ਦੱਸਣਗੇ ਤਾਂ ਮੈਂ ਉਸ ਦੀ ਪੂਰੀ ਕੋਸ਼ਿਸ਼ ਕਰਾਂਗਾ ਕਿ ਇਹ ਪ੍ਰਾਬਲਮ ਠੀਕ ਕੀਤੀ ਜਾ ਸਕੇ।

ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਇੱਕ ਹੋਰ ਬੇਨਤੀ ਕਰਦਾ ਹਾਂ ਰੂਲਿੰਗ ਪਾਰਟੀ ਵਿੱਚ ਵੀ ਬੈਠੇ ਹਨ, ਆਪੋਜੀਸ਼ਨ ਵਿੱਚ ਵੀ ਬੈਠੇ ਹਨ ਕਿ ਜਦੋਂ ਵੀ ਕੋਈ ਇਹੋ ਜਿਹੀ ਜਾਂ ਕੋਈ ਹਲਕੇ ਦੀ ਪਰਾਬਲਮ ਹੋ ਜਾਵੇ ਤਾਂ ਉਹ ਮੇਰੇ ਕੋਲ ਤਸ਼ਰੀਫ ਲੈ ਆਉਣ। ਮੈਨੂੰ ਟੈਲੀਫੂਨ ਕਰ ਦੇਣ। ਵੈਸੇ ਮੈਂ ਦੋ ਘੰਟੇ ਹਫਤੇ ਵਿੱਚ ਤਿੰਨ ਦਿਨ ਆਪਣੇ ਸੈਕਟਰੀਏਟ ਵਿੱਚ ਐਮ.ਐਲ.ਏ. ਸਾਹਿਬਾਨ ਤੇ ਵੀ.ਆਈ.ਪੀ. ਸਾਹਿਬਾਨ ਵਾਸਤੇ ਰੱਖੇ ਹਨ। ਕੋਈ ਉਸ ਟਾਈਮ ਵਿੱਚ ਆ ਜਾਵੇ। ਮੰਗਲਵਾਰ, ਬੁੱਧਵਾਰ ਤੇ ਵੀਰਵਾਰ ਸੈਕਟਰੀਏਟ ਵਿੱਚ। ਤੁਹਾਡਾ ਹੱਕ ਬਣਦਾ ਹੈ। ਇੰਡਵਿਜ਼ੂਅਲ ਆ ਜਾਓ। ਉਥੇ ਬੈਠ ਕੇ ਜ਼ਿਆਦਾ ਹੱਲ ਹੋ ਸਕਦਾ ਹੈ ਲੇਕਿਨ ਜਿਹੜੇ ਦੋ ਕੰਮ ਤੁਸੀਂ ਮੇਰੇ ਨੋਟਿਸ ਵਿੱਚ ਲਿਆਂਦੇ ਹਨ, ਇੱਕ ਦੀ ਤਾਂ ਮੇਰੀ ਮਜ਼ਬੂਰੀ ਹੈ, ਦੂਜਾ ਤੁਸੀਂ ਮੇਰੇ ਕੋਲ ਨੋਟ ਲਿਖ ਕੇ ਭੇਜ ਦੇਣਾ, I will do my best.

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਜੀ ਨੇ ਬਿਲਕੁਲ ਠੀਕ ਫੁਰਮਾਇਆ ਹੈ ਕਿ ਇਹ ਕੰਡੀਸ਼ਨਜ਼ ਹਨ, ਜਿਸ ਦੇ ਤਹਿਤ ਵਰਲਡ ਬੈਂਕ ਨੇ ਪੈਸਾ ਦਿੱਤਾ ਹੈ, utility charges have to be released. ਉਸ ਦੇ ਬਿਨਾਂ ਪੈਸੇ ਨਹੀਂ ਦੇਣੇ ਪਰ ਸਪੀਕਰ ਸਾਹਿਬ, ਇਸ ਵਿੱਚ ਕਈ ਵਾਰ ਐਕਸੈਪਸ਼ਨ ਹੋ ਜਾਂਦੀ ਹੈ। ਜਿਵੇਂ ਬਾਦਲ ਸਾਹਿਬ ਕਈ ਵਾਰ ਪਿੰਡਾਂ ਦੇ ਗੇੜੇ ਮਾਰਦੇ ਹਨ। ਸੰਗਤ ਦਰਸ਼ਨ ਵਿੱਚ ਇਨ੍ਹਾਂ ਨੇ ਪੈਸੇ ਰਿਲੀਜ਼ ਕਰ ਦਿੱਤੇ। ਫਿਰ ਸੰਗਤ ਦਰਸ਼ਨ ਵਿੱਚ ਪਿੰਡ ਦੇ ਸਰਪੰਚ ਤੇ ਹੋਰ ਲੋਕ ਆਏ, ਉਨ੍ਹਾਂ ਨੇ ਕਿਹਾ ਕਿ ਬਿਜਲੀ ਕੱਟ ਗਈ ਹੈ। ਇਨ੍ਹਾਂ ਨੇ ਮੌਕੇ ਤੇ ਅਫਸਰਾਂ ਨੂੰ ਕਹਿ ਦਿੱਤਾ, ਇਨ੍ਹਾਂ ਨੂੰ ਪੈਸੇ ਦੇ ਦਿਓ। ਉਨ੍ਹਾਂ ਦੀ ਬਿਜਲੀ ਚਾਲੂ ਹੋ ਗਈ ਪਰ ਇਸ ਦਾ ਗਲਤ ਸਿਗਨਲ ਇਹ ਜਾਂਦਾ ਹੈ ਕਿ ਦੂਜਾ ਬੰਦਾ ਇਹ ਕਹਿੰਦਾ ਹੈ ਕਿ ਸਾਡੇ ਜਦੋਂ ਮੁੱਖ ਮੰਤਰੀ ਜੀ ਆਉਣਗੇ, ਅਸੀਂ ਵੀ ਮੁਆਫ ਕਰਵਾ ਲਵਾਂਗੇ। ਅਸੀਂ ਕਮਲੇ ਹਾਂ, ਅਸੀਂ ਕਿਉਂ ਬਿਲ ਭਰੀਏ। ਸੋ, ਇੱਕ ਕੰਪੋਜ਼ਿਟ ਪਾਲਿਸੀ ਹੋਣੀ ਚਾਹੀਦੀ ਹੈ ......।

ਮੇਰਾ ਆਪਣਾ ਪਿੰਡ ਮੌਜਗੜ੍ਹ ਹੈ, ਉਥੇ ਡੇਢ ਮਹੀਨੇ ਤੋਂ ਬਿਜਲੀ ਕੱਟੀ ਹੋਈ ਹੈ .....

**ਮਾਨਯੋਗ ਸਪੀਕਰ:** ਪ੍ਰਸ਼ਨ ਕਾਲ ਖਤਮ ਹੁੰਦਾ ਹੈ ......

**ਸ਼੍ਰੀ ਸੁਨੀਲ ਜਾਖੜ:** ਜਿਹੜੀ ਕੁਲੈਕਸ਼ਨ ਹੈ, ਉਹ ਡਿਪਾਰਟਮੈਂਟ ਨੂੰ ਦੇ ਦਿਓ ਕਿਉਂਕਿ ਇਨ੍ਹਾਂ ਨੇ ਵੋਟਾਂ ਲੈਣੀਆਂ ਹਨ, ਇਹ ਕੁਨੈਕਸ਼ਨ ਕੱਟਦੇ ਹੀ ਨਹੀਂ। ਹੁਣ ਢੀਂਡਸਾ ਸਾਹਿਬ ਨੇ ਵੀ ਟੈਕਸ ਨਹੀਂ ਲਗਾਏ ਕਿਉਂਕਿ ਵੋਟਾਂ ਲੈਣ ਜਾਣਾ ਪੈਣਾ ਹੈ। ਇਸੇ ਤਰ੍ਹਾਂ ਸਰਪੰਚ ਵੀ ਕੁਨੈਕਸ਼ਨ ਨਹੀਂ ਕੱਟਦਾ, ਉਹ ਕਹਿੰਦਾ ਮੈਂ ਕਿਉਂ ਕਿਸੇ ਨਾਲ ਜਾ ਕੇ ਵੈਰ ਪਾਵਾਂ। ਇਸ ਤਰ੍ਹਾਂ ਕਰ ਲਓ ਕਿ ਕੁਲੈਕਸ਼ਨ ਡਿਪਾਰਟਮੈਂਟ ਕਰੇਗਾ ਅਤੇ ਅਦਰਵਾਈਜ਼ ਮੇਨਟੇਨੈਂਸ ਅਤੇ ਸੁਪਰਵੀਜ਼ਨ ਪੰਚਾਇਤ ਕੋਲ ਰਹਿਣ ਦਿਓ। ਨਹੀਂ ਤਾਂ ਪੈਸੇ ਇੱਕਠੇ ਕਰਨ ਦੇ ਪਿੱਛੋਂ ਪਿੰਡਾਂ ਵਿੱਚ ਲੜਾਈਆਂ ਵੀ ਹੋ ਗਈਆਂ ਹਨ। 26 ਦੇ ਪਰਚੇ ਦਰਜ ਹੋਏ ਪਏ ਹਨ। ਇੱਕ ਪਾਸੇ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਹਾੜੇ

(ਸ਼੍ਰੀ ਸੁਨੀਲ ਜਾਖੜ)

ਦੇ ਸਬੰਧ ਵਿੱਚ ਛਬੀਲਾਂ ਲੱਗ ਰਹੀਆਂ ਹਨ। ਪਹਿਲਾਂ ਇੱਕ-ਦੋ ਦਿਨ ਛਬੀਲਾਂ ਲਗਦੀਆਂ ਸੀ ਪਰ ਐਤਕੀਂ ਇੰਨੇ ਦਿਨ ਹੋ ਗਏ ਹਨ ਪਰ ਦੂਜੇ ਪਾਸੇ ਹਰ ਪਿੰਡ ਵਿੱਚ ਇਹੀ ਰੌਲਾ ਪਿਆ ਖੜ੍ਹਾ ਹੈ ਕਿ ਕੁਨੈਕਸ਼ਨ ਕੱਟੇ ਪਏ ਹਨ, ਬਿਜਲੀ ਦੇ ਬਿੱਲ ਹੈ ਨਹੀਂ। ਸਾਡੇ 8-10 ਪਿੰਡਾਂ ਵਿੱਚ ਬਿਜਲੀ ਦੇ ਕੁਨੈਕਸ਼ਨ ਕੱਟੇ ਹੋਏ ਹਨ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਦੇ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਪੀਣ ਯੋਗ ਪਾਣੀ ਦੀ ਸਪਲਾਈ

*51. **ਸਰਦਾਰ ਜੋਗਿੰਦਰ ਸਿੰਘ ਜਿੰਦੂ:** ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਜ਼ਿਲ੍ਹਾ ਫਿਰੋਜ਼ਪੁਰ ਦੀ ਸਬ-ਡਵੀਜ਼ਨ ਫਿਰੋਜ਼ਪੁਰ ਵਿੱਚ ਕਿੰਨੇ ਅਜਿਹੇ ਪਿੰਡ ਹਨ ਜਿੱਥੇ ਆਰ.ਓ. ਸਿਸਟਮ ਦਾ ਸਾਫ ਪੀਣ ਵਾਲਾ ਪਾਣੀ ਮੁਹੱਈਆ ਕਰਵਾਇਆ ਜਾ ਚੁੱਕਾ ਹੈ ਤੇ ਬਾਕੀ ਕਿੰਨੇ ਪਿੰਡ ਅਜਿਹੇ ਹਨ ਜਿਥੇ ਪੀਣ ਵਾਲੇ ਸਾਫ ਪਾਣੀ ਦਾ ਪ੍ਰਬੰਧ ਕਰਨਾ ਬਾਕੀ ਰਹਿੰਦਾ ਹੈ;

(ਅ) ਜਿਹੜੇ ਪਿੰਡਾਂ ਵਿੱਚ ਸਾਫ ਪੀਣ ਵਾਲੇ ਪਾਣੀ ਦਾ ਪ੍ਰਬੰਧ ਅਜੇ ਤੱਕ ਨਹੀਂ ਹੋ ਸਕਿਆ ਉਥੇ ਆਰ.ਓ. ਦਾ ਸਾਫ ਪੀਣ ਵਾਲਾ ਪਾਣੀ ਕਿੰਨੇ ਚਿਰ ਵਿੱਚ ਮੁਹੱਈਆ ਕਰਵਾ ਦਿੱਤਾ ਜਾਵੇਗਾ?

**ਸਰਦਾਰ ਪਰਕਾਸ਼ ਸਿੰਘ ਬਾਦਲ:**

(ੳ) ਜ਼ਿਲ੍ਹਾ ਫਿਰੋਜ਼ਪੁਰ ਦੀ ਸਬ-ਡਵੀਜ਼ਨ ਫਿਰੋਜ਼ਪੁਰ ਵਿੱਚ ਕੁੱਲ 311 ਪਿੰਡਾਂ ਵਿੱਚੋਂ 76 ਪਿੰਡਾਂ ਵਿੱਚ ਆਰ.ਓ. ਸਿਸਟਮ ਦਾ ਸਾਫ ਪਾਣੀ ਮੁਹੱਈਆ ਕਰਵਾਇਆ ਜਾ ਚੁੱਕਾ ਹੈ ਅਤੇ ਇੱਕ ਪਿੰਡ ਵਿੱਚ ਕੰਮ ਪ੍ਰਗਤੀ ਅਧੀਨ ਹੈ। ਸਬ ਡਵੀਜ਼ਨ, ਫਿਰੋਜ਼ਪੁਰ ਵਿੱਚ 236 ਪਿੰਡਾਂ ਨੂੰ ਜਲ ਸਪਲਾਈ 136 ਟਿਊਬਵੈਲ ਸਕੀਮਾਂ ਰਾਹੀਂ ਦਿੱਤੀ ਜਾਂਦੀ ਹੈ। 9 ਪਿੰਡਾਂ ਨੂੰ ਜਲ ਸਪਲਾਈ 6 ਕੈਨਾਲ ਬੇਸਡ ਸਕੀਮਾਂ

ਰਾਹੀਂ ਦਿੱਤੀ ਜਾਂਦੀ ਹੈ ਅਤੇ 65 ਪਿੰਡਾਂ ਨੂੰ ਜਲ ਸਪਲਾਈ 65 ਡੂੰਘੇ ਇੰਡੀਆ ਮਾਰਕ-II ਹੈਂਡ ਪੰਪਾਂ ਰਾਹੀਂ ਦਿੱਤੀ ਜਾਂਦੀ ਹੈ। ਇਕ ਪਿੰਡ ਚੱਕ ਗੁਬਾਇਆ ਉਰਫ ਤਾਰਾਂਵਾਲੀ ਨੂੰ ਜਲ ਸਪਲਾਈ ਰਾਹੀਂ ਕਵਰ ਨਹੀਂ ਕੀਤਾ ਗਿਆ ਅਤੇ ਇਸ ਪਿੰਡ ਵਿੱਚ ਜਲ ਸਪਲਾਈ ਮਾਰਚ, 2013 ਤੱਕ ਚਾਲੂ ਕਰਨ ਦੀ ਤਜਵੀਜ਼ ਹੈ।

(ਅ) ਬਾਕੀ ਰਹਿੰਦੇ ਪਿੰਡਾਂ ਵਿੱਚ ਆਰ.ਓ. ਸਿਸਟਮ ਲਗਾਉਣ ਦੀ ਹਾਲ ਦੀ ਘੜੀ ਕੋਈ ਤਜਵੀਜ਼ ਨਹੀਂ ਹੈ।

---

## ਪੰਚਾਇਤਾਂ ਦੁਆਰਾ ਚਲਾਏ ਜਾ ਰਹੇ ਸਕੂਲਾਂ ਦੀ ਗਿਣਤੀ

*23. **ਸਰਦਾਰ ਚਤਿੰਨ ਸਿੰਘ:** ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਜ਼ਿਲ੍ਹਾ ਮਾਨਸਾ ਵਿੱਚ ਅਜਿਹੇ ਕਿੰਨੇ ਸਕੂਲ ਹਨ ਜੋ ਮਿਡਲ ਤੋਂ ਹਾਈ ਅਤੇ ਹਾਈ ਤੋਂ ਸੈਕੰਡਰੀ ਪੱਧਰ ਤੱਕ ਅਪਗ੍ਰੇਡ ਕਰਕੇ ਸਬੰਧਤ ਪੰਚਾਇਤਾਂ ਦੁਆਰਾ ਚਲਾਏ ਜਾ ਰਹੇ ਹਨ:

(ਅ) ਕੀ ਸਰਕਾਰ ਭਾਗ (ੳ) ਵਿੱਚ ਵਰਣਿਤ ਸਕੂਲਾਂ ਨੂੰ ਆਪਣੇ ਅਧੀਨ ਲੈ ਕੇ ਅਮਲੇ ਦੀਆਂ ਤਨਖਾਹਾਂ ਆਦਿ ਸਰਕਾਰੀ ਖਜ਼ਾਨੇ ਵਿੱਚੋਂ ਦੇ ਕੇ ਸਬੰਧਤ ਪੰਚਾਇਤਾਂ ਨੂੰ ਇਸ ਭਾਰੀ ਵਿੱਤੀ ਬੋਝ ਤੋਂ ਮੁਕਤ ਕਰਨ ਦੀ ਕੋਈ ਤਜਵੀਜ਼ ਵਿਚਾਰ ਅਧੀਨ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

**ਸਰਦਾਰ ਸਿਕੰਦਰ ਸਿੰਘ ਮਲੂਕਾ:** (ੳ) ਜ਼ਿਲ੍ਹਾ ਮਾਨਸਾ ਵਿੱਚ 7 ਸਕੂਲ ਮਿਡਲ ਤੋਂ ਹਾਈ ਅਤੇ 5 ਸਕੂਲ ਹਾਈ ਤੋਂ ਸੀਨੀਅਰ ਸੈਕੰਡਰੀ ਪੱਧਰ ਤੱਕ ਅਪਗ੍ਰੇਡ ਕਰਕੇ ਸਬੰਧਤ ਪੰਚਾਇਤਾਂ ਦੁਆਰਾ ਚਲਾਏ ਜਾ ਰਹੇ ਹਨ। ਅਜਿਹੇ ਸਕੂਲਾਂ ਦੀ ਸੂਚੀ ਅਨੁਲੱਗ 'ੳ' ਤੇ ਨੱਥੀ ਹੈ।

(ਅ) ਨਹੀਂ ਜੀ। ਹਾਲ ਦੀ ਘੜੀ ਅਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

ਮਾਨਸਾ ਜ਼ਿਲ੍ਹੇ ਵਿੱਚ 07 ਸਕੂਲ ਮਿਡਲ ਤੋਂ ਹਾਈ ਅਤੇ 05 ਸਕੂਲ ਹਾਈ ਤੋਂ ਸੀਨੀਅਰ ਸੈਕੰਡਰੀ ਪੱਧਰ ਤੱਕ ਅਪਗ੍ਰੇਡ ਕਰਕੇ ਸਬੰਧਤ ਪੰਚਾਇਤਾਂ ਦੁਆਰਾ ਚਲਾਏ ਜਾ ਰਹੇ ਹਨ।

## ਅਨੁਲੱਗ 'ੳ'

ਮਿਡਲ ਤੋਂ ਹਾਈ:

| ਲੜੀ ਨੰ: | ਸਕੂਲ ਦਾ ਨਾਂ | ਬਲਾਕ ਦਾ ਨਾਂ |
|---|---|---|
| 1 | ਸਮਸ ਭਾਵਾ | ਬੇਰਟਾ |
| 2 | ਸਮਸ ਖੁਡਾਲ ਕਲਾਂ | ਬੁਢਲਾਡਾ-2 |
| 3 | ਸਮਸ ਬਹਾਦੁਰ ਪੁਰ | ਬੁਢਲਾਡਾ-2 |
| 4 | ਸਮਸ ਮਘਾਣੀਆਂ | ਬੁਢਲਾਡਾ-2 |
| 5 | ਸਮਸ ਕਲੀਪੁਰ | ਬੁਢਲਾਡਾ |
| 6 | ਸਮਸ ਮਲਕੋ | ਬੁਢਲਾਡਾ |
| 7 | ਸਮਸ ਬਰਨਾਲਾ | ਮਾਨਸਾ |

ਹਾਈ ਤੋਂ ਸੈਕੰਡਰੀ:

| ਲੜੀ ਨੰ: | ਸਕੂਲ ਦਾ ਨਾਂ | ਬਲਾਕ ਦਾ ਨਾਂ |
|---|---|---|
| 1 | ਸਹਸ ਰੱਲੀ | ਬੁਢਲਾਡਾ |
| 2 | ਸਹਸ ਰੰਘੜਿਆਲ | ਬੁਢਲਾਡਾ |
| 3 | ਸਹਸ ਬਖਸੀਵਾਲਾ | ਬੁਢਲਾਡਾ |
| 4 | ਸਹਸ ਰਾਮਗੜ੍ਹ ਸਾਹਪੁਰੀਆ | ਬੁਢਲਾਡਾ ਐਟ ਬੇਰਟਾ |
| 5 | ਸਹਸ ਕਿਸ਼ਨਗੜ੍ਹ | ਬੁਢਲਾਡਾ |

---

## ਲੁਧਿਆਣਾ ਸ਼ਹਿਰ ਵਿੱਚ ਡੇਂਗੂ ਦੀ ਰੋਕ ਥਾਮ

*59. **ਸਰਦਾਰ ਰਣਜੀਤ ਸਿੰਘ ਢਿੱਲੋਂ**: ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਲੁਧਿਆਣਾ ਸ਼ਹਿਰ ਵਿੱਚ ਡੇਂਗੂ ਬੁਖਾਰ ਤੋਂ ਬਚਾਅ ਲਈ ਕੋਈ ਵਿਸ਼ੇਸ਼ ਯਤਨ ਕੀਤੇ ਜਾਣ ਦੀ ਤਜਵੀਜ਼ ਹੈ; ਜੇਕਰ ਹੈ ਤਾਂ ਵੇਰਵੇ ਦਿੱਤੇ ਜਾਣ?

**ਸ਼੍ਰੀ ਮਦਨ ਮੋਹਨ ਮਿੱਤਲ:** ਹਾਂ, ਸ਼੍ਰੀਮਾਨ ਜੀ,

ਲੁਧਿਆਣਾ ਸ਼ਹਿਰ ਵਿੱਚ ਡੇਂਗੂ ਦੇ ਬਚਾਅ ਲਈ ਹੇਠ ਲਿਖੇ ਅਨੁਸਾਰ ਕਦਮ ਚੁੱਕੇ ਜਾ ਰਹੇ ਹਨ:-

1. ਜ਼ਿਲ੍ਹਾ ਪੱਧਰੀ ਮੋਨੀਟਰਿੰਗ ਕਮੇਟੀ ਦੀ ਮੀਟਿੰਗ ਮਿਤੀ 30.5.2012 ਨੂੰ ਡੇਂਗੂ ਅਤੇ ਮਲੇਰੀਆ ਦੇ ਬਚਾਅ ਅਤੇ ਉਪਰਾਲੇ ਕਰਨ ਲਈ ਡਿਪਟੀ ਕਮਿਸ਼ਨਰ ਦੀ ਪ੍ਰਧਾਨਗੀ ਹੇਠ ਕਰ ਲਈ ਗਈ ਹੈ। ਇਸ ਵਿੱਚ ਲਏ ਗਏ ਫੈਸਲਿਆਂ ਨੂੰ ਲਾਗੂ ਕਰ ਦਿੱਤਾ ਗਿਆ ਹੈ।

2. ਜ਼ਿਲ੍ਹੇ ਵਿੱਚ ਪ੍ਰਾਈਵੇਟ ਪ੍ਰੈਕਟੀਸ਼ਨਰਾਂ ਅਤੇ ਵੱਡੇ ਹਸਪਤਾਲਾਂ ਦੇ ਮੁਖੀਆਂ ਨਾਲ ਡੇਂਗੂ ਦੇ ਬਚਾਅ ਅਤੇ ਉਪਰਾਲਿਆਂ ਲਈ ਮਿਤੀ 23.4.2012 ਨੂੰ ਮੀਟਿੰਗ ਕੀਤੀ ਗਈ ਹੈ।

3 ਰੈਪਿਡ ਰਿਸਪੌਂਸ ਟੀਮ ਗਠਿਤ ਕੀਤੀ ਗਈ ਹੈ।

4 ਸਾਲ 2011 ਦੌਰਾਨ ਰਿਪੋਰਟ ਹੋਏ ਡੇਂਗੂ ਕੇਸਾਂ ਅਨੁਸਾਰ ਹਾਈ ਰਿਸਕ ਏਰੀਏ ਦੀ ਪਹਿਚਾਣ ਕੀਤੀ ਗਈ ਹੈ ਅਤੇ ਉਸ ਏਰੀਏ ਵਿੱਚ ਐਪੀਡੀਮਾਲੋਜੀਕਲ ਸਰਵੇ ਕਰਵਾਇਆ ਗਿਆ ਹੈ।

5 ਡੇਂਗੂ ਬੁਖਾਰ ਦੇ ਬਚਾਅ ਲਈ ਆਮ ਲੋਕਾਂ ਨੂੰ ਜਾਗਰੂਕ ਕਰਨ ਲਈ ਆਈ. ਈ. ਸੀ.। (ਸੂਚਨਾ, ਸਿੱਖਿਆ ਅਤੇ ਸੰਚਾਰ) ਗਤੀਵਿਧੀਆਂ ਕੀਤੀਆਂ ਜਾ ਰਹੀਆਂ ਹਨ। ਡੇਂਗੂ ਬੁਖਾਰ ਤੋਂ ਬਚਾਅ ਲਈ ਆਮ ਲੋਕਾਂ ਦੀ ਜਾਣਕਾਰੀ ਲਈ 25,000 ਪੇਂਫਲੈਟ ਵੰਡੇ ਗਏ ਅਤੇ 1,00,000 ਹੋਰ ਪ੍ਰਿੰਟ ਕਰਵਾ ਕੇ ਵੰਡੇ ਜਾ ਰਹੇ ਹਨ।

6 ਸਿਵਲ ਹਸਪਤਾਲ ਲੁਧਿਆਣਾ ਵਿਖੇ ਵੱਖਰਾ ਡੇਂਗੂ ਵਾਰਡ ਬਣਾਇਆ ਗਿਆ ਹੈ।

7 ਸਿਵਲ ਹਸਪਤਾਲ, ਲੁਧਿਆਣਾ ਵਿੱਚ ਡੇਂਗੂ ਮਰੀਜ਼ਾਂ ਦੇ ਟੈਸਟ ਲਈ ਲੋੜੀਂਦੀ ਮਾਤਰਾ ਵਿੱਚ ਡੇਂਗੂ ਟੈਸਟ ਕਿੱਟਾਂ ਉਪਲਬਧ ਹਨ, ਜਿਨ੍ਹਾਂ ਰਾਹੀਂ ਡੇਂਗੂ ਟੈਸਟ ਮੁਫਤ ਕੀਤਾ ਜਾਂਦਾ ਹੈ।

8 ਸਿਵਲ ਹਸਪਤਾਲ ਲੁਧਿਆਣਾ ਵਿੱਚ ਬਲੱਡ ਕੰਪੋਨੈਂਟ ਸੇਪਰੇਟਰ ਮਸ਼ੀਨ ਦੀ ਸਹੂਲਤ ਉਪਲਬਧ ਹੈ।

(ਸਿਹਤ ਤੇ ਪਰਿਵਾਰ ਭਲਾਈ ਮੰਤਰੀ)

9 ਸਿਵਲ ਹਸਪਤਾਲ ਲੁਧਿਆਣਾ ਵਿੱਚ ਪਲੇਟਲੇਟਸ ਦੀ ਸਹੂਲਤ ਲਈ ਐਫਰੇਸਿਸ ਮਸ਼ੀਨ ਦੀ ਸਹੂਲਤ ਉਪਲਬਧ ਹੈ।

---

## ਆਸ਼ਾ ਵਰਕਰਾਂ ਦੇ ਮਿਹਨਤਾਨੇ ਵਿੱਚ ਵਾਧਾ

*68. **ਸ੍ਰੀ ਤਰਲੋਚਨ ਸਿੰਘ:** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਆਸ਼ਾ ਵਰਕਰਾਂ ਦਾ ਮਿਹਨਤਾਨਾ ਮੌਜੂਦਾ 100 ਰੁਪਏ ਪ੍ਰਤੀ ਕੇਸ ਦੀ ਦਰ ਤੋਂ ਵਧਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ?

**ਸ੍ਰੀ ਮਦਨ ਮੋਹਨ ਮਿੱਤਲ:** ਸ੍ਰੀਮਾਨ ਜੀ,

ਆਸ਼ਾ ਵਰਕਰਾਂ ਨੂੰ ਵੱਖ-ਵੱਖ ਕੰਮ ਕਰਨ ਦਾ ਬਣਦਾ ਵੱਖ-ਵੱਖ ਰੇਟਾਂ ਤੇ ਪ੍ਰੋਤਸਾਹਣ ਭੱਤਾ ਦਿੱਤਾ ਜਾਂਦਾ ਹੈ ਜਿਨ੍ਹਾਂ ਦਾ ਵੇਰਵਾ ਨਾਲ ਨੱਥੀ ਹੈ।

### ਆਸ਼ਾ ਵਰਕਰਾਂ ਨੂੰ ਮਿਲਣ ਵਾਲੇ ਲਾਭ

(2012-13)

| ਲੜੀ ਨੰ: | ਪ੍ਰੋਗਰਾਮ/ਗਤੀਵਿਧੀ | ਪ੍ਰੋਤਸਾਹਿਤ ਲਾਭ (Incentive) |
|---|---|---|
| 1 | ਹਰ ਗਰਭਵਤੀ ਔਰਤ ਨੂੰ ਤਿੰਨ ਮਹੀਨੇ ਦੇ ਦੌਰਾਨ ਰਜਿਸਟਰੇਸ਼ਨ ਕਰਵਾਉਣ ਲਈ | ਰੁਪਏ 100/- ਪ੍ਰਤੀ ਕੇਸ |
| 2 | (ੳ) ਹਰ ਗਰਭਵਤੀ ਔਰਤ ਨੂੰ ਸੰਪੂਰਨ Ante-natal checkup (ANC) ਲਈ ਪ੍ਰੇਰਿਤ ਕਰਨ, ਘੱਟੋ ਘੱਟ ਤਿੰਨ ਵਾਰੀ ਏ.ਐਨ.ਸੀ. ਨੂੰ ਜਾਚਣ, 2 Tetanus Toxoid (TT) ਟੀਕਾਕਰਨ ਅਤੇ ਸੁਰੱਖਿਅਤ ਸੰਸਥਾਗਤ ਜਣੇਪਾ ਯਕੀਨੀ ਕਰਵਾਉਣ ਲਈ। | ਰੁਪਏ 100/- ਪ੍ਰਤੀ ਕੇਸ |

| | | |
|---|---|---|
| | (ਅ) ਹਰ ਗਰਭਵਤੀ ਔਰਤ ਨੂੰ 100 ਆਇਰਨ ਫੌਲਿਕ ਐਸਿਡ ਦੀਆਂ ਗੋਲੀਆਂ ਖਵਾਉਣੀਆਂ ਯਕੀਨੀ ਬਣਾਉਣਾ | ਰੁਪਏ 50/- ਪ੍ਰਤੀ ਕੇਸ |
| | (ਏ) ਆਸ਼ਾ ਵਰਕਰ ਜੇਕਰ ਗਰਭਵਤੀ ਔਰਤ ਨਾਲ ਜਣੇਪੇ ਲਈ ਰਾਤ ਨੂੰ ਹਸਪਤਾਲ ਵਿੱਚ ਠਹਿਰਦੀ ਹੈ | ਰੁਪਏ 50/- ਪ੍ਰਤੀ ਕੇਸ |
| 3 | ਜੇ ਗਰਭਵਤੀ ਔਰਤ ਜਨਨੀ ਸੁਰੱਖਿਆ ਯੋਜਨਾ ਅਧੀਨ ਹੈ ਤਾਂ ਉਸਦਾ ਸੁਰੱਖਿਅਤ ਸੰਸਥਾਗਤ ਜਣੇਪਾ ਕਰਵਾਉਣ ਲਈ | ਰੁਪਏ 200/- ਪ੍ਰਤੀ ਕੇਸ |
| 4 | ਨਵ ਜਨਮੇ ਬੱਚੇ ਅਤੇ ਪੋਸਟ ਪਾਰਟਮ ਮਾਂ ਦੀ ਦੇਖਭਾਲ ਲਈ ਘਰ ਦਾ ਦੌਰਾ ਕਰਨਾ ਸੰਸਥਾ ਵਿੱਚ ਡਿਲੀਵਰੀ ਹੋਣ ਦੇ ਕੇਸ ਵਿੱਚ 6 ਵਾਰੀ (ਦਿਨ ਤੀਜਾ, ਸੱਤਵਾਂ, ਚੌਦਵਾਂ, ਇੱਕੀਵਾਂ, ਅਠਾਈਵਾਂ ਅਤੇ ਬਿਆਲੀਇਵਾਂ)<br>- ਘਰ ਵਿੱਚ ਡਿਲੀਵਰੀ ਹੋਣ ਦੇ ਕੇਸ ਵਿੱਚ 7 ਵਾਰੀ (ਦਿਨ ਪਹਿਲਾ, ਤੀਜਾ, ਸੱਤਵਾਂ, ਚੌਦਵਾਂ, ਇੱਕੀਵਾਂ, ਅਠਾਈਵਾਂ, ਅਤੇ ਬਿਆਲੀਈਵਾਂ) | ਰੁਪਏ 250/- ਪ੍ਰਤੀ ਕੇਸ |
| 5 | ਜਨਮ ਤੋਂ ਬਾਅਦ ਬੱਚੇ ਨੂੰ ਪਹਿਲੇ ਘੰਟੇ ਵਿਚ ਮਾਂ ਦਾ ਦੁੱਧ ਪਿਲਾਉਣ ਲਈ ਪ੍ਰੇਰਿਤ ਕਰਨ ਲਈ। ਇਹ ਰਕਮ ਉਸ ਆਸ਼ਾ ਨੂੰ ਦਿੱਤੀ ਜਾਵੇਗੀ, ਜੋ ਜਣੇਪੇ ਸਮੇਂ ਹਾਜ਼ਰ ਹੋਵੇਗੀ। | ਰੁਪਏ 50/- ਪ੍ਰਤੀ ਕੇਸ |
| 6 | ਜਣੇਪੇ ਦੇ 24 ਘੰਟੇ ਦੇ ਅੰਦਰ ਮਾਂ ਦੀ ਮੌਤ ਦੀ ਰਿਪੋਰਟ ਕਰਨਾ | ਰੁਪਏ 50/- ਪ੍ਰਤੀ ਕੇਸ |
| | ਜਨਮ ਤੋਂ 1 ਸਾਲ ਤੱਕ ਦੇ ਛੋਟੇ ਬੱਚਿਆਂ ਦੀ ਮੌਤ ਦੀ 24 ਘੰਟੇ ਦੇ ਅੰਦਰ ਅੰਦਰ ਰਿਪੋਰਟ ਕਰਨੀ | ਰੁਪਏ 100/- ਪ੍ਰਤੀ ਕੇਸ |

(ਸਿਹਤ ਤੇ ਪਰਿਵਾਰ ਭਲਾਈ ਮੰਤਰੀ)

| | | |
|---|---|---|
| 7 | ਬੱਚੇ ਦਾ ਜਨਮ ਰਜਿਸਟਰੇਸ਼ਨ ਕਰਵਾਉਣ ਅਤੇ ਜਨਮ ਸਰਟੀਫਿਕੇਟ ਜਾਰੀ ਕਰਵਾਉਣਾ | ਰੁਪਏ 20/- ਪ੍ਰਤੀ ਕੇਸ |
| 8 | ਗਰੀਬੀ ਰੇਖਾ ਤੋਂ ਹੇਠਾਂ ਰਹਿਣ ਵਾਲਿਆਂ ਦਾ ਸਿਹਤ ਬੀਮਾ ਯੋਜਨਾ ਵਿਚ ਨਾਮਾਂਕਣ ਕਰਵਾਉਣ ਲਈ। | ਰੁਪਏ 30/- ਪ੍ਰਤੀ ਕੇਸ |
| 9 | ਗਰਭਵਤੀ ਔਰਤਾਂ/ਲਾਭਪਾਤਰੀਆਂ ਦੇ ਮਾਂ ਬਾਪ/ਹੋਰ ਵਿਭਾਗਾਂ ਨੂੰ ਪਿੰਡ ਦੀ ਮਾਹਵਾਰੀ ਮੀਟਿੰਗ ਵਿੱਚ ਮਮਤਾ ਦਿਵਸ ਬਾਰੇ ਜਾਗਰੂਕ ਕਰਨਾ | ਰੁਪਏ 100/- ਪ੍ਰਤੀ ਮੀਟਿੰਗ |
| 10 | ਪੇਂਡੂ ਸਿਹਤ ਅਤੇ ਸਫਾਈ ਕਮੇਟੀ ਦੀ ਹਰ ਮਹੀਨੇ ਇੱਕ ਮੀਟਿੰਗ ਕਰਵਾਉਣ ਲਈ | ਰੁਪਏ 40/- ਪ੍ਰਤੀ ਮੀਟਿੰਗ |
| 11 | ਬੱਚਿਆਂ ਨੂੰ ਟੀਕਾਕਰਣ ਵਾਲੇ ਦਿਨ ਟੀਕੇ ਲਗਵਾਉਣ ਲਈ ਲਿਆਉਣ ਅਤੇ ਪੂਰਾ ਸੈਸ਼ਨ ਅਟੈਂਡ ਕਰਨ ਲਈ | ਰੁਪਏ 150/- ਪ੍ਰਤੀ ਸੈਸ਼ਨ |
| 12 | ਪੀ ਐਚ ਸੀ ਪੱਧਰ ਤੇ ਮਹੀਨਾਵਾਰ ਮੀਟਿੰਗ ਅਟੈਂਡ ਕਰਨ ਲਈ | ਰੁਪਏ 100/- ਪ੍ਰਤੀ ਮੀਟਿੰਗ |
| 13 | ਮਰਦਾਂ ਨੂੰ ਨਸਬੰਦੀ ਲਈ ਪ੍ਰੇਰਿਤ ਕਰਨ ਅਤੇ ਨਸਬੰਦੀ ਕਰਵਾਉਣ ਲਈ | ਰੁਪਏ 200/- ਪ੍ਰਤੀ ਕੇਸ |
| 14 | ਔਰਤਾਂ ਨੂੰ ਨਲਬੰਦੀ ਲਈ ਪ੍ਰੇਰਿਤ ਕਰਨ ਅਤੇ ਨਲਬੰਦੀ ਕਰਵਾਉਣ ਲਈ। | ਰੁਪਏ 150/- ਪ੍ਰਤੀ ਕੇਸ |
| 15 | ਕੌਪਰ ਟੀ (IUCD) ਲਗਵਾਉਣ ਲਈ | ਰੁਪਏ 50/- ਪ੍ਰਤੀ ਕੇਸ |
| 16 | ਟੀ.ਬੀ. ਕੇਸ ਦੀ ਰਜਿਸਟਰੇਸ਼ਨ ਕਰਾਉਣਾ | ਰੁਪਏ 100/- ਪ੍ਰਤੀ ਕੇਸ |

| | | |
|---|---|---|
| 17 | ਟੀ.ਬੀ. ਕੇਸ ਨੂੰ ਬਤੌਰ ਡਾਟ ਪ੍ਰਵਾਈਡਰ ਪੂਰਾ ਕੋਰਸ ਕਰਵਾਉਣ ਲਈ | ਰੁਪਏ 250/- ਪ੍ਰਤੀ ਕੇਸ |
| 18 | ਕਿਸੇ ਵੀ ਮਰਦ ਜਾਂ ਔਰਤ ਦਾ ਚਿੱਟੇ ਮੋਤੀਏ ਦਾ ਅਪ੍ਰੇਸ਼ਨ ਕਰਵਾਉਣ ਲਈ। (ਸਰਕਾਰੀ ਜਾਂ ਸਰਕਾਰ ਤੋਂ ਮਾਨਤਾ ਪ੍ਰਾਪਤ ਸੰਸਥਾ ਵਿੱਚ) | ਰੁਪਏ 175/- ਪ੍ਰਤੀ ਕੇਸ |
| 19 | ਕੁਸ਼ਟ ਰੋਗ ਦੇ ਮਰੀਜ਼ਾਂ ਨੂੰ ਰੈਫਰ ਕਰਨਾ | ਰੁਪਏ 100/- ਪ੍ਰਤੀ ਕੇਸ |
| 20 | ਪੀ.ਬੀ. (Paucibacillary) ਲੈਪਰੋਸੀ ਦੀ ਦਵਾਈ ਦਾ ਪੂਰਾ ਕੋਰਸ ਕਰਵਾਉਣ ਲਈ | ਰੁਪਏ 200/- ਪ੍ਰਤੀ ਕੇਸ |
| 21 | ਐਮ.ਬੀ. (Multibacillary) ਲੈਪਰੋਸੀ ਦੀ ਦਵਾਈ ਦਾ ਪੂਰਾ ਕੋਰਸ ਕਰਵਾਉਣ ਲਈ | ਰੁਪਏ 400/- ਪ੍ਰਤੀ ਕੇਸ |
| 22 | ਘਰਾਂ ਵਿੱਚ ਪੱਕੇ ਪਖਾਨੇ ਬਣਾਉਣ ਲਈ ਪ੍ਰੇਰਿਤ ਕਰਕੇ ਬਣਵਾਉਣ ਲਈ | ਰੁਪਏ 75/- ਪ੍ਰਤੀ ਕੇਸ |
| 23 | ਸਬੰਧਤ ਇਲਾਕੇ ਵਿੱਚ ਕਿਸੇ ਵੀ ਬੀਮਾਰੀ ਨੂੰ ਫੈਲਾਉਣ ਵਾਲੇ ਕਾਰਨਾਂ ਅਤੇ ਸਥਿਤੀ ਬਾਰੇ ਤੁਰੰਤ ਪਹਿਲੀ ਸਹੀ ਸੂਚਨਾ ਦੇਣਾ। | ਰੁਪਏ 100/- ਪ੍ਰਤੀ ਕੇਸ |
| 24 | ਸਕਰੀਨਿੰਗ ਕੈਂਪ ਦੇ ਦੌਰਾਨ ਸਹਾਇਤਾ ਅਤੇ ਸਮਰਥਣ ਦੇਣਾ | ਰੁਪਏ 50/- ਪ੍ਰਤੀ ਸਕੂਲ |
| 25 | ਡੀਹਾਈਡਰੇਟਿਡ (Dehydrated) ਮਰੀਜ਼ਾਂ ਨੂੰ ਸਮੇਂ ਸਿਰ ਰੈਫਰ ਕਰਨਾ | ਰੁਪਏ 30/- ਪ੍ਰਤੀ ਕੇਸ |
| 26 | ਬੱਚਿਆਂ ਵਿੱਚ ਜਨਮ ਤੋਂ ਹੋਣ ਵਾਲੀ ਅਯੋਗਤਾ ਖੂਨ ਦੀ ਘਾਟ (Anemia) -ਆਹਾਰ ਕੁਪੋਸਣ (Malnuturation) ਇਨ੍ਹਾਂ ਬਿਮਾਰੀਆਂ ਦੀ ਪਛਾਣ ਕਰਕੇ ਸੂਚਣਾ ਦੇਣੀ ਅਤੇ ਬੱਚੇ ਨੂੰ ਸਿਹਤ ਕੇਂਦਰ ਨਾਲ ਲੈ ਕੇ ਜਾਣਾ। | ਰੁਪਏ 100/- ਪ੍ਰਤੀ ਬੱਚਾ |

(ਸਿਹਤ ਤੇ ਪਰਿਵਾਰ ਭਲਾਈ ਮੰਤਰੀ)

ਉਪਰੋਕਤ ਤੋਂ ਇਲਾਵਾ, ਹੇਠ ਦਰਸਾਏ ਪ੍ਰੋਤਸਾਹਿਤ ਲਾਭ ਜਲਦੀ ਹੀ ਸੂਚਿਤ ਕੀਤੇ ਜਾਣਗੇ:

ਆਸ਼ਾ ਨੂੰ ਮਿਲਣ ਵਾਲੇ ਲਾਭ
(2012-13)

| ਲੜੀ ਨੰ: | ਪ੍ਰੋਗਰਾਮ/ਗਤੀਵਿਧੀ | ਪ੍ਰੋਤਸਾਹਿਤ ਲਾਭ (Incentive) |
|---|---|---|
| 1 | ਅਨੀਮਿਆ ਤੋਂ ਪੀੜਿਤ ਔਰਤ ਦਾ ਇਲਾਜ ਸੁਨਿਸ਼ਚਿਤ ਕਰਨ ਲਈ ਆਸ਼ਾ ਨੂੰ ਇੰਸੈਂਟਿਵ ਦੇਣਾ (ਏ.ਐਨ.ਸੀ) ਦੇ ਸਮੇਂ ਜੇਕਰ ਕਿਸੇ ਗਰਭਵਤੀ ਔਰਤ ਦਾ ਐਚ.ਬੀ. 7 ਗ੍ਰਾਮ ਤੋਂ ਘੱਟ ਹੈ ਤਾਂ ਜਣੇਪੇ ਦੇ ਸਮੇਂ ਤੱਕ ਐਚ.ਬੀ 9 ਗ੍ਰਾਮ ਤੱਕ ਪਹੁੰਚਾਉਣ ਲਈ) | ਰੁਪਏ 250/- ਪ੍ਰਤੀ ਕੇਸ ਉਪਰ ਦਰਸਾਏ 2(ਅ) ਦੇ ਇੰਸੈਂਟਿਵ ਇਲਾਵਾ |
| 2 | ਬੱਚੇ ਦਾ ਭਾਰ-ਇਹ ਸੁਨਿਸ਼ਚਿਤ ਕਰਨਾ ਕਿ ਘੱਟ ਭਾਰ ਵਾਲੇ ਜਨਮੇ ਬੱਚੇ ਦਾ ਭਾਰ ਵੱਧ ਜਾਵੇ | ਰੁਪਏ 200/- ਪ੍ਰਤੀ ਕੇਸ |
| 3 | ਕੈਂਸਰ/ਸਰਵਾਈਕਲ ਕੈਂਸਰ/ਬਰੈਸਟ ਕੈਂਸਰ ਅਤੇ ਹੋਰ ਕੈਂਸਰ ਦੇ ਪੀੜਿਤ ਮਰੀਜਾਂ ਦੀ ਪੜਤਾਲ ਲਈ ਨਾਲ ਲੈ ਕੇ ਜਾਣਾ ਅਤੇ ਸਬੰਧਤ ਮਰੀਜ਼ ਨੂੰ ਇਲਾਜ ਲਈ ਰੈਫਰ ਕਰਨਾ | ਰੁਪਏ 300/- ਪ੍ਰਤੀ ਕੇਸ |
| 4 | ਨਸ਼ੇ ਕਰਨ ਵਾਲਿਆਂ ਦੀ ਪਹਿਚਾਣ ਅਤੇ ਉਨ੍ਹਾਂ ਨੂੰ ਨਸ਼ਾ ਛੁੜਾਊ ਕੇਂਦਰ ਵਿੱਚ ਰੈਫਰ ਕਰਨਾ | ਰੁਪਏ 200/- ਪ੍ਰਤੀ ਕੇਸ |
| 5 | ਨਸ਼ਾ ਛੁਡਾਊ ਕੇਂਦਰ ਵਿੱਚ ਨਸ਼ੇ ਕਰਨ ਵਾਲਿਆਂ ਦਾ ਇਲਾਜ ਪੂਰਾ ਹੋਣਾ ਸੁਨਿਸ਼ਚਿਤ ਕਰਨਾ | ਰੁਪਏ 500/- ਪ੍ਰਤੀ ਕੇਸ |

---

## ANNOUNCEMENT BY THE HON'BLE SPEAKER REG. PANEL OF CHAIRMEN

**ਮਾਨਯੋਗ ਸਪੀਕਰ:** ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 13(1) ਅਧੀਨ ਮੈਂ ਹੇਠ ਲਿਖੇ ਮੈਂਬਰਾਂ ਨੂੰ ਸਭਾਪਤੀ ਨਾਮਾਵਲੀ ਲਈ ਨਾਮਜ਼ਦ ਕਰਦਾ ਹਾਂ -

1) ਸਰਦਾਰ ਗੁਰਤੇਜ ਸਿੰਘ ਘੁੜਿਆਣਾ
2) ਸਰਦਾਰ ਇਕਬਾਲ ਸਿੰਘ ਝੂੰਦਾਂ
3) ਸਰਦਾਰ ਲਾਲ ਸਿੰਘ
4) ਸ਼੍ਰੀ ਮਨੋਰੰਜਨ ਕਾਲੀਆ

## ANNOUNCEMENT BY THE SECRETARY

**ਸ਼੍ਰੀ ਸਕੱਤਰ:** ਮੈਂ ਤੇਰ੍ਹਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਤੇਰ੍ਹਵੇਂ ਸਮਾਗਮ ਅਤੇ 14ਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਪਹਿਲੇ ਸਮਾਗਮ ਦੌਰਾਨ ਪਾਸ ਕੀਤੇ ਗਏ ਬਿਲਾਂ, ਜਿਨ੍ਹਾਂ ਤੇ ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦਾ ਹਾਂ:

(1) ਪੰਜਾਬ ਵਿਧਾਨ ਸਭਾ (ਮੈਂਬਰਾਂ ਦੀਆਂ ਤਨਖਾਹਾਂ ਅਤੇ ਭੱਤੇ) ਸੋਧਨਾ ਬਿਲ, 2011
(2) ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ, 2012
(3) ਪੰਜਾਬ ਨਮਿੱਤਣ ਬਿਲ, 2012
(4) ਪੰਜਾਬ ਨਮਿੱਤਣ (ਲੇਖਾ ਅਨੁਦਾਨ) ਬਿਲ, 2012

---

## CALL ATTENTION NOTICES UNDER RULE 66

**ਮਾਨਯੋਗ ਸਪੀਕਰ:** ਧਿਆਨ ਦਿਵਾਊ ਨੋਟਿਸ।

**ਸ਼੍ਰੀ ਸੁਨੀਲ ਜਾਖੜ:** ਸਰ, ਜ਼ੀਰੋ ਆਵਰ।

**ਮਾਨਯੋਗ ਸਪੀਕਰ:** ਪਹਿਲਾਂ ਧਿਆਨ ਦਿਵਾਊ ਨੋਟਿਸ ਕਰ ਲਓ, ਫਿਰ ਜ਼ੀਰੋ ਆਵਰ ਲੈ ਲਵਾਂਗੇ। ਮੈਨੂੰ ਥੋੜ੍ਹਾ ਜਿਹਾ ਸਰਕਾਰੀ ਕੰਮ ਕਰ ਲੈਣ ਦਿਓ। ਸਰਦਾਰ ਚਰਨਜੀਤ ਸਿੰਘ ਚੰਨੀ। ....... (ਵਿਘਨ) ........

**ਅਵਾਜ਼ਾਂ:** ਜ਼ੀਰੋ ਆਵਰ ਪਹਿਲਾਂ ਹੁੰਦਾ ਹੈ ਜੀ।

**ਮਾਨਯੋਗ ਸਪੀਕਰ:** ਜ਼ੀਰੋ ਆਵਰ ਆਪਣੀ ਰਿਪੋਰਟ ਪੇਸ਼ ਹੋਣ ਤੋਂ ਬਾਅਦ ਹੁੰਦਾ ਹੈ। .... (ਵਿਘਨ) ..... ਕੁਐਸਚਨ ਆਵਰ ਤੋਂ ਬਾਅਦ ਧਿਆਨ ਦਿਵਾਊ ਮਤੇ। ਫਿਰ ਆਪਾਂ ਰਿਪੋਰਟ ਪੇਸ਼ ਕਰਨੀ ਹੈ। ਫਿਰ ਜ਼ੀਰੋ ਆਵਰ ਹੁੰਦਾ ਹੈ।

**ਸ਼੍ਰੀ ਬ੍ਰਹਮ ਮਹਿੰਦਰਾ:** ਸਰ, ਇਹ ਤਾਂ ਪ੍ਰੋਸੀਡਿੰਗਜ਼ ਸ਼ੁਰੂ ਹੋ ਗਈਆਂ, ਜ਼ੀਰੋ ਆਵਰ ਤਾਂ ਪਹਿਲਾਂ ਹੁੰਦਾ ਹੈ।

**ਮਾਨਯੋਗ ਸਪੀਕਰ:** ਜ਼ੀਰੋ ਆਵਰ ਜਿਹੜਾ ਹੈ ਉਹ ਬਾਅਦ ਵਿੱਚ ਹੁੰਦਾ ਹੈ। ਚਰਨਜੀਤ ਸਿੰਘ ਚੰਨੀ ਜੀ।

---

**(SERIAL NO. 3)**

**SARDAR CHARANJIT SINGH CHANNI:** Sir, I beg to draw the attention of the Government towards a matter of urgent public importance, namely, the miserable condition of hundreds of children in various age groups who are nature-challanged and unable to study for lack of required facilities and faculties in School. Since there is no reservation policy in School right from primary to secondary level, no school is ready to admit them and as such they are rendered helpless at the mercy of the society. Their helplessness gets aggravated by the apathy of government towards their welfare.

Keeping in view the obvious and urgent importance of the matter, the Minister concerned may please be asked to make a statement on the floor of the House.

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ):** ਕੁਦਰਤੀ ਚੁਣੌਤੀਆਂ ਕਾਰਨ ਤਰਸਯੋਗ ਹਾਲਾਤ ਦੇ ਬੱਚਿਆਂ ਲਈ ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਵਿਭਾਗ ਵੱਲੋਂ ਹੇਠ ਦਰਸਾਈਆਂ ਸਹੂਲਤਾਂ ਮੁਹੱਈਆ ਕਰਵਾਈਆਂ ਜਾ ਰਹੀਆਂ ਹਨ:-

1. ਨੇਤਰਹੀਣਾਂ ਲਈ ਸਰਕਾਰੀ ਸੰਸਥਾ, ਜਮਾਲਪੁਰ, ਲੁਧਿਆਣਾ ਵਿਖੇ ਨੇਤਰਹੀਣ ਬੱਚਿਆਂ ਨੂੰ ਪਹਿਲੀ ਤੋਂ ਦਸਵੀਂ ਤੱਕ ਮੁਫਤ ਸਿੱਖਿਆ, ਰਿਹਾਇਸ਼ ਅਤੇ ਖਾਣ-ਪੀਣ ਦੀ ਸਹੂਲਤ ਦਿੱਤੀ ਜਾ ਰਹੀ ਹੈ, ਜਿਸ ਲਈ ਯੋਗ ਸਟਾਫ ਨਿਯੁਕਤ ਹੈ।

2. ਬਰੇਲ ਲਿੱਪੀ ਵਿਚ ਨੇਤਰਹੀਣ ਬੱਚਿਆਂ ਨੂੰ ਕਿਤਾਬਾਂ ਅਤੇ ਕੈਸਟਾਂ ਦੇਣ ਲਈ ਬਰੇਲ ਪ੍ਰੈਸ ਅਤੇ ਆਡੀਓ/ਵੀਡੀਓ ਕੈਸਟ ਲਾਇਬਰੇਰੀ ਜਮਾਲਪੁਰ, ਲੁਧਿਆਣਾ ਵਿਖੇ ਸਥਾਪਤ ਕੀਤੀ ਹੋਈ ਹੈ।

3. ਮੰਦਬੁੱਧੀ ਬੱਚਿਆਂ ਲਈ ਇਸ ਵਿਭਾਗ ਵਲੋਂ ਮੈਂਟਲੀ ਰਿਟਾਰਡਡ ਚਿਲਡਰਨ ਹੋਮ, ਕਪੂਰਥਲਾ ਵਿਖੇ ਚਲਾਇਆ ਜਾ ਰਿਹਾ ਹੈ, ਜਿਸ ਵਿੱਚ ਬੱਚਿਆਂ ਨੂੰ ਖਾਣ-ਪੀਣ ਅਤੇ ਰਿਹਾਇਸ਼ ਦੀ ਮੁਫਤ ਵਿਵਸਥਾ ਕੀਤੀ ਹੋਈ ਹੈ ਅਤੇ ਸਾਂਭ ਸੰਭਾਲ ਲਈ ਲੋੜੀਂਦਾ ਸਟਾਫ਼ ਨਿਯੁਕਤ ਹੈ।

4. ਦਿਮਾਗੀ ਤੌਰ ਤੇ ਕਮਜ਼ੋਰ ਬੱਚਿਆਂ/ਵਿਅਕਤੀਆਂ ਲਈ ਰਾਜਪੁਰਾ, ਲੁਧਿਆਣਾ ਅਤੇ ਅੰਮ੍ਰਿਤਸਰ ਵਿਖੇ ਕਮਿਊਨਿਟੀ ਹੋਮ ਬਣਾਏ ਜਾ ਰਹੇ ਹਨ।

5. ਕੁਦਰਤੀ ਚੁਣੌਤੀਆਂ ਕਾਰਨ ਤਰਸਯੋਗ ਹਾਲਤ ਦੇ ਬੱਚਿਆਂ ਨੂੰ ਰਾਜ ਸਰਕਾਰ ਵੱਲੋਂ 250 ਰੁਪਿਆ ਪ੍ਰਤੀ ਮਹੀਨਾ ਵਿੱਤੀ ਸਹਾਇਤਾ ਦਿੱਤੀ ਜਾ ਰਹੀ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਜਿਹੜਾ ਪੜ੍ਹਾਈ ਦਾ ਹੱਕ ਹੈ ਉਹ ਕਾਨੂੰਨੀ ਤੌਰ ਤੇ ਹੱਕ ਬਣ ਚੁੱਕਿਆ ਹੈ ਅਤੇ ਸਰਕਾਰ ਦੀ ਜ਼ਿੰਮੇਵਾਰੀ ਹੈ ਕਿ ਹਰ ਬੱਚੇ ਨੂੰ ਇਨ੍ਹਾਂ ਨੇ ਪੜ੍ਹਾਉਣਾ ਹੈ। ਇਸ ਲਈ ਜਿਹੜੇ ਵਿਕਲਾਂਗ ਬੱਚੇ ਹਨ ਉਨ੍ਹਾਂ ਪ੍ਰਤੀ ਸਾਡੀ ਜ਼ਿੰਮੇਵਾਰੀ ਹੋਰ ਵੀ ਵੱਧ ਜਾਂਦੀ ਹੈ। ਅੱਜ ਪੰਜਾਬ ਦੇ ਵਿਚ ਬਹੁਤ ਸਾਰੇ ਅਜਿਹੇ ਬੱਚੇ ਹਨ ਜਿਹੜੇ ਅੱਖਾਂ ਤੋਂ ਨਹੀਂ ਵੇਖ ਸਕਦੇ, ਗੂੰਗੇ ਹਨ ਜਾਂ ਬੋਲੇ ਹਨ ਜਾਂ ਦਿਮਾਗੀ ਤੌਰ ਤੇ ਉਹ ਇੰਨੇ ਪ੍ਰਫੁੱਲਤ ਨਹੀਂ ਹਨ ਲੇਕਿਨ ਜਿਹੜੇ ਬਹੁਤ ਥੋੜ੍ਹੇ ਸਾਧਨ ਮੰਤਰੀ ਜੀ ਨੇ ਦੱਸੇ ਹਨ ਉਹ ਉਨ੍ਹਾਂ ਨੂੰ ਐਜੂਕੇਸ਼ਨ ਦੇਣ ਵਾਸਤੇ ਪੂਰੇ ਨਹੀਂ ਹਨ। ਜਿਹੜਾ ਬੱਚਾ ਖਰੜ, ਚਮਕੌਰ ਸਾਹਿਬ ਜਾਂ ਰੋਪੜ ਤੇ ਮੋਹਾਲੀ ਜ਼ਿਲ੍ਹੇ ਵਿਚ ਰਹਿਣ ਵਾਲਾ ਹੈ ਉਹ ਲੁਧਿਆਣੇ ਜਾਣ ਦੇ ਸਮਰੱਥ ਨਹੀਂ ਹੈ ਅਤੇ ਨਾਲ ਹੀ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਹਰ ਜ਼ਿਲ੍ਹੇ ਦੇ ਵਿੱਚ ਇਹ ਪੜ੍ਹਾਈ ਮੁਹੱਈਆ ਕਰਵਾਉਣ ਲਈ ਵਿਸ਼ਵਾਸ ਦਿਵਾਉਂਦੇ ਹਨ ਕਿ ਹਰ ਜ਼ਿਲ੍ਹੇ ਦੇ ਵਿਚ ਇਨ੍ਹਾਂ ਬੱਚਿਆਂ ਲਈ ਪੜ੍ਹਾਈ ਦਿਵਾਈ ਜਾਵੇਗੀ, ਟੀਚਰ ਰੱਖੇ ਜਾਣਗੇ, ਦੂਜੀ ਮੇਰੀ ਬੇਨਤੀ ਹੈ ....

**ਮਾਨਯੋਗ ਸਪੀਕਰ:** ਤੁਸੀਂ ਕੁਐਸਚਨ ਪੁੱਛਿਆ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ:** ਠੀਕ ਹੈ ਜੀ।

**ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਨੇ ਚਾਰ ਸਵਾਲ ਕਰ ਦਿੱਤੇ ਹਨ। ਇਨ੍ਹਾਂ ਨੇ ਪ੍ਰਸ਼ਨ ਕੀਤਾ ਹੈ ਕਿ ਸਾਰੇ ਜ਼ਿਲ੍ਹਿਆਂ ਦੇ ਵਿਚ ਪ੍ਰਬੰਧ ਹੋਵੇ, ਦੂਜਾ ਇਨ੍ਹਾਂ ਨੇ ਕਿਹਾ ਹੈ ਕਿ

(ਸਿਹਤ ਤੇ ਪਰਿਵਾਰ ਭਲਾਈ ਮੰਤਰੀ)

ਸਟਾਫ ਘੱਟ ਹੈ ਪਰ ਸਵਾਲ ਇਹ ਹੈ ਕਿ ਜਿਥੇ ਵੀ ਸਕੂਲ ਖੋਲ੍ਹਿਆ ਹੈ, ਲੁਧਿਆਣਾ ਵਿਖੇ, ਉਥੇ ਜਿੰਨੇ ਬੱਚੇ ਆਏ ਹਨ ਸਾਰਿਆਂ ਨੂੰ ਦਾਖਲਾ ਮਿਲਿਆ ਹੈ, ਸਾਰਿਆਂ ਦਾ ਪ੍ਰਬੰਧ ਹੈ। ਹੋਰ ਕਿਤੇ ਬੱਚੇ ਆਏ ਨਹੀਂ, ਜੇਕਰ ਬੱਚੇ ਆਉਣਗੇ ਤਾਂ ਉਨ੍ਹਾਂ ਦਾ ਪ੍ਰਬੰਧ ਕੀਤਾ ਜਾਵੇਗਾ। ਪਰ ਜੇ ਦੋ ਦੋ ਬੱਚੇ ਇਕ ਜ਼ਿਲ੍ਹੇ ਦੇ ਵਿਚ ਆਉਣਗੇ ਤਾਂ ਦੋ ਦੋ ਬੱਚਿਆਂ ਦੇ ਵਾਸਤੇ ਤਾਂ ਸਕੂਲ ਨਹੀਂ ਖੁਲ੍ਹ ਸਕੇਗਾ। ਇਸ ਲਈ ਜਿਹੜੇ ਬਲਾਈਂਡ ਹਨ, ਉਨ੍ਹਾਂ ਵਾਸਤੇ ਇਕ ਸੈਂਟਰਲ ਪੁਆਇੰਟ ਤੇ ਸਥਿਤ ਹੈ। ਇਸ ਤਰੀਕੇ ਦੇ ਨਾਲ ਮੰਦ ਬੁੱਧੀ ਵਾਲਿਆਂ ਵਾਸਤੇ ਉਥੇ ਇੰਨੇ ਬੱਚੇ ਹੀ ਨਹੀਂ ਹਨ, ਇਕ ਸਕੂਲ ਹੀ ਜਿਹੜਾ ਚੱਲ ਰਿਹਾ ਹੈ ਉਨ੍ਹਾਂ ਲਈ ਕਾਫੀ ਹੈ। ਤੁਸੀਂ ਜਿਹੜੇ ਜ਼ਿਲ੍ਹੇ ਦੀ ਗੱਲ ਕਰਦੇ ਹੋ ਇਹ ਮੈਂਟਲੀ ਰਿਟਾਰਡਿਡ ਸਕੂਲ, ਨੰਗਲ ਵਿਖੇ ਚਲਦਾ ਸੀ ਉਥੇ ਬਹੁਤ ਵਧੀਆ ਐਟਮੌਸਫੀਅਰ ਹੈ ਤੇ ਤੁਹਾਡੇ ਜਿਹੜੇ ਸਾਬਕਾ ਮੰਤਰੀ ਇਸ ਮਹਿਕਮੇ ਦੇ ਸਨ ਉਹ ਨੰਗਲ ਤੋਂ ਲੈ ਕੇ ਕਪੂਰਥਲੇ ਲੈ ਗਏ। ਅਸੀਂ ਤਾਂ ਉਥੇ ਵੀ ਬੱਚੇ ਭੇਜ ਦਿੱਤੇ ਹਨ ਤੇ ਪੂਰਾ ਸਟਾਫ ਰੱਖਿਆ ਹੋਇਆ ਹੈ।

**ਮਾਨਯੋਗ ਸਪੀਕਰ:** ਹਾਂ ਜੀ, ਅਗਲੀ ਕਾਲ ਅਟੈਨਸ਼ਨ, ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ਜੀ।

---

(ਕ੍ਰਮ ਨੰ: 4)

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸ੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ, ਅਰਥਾਤ ਪੰਜਾਬ ਵਿੱਚ Rain Water Harvesting ਨੂੰ ਸਰਕਾਰ ਵੱਲੋਂ ਲਾਗੂ ਕਰਨ ਦੀ ਅਤਿ ਲੋੜ ਹੈ ਕਿਉਂ ਜੋ ਜ਼ਮੀਨੀ ਪਾਣੀ ਦਿਨੋਂ ਦਿਨ ਘੱਟ ਰਿਹਾ ਹੈ ਅਤੇ ਆਉਣ ਵਾਲੇ ਸਮੇਂ ਵਿੱਚ ਪਾਣੀ ਦੇ ਸੰਕਟ ਦਾ ਸਮਾਂ ਪੈਦਾ ਹੋ ਸਕਦਾ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਸਰਦਾਰ ਜਨਮੇਜਾ ਸਿੰਘ ਸੇਖੋਂ:** ਹਾਂ ਸ੍ਰੀਮਾਨ ਜੀ, ਇਹ ਸੱਚ ਹੈ ਕਿ ਬਹੁਤ ਸਾਰੇ ਖੇਤਰਾਂ ਦੀਆਂ ਜ਼ਰੂਰਤਾਂ ਨੂੰ ਪੂਰਾ ਕਰਨ ਲਈ, ਖਾਸ ਕਰਕੇ ਖੇਤੀਬਾੜੀ, ਰਾਜ ਵਿੱਚ ਧਰਤੀ ਹੇਠਲੇ ਪਾਣੀ ਦੇ ਸਰੋਤ ਘਟਦੇ ਜਾ ਰਹੇ ਹਨ ਅਤੇ ਇਹ ਦਿਨ-ਬ-ਦਿਨ ਵਧਦੀਆਂ ਪਾਣੀ ਜ਼ਰੂਰਤਾਂ ਕਰਕੇ ਬਹੁਤ ਹੀ ਘਟਦੇ ਜਾ ਰਹੇ ਹਨ। ਇਸ ਵਕਤ ਪੰਜਾਬ ਵਿੱਚ ਮੁੱਖ ਤੌਰ ਤੇ ਅੰਮ੍ਰਿਤਸਰ, ਜਲੰਧਰ, ਕਪੂਰਥਲਾ, ਲੁਧਿਆਣਾ, ਪਟਿਆਲਾ, ਫਤਿਹਗੜ੍ਹ ਸਾਹਿਬ ਅਤੇ ਮੋਗਾ ਆਦਿ ਜ਼ਿਲ੍ਹਿਆਂ ਵਿੱਚ ਤਕਰੀਬਨ 85 ਪ੍ਰਤੀਸ਼ਤ ਰਕਬੇ ਵਿੱਚ ਧਰਤੀ ਹੇਠਲੇ ਪਾਣੀ ਦੀ ਸਤਿਹ ਹੇਠਾਂ ਜਾ ਰਹੀ ਹੈ ਜਿਥੇ ਕਿ ਪਾਣੀ

ਖੇਤੀਬਾੜੀ ਦੇ ਯੋਗ ਹੈ। ਸੈਂਟਰਲ ਗਰਾਊਂਡ ਵਾਟਰ ਬੋਰਡ ਦੇ ਨਾਲ ਨਾਲ ਜਲ ਸਾਧਨ ਵਾਤਾਵਰਣ ਡਾਇਰੈਕਟੋਰੇਟ, ਪੰਜਾਬ ਸਿੰਜਾਈ ਵਿਭਾਗ, ਚੰਡੀਗੜ੍ਹ ਨੇ ਪੰਜਾਬ ਰਾਜ ਦੀ ਮਾਰਚ, 2009 ਤੱਕ ਡਾਇਨੈਮਿਕ ਗਰਾਊਂਡ ਵਾਟਰ ਰਿਸੋਰਸਿਜ ਦੀ ਰਿਪੋਰਟ ਤਿਆਰ ਕੀਤੀ ਹੈ। ਇਸ ਰਿਪੋਰਟ ਮੁਤਾਬਿਕ, ਰਾਜ ਵਿੱਚ ਮੌਜੂਦਾ ਧਰਤੀ ਹੇਠਲੇ ਪਾਣੀ ਦੀ ਡਿਵੈਲਪਮੈਂਟ ਦੀ ਸਟੇਜ 166% ਹੈ। ਰਾਜ ਦੇ 138 ਬਲਾਕਾਂ ਦਾ ਸਰਵੇਖਣ ਕੀਤਾ ਗਿਆ ਹੈ, ਜਿਸ ਮੁਤਾਬਿਕ 110 ਬਲਾਕ ਓਵਰ ਐਕਸਪਲੋਆਟਿਡ, 3 ਬਲਾਕ ਕਰੀਟੀਕਲ, 2 ਬਲਾਕ ਸੈਮੀ ਕਰੀਟੀਕਲ ਅਤੇ 23 ਬਲਾਕ ਸੇਫ ਕੈਟਾਗਰੀ ਵਿੱਚ ਪਾਏ ਗਏ ਹਨ।

ਰੇਨ ਵਾਟਰ ਹਾਰਵੈਸਟਿੰਗ ਦੀ ਮਹੱਤਤਾ ਨੂੰ ਸਰਕਾਰ ਜਾਣਦੀ ਹੈ ਜੋ ਇੱਕ ਮਹੱਤਵਪੂਰਨ ਉਪਾਅ ਹੈ ਜਿਸ ਨਾਲ ਗਰਾਊਂਡ ਵਾਟਰ ਰਿਸੋਰਸਿਜ ਦੇ ਡਿੱਗਦੇ ਰੁਝਾਨ ਨੂੰ ਉਲਟਾਇਆ ਜਾ ਸਕਦਾ ਹੈ। ਰੇਨ ਵਾਟਰ ਹਾਰਵੈਸਟਿੰਗ ਦਾ ਮੁੱਦਾ ਬਹੁਤ ਸਾਰੇ ਮਹਿਕਮਿਆਂ ਨਾਲ ਸਬੰਧਤ ਹੈ, ਜਿਵੇਂ ਕਿ ਹਾਊਸਿੰਗ ਅਤੇ ਅਰਬਨ ਡਿਵੈਲਪਮੈਂਟ, ਖੇਤੀਬਾੜੀ, ਸੋਆਇਲ ਕੰਨਜਰਵੇਸ਼ਨ, ਸਿੰਜਾਈ ਅਤੇ ਪਬਲਿਕ ਹੈਲਥ ਆਦਿ ਜੋ ਕਿ ਰੇਨ ਵਾਟਰ ਹਾਰਵੈਸਟਿੰਗ ਦੀਆਂ ਭਿੰਨ-ਭਿੰਨ ਸਕੀਮਾਂ ਲਾਗੂ ਕਰ ਰਹੇ ਹਨ ਜਿਵੇਂ ਕਿ ਚੈਕ ਡੈਮਾਂ/ਲੋਅ ਡੈਮਜ ਦੀ ਉਸਾਰੀ, ਰੂਫ ਟਾਪ, ਰੇਨ ਵਾਟਰ ਹਾਰਵੈਸਟਿੰਗ ਨੂੰ ਲਾਗੂ ਕਰਨਾ, ਆਰਟੀਫੀਸ਼ੀਅਲ ਰੀਚਾਰਜ ਸਕੀਮਾਂ ਲਾਗੂ ਕਰਨਾ, ਨਹਿਰਾਂ ਦੀ ਸਾਈਡ ਲਾਇਨਿੰਗ ਆਦਿ।

**ਪੰਜਾਬ ਸਰਕਾਰ ਦੇ ਸਿੰਜਾਈ ਵਿਭਾਗ ਵੱਲੋਂ ਰਾਜ ਵਿੱਚ ਰੇਨ ਵਾਟਰ ਹਾਰਵੈਸਟਿੰਗ ਲਈ ਕੀਤੇ ਜਾ ਰਹੇ ਉਪਰਾਲੇ ਅਤੇ ਭਵਿੱਖ ਵਿੱਚ ਕੀਤੇ ਜਾਣ ਵਾਲੇ ਉਪਰਾਲੇ ਹੇਠ ਲਿਖੇ ਹਨ:-**

1. ਗਰਾਊਂਡ ਵਾਟਰ ਨੂੰ ਆਰਟੀਫੀਸ਼ੀਅਲ ਰੀਚਾਰਜ ਕਰਨ ਦੀਆਂ 8 ਨੰ: ਪਾਇਲਟ ਸਕੀਮਾਂ ਸਿੰਜਾਈ ਮਹਿਕਮੇ ਵਲੋਂ ਸੈਂਟਰਲ ਗਰਾਊਂਡ ਵਾਟਰ ਬੋਰਡ ਦੀ ਵਿੱਤੀ ਸਹਾਇਤਾ ਅਤੇ ਤਕਨੀਕੀ ਸਹਾਇਤਾ ਨਾਲ ਲਾਗੂ ਕੀਤੀਆਂ ਗਈਆਂ ਹਨ। ਇਹ ਸਕੀਮਾਂ ਹੇਠ ਲਿਖੇ ਅਨੁਸਾਰ ਹਨ:-

   i. ਧੂਰੀ ਲਿੰਕ ਡਰੇਨ ਸੰਗਰੂਰ ਜ਼ਿਲ੍ਹੇ ਵਿੱਚ।

   ii. ਧੂਰੀ ਡਰੇਨ ਸੰਗਰੂਰ ਜ਼ਿਲ੍ਹੇ ਵਿੱਚ।

   iii. ਬੱਸੀਆਂ ਡਰੇਨ ਮੋਗਾ ਜ਼ਿਲ੍ਹੇ ਵਿੱਚ।

   iv. ਸਰਹੰਦ ਚੋਅ ਪਟਿਆਲਾ ਜ਼ਿਲ੍ਹੇ ਵਿੱਚ।

   v. ਮੀਰਾਂਪੁਰ ਚੋਅ ਪਟਿਆਲਾ ਜ਼ਿਲ੍ਹੇ ਵਿੱਚ।

   vi. ਪਟਿਆਲਾ ਨਦੀ ਪਟਿਆਲਾ ਜ਼ਿਲ੍ਹੇ ਵਿੱਚ।

(ਸਿੰਜਾਈ ਮੰਤਰੀ)

vii. ਬਿਲਗਾ ਅਤੇ ਸਰੀਂਹ ਕੈਨਾਲ ਰੈਸਟ ਹਾਊਸਿਜ ਜ਼ਿਲ੍ਹਾ ਜਲੰਧਰ ਵਿੱਚ।

viii. ਭੱਟੀਆਂ ਕੈਨਾਲ ਕਲੌਨੀ ਜ਼ਿਲ੍ਹਾ ਲੁਧਿਆਣਾ ਵਿੱਚ ।

2. 55 ਰੈਸਟ ਹਾਊਸਾਂ ਤੇ ਨਹਿਰੀ ਪਾਣੀ ਰਾਹੀਂ ਜਮੀਨ ਦੋਜ ਪਾਣੀ ਨੂੰ ਰੀਚਾਰਜ ਕਰਨ ਲਈ ਨਾਬਾਰਡ ਆਰ. ਆਈ. ਡੀ. ਐਫ. - XIII ਅਧੀਨ ਸਕੀਮ ਪ੍ਰਵਾਨਿਤ ਹੈ। ਇਸ ਵਿੱਚੋਂ 6 ਸਕੀਮਾਂ ਤੇ ਯਾਨੀ ਸੀਲ, ਕੁੰਜਰ, ਆਦਮਪੁਰ, ਢੰਗੇਰੀਆਂ, ਪੋਲਾ ਤੇ ਕੋਕਰੀ ਰੈਸਟ ਹਾਊਸਾਂ ਤੇ ਫੀਲਡ ਵਿੱਚ ਕੰਮ ਤਕਰੀਬਨ ਖ਼ਤਮ ਹੋਣ ਤੇ ਹੈ।

3. ਕੰਢੀ ਏਰੀਏ ਵਿੱਚ 12 ਨੰ: ਨੀਵੇਂ ਬੰਨ ਉਸਾਰੇ ਜਾ ਚੁੱਕੇ ਹਨ ਅਤੇ 9 ਹੋਰ ਨੀਵੇਂ ਬੰਨ ਸਿੰਜਾਈ ਸਹੂਲਤਾਂ ਅਤੇ ਅਚਾਨਕ ਹੜ੍ਹਾਂ ਨੂੰ ਰੋਕਣ ਵਾਸਤੇ ਉਸਾਰਨ ਦੀ ਤਜਵੀਜ਼ ਹੈ ਜਿਸ ਨਾਲ ਧਰਤੀ ਹੇਠਲੇ ਪਾਣੀ ਨੂੰ ਰੀਚਾਰਜ ਕਰਨ ਅਤੇ ਪਾਣੀ ਦੇ ਪੱਧਰ ਨੂੰ ਹੇਠਾਂ ਜਾਣ ਤੋਂ ਰੋਕਣ ਲਈ ਮਦਦ ਮਿਲੇਗੀ।

4. ਰਾਜ ਦੇ ਡਿੱਗਦੇ ਗਰਾਊਂਡ ਵਾਟਰ ਰਿਸੋਰਸਿਜ ਏਰੀਏ ਵਿੱਚ ਜ਼ਿਆਦਾਤਰ ਨਹਿਰਾਂ ਦੀਆਂ ਸਿਰਫ਼ ਸਾਈਡਾਂ (ਬੈਡ ਨਹੀਂ) ਦੀ ਲਾਈਨਿੰਗ ਕੀਤੀ ਜਾ ਰਹੀ ਹੈ ਤਾਂ ਜੋ ਸਰਫੇਸ ਵਾਟਰ ਕੁਦਰਤੀ ਤਰੀਕੇ ਨਾਲ ਗਰਾਊਂਡ ਵਾਟਰ ਰਿਸੋਰਸਿਜ ਵਿੱਚ ਪਰਵੇਸ਼ ਕਰ ਸਕਣ।

5. ਜ਼ਿਲ੍ਹਾ ਅੰਮ੍ਰਿਤਸਰ (ਮਜੁੱਪੁਰ ਅਤੇ ਕੌਹਾਲੀ ਰੈਸਟ ਹਾਊਸ) ਅਤੇ ਤਰਨ-ਤਾਰਨ (ਖਾਲੜਾ ਅਤੇ ਭੁੱਚਰ ਰੈਸਟ ਹਾਊਸ) ਵਿੱਚ ਨਹਿਰੀ ਪਾਣੀ ਰਾਹੀਂ ਆਰਟੀਫਿਸ਼ੀਅਲ ਰੀਚਾਰਜ ਸਕੀਮਾਂ, ਸੈਂਟਰਲ ਗਰਾਊਂਡ ਵਾਟਰ ਬੋਰਡ ਵਲੋਂ 80.88 ਲੱਖ ਲਈ ਪ੍ਰਵਾਨਿਤ ਅਤੇ ਟੈਂਡਰਾਂ ਨਾਲ ਆਈ 94.09 ਲੱਖ ਦੀ ਕੀਮਤ, ਲਗਾਈਆਂ ਜਾ ਰਹੀਆਂ ਹਨ।

6. ਕੰਪਰੀਹੈਨਸਿਵ ਪ੍ਰੋਪੋਜਲ "ਮੈਨੇਜਮੈਂਟ ਆਫ ਡਿਕਲਾਈਨਿੰਗ ਗਰਾਊਂਡ ਵਾਟਰ ਰਿਸੋਰਸਿਜ ਟੂ ਸਸਟੇਨ ਫੂਡ ਪ੍ਰੋਡਕਸ਼ਨ" ਸਮੇਤ ਆਰਟੀਫਿਸ਼ੀਅਲ ਰੀਚਾਰਜ ਕੰਪੋਨੈਂਟ, ਭਾਰਤ ਸਰਕਾਰ ਦੇ ਜਲ ਸਾਧਨ ਮੰਤਰਾਲੇ ਨੂੰ 3498.40 ਕਰੋੜ ਦੀ ਵਿੱਤੀ ਸਹਾਇਤਾ ਮੁਹੱਈਆ ਕਰਵਾਉਣ ਹਿੱਤ ਵਿਚਾਰਨ ਅਤੇ ਪ੍ਰਵਾਨਗੀ ਲਈ ਭੇਜਿਆ ਹੋਇਆ ਹੈ। ਇਹ ਕੰਪਰੀਹੈਨਸਿਵ ਪ੍ਰੋਪੋਜਲ ਇੱਕ ਅੰਤਰ ਵਿਭਾਗੀ ਵਿਸਤ੍ਰਿਤ ਤਜਵੀਜ ਹੈ ਜਿਸ ਵਿੱਚ ਭਿੰਨ-ਭਿੰਨ ਵਿਭਾਗਾਂ ਜਿਵੇਂ ਕਿ ਖੇਤੀਬਾੜੀ, ਸੋਆਇਲ ਤੇ ਵਾਟਰ ਕੰਨਜਰਵੇਸ਼ਨ, ਸਿੰਜਾਈ ਅਤੇ ਪੰਜਾਬ ਵਾਟਰ ਰਿਸੋਰਸਿਜ ਮੈਨੇਜਮੈਂਟ ਤੇ ਡਿਵੈਲਪਮੈਂਟ ਕਾਰਪੋਰੇਸ਼ਨ ਲਿਮਟਿਡ ਦੀਆਂ ਸਕੀਮਾਂ ਹਨ। ਇਸ ਤਜਵੀਜ਼ ਵਿੱਚ ਚੈਕਡੈਮਾਂ, ਲੋਅ ਡੈਮਾਂ, ਆਰਟੀਫੀਸ਼ਿਅਲ ਰੀਚਾਰਜ,

ਜ਼ਮੀਨ ਹੇਠਲੇ ਪਾਈਪ ਲਾਈਨ ਡਿਸਟਰੀਬਿਊਸ਼ਨ ਸਿਸਟਮ ਤੇ ਰੇਨ ਵਾਟਰ ਹਾਰਵੈਸਟਿੰਗ ਦੀ ਉਸਾਰੀ ਅਤੇ ਸਮੂਹਿਕ/ਵਿਅਕਤੀਗਤ ਵਾਟਰ ਸਟੋਰੇਜਟੈਂਕ, ਮਾਈਕਰੋ ਸਿੰਜਾਈ ਤਕਨੀਕਾਂ ਤੇ ਆਨ ਫਾਰਮ ਉਪਾਅ ਦਾ ਅਪਣਾਉਣਾ, ਨਵੇਂ ਸਰੋਤਾਂ ਦੀ ਖੋਜ ਸਬੰਧੀ ਆਰ.ਐਂਡ ਡੀ. ਅਤੇ ਜਾਗਰੂਕਤਾ ਲਿਆਉਣ ਦੀਆਂ ਸਕੀਮਾਂ ਹਨ।

**ਦੂਸਰੇ ਵਿਭਾਗਾਂ ਵੱਲੋਂ ਹੋਰ ਕੋਸ਼ਿਸ਼ਾਂ ਹੇਠ ਲਿਖੇ ਅਨੁਸਾਰ ਹਨ:-**

1. ਰੂਫ ਟਾਪ ਰੇਨ ਵਾਟਰ ਹਾਰਵੈਸਟਿੰਗ ਸਿਸਟਮ ਉਸਾਰਨਾ ਲਾਜਮੀ ਕਰਨ ਲਈ ਸਥਾਨਕ ਸਰਕਾਰ ਅਤੇ ਪੁੱਡਾ ਵੱਲੋਂ ਕ੍ਰਮਵਾਰ 200 ਵਰਗ ਗਜ ਅਤੇ 400 ਸੁਕੇਅਰ ਮੀਟਰ ਅਤੇ ਇਸ ਤੋਂ ਵੱਧ ਦੇ ਪਲਾਟ ਏਰੀਆ ਤੇ ਬਣਨ ਵਾਲੀਆਂ ਇਮਾਰਤਾਂ ਲਈ ਬਿਲਡਿੰਗ ਨਿਯਮਾਂ ਵਿੱਚ ਸੋਧ ਕੀਤੀ ਗਈ ਹੈ ਜੋ ਮੀਂਹ ਦੇ ਪਾਣੀ ਦੀ ਰੀਚਾਰਜਿੰਗ ਕੀਤੀ ਜਾ ਸਕੇ।
2. ਖੇਤੀਬਾੜੀ ਵਿਭਾਗ (ਸੋਆਇਲ ਕੰਨਜਰਵੇਸ਼ਨ) ਵੱਲੋਂ ਕੰਡੀ ਇਲਾਕੇ ਵਿਚ ਚੈਕ ਡੈਮਾਂ ਦੀ ਉਸਾਰੀ ਅਤੇ ਸਪਰਿੰਕਲਰ ਤੇ ਡਰਿੱਪ ਸਿੰਜਾਈ ਦੀਆਂ ਸਕੀਮਾਂ ਉਸਾਰੀਆਂ ਜਾ ਰਹੀਆਂ ਹਨ।
3. ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਵੱਲੋਂ ਪਿੰਡਾਂ ਦੇ ਛੱਪੜਾਂ ਦੀ ਸਫਾਈ ਕਰਵਾ ਕੇ ਮੀਂਹ ਦੇ ਪਾਣੀ ਨੂੰ ਰੀਚਾਰਜ ਕਰਨ ਦੇ ਉਪਰਾਲੇ ਕੀਤੇ ਜਾ ਰਹੇ ਹਨ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸਪੀਕਰ ਸਾਹਿਬ, ਜਿਹੜੇ ਡੇਂਜ਼ਰਸ ਕੈਟਾਗਰੀ ਵਿੱਚ ਪਾਏ ਗਏ ਹਨ ਉਨ੍ਹਾਂ ਵਿੱਚ ਰੇਨ ਵਾਟਰ ਹਾਰਵੈਸਟਿੰਗ ਦਾ ਪਾਇਲਟ ਪ੍ਰਾਜੈਕਟ ਜ਼ਰੂਰ ਸ਼ੁਰੂ ਕਰਨਾ ਚਾਹੀਦਾ ਹੈ।

---

(ਕ੍ਰਮ ਨੰ: 5)

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ, ਅਰਥਾਤ ਬਿਸਤ ਦੁਆਬ ਨਹਿਰ ਦੀ ਸਫਾਈ ਹੋਇਆਂ ਨੂੰ ਬਹੁਤ ਜ਼ਿਆਦਾ ਸਮਾਂ ਹੋ ਗਿਆ ਹੈ ਅਤੇ ਇਸ ਨਹਿਰ ਦੀ Brick Lining ਹੋਣੀ ਬਹੁਤ ਜ਼ਰੂਰੀ ਹੈ। ਨਹਿਰ ਵਿੱਚ ਬਹੁਤ ਸਾਰੇ ਦਰਖੱਤ, ਝੀਡੇਂ ਅਤੇ ਬੂਝੇ ਉੱਗੇ ਹੋਏ ਹਨ ਜਿਸ ਦੇ ਸਿੱਟੇ ਵਜੋਂ ਨਹਿਰ ਨੂੰ ਆਪਣੀ ਕਪੈਸਟੀ ਤੋਂ ਘੱਟ ਪਾਣੀ ਮਿਲਣ ਕਾਰਨ ਕਿਸਾਨਾਂ ਨੂੰ ਪੂਰਾ ਪਾਣੀ ਨਹੀਂ ਮਿਲ ਰਿਹਾ, ਜਿਸ ਕਾਰਨ ਕਿਸਾਨਾਂ ਵਿੱਚ ਬੇਚੈਨੀ ਮਚੀ ਹੋਈ ਹੈ।

(ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ)

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਸਿੰਜਾਈ ਮੰਤਰੀ:** ਬਿਸਤ ਦੁਆਬ ਨਹਿਰ ਰੋਪੜ ਹੈਡ ਵਰਕਸ ਦੇ ਸੱਜੇ ਪਾਸੇ ਤੋਂ ਨਿਕਲਦੀ ਹੈ। ਜਿਸ ਦੀ ਸਮਰੱਥਾ 1452 ਕਿਊਸਿਕ ਹੈ। ਬਿਸਤ ਦੁਆਬ ਨਹਿਰ ਸਿਸਟਮ ਦੀ ਕੁੱਲ ਲੰਬਾਈ 801 ਕਿ. ਮੀਟਰ ਹੈ। ਬਿਸਤ ਦੁਆਬ ਨਹਿਰ ਦੀ ਲੰਬਾਈ 43 ਕਿ.ਮੀਟਰ ਹੈ। ਬਿਸਤ ਦੁਆਬ ਨਹਿਰ ਸ਼ੁਰੂ ਵਿੱਚ 1.83 ਕਿ. ਮੀਟਰ ਅਤੇ ਜਲੰਧਰ ਬ੍ਰਾਂਚ ਬੁਰਜੀ 90000 ਤੋਂ 226000 ਤੱਕ 41.46 ਕਿ.ਮੀਟਰ ਰੀਚ ਵਿੱਚ ਪੱਕੀ ਹੈ ਅਤੇ ਬਾਕੀ ਨਹਿਰ ਅਤੇ ਇਸ ਦੇ ਰਜਬਾਹੇ ਅਤੇ ਮਾਈਨਰ ਕੱਚੇ ਹਨ। ਬਿਸਤ ਦੁਆਬ ਸਿਸਟਮ ਦਾ ਕੁੱਲ ਰਕਬਾ 1.99 ਲੱਖ ਹੈਕਟੇਅਰ ਹੈ ਜਿਸ ਵਿੱਚੋਂ ਕੇਵਲ 32200 ਹੈਕਟੇਅਰ ਰਕਬੇ ਦੀ ਸਿੰਜਾਈ ਹੁੰਦੀ ਹੈ। ਬਿਸਤ ਦੁਆਬ ਨਹਿਰ ਦੀ ਸਫਾਈ ਸਾਲ 2009-10 ਦੌਰਾਨ ਮਨਰੇਗਾ ਅਧੀਨ 40.09 ਲੱਖ ਰੁਪਏ ਖਰਚ ਕੇ 47.67 ਕਿ. ਮੀਟਰ ਲੰਬਾਈ ਵਿਚ ਚੀਮਾ ਮਾਈਨਰ, ਰਾਮਪੁਰ ਮਾਈਨਰ, ਆਦਮਪੁਰ ਰਜਬਾਹਾ, ਗਹੀਰ ਮਾਈਨਰ, ਜੰਡੂ ਸਿੰਘਾ ਰਜਬਾਹਾ, ਇਬਣ ਮਾਈਨਰ, ਰੂੜਕਾ ਮਾਈਨਰ, ਕਕਰਾਲੀ ਮਾਈਨਰ ਅਤੇ ਉਚੱਾ ਪਿੰਡ ਮਾਈਨਰ ਦੀ ਸਫਾਈ ਦਾ ਕੰਮ ਕਰਵਾਇਆ ਗਿਆ ਸੀ। ਸਾਲ 2010-11 ਦੌਰਾਨ ਪੰਜਾਬ ਸਰਕਾਰ ਵੱਲੋਂ ਨਾਨ ਪਲਾਨ ਅਧੀਨ ਮਿਲੇ 246.00 ਲੱਖ ਰੁਪਏ ਦੇ ਫੰਡਾਂ ਨਾਲ ਅਤਿ ਜ਼ਰੂਰੀ ਰੀਚਾਂ ਵਿੱਚ ਜਿਸ ਦੀ ਲੰਬਾਈ 56.03 ਕਿ.ਮੀਟਰ ਹੈ, ਨਾਲ ਬਿਸਤ ਦੁਆਬ ਨਹਿਰ, ਜਲੰਧਰ ਬ੍ਰਾਂਚ, ਜਲੰਧਰ ਰਜਬਾਹਾ, ਫਿਲੌਰ ਰਜਬਾਹਾ ਅਤੇ ਗੁਰਾਇਆ ਰਜਬਾਹਾ ਦੀ ਸਫਾਈ ਦਾ ਕੰਮ ਕਰਵਾਇਆ ਗਿਆ ਸੀ। ਸਾਲ 2012-13 ਦੌਰਾਨ ਜਲੰਧਰ ਬ੍ਰਾਂਚ ਦੀ ਪੰਜਾਬ ਸਰਕਾਰ ਵੱਲੋਂ ਆਰ.ਡੀ.ਐਫ. ਅਧੀਨ ਮਿਲੇ 64.80 ਲੱਖ ਰੁਪਏ ਦੇ ਫੰਡਾਂ ਨਾਲ 41.46 ਕਿਲੋ ਮੀਟਰ ਦੀ ਲੰਬਾਈ ਵਿਚ ਜਲੰਧਰ ਬ੍ਰਾਂਚ ਦੀ ਸਫਾਈ ਦਾ ਕੰਮ ਕਰਵਾਇਆ ਗਿਆ ਹੈ। ਬਿਸਤ ਦੁਆਬ ਸਿਸਟਮ ਦੀਆਂ ਸਾਰੀਆਂ ਨਹਿਰਾਂ ਦੀ ਬਰਿਕ ਲਾਈਨਿੰਗ ਕਰਨ ਦਾ ਪ੍ਰਾਜੈਕਟ, ਜਿਸ ਦੀ ਲਾਗਤ 210.90 ਕਰੋੜ ਰੁਪਏ ਹੈ, ਭਾਰਤ ਸਰਕਾਰ ਵੱਲੋਂ ਪ੍ਰਵਾਨ ਕੀਤਾ ਜਾ ਚੁੱਕਾ ਹੈ ਅਤੇ ਇਸ ਪ੍ਰਾਜੈਕਟ ਲਈ ਭਾਰਤ ਸਰਕਾਰ ਤੋਂ ਕੇਂਦਰੀ ਸਹਾਇਤਾ ਵਜੋਂ 59.998 ਕਰੋੜ ਰੁਪਏ ਦੀ ਪਹਿਲੀ ਕਿਸ਼ਤ ਜਾਰੀ ਕਰਨ ਲਈ ਤਜਵੀਜ਼ ਸਾਲ 2011-12 ਦੌਰਾਨ ਭਾਰਤ ਸਰਕਾਰ ਨੂੰ ਭੇਜੀ ਗਈ ਸੀ ਪਰ ਭਾਰਤ ਸਰਕਾਰ ਵੱਲੋਂ ਫੰਡ ਜਾਰੀ ਨਹੀਂ ਸਨ ਕੀਤੇ ਗਏ। ਹੁਣ ਤਜਵੀਜ਼ ਦੁਬਾਰਾ ਸਾਲ 2012-13 ਦੌਰਾਨ ਭਾਰਤ ਸਰਕਾਰ ਨੂੰ ਭੇਜੀ ਜਾ ਚੁੱਕੀ ਹੈ। ਇਹ ਪ੍ਰਾਜੈਕਟ ਤਿੰਨ ਸਾਲਾਂ ਵਿੱਚ ਮੁਕੰਮਲ ਕੀਤਾ ਜਾਣਾ ਹੈ। ਲੋੜੀਂਦੇ ਫੰਡ ਪ੍ਰਾਪਤ ਹੋਣ ਤੇ ਬਿਸਤ ਦੁਆਬ ਸਿਸਟਮ ਨੂੰ ਪੱਕਾ ਕਰਨ ਦੇ ਕੰਮ ਨੂੰ ਸ਼ੁਰੂ ਕੀਤੇ ਜਾਣ ਦੀ ਤਜਵੀਜ਼ ਹੈ। ਇਹ ਕੰਮ ਕਰਵਾਉਣ ਉਪਰੰਤ ਬਿਸਤ ਦੁਆਬ ਸਿਸਟਮ ਦੀਆਂ ਨਹਿਰਾਂ ਵਿੱਚ ਸਮਰੱਥਾ ਅਨੁਸਾਰ ਪਾਣੀ ਚਲਾਇਆ ਜਾ ਸਕੇਗਾ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸਪੀਕਰ ਸਾਹਿਬ, ਜਿਹੜੀ ਬਿਸਤ ਦੁਆਬ ਤੋਂ ਛੋਟੇ ਰਜਬਾਹੇ ਜਾਂ ਛੋਟੀਆਂ ਨਹਿਰਾਂ ਨਿਕਲਦੀਆਂ ਹਨ, ਅਸੀਂ ਉਨ੍ਹਾਂ ਨੂੰ ਜਦੋਂ ਤੋਂ ਦੇਖ ਰਹੇ ਹਾਂ ਉਨ੍ਹਾਂ ਤੇ ਨਾ ਕੋਈ ਇੱਟ ਲੱਗੀ ਹੈ ਅਤੇ ਨਾ ਹੀ ਕੋਈ ਸਫਾਈ ਹੋਈ ਹੈ। ਬਹੁਤ ਲੰਬੇ ਸਮੇਂ ਤੋਂ ਉਨ੍ਹਾਂ ਵਿੱਚ ਬੂਝੇ, ਦਰਖੱਤ ਅਤੇ ਝੀਂਡੇ ਉੱਗੇ ਹੋਏ ਹਨ। ਇਸ ਨਾਲ ਉਨ੍ਹਾਂ ਖੇਤਰਾਂ ਵਿੱਚ ਕਿਸਾਨਾਂ ਨੂੰ ਪਾਣੀ ਬਹੁਤ ਘੱਟ ਮਿਲ ਰਿਹਾ ਹੈ ਅਤੇ ਗਰਾਊਂਡ ਵਾਟਰ ਬੜੀ ਤੇਜ਼ੀ ਨਾਲ ਥੱਲੇ ਜਾ ਰਿਹਾ ਹੈ। ਇਨ੍ਹਾਂ ਨਹਿਰਾਂ ਦੀ ਬਰਿੱਕ ਲਾਈਨਿੰਗ ਹੋ ਜਾਵੇ ਤਾਂ ਕਿਸਾਨਾਂ ਨੂੰ ਵੀ ਫਾਇਦਾ ਹੋ ਜਾਵੇਗਾ ਅਤੇ ਗਰਾਊਂਡ ਵਾਟਰ ਵੀ ਰੀਚਾਰਜ ਹੋ ਸਕੇਗਾ।

**ਮੰਤਰੀ:** ਸਪੀਕਰ ਸਾਹਿਬ, ਇਸ ਟੋਟਲ ਸਿਸਟਮ ਲਈ 210.90 ਕਰੋੜ ਰੁਪਿਆ ਭਾਰਤ ਸਰਕਾਰ ਤੋਂ ਪ੍ਰਵਾਨ ਕੀਤਾ ਜਾ ਚੁੱਕਾ ਹੈ। ਇਸ ਪ੍ਰਾਜੈਕਟ ਲਈ ਭਾਰਤ ਸਰਕਾਰ ਤੋਂ ਕੇਂਦਰੀ ਸਹਾਇਤਾ ਵਜੋਂ 59.997 ਕਰੋੜ ਰੁਪਿਆ ਜਾਰੀ ਕਰਨ ਲਈ ਤਜਵੀਜ਼ 2011-12 ਦੌਰਾਨ ਭੇਜੀ ਗਈ ਸੀ ਪਰ ਭਾਰਤ ਸਰਕਾਰ ਵੱਲੋਂ ਫੰਡਜ਼ ਜਾਰੀ ਨਹੀਂ ਕੀਤੇ ਗਏ ਸਨ। ਹੁਣ ਤਜਵੀਜ਼ ਦੁਬਾਰਾ 2012-13 ਦੌਰਾਨ ਭਾਰਤ ਸਰਕਾਰ ਨੂੰ ਭੇਜੀ ਜਾ ਚੁੱਕੀ ਹੈ। ਇਹੋ ਪ੍ਰੋਜੈਕਟ ਤਿੰਨ ਸਾਲਾਂ ਵਿੱਚ ਮੁਕੰਮਲ ਕੀਤਾ ਜਾਣਾ ਹੈ। ਲੋੜੀਂਦੇ ਫੰਡਜ਼ ਪ੍ਰਾਪਤ ਹੋਣ ਤੇ ਬਿਸਤ ਦੁਆਬ ਸਿਸਟਮ ਨੂੰ ਪੱਕਾ ਕਰਨ ਦੇ ਕੰਮ ਨੂੰ ਸ਼ੁਰੂ ਕੀਤੇ ਜਾਣ ਦੀ ਤਜਵੀਜ਼ ਹੈ। ਇਸ ਲਈ ਇਹ ਸਾਰਾ ਸਿਸਟਮ ਪੱਕਾ ਕਰ ਦੇਣਾ ਹੈ।

---

## PRESENTATION OF THE FIRST REPORT OF THE BUSINESS ADVISORY COMMITTEE

**ਮਾਨਯੋਗ ਸਪੀਕਰ:** ਧੰਨਵਾਦ। ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ (ਵਿਘਨ) ਮੈਂ ਸਿਸਟਮਵਾਈਜ਼ ਆ ਰਿਹਾ ਹਾਂ। ਇਹ ਨਹੀਂ ਕਿ ਇੱਕ ਬਿਜ਼ਨਸ ਨੂੰ ਛੱਡ ਕੇ ਦੂਜੇ ਨੂੰ ਇੰਪਾਰਟੈਂਸ ਦੇ ਰਿਹਾ ਹਾਂ। ਇਸ ਤੋਂ ਬਾਅਦ ਜ਼ੀਰੋ ਆਵਰ ਹੋਵੇਗਾ।

ਮੈਂ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਦਾ ਹਾਂ। ਜੋ ਇਸ ਤਰ੍ਹਾਂ ਹੈ:-

ਆਰਜ਼ੀ ਪ੍ਰੋਗਰਾਮ ਤੇ ਵਿਚਾਰ ਕਰਨ ਤੋਂ ਬਾਅਦ ਕਮੇਟੀ ਨੇ ਸਿਫਾਰਸ਼ ਕੀਤੀ ਕਿ ਮਿਤੀ 21.6.2012 ਤੋਂ 29.6.2012 ਤੱਕ ਪੰਜਾਬ ਵਿਧਾਨ ਸਭਾ ਦੀਆਂ ਬੈਠਕਾਂ ਦੌਰਾਨ ਨਿਮਨਲਿਖਤ ਕੰਮ-ਕਾਰ ਕੀਤਾ ਜਾਵੇ:-

| | |
|---|---|
| ਵੀਰਵਾਰ, 21 ਜੂਨ 2012<br>(10.00 ਵਜੇ ਸਵੇਰੇ) | ਗੈਰ ਸਰਕਾਰੀ ਕੰਮ-ਕਾਰ |

(ਮਾਨਯੋਗ ਸਪੀਕਰ)

| | |
|---|---|
| ਸ਼ੁੱਕਰਵਾਰ, 22 ਜੂਨ 2012 | ਖਾਲੀ ਦਿਨ। |
| ਸ਼ਨਿੱਚਰਵਾਰ, 23 ਜੂਨ 2012 | ਛੁੱਟੀ |
| ਐਤਵਾਰ, 24 ਜੂਨ 2012 | ਛੁੱਟੀ |
| ਸੋਮਵਾਰ, 25 ਜੂਨ 2012 (02.00 ਵਜੇ ਬਾਅਦ ਦੁਪਹਿਰ) | ਸਾਲ 2012-13 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ |
| ਮੰਗਲਵਾਰ, 26 ਜੂਨ 2012 (10.00 ਵਜੇ ਸਵੇਰੇ ਤੋਂ ਬਜਟ ਬਹਿਸ ਸਮਾਪਤ ਹੋਣ ਤੱਕ) | ਸਾਲ 2012-13 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਮੁੜ ਅਰੰਭ ਕਰਨਾ। (ਸਮਾਪਤ ਕੀਤੀ ਜਾਵੇਗੀ) |
| ਬੁੱਧਵਾਰ, 27 ਜੂਨ 2012 (10.00 ਵਜੇ ਸਵੇਰੇ) | i) ਸਾਲ 2012-13 ਲਈ ਬਜਟ ਅਨੁਮਾਨਾਂ ਦੇ ਸਬੰਧ ਵਿਚ ਗ੍ਰਾਂਟਾਂ ਲਈ ਮੰਗਾਂ ਤੇ ਬਹਿਸ ਅਤੇ ਵੋਟਿੰਗ ਅਤੇ<br>ii) ਸਾਲ 2012-13 ਲਈ ਬਜਟ ਅਨੁਮਾਨਾਂ ਦੇ ਸਬੰਧ ਵਿਚ ਨਮਿੱਤਣ ਬਿਲ। |
| ਵੀਰਵਾਰ, 28 ਜੂਨ 2012 (10.00 ਵਜੇ ਸਵੇਰੇ) | ਗੈਰ ਸਰਕਾਰੀ ਕੰਮ-ਕਾਰ। |
| ਸ਼ੁੱਕਰਵਾਰ, 29 ਜੂਨ 2012 (10.00 ਵਜੇ ਸਵੇਰੇ) | i) ਵਿਧਾਨਕ ਕੰਮ-ਕਾਰ; ਅਤੇ<br>ii) ਸਦਨ ਨੂੰ ਅਣਮਿੱਥੇ ਸਮੇਂ ਲਈ ਸਥਗਿੱਤ ਕਰਨ ਸਬੰਧੀ ਨਿਯਮ 16 ਅਧੀਨ ਪ੍ਰਸਤਾਵ। |

ਜੇਕਰ, ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਂਵਲੀ ਦਾ/ਦੇ ਕੋਈ ਨਿਯਮ ਉਕਤ ਸਿਫਾਰਸ਼ਾਂ ਨਾਲ ਅਸੰਗਤ ਹੋਵੇ/ਹੋਣ, ਤਾਂ ਉਹ ਨਿਯਮ ਉਸ ਹੱਦ ਤੱਕ ਮੁਅੱਤਲ ਰਹੇਗਾ/ਰਹਿਣਗੇ।

**ਮਾਨਯੋਗ ਸਪੀਕਰ:** ਹੁਣ ਸੰਸਦੀ ਮਾਮਲਿਆਂ ਬਾਰੇ ਮੰਤਰੀ ਪ੍ਰਸਤਾਵ ਪੇਸ਼ ਕਰਨਗੇ। (ਵਿਘਨ)

**ਰਾਣਾ ਗੁਰਮੀਤ ਸਿੰਘ ਸੋਢੀ:** ਸਪੀਕਰ ਸਾਹਿਬ .......

**ਮਾਨਯੋਗ ਸਪੀਕਰ:** ਇਸ ਤੋਂ ਬਾਅਦ ਜ਼ੀਰੋ ਆਵਰ ਹੈ। ਜ਼ੀਰੋ ਆਵਰ ਆਉਣਾ ਹੈ, ਉਸ ਤੋਂ ਬਾਅਦ ਤੁਹਾਡਾ ਕੰਮ ਆਉਣਾ ਹੈ। ਮੈਨੂੰ ਇਹ ਕਾਗਜ਼ ਭੇਜ ਦਿਉ। ਇਹ ਸਰਕਾਰੀ ਕੰਮ ਹੈ। ਮੈਂ ਕੋਈ ਇਹੋ ਜਿਹੀ ਗੱਲ ਨਹੀਂ ਕਰ ਰਿਹਾ ਜਿਹੜੀ ਕੋਈ ਨਵੀਂ ਹੋਵੇ। ਜੋ ਤੁਹਾਡਾ ਪਹਿਲਾ ਸਿਸਟਮ ਚਲਿਆ ਆ ਰਿਹਾ ਹੈ, ਉਹੀ ਗੱਲ ਹੈ। ਜਿਹੜਾ ਇਹ ਸਿਸਟਮ ਹੈ, ਇਹ ਜਿਹੜਾ ਤੁਹਾਡਾ ਪਹਿਲਾਂ ਸਿਸਟਮ ਹੈ, ਜਿਹੜਾ ਤੁਸੀਂ ਸੈਟੱ ਕੀਤਾ ਹੋਇਆ ਹੈ, ਉਸ ਦੇ ਮੁਤਾਬਕ ਹੀ ਆ ਰਿਹਾ ਹੈ। ਇਸ ਤੋਂ ਬਾਅਦ ਜ਼ੀਰੋ ਆਵਰ ਆਉਣਾ ਹੈ। ਮੇਜ਼ ਤੇ ਕਾਗਜ਼ ਰੱਖੇ ਜਾਣ।

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ:-

ਕਿ ਇਹ ਸਦਨ ਕਾਰਜਕਾਰ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

**ਮਾਨਯੋਗ ਸਪੀਕਰ:** ਪ੍ਰਸਤਾਵ ਪੇਸ਼ ਕੀਤਾ-

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

(ਬਹਿਸ, ਜੇਕਰ ਕੋਈ ਹੋਵੇ? (ਵਿਘਨ)

(ਕੁਝ ਅਵਾਜ਼ਾਂ: ਨਹੀਂ ਜੀ, ਨਹੀਂ ਜੀ)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

(ਸਰਦਾਰ ਚਰਨਜੀਤ ਸਿੰਘ ਚੰਨੀ ਵਲੋਂ ਵਿਘਨ)

**ਮਾਨਯੋਗ ਸਪੀਕਰ:** ਕੀ ਤੁਹਾਨੂੰ ਇਸ ਤੇ ਕੋਈ ਇਤਰਾਜ਼ ਹੈ? (ਵਿਘਨ) No this is not a good thing.

**ਪ੍ਰਸਤਾਵ ਸਰਬ ਸੰਮਤੀ ਨਾਲ ਪ੍ਰਵਾਨ ਹੋਇਆ।**

---

## PAPERS RE-LAID ON THE TABLE

**Hon'ble Speaker:** Next item, Papers to be Re-laid on the Table. Mittal Ji.

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ:** ਸਪੀਕਰ ਸਾਹਿਬ, ਮੈਂ ਹੇਠ ਲਿਖੇ ਕਾਗਜ਼ ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ:

i) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕੋਆਪ੍ਰੇਟਿਵ ਗਰੁੱਪ ਹਾਊਸਿੰਗ ਸੁਸਾਇਟੀਜ਼/ਇੰਪਲਾਇਰਜ਼ ਨੂੰ ਸਿੰਗਲ ਪੁਆਇੰਟ ਸਪਲਾਈ ਕਰਨਾ। (ਪਹਿਲੀ ਸੋਧਨਾ) ਵਿਨਿਯਮਨ, 2010;

ii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਤ ਮਾਮਲੇ) (ਪਹਿਲੀ ਸੋਧਨਾ) ਵਿਨਿਯਮਨ, 2010;

iii) ਪੰਜਾਬ ਰਾਜ ਗ੍ਰਿਡ ਕੋਡ (ਪਹਿਲੀ ਸੋਧਨਾ) ਵਿਨਿਯਮਨ, 2010;

iv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਆਮ ਪਹੁੰਚ) (ਤੀਜੀ ਸੋਧਨਾ) ਵਿਨਿਯਮਨ, 2010;

v) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਨਵਿਆਉਣਯੋਗ ਖਰੀਦ ਜ਼ਿੰਮੇਵਾਰੀ ਅਤੇ ਉਸ ਦੀ ਪਾਲਣਾ) ਵਿਨਿਯਮਨ, 2011; ਅਤੇ

vi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ ਰਾਜੀ ਆਮ ਪਹੁੰਚ ਲਈ ਸ਼ਰਤਾਂ) ਵਿਨਿਯਮਨ, 2011;

ਜਿਵੇਂ ਕਿ ਬਿਜਲੀ ਐਕਟ, 2003 ਦੀ ਧਾਰਾ 182 ਅਧੀਨ ਲੋੜੀਂਦਾ ਹੈ।

---

## MATTERS RAISED DURING ZERO HOUR AND THE STATEMENTS MADE BY THE CHIEF MINISTER/ MINISTERS THEREON

**ਮਾਨਯੋਗ ਸਪੀਕਰ:** ਹਾਂ ਜੀ, ਜ਼ੀਰੋ ਆਵਰ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਜ਼ੀਰੋ ਆਵਰ ਵਿੱਚ ਬੋਲਣ ਦਾ ਮੌਕਾ ਦਿੱਤਾ। ਮੈਨੂੰ ਤਾਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਵੀ ਉਮੀਦ ਸੀ ਕਿ ਮੁੱਖ ਮੰਤਰੀ ਜੀ ਉਠ ਕੇ ਕੋਈ ਸਟੇਟਮੈਂਟ ਦੇਣਗੇ। ਕਿਉਂਕਿ ਪੰਜਾਬ ਦੇ ਜੋ ਹਾਲਾਤ ਹਨ, ਉਨ੍ਹਾਂ ਹਾਲਾਤਾਂ ਤੇ ਸਰਕਾਰ ਦੀ ਨੀਤੀ ਸਪੱਸ਼ਟ ਕਰਨਾ ਔਰ ਸਿਰਫ਼ ਅਖ਼ਬਾਰਾਂ ਰਾਹੀਂ ਨਹੀਂ, ਜਦੋਂ ਇਹ ਅਜ਼ੀਮ ਸਦਨ ਹੁਣ ਇੱਥੇ ਜੁੜਿਆ ਹੈ ਔਰ ਜੋ

ਹਾਲਾਤ ਵਾਪਰੇ ਹਨ between the time when Vote on Account was taken up and now ਜਦੋਂ ਅਸੀਂ ਦੁਬਾਰਾ ਮਿਲੇ ਹਾਂ, ਬਹੁਤ ਸਾਰੀਆਂ ਅਜਿਹੀਆਂ ਘਟਨਾਵਾਂ ਵਾਪਰੀਆਂ ਹਨ ਜਿਨ੍ਹਾਂ ਤੇ suo moto C.M. Sahib should have taken a stand and he should made his position clear, but he has not. I was fully confident that he is also concerned with what is happening. ਚਾਹੇ ਕਹਿਣ ਨੂੰ ਇਹ ਅਖ਼ਬਾਰਾਂ ਵਿੱਚ ਕਹਿ ਦਿੰਦੇ ਹਨ ਕਿ ਕਾਂਗਰਸ ਵਾਲਿਆਂ ਕੋਲ ਕੋਈ ਹੋਰ ਮੁੱਦੇ ਨਹੀਂ ਹਨ, ਇਸੇ ਕਰਕੇ ਭੜਕਾਊ ਗੱਲਾਂ ਕਰਨਗੇ ਕਿ ਉਨ੍ਹਾਂ ਦੀ ਗੱਲ ਵਿੱਚ ਕੋਈ ਵਜ਼ਨ ਨਹੀਂ। That is a normal standard, political phrase, which has been used by him also. ਪਰ ਇਨ੍ਹਾਂ ਦੇ ਦਿਮਾਗ ਵਿੱਚ ਇੱਕ ਹੋਰ ਗੱਲ ਸੀ and that was reflected when ਜਦੋਂ ਦੋ ਦਿਨ ਪਹਿਲਾਂ ਅਸੀਂ ਇੱਥੇ ਓਬਚੁ ਵਾਸਤੇ ਖੜ੍ਹੇ ਹੋਏ I think he made a phobia when he said that ਜੋਗੇ ਵਿੱਚ ਜੋ ਇੰਸੀਡੈਂਟ ਹੋਇਆ, ਉਸ ਬਾਰੇ ਇੱਥੇ ਸ਼ਰਧਾਂਜਲੀ ਦਿੱਤੀ ਜਾਵੇ। Everybody condemns the incident. ਸਾਰੇ ਇੱਥੇ ਬੈਠੇ ਉਸ ਦੀ ਨਿਖੇਧੀ ਕਰਦੇ ਹਨ। ਕਿਸੇ ਵੀ ਧਰਮ ਨਾਲ ਸਬੰਧ ਰੱਖਦੇ ਹੋਣ, ਸਾਰਾ ਹਿੰਦੁਸਤਾਨ ਸ਼ਰਧਾ ਨਾਲ ਵੇਖਦਾ ਹੈ। ਜੋ ਘਟਨਾ ਉਥੇ ਵਾਪਰੀ ਉਹ ਮੰਦਭਾਗੀ ਹੈ। ਪਰ ਸਪੀਕਰ ਸਾਹਿਬ, ਉਸਦੀ ਸ਼ਰਧਾਂਜਲੀ ਆਪਾਂ ਕਿਸ ਨੂੰ ਭੇਜਾਂਗੇ। He is senior most Statesman not only of our State ਔਰ ਹੁਣ ਤਾਂ ਮੇਰੇ ਖਿਆਲ ਵਿੱਚ ਹਿੰਦੁਸਤਾਨ ਵਿੱਚ ਵੀ ਇਨ੍ਹਾਂ ਦੇ ਹਾਣ ਦਾ ਇੰਨਾ ਸੀਨੀਅਰਮੋਸਟ ਲੀਡਰ ਹੀ ਨਹੀਂ ਰਿਹਾ, so nobody thought it proper to interrupt him. ਉਸ ਦੇ ਵਿੱਚ ਸ਼ਾਇਦ ਭਾਵਨਾ ਇਨ੍ਹਾਂ ਦੀ ਇਹੀ ਹੋਣੀ ਹੈ ਕਿ ਉਸ ਇੰਸੀਡੈਂਟ ਦੀ ਅਸੀਂ ਨਿਖੇਧੀ ਕਰਦੇ ਹਾਂ but making a reference in the obituaries, Speaker Sahib, you also out of grace made a note of it. But the fact is what I am trying to say Speaker Sahib, in this season of raising memorials, this memorial was also somewhere bitting at the back of his head. ਉਸ ਕਰਕੇ ਇਹ ਮੈਮੋਰੀਅਲ ਆ ਗਿਆ ਕਿ ਉਨ੍ਹਾਂ ਦਾ ਮੈਮੋਰੀਅਲ ਬਣਾ ਦਿਉ। Was it a purposeful thing?

ਮਾਨਯੋਗ ਸਪੀਕਰ: ਤੁਸੀਂ ਕਿਨ੍ਹਾਂ ਦੀ ਗੱਲ ਕਰਦੇ ਹੋ?

ਸ਼੍ਰੀ ਸੁਨੀਲ ਜਾਖੜ: ਮੈਂ ਬਾਦਲ ਸਾਹਿਬ ਦੀ ਗੱਲ ਕਰ ਰਿਹਾ ਹਾਂ ਜੀ।

ਮਾਨਯੋਗ ਸਪੀਕਰ: ਤੁਸੀਂ ਕਿਹੜੇ ਮੈਮੋਰੀਅਲ ਦੀ ਗੱਲ ਕਰਦੇ ਹੋ?

ਸ਼੍ਰੀ ਸੁਨੀਲ ਜਾਖੜ: ਜਿਹੜਾ ਇਨ੍ਹਾਂ ਨੇ ਜੋਗੇ ਦਾ ਮੈਮੋਰੀਅਲ ਬਾਰੇ ਕਿਹਾ ਹੈ। ਕਹਿਣ ਦਾ ਭਾਵ ਹੈ ਕਿ ਮੈਮੋਰੀਅਲ ਅੱਜ ਦੇ ਦਿਨ ਇਨ੍ਹਾਂ ਦੇ ਦਿਮਾਗ ਦੇ ਉਤੇ ਛਾਏ ਹੋਏ ਹਨ।

(ਸ਼੍ਰੀ ਸੁਨੀਲ ਜਾਖੜ)

ਕਿਉਂ, ਕਿਉਂਕਿ, there is some sort of religious flavour to this entire exercise. we are here as a government (ਇੱਕ ਅਵਾਜ਼: ਪੰਜਾਬੀ ਵਿੱਚ ਦੱਸ ਦਿਉ) ਪੰਜਾਬੀ ਵਿੱਚ ਦੱਸ ਦਿੰਦੇ ਹਾਂ, ਪੰਜਾਬੀ ਵਿੱਚ ਸੁਣ ਲਓ (ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਪਲੀਜ਼ ਸਾਇਲੈਂਸ। ਤੁਹਾਡੇ ਲੀਡਰ ਸਾਹਿਬ ਬੋਲ ਰਹੇ ਹਨ।

**ਸ਼੍ਰੀ ਸੁਨੀਲ ਜਾਖੜ:** ਸੋ, ਇਹ ਇਨ੍ਹਾਂ ਦੇ ਦਿਲ ਵਿੱਚ ਸੀ ਗੱਲ ਜਿਹੜਾ "ਗਊ" ਵਾਲਾ ਮੈਮੋਰੀਅਲ ਹੈ, though later on he corrected himself ਇਨ੍ਹਾਂ ਨੇ ਗਊਆਂ ਵਾਸਤੇ ਕਿਹਾ ਕਿ ਅਸੀਂ ਤੀਹ ਰੁਪਏ ਪ੍ਰਤੀ ਗਊ ਦੇ ਹਿਸਾਬ ਨਾਲ ਉਥੇ ਗਊਸ਼ਾਲਾ ਵਿੱਚ ਦੇਵਾਂਗੇ though I was expecting that the statement of Chief Minister Sahib should have been reflected in the F.M's Budget but it has not been taken care of ਪਤਾ ਨਹੀਂ ਕਿੱਧਰੋਂ ਇਹ ਫੰਡਜ਼ ਦਾ ਕਰਨਗੇ that is a second story. ਜਿਸ ਮਸਲੇ ਕਰਕੇ ਮੈਂ ਖੜ੍ਹਾ ਹੋਇਆ ਹਾਂ। These memorials are causing great concern to him and he says ਕਿ ਕਾਂਗਰਸ ਐਵੇਂ ਬਾਲ ਦੀ ਖਾਲ ਕੱਢ ਰਹੀ ਹੈ ਕਿ ਇਸ ਮੁੱਦੇ ਤੇ ਕੋਈ ਹੋਰ ਰਾਜਨੀਤੀ ਕਰਨ ਦੀ ਲੋੜ ਨਹੀਂ। ਕੋਈ ਸਟੈਂਡ ਦੀ ਲੋੜ ਨਹੀਂ, ਵਾਪਰੀ ਘਟਨਾ ਹੈ, ਮੈਂ ਵੀ ਇਨ੍ਹਾਂ ਨਾਲ ਸਹਿਮਤ ਹਾਂ, ਸਪੀਕਰ ਸਾਹਿਬ। Something that had been done was most unfortunate incident in the history of Punjab. ਜਿਹੜੀ 1984 ਦੀ ਘਟਨਾ ਵਾਪਰੀ ਸੀ, ਉਸ ਦੀ ਨਿੰਦਾ ਕਰਨ ਲਈ ਸ਼ਬਦ ਨਹੀਂ ਹਨ। ਉਹ ਇਕ ਦੁਰਭਾਗਪੂਰਨ ਘਟਨਾ ਸੀ। ਕਿਸੇ ਵੀ ਧਰਮ ਜਾਂ ਕਿਸੇ ਵੀ ਜ਼ਾਤੀ ਉਤੇ ਕਿਸੇ ਕਿਸਮ ਦਾ ਕਿੰਤੂ-ਪ੍ਰੰਤੂ ਨਹੀਂ ਸੀ। ਅੱਜ ਅਸੀਂ ਉਹ ਮਸਲਾ ਡਿਸਕਸ ਨਹੀਂ ਕਰ ਰਹੇ। ਅੱਜ ਅਸੀਂ ਸਰਕਾਰ ਦੀ ਕਾਰਗੁਜ਼ਾਰੀ ਡਿਸਕਸ ਕਰ ਰਹੇ ਹਾਂ। ਅੱਜ ਸਰਕਾਰ ਹੱਥ ਝਾੜ ਕੇ ਬੈਠ ਗਈ ਹੈ ਕਿ ਸਾਡਾ ਤਾਂ ਕੋਈ ਲੈਣਾ-ਦੇਣਾ ਹੀ ਨਹੀਂ। ਅਗਰ ਕੋਈ ਲੈਣਾ-ਦੇਣਾ ਨਹੀਂ ਤਾਂ ਇਸ ਬੜੇ ਸੈਂਸੇਟਿਵ ਇਸ਼ੂ ਉਤੇ ਸ਼ਬਦਾਂ ਦੇ ਜਾਲ ਵਿਚ ਕੋਈ ਇਹੋ ਜਿਹੀ ਗੱਲ ਨਿਕਲ ਜਾਂਦੀ ਹੈ ਜਿਹੜੀ ਕਿ ਮੱਲ੍ਹਮ ਲਗਾਉਣ ਦੀ ਬਜਾਏ ਨਾਸੂਰ ਬਣ ਜਾਂਦੀ ਹੈ। ਇਕ ਸ਼ਾਇਰ ਨੇ ਕਿਹਾ ਹੈ:

"ਆਂਸੂ ਹਥੇਲੀਉਂ ਪੇ ਰੱਖ ਕੇ, ਲੋਗੋਂ ਕੋ ਦਿਖਲਾਣਾ ਕੈਸਾ।

ਜ਼ਖਮ ਪੁਰਾਣੇ ਭਰਨੇ ਦੇ, ਇਨ ਕੋ ਨਾਸੂਰ ਬਣਾਨਾ ਕੈਸਾ।

ਬੀਤ ਗਈ ਕੋ ਕਿਆ ਦੁਹਰਾਨਾ, ਵਰਤਮਾਨ ਕੇ ਗਮ ਹੀ ਕਿਆ ਕਮ ਹੈਂ,

ਸਾਰੇ ਜ਼ਖਮ ਪੂਰ ਦੇਤਾ ਹੈ ਵਕਤ ਘਾਇਲੋਂ ਕਾ ਮਰਹਮ" (ਅਪੋਜ਼ੀਸ਼ਨ ਵੱਲੋਂ ਥੰਪਿੰਗ)

Punjab has been so fortunate even in spite of ਜੋ ਕੁਝ ਵੀ ਸਾਡੇ ਨਾਲ ਵਾਪਰਿਆ ਹੈ, ਪੰਜਾਬ ਵਾਪਸ ਸ਼ਾਂਤੀ ਦੇ ਰਾਹ ਤੇ ਪੈ ਗਿਆ ਹੈ। ਲੋਕਾਂ ਦਾ ਭਾਈਚਾਰਾ ਫਿਰ ਉਸੇ

ਤਰ੍ਹਾਂ ਚੱਲਣ ਲੱਗਾ ਹੈ i.e. what has caused this concern ਕਾਂਗਰਸੀ ਤਾਂ ਸਭ ਝੂਠ ਬੋਲਦੇ ਹਨ, ਰਾਜਨੀਤੀ ਕਰ ਗਏ ਹਨ। I am quoting from their colleagues Gujral Sahib was nominated to the Rajya Sabha as an intellectual, as a journalist of great imminence. ਸ੍ਰੀ ਕੁਲਦੀਪ ਨਯੀਅਰ ਬਾਰੇ ਤੁਸੀਂ ਸਾਰਿਆਂ ਨੇ ਵੇਖਿਆ ਹੋਣਾ ਹੈ it has not come once, it has not come twice, it has come thrice. ਵਿਰਸਾ ਸਿੰਘ ਜੀ (ਸਰਦਾਰ ਵਿਰਸਾ ਸਿੰਘ ਵਲਟੋਹਾ ਵੱਲ ਇਸ਼ਾਰਾ) ਜੇਕਰ ਤੁਸੀਂ ਕਹੋ ਤਾਂ ਪੰਜਾਬੀ ਵਿਚ ਪੜ੍ਹ ਦਿੰਦਾਂ ਹਾਂ, ਇੰਗਲਿਸ਼ ਦਾ ਪੜ੍ਹ ਦਿੰਦਾਂ ਹਾਂ ਜਾਂ ਹਿੰਦੀ ਦਾ ਪੜ੍ਹ ਦਿੰਦਾ ਹਾਂ। But the underlying fact is the Title says it all and that causes the concern. ਪੰਜਾਬੀਆਂ ਦੇ ਦਿਲਾਂ ਵਿਚ ਇਕ ਖੌਫ ਹੈ, "Playing with the fire in Punjab. Akalis owes an explanation to the nation." ਇਸ ਕਰਕੇ ਮੈਂ ਅੱਜ ਉਮੀਦ ਰੱਖਦਾ ਸੀ ਕਿ ਅੱਜ ਬਾਦਲ ਸਾਹਿਬ ਜ਼ਰੂਰ ਖੜ੍ਹੇ ਹੋ ਕੇ ਇਸ ਦੇ ਬਿਆਨ ਦੇਣਗੇ ਜਾਂ ਫਿਰ ਕੁਲਦੀਪ ਨਯੀਅਰ ਨੇ ਜੋ ਕੁਝ ਕਿਹਾ ਹੈ, ਉਸ ਉਤੇ ਤਾਂ ਦਾਅਵਾ ਠੋਕਣਗੇ।

...... (ਸ਼ੋਰ, ਵਿਘਨ ......)

ਮੁੱਖ ਮੰਤਰੀ: ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਸੌਰੀ ਮੈਂ ਲੀਡਰ ਆਫ ਦੀ ਅਪੋਜ਼ੀਸ਼ਨ ਨੂੰ ਇੰਟਰੱਪਟ ਕੀਤਾ ਹੈ। ਮੈਨੂੰ ਇਹ ਤਾਂ ਪਤਾ ਨਹੀਂ ਸੀ ਕਿ ਮੈਂ ਬਿਆਨ ਕਿਸ ਚੀਜ਼ ਤੇ ਦੇਣਾ ਹੈ। ਮੈਂ ਤਾਂ ਇਹ ਐਕਸਪੈਕਟ ਵੀ ਨਹੀਂ ਕਰ ਸਕਦਾ ਸੀ ਕਿ ਲੀਡਰ ਆਫ ਦੀ ਅਪੋਜ਼ੀਸ਼ਨ ਉਹ ਗੱਲਾਂ ਕਰਨਗੇ ਜਿਹੜਾ ਪੰਜਾਬ ਦੇ ਅਮਨ ਤੇ ਸ਼ਾਂਤੀ ਵਿਚ ਫਰਕ ਪਾਵੇਗਾ, ਭਾਈਚਾਰੇ ਦੀ ਸਾਂਝ ਵਿਚ ਫਰਕ ਪਾਵੇਗਾ। ਇਨ੍ਹਾਂ ਨੇ ਆਖਿਆ ਹੈ ਕਿ ਮੈਂ ਬਿਆਨ ਦਿੰਦਾ ਹਾਂ। ਪਹਿਲਾਂ ਤੁਸੀਂ ਬਿਆਨ ਦੇ ਦਿਉ, ਫਿਰ ਮੈਂ ਬਿਆਨ ਦੇ ਦਿਆਂਗਾ। ਤੁਸੀਂ ਬਿਆਨ ਦਿਉ। ਲੈਕਚਰ ਵਾਸਤੇ ਤਾਂ ਬਜਟ ਸੈਸ਼ਨ ਹੈ, ਉਸ ਦੇ ਵਿਚ ਭਾਵੇਂ ਤੁਸੀਂ ਜਿੰਨਾ ਮਰਜੀ ਬੋਲ ਲਵੋ ਜਿਹੜੇ ਤੁਹਾਡੇ 2-3 ਵਲਵਲੇ ਹਨ, ਮੈਨੂੰ ਪਤਾ ਸੀ ਤੁਸੀਂ ਕੀ ਕਰਨਾ ਹੈ। ਮੈਂ ਉਨ੍ਹਾਂ ਤੇ ਬਿਆਨ ਦੇ ਦੇਵਾਂਗਾ। ਦੂਜਾ, ਤੁਸੀਂ ਕਿਹਾ ਕਿ ਸਾਡੇ ਉਤੇ ਮੁਕੱਦਮੇ ਬਣਾ ਦਿੱਤੇ, ਸਾਡੇ ਨਾਲ ਵੈਨਡੈੱਟਾ ਹੋ ਰਿਹਾ ਹੈ, ਉਸ ਦਾ ਆਪਣੀ ਤਰਫੋਂ ਬਿਆਨ ਦੇਣਾ ਹੈ। ਬਹਿਸ ਵਿੱਚ ਮੈਂ ਬੋਲ ਨਹੀਂ ਸਕਣਾ, ਕਿਉਂ ਜੋ ਇਹ ਪਰੈਰੋਗੇਟਿਵ ਫਾਈਨਾਂਸ ਮਨਿਸਟਰ ਦਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਜੋ ਇਲਜ਼ਾਮ ਤੁਸੀਂ ਸਾਡੇ ਉਤੇ ਝੂਠੇ ਮੁਕੱਦਮੇ ਬਣਾਉਣ ਦਾ ਲਗਾਇਆ ਹੈ, ਉਸ ਲਈ ਮੈਨੂੰ ਟਾਈਮ ਦਿੱਤਾ ਜਾਵੇ ਤਾਂ ਜੋ ਉਸ ਦਾ ਮੈਂ ਵਿਸਥਾਰ ਦੇ ਸਕਾਂ। ਜਿਹੜਾ ਇਸ਼ੂ ਇਨ੍ਹਾਂ ਨੇ ਰੇਜ਼ ਕੀਤਾ ਹੈ, ਬੜਾ ਖਤਰਨਾਕ ਹੈ, ਗੈਰਵਾਜਬ ਹੈ। ਮੈਂ ਇਸ ਤੇ ਸਟੇਟਮੈਂਟ ਦੇਵਾਂਗਾ। ਜੇ ਮੇਰੀ ਪਹਿਲਾਂ ਸਟੇਟਮੈਂਟ ਸੁਣ ਲਵੋ ਤਾਂ ਸ਼ਾਇਦ ਤੁਸੀਂ ਬੋਲੋ ਹੀ ਨਾ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਦੋ ਕੰਟਰਾਡਿਕਟਰੀ ਗੱਲਾਂ ਕੀਤੀਆਂ ਹਨ। ਪਹਿਲੀ ਇਹ ਕਿ ਮੈਨੂੰ ਪਤਾ ਨਹੀਂ ਸੀ ਕਿ ਲੀਡਰ ਆਫ ਦੀ ਅਪੋਜ਼ੀਸ਼ਨ ਇਹ ਗੱਲਾਂ ਕਰਨਗੇ। ਦੂਜਾ ਮੈਨੂੰ ਪਤਾ ਸੀ ਕਿ ਜੋ ਕੁਝ ਇਨ੍ਹਾਂ ਨੇ ਬੋਲਣਾ ਹੈ। ਸਪੀਕਰ ਸਾਹਿਬ, ਅਖਬਾਰਾਂ ਵਿਚ ਤੁਸੀਂ ਵੀ ਪੜ੍ਹਿਆ ਹੋਵੇਗਾ। ਮੈਂ ਤਾਂ ਉਮੀਦ ਰੱਖਦਾ ਸੀ ਕਿ ਉਸ ਦੇ ਖਿਲਾਫ ਡੈਫਾਮੇਸ਼ਨ ਦਾ ਕੇਸ ਕਰਨਗੇ ਕਿਉਂਕਿ ਉਨ੍ਹਾਂ ਨੇ ਬੜੀਆਂ ਸਖਤ ਗੱਲਾਂ ਲਿਖੀਆਂ ਹਨ। He is not holding the government to account ......

**ਮੁੱਖ ਮੰਤਰੀ:** ਚੌਧਰੀ ਜੀ, ਮੈਂ ਕੁਲਦੀਪ ਨਯੀਅਰ ਦਾ ਜਵਾਬ ਨਹੀਂ ਦੇਣਾ। ਮੈਂ ਤੁਹਾਡਾ ਜਵਾਬ ਦੇਣਾ ਹੈ। ਤੁਸੀਂ ਜੋ ਆਖੋਗੇ, ਮੈਂ ਉਨ੍ਹਾਂ ਗੱਲਾਂ ਦਾ ਜਵਾਬ ਦੇਣਾ ਹੈ। ਜਾਂ ਪਹਿਲਾਂ ਮੈਨੂੰ ਸੁਣ ਲਵੋ।

**ਸ਼੍ਰੀ ਸੁਨੀਲ ਜਾਖੜ:** ਤੁਸੀਂ ਸੁਣ ਲਓ ਜੀ, ਫਿਰ ਤੁਸੀਂ ਉਸ ਤੋਂ ਬਾਅਦ ਸਾਰੀਆਂ ਗੱਲਾਂ ਦੱਸ ਦੇਣਾ ਜੀ। ਮੈਂ ਆਪਣਾ ਸਾਰਾ ਨਿਚੋੜ ਕੱਢਕੇ ਕਹਿ ਰਿਹਾ ਹਾਂ।

(ਇਸ ਸਮੇਂ ਸ਼੍ਰੀ ਦੇਸ ਰਾਜ ਧੁੱਗਾ, ਮੁੱਖ ਸੰਸਦੀ ਸਕੱਤਰ ਅਤੇ ਸਰਦਾਰ ਸੋਹਣ ਸਿੰਘ ਠੰਡਲ, ਮੁੱਖ ਸੰਸਦੀ ਸਕੱਤਰ ਖੜ੍ਹੇ ਹੋ ਕੇ ਕੁਝ ਬੋਲ ਰਹੇ ਸਨ, ਜੋ ਮਾਈਕ ਬੰਦ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮੁੱਖ ਮੰਤਰੀ :** ਮੈਂ ਆਪਣੇ ਸਾਰੇ ਆਨਰੇਬਲ ਬੀ.ਜੇ.ਪੀ. ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਨੂੰ ਬੇਨਤੀ ਕਰਦਾ ਹਾਂ ਕਿ ਜਦੋਂ ਲੀਡਰ ਆਫ ਦੀ ਆਪੋਜ਼ੀਸ਼ਨ ਬੋਲੇ ਤਾਂ ਇਨ੍ਹਾਂ ਨੂੰ ਗੱਲ ਕਰ ਲੈਣ ਦਿਉ, ਜਦੋਂ ਆਪਣਾ ਪਲੜਾ ਭਾਰੀ ਹੈ ਅਤੇ ਅਸੀਂ ਤਾਕਤ ਵਿਚ ਹਾਂ ਤਾਂ ਆਪਾਂ ਨੂੰ ਰੌਲਾ ਪਾਉਣ ਦੀ ਕੀ ਲੋੜ ਹੈ। ਬੋਲੋ ਜੀ ਜਿੰਨਾ ਮਰਜ਼ੀ ਬੋਲੋ।

**ਸ਼੍ਰੀ ਸੁਨੀਲ ਜਾਖੜ:** ਅਗਜ਼ੈਕਟਲੀ ਸਪੀਕਰ ਸਾਹਿਬ, ਸਭ ਤੋਂ ਵੱਡੀ ਗੱਲ ਇਹ ਹੈ ਕਿ ਜੇ ਇਨ੍ਹਾਂ ਦਾ ਪਲੜਾ ਭਾਰੀ ਹੈ ਤਾਂ ਫਿਰ ਇਹ ਕਿਉਂ ਹੋ ਰਿਹਾ ਹੈ।

(ਇਸ ਸਮੇਂ ਸ਼੍ਰੀ ਮਦਨ ਮੋਹਨ ਮਿੱਤਲ, ਸੰਸਦੀ ਮਾਮਲੇ ਮੰਤਰੀ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਜਾਖੜ ਸਾਹਿਬ, Please continue. ਤੁਹਾਡੇ ਬੰਦੇ ਹੀ ਤੁਹਾਨੂੰ ਡਿਸਟਰਬ ਕਰ ਰਹੇ ਹਨ। ਹਾਂ ਜੀ, ਮਿੱਤਲ ਸਾਹਿਬ।

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ):** ਸਪੀਕਰ ਸਾਹਿਬ, ਕੁਲਦੀਪ ਨਯੀਅਰ ਜਰਨਲਿਸਟ ਹੈ, ਚੰਗਾ ਜਰਨਲਿਸਟ ਹੈ, ਉਸ ਨੇ ਜੋ ਲਿਖਿਆ ਹੈ, ਉਹ ਸਭ ਨੇ ਪੜ੍ਹਿਆ ਹੈ। ਇਸ ਕਰਕੇ ਆਨਰੇਬਲ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਸੁਣਨ

ਵਾਸਤੇ ਬੈਠੇ ਹਾਂ, ਸਾਡੇ ਲੀਡਰ ਸਾਹਿਬ ਨੇ ਵੀ ਕਹਿ ਦਿੱਤਾ ਹੈ, ਸੁਣੋ, ਪਰ ਇਹ ਕੁਲਦੀਪ ਨਯੀਅਰ ਨੂੰ ਕੋਟ ਨਾ ਕਰਨ, ਇਨ੍ਹਾਂ ਦੇ ਆਪਣੇ ਜੋ ਵਿਚਾਰ ਹਨ ਦੱਸਣ, ਫਿਰ ਅਸੀਂ ਇਨ੍ਹਾਂ ਨੂੰ ਦੱਸਾਂਗੇ।

**ਮਾਨਯੋਗ ਸਪੀਕਰ:** ਕੁਲਦੀਪ ਨਯੀਅਰ ਜੀ ਦੇ ਆਪਣੇ ਵਿਚਾਰ ਵੀ ਹੋ ਸਕਦੇ ਹਨ। He can quote.

**ਸ਼੍ਰੀ ਸੁਨੀਲ ਜਾਖੜ:** ਚਲੋ ਜੀ, ਮੈਂ ਸਾਰਾ ਤਾਂ ਨਹੀਂ ਪੜ੍ਹਦਾ, ਮੈਂ ਕਿਹੜਾ ਆਰਟੀਕਲ ਪੜ੍ਹਨ ਲੱਗਿਆ ਹਾਂ ਜੀ, ਮੈਂ ਤਾਂ ਤਿੰਨ ਪੇਪਰ ਇਸ ਲਈ ਲੈ ਕੇ ਆਇਆ ਹਾਂ ਕਿ ਵਾਰੀ ਵਾਰੀ ਇਹ ਸਵਾਲ ਉਠਣ ਲੱਗੇ ਸੀ ਕਿ ਅੰਗਰੇਜ਼ੀ ਨਾ ਬੋਲੋ, ਹਿੰਦੀ ਨਾ ਬੋਲੋ, ਪੰਜਾਬੀ ਨਾ ਬੋਲੋ, ਇਸ ਕਰਕੇ ਹੀ ਮੈਂ ਤਿੰਨੇ ਹੀ ਲੈ ਕੇ ਆਇਆ ਹਾਂ ਜੀ। ਜਿਹੜੀ ਗੱਲ ਉਸ ਨੇ ਉਠਾਈ ਹੈ ਕਿ ਜਦੋਂ ਅਕਾਲੀ ਤਾਕਤ ਵਿੱਚ ਨਹੀਂ ਹੁੰਦੇ ਤਾਂ ਉਦੋਂ ਇਹ ਇਸ ਕਿਸਮ ਦਾ ਮੋਰਚਾ ਲਗਾਉਂਦੇ ਹਨ। "..... either they want to divert attention from problems like unemployment, drug trafficking and farmers' lessening incomes". He goes on to say, " Both Badals are in charge of law and order. In a way, they are custodians of the State". Can anybody deny that. Nobody can. I hold the Chief Minister not even just leader of the Akali Dal, but he is custodian of th House". ਹੋਰ ਕੋਈ ਅਜੰਡਾ ਨਹੀਂ। ਜਦੋਂ ਅੱਜ ਬਾਦਲ ਸਾਹਿਬ ਕਹਿ ਰਹੇ ਹਨ ਕਿ ਅਸੀਂ ਮਜ਼ਬੂਤੀ ਦੀ ਹਾਲਾਤ ਵਿੱਚ ਹਾਂ ਤਾਂ ਫਿਰ ਇਹ ਅਜੰਡਾ ਕਿਉਂ? He is custodian of aspirations of the people of Punjab. Speaker Sahib, it further says, "They have not realized that they cannot carry out their duty if they side with militants.

**ਮਾਨਯੋਗ ਸਪੀਕਰ:** ਤੁਸੀਂ ਤਾਂ ਅਖਬਾਰ read ਕਰ ਰਹੇ ਹੋ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਲੀਡਰ ਆਫ ਦੀ ਅਪੋਜੀਸ਼ਨ ਅਖਬਾਰ ਤੋਂ ਪੜ੍ਹ ਰਹੇ ਹਨ। ਇਹ ਜੋ ਕੁਝ ਕਹਿਣਾ ਹੈ, ਕਹਿਣ। ਆਪਣਾ ਵਿਊ ਦੇਣ। ਨਹੀਂ ਫਿਰ ਕੁਲਦੀਪ ਨਯੀਅਰ ਨੂੰ ਇੱਥੇ ਬੁਲਾ ਲੈਂਦੇ ਹਾਂ ਜੀ। ਉਸ ਨੂੰ ਸਾਰੇ ਹਾਊਸ ਦੇ ਸਾਹਮਣੇ ਕਰ ਦਿੰਦੇ ਹਾਂ ਕਿ ਨਯੀਅਰ ਜੀ ਤੁਸੀਂ ਆਪਣਾ ਬਿਆਨ ਦੇ ਦਿਉ, ਜੇਕਰ ਪੰਜਾਬ ਦਾ ਕੋਈ ਫਾਇਦਾ ਹੋ ਜਾਵੇ। ਤੁਸੀਂ ਆਪਣਾ ਵਿਊ ਦੱਸੋ, ਮੈਨਸ਼ਨ ਕਰ ਦਿਉ ਕਿ what you want ਜਾਂ ਮੈਨੂੰ ਸੁਣ ਲਓ ਜਾਂ ਆਪ ਸੁਣਾ ਦਿਉ, ਮੈਂ ਸਿਰਫ ਇੰਨੀ ਬੇਨਤੀ ਕਰਨੀ ਸੀ।

**ਮਾਨਯੋਗ ਸਪੀਕਰ:** ਹਾਂ ਜੀ ਜਾਖੜ ਸਾਹਿਬ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਸੁਖਪਾਲ ਕੀ ਬੋਲਦਾ ਹੈ, ਵਿਰਸਾ ਸਿੰਘ ਵਲਟੋਹਾ ਕੀ ਬੋਲਦਾ ਹੈ ਅਤੇ ਹੋਰ ਕੋਈ ਸਾਥੀ ਕੀ ਬੋਲਦਾ ਹੈ, ਇਸਦਾ ਹਾਊਸ ਦੇ

(ਸ਼੍ਰੀ ਸੁਨੀਲ ਜਾਖੜ)

ਵਿੱਚ ਜਵਾਬ ਦੇਣ ਵਾਲਾ ਕੋਈ ਹੋਰ ਹੈ ਨਹੀਂ। ਇਸ ਹਾਊਸ ਵਿੱਚ ਇਸ ਦਾ ਜਵਾਬ ਲੀਡਰ ਆਫ ਦੀ ਹਾਊਸ ਨੂੰ ਦੇਣਾ ਪਵੇਗਾ। ਇਸ ਲਈ ਕਹਿੰਦੇ ਹਨ ਕਿ:

"ਤੂੰ ਇਧਰ ਉਧਰ ਕੀ ਬਾਤ ਨਾ ਕਰ,
ਕਿ ਯਹ ਬਤਾ ਕਿ ਕਾਫਲਾ ਕਿਉਂ ਲੁਟਾ।
ਹਮੇਂ ਰਾਹਜਨੋਂ ਸੇ ਗਿਲਾ ਨਹੀਂ,
ਤੇਰੀ ਰਹਿਬਰੀ ਕਾ ਸਵਾਲ ਹੈ।
(ਆਪੋਜ਼ੀਸ਼ਨ ਬੈਂਚਿਜ਼ ਵਲੋਂ ਥੰਪਿੰਗ)"

It is matter of Sardar Parkash Singh Badal leadership. ਲੋਕਾਂ ਦੀ ਆਸ ਬਾਦਲ ਸਾਹਿਬ ਤੁਹਾਡੇ ਵੱਲ ਹੈ। ਮੈਂ ਪਿਛਲੀ ਵਾਰੀ ਵੀ ਖੜ੍ਹੇ ਹੋ ਕੇ ਕਿਹਾ ਸੀ ਕਿ ਅਕਾਲੀ ਦਲ ਦੇ ਵਿੱਚ even though everybody claims ਕਿ ਸੁਖਬੀਰ ਬਾਦਲ ਜੀ ਦੀ ਮੈਨੇਜੀਰੀਅਲ ਸਕਿਲ ਕਰਕੇ ਗੌਰਮਿੰਟ ਆਈ ਹੈ ਪਰ the fact is that you are winning factor for this entire team. You are the USP. ਅਕਾਲੀ ਦਲ ਦੇ ਸੈਕੂਲਰ ਫੇਸ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਹਨ। ਭਾਵੇਂ ਇਹ ਕਹਿ ਲੈਣ ਕਿ ਅਸੀਂ ਸੋਸ਼ਲ ਇੰਜੀਨੀਅਰਿੰਗ ਕਰਕੇ ਜਿੱਤ ਕੇ ਆਏ ਹਾਂ। ਚਾਹੇ ਕਹਿ ਦੇਣ ਕਿ ਡਿਵੈਲਪਮੈਂਟ ਏਜੰਡੇ ਤੇ ਜਿੱਤ ਕੇ ਆਏ ਹਾਂ। You are the secular face of this. I think they are trying the balancing act. ਜੋ ਬੈਲੇਂਸਿੰਗ ਐਕਟ ਬਜਟ ਵਿੱਚ ਹੋਣਾ ਚਾਹੀਦਾ ਸੀ He is trying to balance the deficit of trust, the deficit of Governance. ਜੋ ਤੁਸੀਂ ਕੰਮ ਫੜਿਆ ਹੈ Their rising is a matter of double speak. ਜਦੋਂ ਇਹ ਕਹਿੰਦੇ ਹਨ ਇਹ ਕੰਮ ਤਾਂ ਸਾਡੇ ਧਾਰਮਿਕ ਗੁਰੂ ਕਰ ਰਹੇ ਹਨ। ਉਨ੍ਹਾਂ ਨਾਲ ਸਾਡਾ ਕੋਈ ਲੈਣਾ ਦੇਣਾ ਨਹੀਂ। The administration cannot wash its hands off.

**ਮਾਨਯੋਗ ਸਪੀਕਰ:** ਤੁਹਾਡਾ ਕੋਈ ਮਸਲਾ ਵੀ ਹੈ। ਕੇਵਲ ਅਖਬਾਰਾਂ ਹੀ ਕੋਟ ਕਰ ਰਹੇ ਹੋ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਪੰਜਾਬ ਦੀ ਅਮਨ ਸ਼ਾਂਤੀ ਤੋਂ ਉਤੇ ਕੋਈ ਵੱਡਾ ਮਸਲਾ ਨਹੀਂ ਹੈ। ਮੈਂ ਇਹ ਕਹਿ ਰਿਹਾ ਹਾਂ ਕਿ ਉਥੇ ਯਾਦਗਾਰ ਕਿਉਂ ਬਣ ਰਹੀ ਹੈ? ਮੈਂ ਕਿਸੇ ਧਾਰਮਿਕ ਗੁਰੂ ਦਾ ਕੀ ਰਵੱਈਆ ਹੈ ਤੇ ਕੀ ਬਣਾਉਣਾ ਚਾਹੁੰਦੇ ਹਨ, ਮੈਂ ਉਸ ਗੱਲ ਵਿੱਚ ਨਹੀਂ ਜਾਣਾ ਚਾਹੁੰਦਾ। They are competent to do so. But there is not a theocratic state. ਉਨ੍ਹਾਂ ਦੀਆਂ ਧਾਰਮਿਕ ਭਾਵਨਾਵਾਂ ਦੀ ਸਾਰਾ ਪੰਜਾਬ ਕਦਰ

ਕਰਦਾ ਹੈ। But, my concern is ਕਿ ਇਹ ਪੰਜਾਬ ਦੀ ਏਕਤਾ ਤੇ ਅਖੰਡਤਾ ਬਹਾਲ ਰੱਖਣਗੇ। ਉਹ ਏਕਤਾ ਤੇ ਅਖੰਡਤਾ ਨੂੰ ਬਹਾਲ ਰੱਖਣ ਵਾਸਤੇ he has taken oath that he is guardian of the secular state. ਮੇਰਾ ਕੋਈ ਲੈਣਾ ਦੇਣਾ ਨਹੀਂ। ਚਲੋ, ਇਸ ਨੂੰ ਛੱਡ ਦਿਉ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ:** ਪਲੀਜ਼, ਪਲੀਜ਼।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਇੱਕ ਇੱਕ ਜਵਾਬ ਲਵਾਂਗੇ। ਪੇਪਰ ਵਿੱਚ ਆਇਆ ਹੈ ਕਿ ਸਾਡਾ ਉਥੇ ਐਸ.ਜੀ.ਪੀ.ਸੀ. ਨਾਲ ਕੋਈ ਲੈਣਾ ਦੇਣਾ ਨਹੀਂ। But it has come in the paper that SAD-Sant Samaj Sweeps the SGPC ਸਾਡਾ ਇਨ੍ਹਾਂ ਨੂੰ ਕਹਿਣ ਦਾ ਕੋਈ ਰਾਹ ਹੀ ਨਹੀਂ ਬਣਦਾ ਸੀ। ਐਸ.ਜੀ.ਪੀ.ਸੀ. ਦੀ ਇਲੈਕਸ਼ਨ ਤੋਂ ਅਗਲੇ ਦਿਨ ਦੀ ਅਖਬਾਰ ਹੈ। ਇਸ ਵਿੱਚ ਕੀ ਲਿਖਿਆ ਹੈ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਬੇਨਤੀ ਕਰਾਂਗਾ ਕਿ ਜੋ ਮੇਰੀ ਸਟੇਟਮੈਂਟ ਹੈ, ਉਹ ਮੈਨੂੰ ਦੇ ਲੈਣ ਦਿਉ। ਉਸ ਤੋਂ ਬਾਅਦ ਜੇ ਕੋਈ ਗਿਲਾ ਹੋਵੇ ਜਾਂ ਕਮੀ ਹੋਵੇ ਤਾਂ ਤੁਸੀਂ ਦੱਸ ਦੇਣਾ। ਇਹ ਤੁਹਾਡੀ ਮਰਜ਼ੀ ਹੈ। ਮੇਰਾ ਚੌਧਰੀ ਸਾਹਿਬ ਅਤੇ ਸਪੈਸ਼ਲੀ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਪ੍ਰਤੀ ਬਹੁਤ ਰਿਗਾਰਡ ਹੈ। ਮੈਨੂੰ ਇਹ ਨਹੀਂ ਪਤਾ ਸੀ ਕਿ ਮੈਂ ਸਟੇਟਮੈਂਟ ਦੇਣੀ ਹੈ, ਪਤਾ ਨਹੀਂ ਇਹ ਕਿਹੜੀ ਸਟੇਟਮੈਂਟ ਮੰਗਦੇ ਹਨ। ਜੇ ਇਹ ਕਹਿਣ ਤਾਂ ਮੈਂ ਪਹਿਲਾਂ ਸਟੇਟਮੈਂਟ ਦੇ ਦਿੰਦਾ ਹਾਂ। ਨਹੀਂ ਤਾਂ ਇਹ ਆਪਣੀ ਗੱਲ ਕਰ ਲੈਣ, ਮੈਂ ਬਾਅਦ ਵਿੱਚ ਕਹਿ ਦਿਆਂਗਾ।

**ਸ਼੍ਰੀ ਸੁਨੀਲ ਜਾਖੜ:** ਅਸੀਂ ਪਹਿਲਾਂ ਗੱਲ ਕਹਿ ਲਈਏ। ਅਸੀਂ ਲੋਕਾਂ ਦੇ ਅੰਦੇਸ਼ੇ ਤੁਹਾਡੇ ਤੱਕ ਲੈ ਕੇ ਆ ਰਹੇ ਹਾਂ। (ਵਿਘਨ) (ਸ਼ੋਰ)

**CHIEF MINISTER:** I have the greatest regard for Choudhary Sahib and the Hon'ble Members, especially the Opposition.

**ਸ਼੍ਰੀ ਸੁਨੀਲ ਜਾਖੜ:** ਇਸ ਕਾਂਡ ਤੇ ਭਾਜਪਾ ਦੇ ਚੁੱਪ ਹੋਣ ਤੇ ਮੈਨੂੰ ਹੈਰਾਨੀ ਹੈ। ਭਾਜਪਾ ਪੰਜਾਬ ਸਰਕਾਰ ਵਿੱਚ ਭਾਈਵਾਲ ਹੈ। ਜਾਂ ਤਾਂ ਉਹ ਅੱਤਵਾਦੀਆਂ ਦਾ ਖਾਮੋਸ਼ ਸਮਰਥਨ ਕਰ ਰਹੀ ਹੈ ਜਾਂ ਫਿਰ ਨਿੱਜੀ ਲਾਭ ਲਈ ਭਾਜਪਾ ਦੇ ਮੰਤਰੀ ਕੁਰਸੀ ਨਾਲ ਚਿੰਬੜੇ ਹੋਏ ਹਨ। (ਸ਼ੇਮ ਸ਼ੇਮ ਦੀਆਂ ਅਵਾਜ਼ਾਂ)

**ਮਾਨਯੋਗ ਸਪੀਕਰ:** ਸਾਈਲੈਂਸ ਪਲੀਜ਼।

**ਸ਼੍ਰੀ ਸੁਨੀਲ ਜਾਖੜ:** ਮਿੱਤਲ ਸਾਹਿਬ, ਮੇਰੇ ਕੋਲ ਤੁਹਾਡੀ ਉਹ ਸਪੀਚ ਪਈ ਹੈ, ਜਿਹੜੀ ਤੁਸੀਂ ਇਸੇ ਸਦਨ ਵਿੱਚ ਸਰਦਾਰ ਬੇਅੰਤ ਸਿੰਘ ਜੀ ਦੇ ਨਾਲ ਦਿੱਤੀ ਸੀ। ਉਹ ਸਪੀਚ ਮੇਰੇ ਕੋਲ ਪਈ ਹੈ .....

**ਮੁੱਖ ਮੰਤਰੀ:** ਮੈਂ ਬੀ.ਜੇ.ਪੀ. ਅਤੇ ਅਕਾਲੀ ਦਲ ਦੇ ਮੈਂਬਰ ਸਾਹਿਬਾਨ ਨੂੰ ਕਹਿੰਦਾ ਹਾਂ ਕਿ ਇਨ੍ਹਾਂ ਦਾ ਤਾਂ ਮਸਲਾ ਮੁੱਕਿਆ ਪਿਆ ਹੈ, ਤੁਸੀਂ ਚੁੱਪ ਕਰ ਜਾਓ। ਮੈਂ ਜਵਾਬ ਦੇ ਦੇਵਾਂਗਾ। ਇਨ੍ਹਾਂ ਕੋਲ ਹੈ ਹੀ ਕੁਝ ਨਹੀਂ, ਇਹ ਤਾਂ ਫੋਕੇ ਪਟਾਕੇ ਹਨ, ਜਿੰਨੇ ਮਰਜ਼ੀ ਚਲਾ ਲਓ। (ਥੰਪਿੰਗ) ਪਹਿਲਾਂ ਤੁਸੀਂ ਕਹਿ ਲਓ, ਫਿਰ ਮੈਂ ਬੋਲ ਲੈਂਦਾ ਹਾਂ।

**ਸ਼੍ਰੀ ਸੁਨੀਲ ਜਾਖੜ:** ਅਸੀਂ ਵੀ ਚਾਹੁੰਦੇ ਹਾਂ ਕਿ ਇਹ ਫੋਕੇ ਪਟਾਕੇ ਹੀ ਰਹਿ ਜਾਣ, ਇਨ੍ਹਾਂ ਦਾ ਕੋਈ ਹੋਰ ਰੰਗ ਨਾ ਬਦਲ ਜਾਵੇ। ਤੁਹਾਡੀ ਸਰਕਾਰ ਦਾ ਰਵੱਈਆ ਲੋਕਾਂ ਸਾਹਮਣੇ ਪਤਾ ਲੱਗੇ ਕਿ ਇਨ੍ਹਾਂ ਹਾਲਾਤਾਂ ਵਿੱਚ ਤੁਹਾਡਾ ਸਟੈਂਡ ਕੀ ਹੈ।

**ਮੁੱਖ ਮੰਤਰੀ (ਬੈਠੇ-ਬੈਠੇ) :** ਮੈਂ ਦੱਸ ਰਿਹਾ ਹਾਂ।

**ਸ਼੍ਰੀ ਸੁਨੀਲ ਜਾਖੜ:** ਤੁਸੀਂ ਦੱਸ ਦਿਓ, ਇਨ੍ਹਾਂ ਨੂੰ (ਬੀ.ਜੇ.ਪੀ. ਵੱਲ ਇਸ਼ਾਰਾ) ਵੀ ਸੁਣ ਲੈਣ ਦਿਉ, ਮਿੱਤਲ ਸਾਹਿਬ ..... (ਵਿਘਨ) ......

**ਮਾਲ ਅਤੇ ਪੁਨਰਵਾਸ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ):** ਤੁਸੀਂ ਸਟੈਂਡ ਸੁਣ ਕੇ ਗੱਲ ਕਰ ਲੈਣਾ ..... (ਵਿਘਨ) ....

**ਮਾਨਯੋਗ ਸਪੀਕਰ:** ਸਾਈਲੈਂਸ ਪਲੀਜ਼।

**ਸਿਹਤ ਅਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਮੈਨੂੰ ਬੜੀ ਹੈਰਾਨੀ ਹੈ ਕਿ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਬੜਾ ਖੁੱਲ੍ਹਾ ਟਾਈਮ ਦਿੱਤਾ ਹੈ। ਬਾਦਲ ਸਾਹਿਬ ਨੇ ਵੀ ਬੜਾ ਕਲੀਅਰ ਕਹਿ ਦਿੱਤਾ ਕਿ ਤੁਸੀਂ ਜੋ ਬੋਲਣਾ ਹੈ, ਬੋਲ ਲਓ, ਮੈਂ ਜਵਾਬ ਦੇਵਾਂਗਾ। ਫਿਰ ਸਾਨੂੰ ਇੰਡਵਿਊਜ਼ਲ ਕਿਉਂ ਗੱਲ ਕਰਦੇ ਹਨ। ਸਾਡਾ ਲੀਡਰ ਬੋਲੇਗਾ। We have full confidence in him. ਪੂਰੀ ਗੱਲ ਸੁਣੋ। ਸਪੀਕਰ ਸਾਹਿਬ, ਮੈਂ ਬੜੀ ਕਲੀਅਰ ਗੱਲ ਕਰਨੀ ਚਾਹੁੰਦਾ ਹਾਂ.... (ਵਿਘਨ) ...... ਜ਼ਰਾ ਸੁਣ ਲਵੋ

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ .......

**ਸਿਹਤ ਅਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ):** ਤੁਸੀਂ ਬੈਠੋਗੇ ਤਾਂ ਹੀ ਬੋਲਾਂਗਾ।

**ਮਾਨਯੋਗ ਸਪੀਕਰ:** ਜਾਖੜ ਸਾਹਿਬ, ਬੈਠ ਜਾਓ, ਪਹਿਲਾਂ ਉਨ੍ਹਾਂ ਦੀ ਗੱਲ ਸੁਣ ਲਵੋ।

**ਸਿਹਤ ਅਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ):** ਸਪੀਕਰ ਸਾਹਿਬ, ਇਨ੍ਹਾਂ ਨੇ ਮੈਨੂੰ ਸਵਾਲ ਕੀਤਾ ਹੈ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਆਪਣਾ ਸਟੈਂਡ ਤਾਂ ਹੁਣ ਤੱਕ ਭੁੱਲੇ ਨਹੀਂ ਜੀ। ਕਦੇ ਕੁਲਦੀਪ ਨਈਯਰ ਜੀ ਨੂੰ ਪੜ੍ਹ ਦਿੱਤਾ, ਕਦੇ ਕਿਸੇ ਨੂੰ ਪੜ੍ਹ

ਦਿੱਤਾ। ਬਾਅਦ ਵਿੱਚ ਬੀ.ਜੇ.ਪੀ. ਨੂੰ ਕਹਿ ਦਿੱਤਾ ਕਿ ਇਹ ਕੁਰਸੀਆਂ ਨਾਲ ਚਿੰਬੜੇ ਹਨ। ਤੁਸੀਂ ਦੱਸੋ, ਤੁਸੀਂ ਅੱਜ ਤੱਕ ਕੀ ਕੀਤਾ ਹੈ? I want to know your background.

**ਮਾਨਯੋਗ ਸਪੀਕਰ:** Thank you.

**ਸਿਹਤ ਅਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਮੈਂ ਇੱਕ ਬੜੀ ਇੰਪਾਰਟੈਂਟ ਘਟਨਾ ਦੱਸਣੀ ਚਾਹੁੰਦਾ ਹਾਂ, ਜਿਹੜੀ ਕਿ ਰੈਲੇਵੈਂਟ ਹੈ। 1992 ਦਾ ਅਸੰਬਲੀ ਇਲੈਕਸ਼ਨ ਹੋ ਰਿਹਾ ਸੀ। ਸਾਨੂੰ ਪਤਾ ਲੱਗਿਆ ਕਿ ਕਾਂਗਰਸ ਨੇ ਰੈਗਿੰਗ ਕਰਨੀ ਹੈ। ਅਕਾਲੀ ਦਲ ਨੇ ਬਾਈਕਾਟ ਕੀਤਾ ਸੀ। ਮੈਂ, ਡਾ. ਬਲਦੇਵ ਪ੍ਰਕਾਸ਼ ਅਤੇ ਮਦਨ ਲਾਲ ਖੁਰਾਣਾ ਨੇ ਦਿੱਲੀ ਜਾ ਕੇ ਆਪਣੇ ਲੀਡਰਾਂ ਨੂੰ ਕਿਹਾ ਕਿ ਇਲੈਕਸ਼ਨਾਂ ਵਿੱਚ ਰੈਗਿੰਗ ਹੋਣੀ ਹੈ। ਅਟਲ ਬਿਹਾਰੀ ਵਾਜਪਾਈ ਅਤੇ ਬਾਕੀ ਲੀਡਰਾਂ ਨੇ ਪ੍ਰਾਈਮ ਮਨਿਸਟਰ ਨਰਸਿਮ੍ਹਾ ਰਾਓ ਨਾਲ ਗੱਲ ਕੀਤੀ। ਨਰਸਿਮ੍ਹਾ ਰਾਓ ਨੇ ਕਿਹਾ ਨਹੀਂ ਰੈਗਿੰਗ ਨਹੀਂ ਹੋਣੀ। ਆਪ ਆਪਣੇ ਲੀਡਰੋਂ ਕੋ ਮੇਰੇ ਪਾਸ ਭੇਜੋ। ਅੱਜ ਤੱਕ ਮੈਂ ਇਹ ਗੱਲ ਸਿਰਫ ਇੱਕ ਦੋ ਬੰਦਿਆਂ ਤੋਂ ਇਲਾਵਾ ਕਿਸੇ ਨਾਲ ਨਹੀਂ ਕੀਤੀ। ਸਾਨੂੰ ਉਨ੍ਹਾਂ ਨੇ ਰਾਤ 8.00 ਵਜੇ ਦਾ ਟਾਈਮ ਦਿੱਤਾ। ਮੈਂ ਡਾਕਟਰ ਸਾਹਿਬ ਦੇ ਨਾਲ ਉਥੇ ਗਿਆ। ਅਸੀਂ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਇਲੈਕਸ਼ਨਾਂ ਵਿੱਚ ਰੈਗਿੰਗ ਕਰਨੀ ਹੈ ਅਤੇ ਸਾਨੂੰ ਸਿਰਫ ਚਾਹੁੰਦੇ ਹੋ ਕਿ ਅਸੀਂ ਪਾਰਟੀਸਿਪੇਟ ਕਰਕੇ ਤੁਹਾਡੀਆਂ ਇਲੈਕਸ਼ਨਾਂ ਨੂੰ ਕਾਂਸਟੀਚਿਊਸ਼ਨਲੀ ਵੈਲੀਡੇਟ ਕਰ ਦੇਈਏ, ਇਸ ਕਰਕੇ ਅਸੀਂ ਪਾਰਟੀਸਿਪੇਟ ਨਹੀਂ ਕਰਨਾ। ਉਹ ਕਹਿੰਦੇ, ਡਾਕਟਰ ਸਾਹਿਬ, ਮਿੱਤਲ ਸਾਹਿਬ, ਐਸਾ ਨਹੀਂ ਹੈ। ਹਮ ਸਰਕਾਰ ਕੈਸੇ ਬਣਾ ਸਕਤੇ ਹੈਂ। ਹਮਾਰੇ ਉਪਰ ਤੋਂ ਲੋਗੋਂ ਕੋ ਵਿਸ਼ਵਾਸ ਹੀ ਨਹੀਂ ਹੈ। ਆਤੰਕਵਾਦ ਕੇ ਖਿਲਾਫ ਲੜਨਾ ਹੈ। ਹਮ ਇਨ ਕੇ ਲੀਡਰ ਕੈਪਟਨ ਅਮਰਿੰਦਰ ਸਿੰਘ ਕੋ ਮੁੱਖ ਮੰਤਰੀ ਬਣਾਨਾ ਚਾਹਤੇ ਹੈਂ ਔਰ ਆਪ ਉਸ ਮੇਂ ਸਾਂਝੀਦਾਰ ਬਨੇਂ ਕਿਉਂਕਿ ਆਤੰਕਵਾਦ ਕੇ ਖਿਲਾਫ ਹਮਾਰੇ ਲੋਕ ਲੜਾਈ ਨਹੀਂ ਲੜ ਸਕਤੇ। ਹਮਾਰੇ ਊਪਰ ਤੋ ਦੋਸ਼ ਹੈ ਕਿ ਹਮਨੇ ਆਤੰਕਵਾਦ ਪੈਦਾ ਕੀਆ ਹੈ। ਅਗਰ ਕੈਪਟਨ ਅਮਰਿੰਦਰ ਸਿੰਘ ਕੇ ਕੋਈ ਐਮ.ਐਲ.ਏ. ਕਮ ਹੋ ਜਾਏਂਗੇ ਤੋ ਹਮ ਕੈਪਟਨ ਅਮਰਿੰਦਰ ਸਿੰਘ ਕੋ ਅਪਨੇ ਐਮ.ਐਲ.ਏ. ਦੇ ਦੇਂਗੇ ਤਾਂ ਕਿ ਵੋਹ ਸਰਕਾਰ ਬਨਾ ਕੇ ਸਰਕਾਰ ਚਲਾਏਂ। ਹਮ ਚਾਹਤੇ ਹੈਂ ਕਿ ਆਪ ਪਾਰਟੀਸਿਪੇਟ ਕਰੇਂ। ਹਮਾਰੀ ਕੋਈ ਇਛਾ ਸਰਕਾਰ ਬਨਾਨੇ ਕੀ ਨਹੀਂ ਹੈ। ਤੁਹਾਡਾ ਪ੍ਰਾਈਮ ਮਨਿਸਟਰ ਇਹ ਕਹਿੰਦਾ ਹੈ ਕਿ ਆਤੰਕਵਾਦ ਤੁਸੀਂ ਲਿਆਂਦਾ ਹੈ ਔਰ ਤੁਹਾਡੇ ਵੱਡੇ ਵੱਡੇ ਲੀਡਰਾਂ ਨੇ ਪੰਜਾਬ ਵਿੱਚੋਂ ਪਲਾਨ ਕਰ ਲਿਆ, ਉਨ੍ਹਾਂ ਨੇ ਇਲੈਕਸ਼ਨ ਨਹੀਂ ਲੜਿਆ ..... (ਵਿਘਨ).... ਹੁਣ ਤੁਸੀਂ ਇੱਕ ਮਿੰਟ ਸੁਣ ਲਵੋ .... (ਵਿਘਨ) ... ਸੁਣ ਲਵੋ, ਤੁਹਾਡੀਆਂ ਕਰਤੂਤਾਂ ਦੱਸਣ ਲੱਗਿਆ ਹਾਂ। ਸਪੀਕਰ ਸਾਹਿਬ, 1984 ਦੇ ਵਿੱਚ ਜੋ

(ਸਿਹਤ ਤੇ ਪਰਿਵਾਰ ਭਲਾਈ ਮੰਤਰੀ)

ਕੁਝ ਕੀਤਾ ਹੈ, ਉਸ ਬਾਰੇ ਇਨ੍ਹਾਂ ਦਾ ਲੀਡਰ ਕਹਿ ਰਿਹਾ ਹੈ ਕਿ ਜਬ ਕੋਈ ਦਰੱਖਤ ਗਿਰਤਾ ਹੈ ਤੋ ਧਰਤੀ ਹਿਲਤੀ ਹੈ। ਇਹ ਧੱਬਾ ਇਨ੍ਹਾਂ ਤੇ ਲੱਗਿਆ ਹੈ। ਇਨ੍ਹਾਂ ਨੇ ਪੰਜਾਬ ਦੇ ਵਿੱਚ ਆਤੰਕਵਾਦ ਲਿਆਂਦਾ ਹੈ ਔਰ ਇਨ੍ਹਾਂ ਨੇ ਪੰਜਾਬ ਵਿੱਚ ਇਸ ਤਰ੍ਹਾਂ ਦੇ ਹਾਲਾਤ ਪੈਦਾ ਕੀਤੇ। ਇਨ੍ਹਾਂ ਉਤੇ ਇਹ ਦੋਸ਼ ਹੈ, ਇਨ੍ਹਾਂ ਨੇ ਹਜ਼ਾਰਾਂ ਹੀ ਲੋਕ ਪੰਜਾਬ ਵਿੱਚ ਮਰਵਾਏ। ਉਸ ਗੱਲ ਦਾ ਜਵਾਬ ਇਨ੍ਹਾਂ ਤੋਂ ਲੈਣਾ ਚਾਹੀਦਾ ਹੈ। ਉਸ ਵਿੱਚ ਜਿਹੜੇ ਲੋਕਾਂ ਨੇ ਉਨ੍ਹਾਂ ਨੂੰ ਸ਼ਹਿ ਦਿੱਤੀ ਉਨ੍ਹਾਂ ਲੋਕਾਂ ਦੇ ਕੋਲੋਂ ਜਵਾਬ ਲੈਣਾ ਚਾਹੀਦਾ ਹੈ। ਮੈਂ ਬਤੌਰ ਸਟੇਟ ਪ੍ਰਧਾਨ, ਆਤੰਕਵਾਦ ਦੇ ਖਿਲਾਫ ਫਰੰਟ ਤੇ ਆ ਕੇ ਲੜਿਆ ਹਾਂ। ਮੈਂ ਆਪ ਜ਼ਿੰਦਗੀ ਔਰ ਮੌਤ ਨਿਕਲਦੀ ਵੇਖੀ ਹੈ, ਮੇਰੇ ਸਾਹਮਣੇ ਕੁਝ ਮੈਂਬਰ ਬੈਠੇ ਹਨ ਜਿਨ੍ਹਾਂ ਦੇ ਘਰ ਵਿੱਚੋਂ ਕਈ ਮੈਂਬਰ ਆਤੰਕਵਾਦ ਦੇ ਸ਼ਿਕਾਰ ਹੋਏ। ਇਸ ਕਰਕੇ ਫਜ਼ੂਲ ਗੱਲਾਂ ਕਰਕੇ ਇਹ ਜ਼ਖਮ ਹਰੇ ਨਾ ਕਰੋ (ਵਿਘਨ) ਬੜੀ ਮੁਸ਼ਕਲ ਦੇ ਨਾਲ ਸ਼ਾਂਤੀ ਆਈ ਹੈ ਔਰ ਬੜੀ ਕੀਮਤੀ ਸ਼ਾਂਤੀ ਹੈ, ਇਸ ਸ਼ਾਂਤੀ ਨੂੰ ਬਚਾਉਣ ਦੀ ਕੋਸ਼ਿਸ਼ ਕਰੋ। ਪੰਜਾਬ ਦੇ ਵਿਕਾਸ ਦੇ ਮੁੱਦੇ ਦੀ ਕੋਈ ਗੱਲ ਕਰੋ (ਵਿਘਨ)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ):** ਸਪੀਕਰ ਸਾਹਿਬ, with all due respect ਜ਼ੀਰੋ ਆਵਰ ਦੇ ਵਿਚ and with all high regards ਜਾਖੜ ਸਾਹਿਬ ਬੇਨਤੀ ਹੈ, ਅਤੇ ਤੁਹਾਡੇ ਪ੍ਰਤੀ ਸਾਡੇ ਵਿੱਚ ਬਹੁਤ ਰਿਗਾਰਡ ਅਤੇ ਰਿਸਪੈਕਟ ਹੈ। ਤੁਸੀਂ ਇਕ ਇਸ਼ੂ ਨੂੰ ਛੇੜਿਆ ਹੈ। ਤੁਸੀਂ ਵੀ ਚਾਹੁੰਦੇ ਹੋ ਕਿ ਲਾਅ ਐਂਡ ਆਰਡਰ ਨੂੰ ਬਹਾਲ ਰੱਖਿਆ ਜਾਵੇ। ਤੁਸੀਂ ਵਾਰ ਵਾਰ ਇਹ ਗੱਲ ਕਹੀ ਜਾਂਦੇ ਹੋ ਕਿ Custodian of the House ਪੰਜਾਬ ਦੀ ਜ਼ਿੰਮੇਵਾਰੀ ਸਰਦਾਰ ਪਰਕਾਸ਼ ਸਿੰਘ ਬਾਦਲ ਦੇ ਸਿਰ ਤੇ ਹੈ। ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਕੋਈ ਇਕ ਦਿਨ ਦਾ ਲੀਡਰ ਨਹੀਂ, ਸਰਦਾਰ ਪਰਕਾਸ਼ ਸਿੰਘ ਬਾਦਲ ਦੀ 70-80 ਸਾਲ ਦੀ ਸੇਵਾ ਹੈ। ਜੇ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਇਹ ਗੱਲ ਕਹਿ ਦਿੱਤੀ ਹੈ ਕਿ ਮੈਂ ਸਟੇਟਮੈਂਟ ਦੇ ਦਿੰਦਾ ਹਾਂ, ਜੇ ਤੁਹਾਨੂੰ ਲਾਅ ਐਂਡ ਆਰਡਰ ਦੀ ਚਿੰਤਾ ਹੈ। ਜੇਕਰ ਤੁਹਾਨੂੰ ਲਾਅ ਐਂਡ ਆਰਡਰ ਦੀ ਚਿੰਤਾ ਹੈ Let the Chief Minister make the statement and why are you playing to the gallery. ਐਵੇਂ ਤੁਸੀਂ ਖਬਰ ਲਗਾਉਣ ਲਈ, ਪੰਜਾਬ ਦੇ ਹਾਲਾਤ ਵਿਗਾੜਨ ਦੀ ਕੋਸ਼ਿਸ਼ ਤੁਸੀਂ ਪਹਿਲਾਂ ਵੀ ਕੀਤੀ ਹੈ ਤੇ ਫਿਰ ਕਰਨ ਦੀ ਕੋਸ਼ਿਸ਼ ਕਰ ਰਹੇ ਹੋ (ਵਿਘਨ) with all due respect Jakhar Sahib we expect leader of opposition then congress has had every time. With all due respect Speaker Sahib ....

**Shri Sunil Jakhar:** To create hungama here I would have mentioned whereas I have not mentioned any of these two incidents. I have not

even once mentioned because I am avoiding but what I am asking is I am questioning the leadership role with regard to these incidents. ਇਨ੍ਹਾਂ ਦਾ ਕੀ ਸਟੈਂਡ ਹੈ ਇਨ੍ਹਾਂ ਦੀ ਪਾਰਟੀ, ਬੀ.ਜੇ.ਪੀ. ਕਿੱਥੇ ਖੜ੍ਹੀ ਹੈ? ਇਹ ਇਸ ਦਾ ਜਵਾਬ ਦੇਣ। ਉਨ੍ਹਾਂ ਲੋਕਾਂ ਨੇ ਉਥੇ ਬੈਠ ਕੇ ਕੀ ਕੀਤਾ ਹੈ, they have all the right they are the dharam guru they decide their religious holy place but as a citizen of ਇਹ ਵੀ ਜਵਾਬ ਦੇਣਗੇ ਅਤੇ ਉਹ ਵੀ ਜਵਾਬ ਦੇਣਗੇ (ਵਿਘਨ)

**Revenue & Rehabilitation, Information & Public Relation, NRI's Affairs & Non-Conventional Energy Minister (Sardar Bikram Singh Majithia):** It is the Hon'ble Chief Minister who will decide as a Leader of the House....

**ਸ੍ਰੀ ਸੁਨੀਲ ਜਾਖੜ:** ਅਸੀਂ ਤਾਂ ਇਨ੍ਹਾਂ ਨੂੰ ਪਹਿਲਾਂ ਕਿਹਾ ਸੀ ਕਿ ਜਵਾਬ ਦੇਣ। ਗਲਤ ਬਾਤ ਕੋ ਖਾਮੋਸ਼ੀ ਸੇ ਸੁਣ ਲੈਣਾ। ਸਪੀਕਰ ਸਾਹਿਬ, ਅੱਜ ਕਾਲੀਆ ਸਾਹਿਬ ਨਹੀਂ ਬੈਠੇ ਹਨ ਉਹ ਜਾਵੇਦ ਅਖਤਰ ਦੇ ਬੜੇ ਫੈਨ ਹਨ।

"ਗਲਤ ਬਾਤ ਕੋ ਖਾਮੋਸ਼ੀ ਸੇ ਸੁਣ ਲੈਣਾ, ਔਰ ਹਾਮੀ ਭਰ ਦੇਣਾ

ਫਾਇਦੇ ਤੋ ਬਹੁਤ ਹੈਂ ਇਸ ਮੇਂ ਪਰ ਅੱਛਾ ਨਹੀਂ ਲੱਗਤਾ। (ਥੰਪਿੰਗ)"

"ਮੁਝੇ ਦੁਸ਼ਮਣ ਸੇ ਭੀ ਖੁਦਦਾਰੀ ਕੀ ਉਮੀਦ ਰਹਿਤੀ ਹੈ।।

ਸਿਰ ਕਿਸੀ ਕਾ ਭੀ ਹੋ ਕਦਮੋਂ ਮੇਂ ਪਰ ਅੱਛਾ ਨਹੀਂ ਲਗਤਾ।"

ਤੁਸੀਂ ਐਵੇਂ ਕੁਰਸੀਆਂ ਨਾਲ ਚਿੰਬੜੇ ਬੈਠੇ ਹੋ। ਗੱਲ ਤਾਂ ਕਰੋ, ਉਠ ਕੇ ਗੱਲ ਤਾਂ ਕਰੋ। (ਵਿਘਨ) why are you silent? Why are you silent? All we want is that they should explain their statement and where do they stand. ਇਨ੍ਹਾਂ ਦੀਆਂ ਮਜਬੂਰੀਆਂ ਹੋ ਸਕਦੀਆਂ ਹਨ।

**ਮਾਨਯੋਗ ਸਪੀਕਰ:** ਜਾਖੜ ਜੀ ਨਹੀਂ, ਤੁਸੀਂ ਬੈਠੋ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ. ਆਰ. ਆਈ. ਮਾਮਲੇ ਮੰਤਰੀ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਜਿਹੜੇ ਲੋਕ ਇਸ ਪਾਸੇ ਬੈਠੇ ਹਨ ਇਨ੍ਹਾਂ ਦੇ ਲੀਡਰ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਹਨ, ਇਹ ਲੀਡਰ ਨਾਲ ਗੱਲ ਕਰਨ (ਵਿਘਨ) and the leader has asked ....

**ਮਾਨਯੋਗ ਸਪੀਕਰ:** ਜਾਖੜ ਸਾਹਿਬ, ਨਹੀਂ, ਤੁਸੀਂ ਅਜੇ ਤੱਕ ਕੋਈ ਇਹੋ ਜਿਹੇ ਇਸ਼ੂ ਉਤੇ ਗੱਲ ਨਹੀਂ ਲਿਆਂਦੀ ਜਿਸ ਦਾ ਜਵਾਬ ਦੇਣ (ਵਿਘਨ) ।

**Shri Sunil Jakhar:** Speaker Sahib, they are coalition partners. All we want is that they should explain their statement regarding where they stand.

**Revenue & Rehabilitation, Information & Public Relation, NRI's Affairs & Non-Conventional Energy Minister (Sardar Bikram Singh Majithia):** Whether it is the Congress Party who will decide the coalition of Shiromani Akali Dal and the Bharatiya Janata Party?

**Shri Sunil Jakhar:** It is your prerogative but I am asking the question ......

**ਮਾਨਯੋਗ ਸਪੀਕਰ:** ਜਾਖੜ ਸਾਹਿਬ, ਇਕ ਮਿੰਟ ਲਈ ਮੇਰੀ ਬੇਨਤੀ ਸੁਣ ਲਵੋ। ਤੁਸੀਂ ਇੰਨਾ ਟਾਈਮ ਲਗਾਇਆ ਹੈ (ਵਿਘਨ)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ:** ਸਪੀਕਰ ਸਾਹਿਬ, ਇਹ ਮੇਰੇ ਕੋਲੋਂ ਪੁੱਛ ਲੈਣ (ਵਿਘਨ) ਮਗਰ ਮੈਂ ਇਨ੍ਹਾਂ ਦੀ ਆਦਤਾਂ ਤੋਂ ਵਾਕਫ ਹਾਂ ... (ਵਿਘਨ)

**ਮਾਨਯੋਗ ਸਪੀਕਰ:** Please sit down. Not to be recorded. ਜਾਖੜ ਸਾਹਿਬ ਇਕ ਮਿੰਟ ਲਈ ਮੇਰੀ ਗੱਲ ਸੁਣਨਾ। ਜਾਖੜ ਸਾਹਿਬ, ਆਪਾਂ ਇੰਨੀ ਦੇਰ ਬੋਲੇ ਹਾਂ, ਆਪਾਂ ਕੋਈ ਡਾਇਰੈਕਟ ਇਸ ਤਰ੍ਹਾਂ ਦਾ ਇੰਸੀਡੈਂਟ ਨਹੀਂ ਦੇ ਰਹੇ, ਇਸ ਤਰ੍ਹਾਂ ਦਾ ਸਬਜੈਕਟ ਨਹੀਂ ਦੇ ਰਹੇ ਜਿਸ ਤੇ ਉਹ ਸਟੇਟਮੈਂਟ ਕਰਨ, ਤੁਸੀਂ ਕੋਈ ਇੰਸੀਡੈਂਟ ਦਿਉ। (ਵਿਘਨ)

**ਸ਼੍ਰੀ ਸੁਨੀਲ ਜਾਖੜ:** ਚਲੋ, ਮੈਂ ਕਹਿ ਦਿੰਦਾ ਹਾਂ ਜੀ, It is not that the Hon'ble Chief Minister not aware of it. Speaker Sahib, we are talking about the raising of memorial in the Harmandir Sahib, we are talking about the honouring the killers of Sardar Beant Singh, we are talking about the figuring out of definition of Shaheed, ਕੌਣ ਹੋਣਗੇ, ਇਨ੍ਹਾਂ ਲੋਕਾਂ ਦੇ ਦਿਲ ਦੇ ਉਤੇ ਕੀ ਬੀਤ ਰਹੀ ਹੋਵੇਗੀ? ਤਰਲੋਚਨ ਹੁਰਾਂ ਨੂੰ ਪੁੱਛ ਕੇ ਤਾਂ ਵੇਖੋ? ਪਾਂਡੇ ਸਾਹਿਬ ਨੂੰ ਪੁੱਛੋ ਕਿ ਕਿਸ ਕਿਸਮ ਦੀ ਉਨ੍ਹਾਂ ਦੇ ਦਿਲ ਵਿਚ ਵੜ੍ਹੀ ਹੈ this is what we are talking about. We are talking about. ਤੁਸੀਂ ਇਹ ਕਹਾਉਣਾ ਚਾਹੁੰਦੇ ਹੋ because I don't want to vitiate the atmosphere ਰਮੇਸ਼ ਚੰਦਰ ਭਰੇ ਪਏ ਹਨ। ਉਨ੍ਹਾਂ ਨੂੰ ਪੁੱਛੋ, ਹਿਤ ਅਭਿਲਾਸ਼ੀ ਜੀ ਨੂੰ ਪੁੱਛ ਲਓ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ):** ਤੁਸੀਂ ਮੁੱਖ ਮੰਤਰੀ ਸਾਹਿਬ ਨੂੰ ਸਟੇਟਮੈਂਟ ਦੇ ਲੈਣ ਦਿਓ। ਦੁੱਧ ਦਾ ਦੁੱਧ ਅਤੇ ਪਾਣੀ ਦਾ ਪਾਣੀ ਹੁਣੇ ਹੋ ਜਾਵੇਗਾ। ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਕਦੀ ਹਾਲਾਤ ਖਰਾਬ ਨਹੀਂ ਹੋਣ ਦਿੱਤੇ ਨਾ ਹੋਣ ਦੇਣਗੇ। ਭਾਵੇਂ ਕਾਂਗਰਸੀ ਜਿੰਨੀ ਮਰਜ਼ੀ ਕੋਸ਼ਿਸ਼ ਕਰ ਲੈਣ। (ਟਰੈਜ਼ਰੀ ਬੈਂਚਿਗ ਵੱਲੋਂ ਥੰਪਿੰਗ) (ਸ਼ੋਰ, ਵਿਘਨ)

**ਸ਼੍ਰੀ ਸੁਨੀਲ ਜਾਖੜ:** ਮਜੀਠੀਆ ਸਾਹਿਬ, ਤੁਹਾਡੀ ਗੱਲ ਬਿਲਕੁਲ ਸਹੀ ਹੈ everybody and I also would like to have faith in him. ਅਸੀਂ ਇਨ੍ਹਾਂ ਵਿੱਚ ਉਮੀਦ ਦੇਖਦੇ ਸੀ that is why I said he is the only secular face. ਇਨ੍ਹਾਂ ਦੇ ਇੱਕ ਲੀਡਰ ਨੂੰ ਸੈਕੂਲਰ ਫੇਸ ਕਹਿੰਦੇ ਕਹਿੰਦੇ ਮੁਖੌਟਾ ਕਹਿਣ ਲੱਗ ਪਏ ਸੀ। We want to now judge the secular face.

"ਬਰਸੋਂ ਕੀ ਰਸਮੋਂ ਰਾਹ ਥੀ, ਏਕ ਦਿਨ ਉਸ ਨੇ ਛੋਡ ਦੀ (ਵਿਘਨ, ਸ਼ੋਰ)

ਵੈਸੇ ਤੋ ਹਮ ਭੀ ਕਮ ਨਾ ਥੇ, ਹਮ ਨੇ ਭੀ ਉਮੀਦ ਛੋਡ ਦੀ।"

ਬਾਦਲ ਸਾਹਿਬ, ਤੁਹਾਡੇ ਤੋਂ ਉਮੀਦ ਸੀ। We want to believe him but he has to make us believe in him. This is what is most disturbing that this thing is happening under your leadership, this double speak, this playing of double game. This is what you have to assure the House. ਇਹ ਜੋ ਸਾਰਾ ਕੁਝ ਹੋ ਰਿਹਾ ਹੈ ਇਹ ਕਿਸੇ ਸੋਸ਼ਲ ਇੰਜੀਨੀਅਰਿੰਗ ਕਰਕੇ ਨਹੀਂ ਹੋ ਰਿਹਾ। ਅਗਰ ਮੈਂ ਸੱਤ ਨੂੰ ਟਿਕਟਾਂ ਦਿਵਾ ਕੇ ਲੈ ਆਇਆ my core segment is now antagonized that is whey the title of this thing is that "Punjab is playing with fire".

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ:** ਸਪੀਕਰ ਸਾਹਿਬ, .....

**ਮਾਨਯੋਗ ਸਪੀਕਰ:** ਉਹ ਟਾਪਿਕ ਕਲੋਜ਼ ਕਰ ਰਹੇ ਸੀ। ਤੁਸੀਂ ਰੀਓਪਨ ਕਰ ਰਹੇ ਹੋ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ:** ਸਪੀਕਰ ਸਾਹਿਬ, ਆਪਣੀ ਜ਼ਬਾਨ ਨਾਲ ਇਨ੍ਹਾਂ ਨੇ ਆਪ ਮੰਗ ਕੀਤੀ ਸੀ ਕਿ ਸਰਦਾਰ ਪਰਕਾਸ਼ ਸਿੰਘ ਬਾਦਲ ਐਸ਼ਿਓਰ ਕਰਨ। ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਸਮਾਂ ਮੰਗਿਆ ਕਿ ਮੈਨੂੰ ਸਟੇਟਮੈਂਟ ਦੇ ਲੈਣ ਦਿਓ। ਮੈਨੂੰ ਸਮਝ ਨਹੀਂ ਆ ਰਹੀ, ਮੈਂ ਜਾਖੜ ਸਾਹਿਬ ਦੀ ਬਹੁਤ ਇੱਜ਼ਤ ਕਰਦਾ ਹਾਂ। ਇਹ ਗੱਲ

ਕਰਦੇ ਹਨ ਕਿ ਅਸੀਂ ਜਾਂ ਬੀ.ਜੇ.ਪੀ. ਵਾਲੇ ਕੁਰਸੀ ਨੂੰ ਚਿੰਬੜੇ ਹੋਏ ਹਾਂ। ਕੀ ਤੁਸੀਂ ਕੁਰਸੀ ਨੂੰ ਨਹੀਂ ਚਿੰਬੜੇ? ਸਰਦਾਰ ਕੇਵਲ ਸਿੰਘ ਢਿੱਲੋਂ ਜਿਹੜੇ ਇਨ੍ਹਾਂ ਦੇ ਨਾਲ ਹੀ ਬੈਠੇ ਹਨ, ਇਹ ਵੀ ਇਨ੍ਹਾਂ ਦੀ ਆਪਣੀ ਕੁਰਸੀ ਨੂੰ ਪਏ ਹੋਏ ਹਨ। (ਵਿਘਨ, ਸ਼ੋਰ) ਜਿਹੜੇ ਇਨ੍ਹਾਂ ਦੇ ਆਲੇ ਦੁਆਲੇ ਬੈਠੇ ਹਨ ਉਹ ਇਨ੍ਹਾਂ ਦੀ ਕੁਰਸੀ ਨੂੰ ਪਏ ਹੋਏ ਹਨ। ਇਸ ਕਰਕੇ ਵਾਰ ਵਾਰ ਇੱਥੇ ਨਹੀਂ ਆਉਂਦੇ, ਕੀ ਸਾਨੂੰ ਇਸ ਗੱਲ ਦੀ ਸਮਝ ਨਹੀਂ ਆਉਂਦੀ? (ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਪਲੀਜ਼, ਕਲੋਜ਼ ਕਰੋ।

**ਸ੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਮਸਲਾ ਪੰਜਾਬ ਵਿੱਚ** .... (ਸਰਦਾਰ ਕੇਵਲ ਸਿੰਘ ਢਿੱਲੋਂ ਵੱਲੋਂ ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਤੁਹਾਡੇ ਲੀਡਰ ਸਾਹਿਬ ਬੋਲ ਰਹੇ ਹਨ ਤੁਸੀਂ ਕਿਉਂ ਉਨ੍ਹਾਂ ਨੂੰ ਡਿਸਟਰਬ ਕਰ ਰਹੇ ਹੋ? ਤੁਹਾਡੇ ਆਪਣੇ ਬੰਦੇ ਹੀ ਡਿਸਟਰਬ ਕਰੀ ਜਾਂਦੇ ਹਨ। (ਸ਼ੋਰ) ** This will not be recorded

**ਸ੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਬੜੇ ਸਿੰਪਲ ਜਿਹੇ ਸਵਾਲ ਹਨ ...

**ਮਾਨਯੋਗ ਸਪੀਕਰ:** ਇਸ ਟਾਪਿਕ ਨੂੰ ਕਲੋਜ਼ ਕਰੋ।

**ਸ੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਗੌਰਮਿੰਟ ਅਤੇ ਇਸ ਦੀ ਕੁਲੀਸ਼ਨ ਪਾਰਟੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜੋ ਘਟਨਾਵਾਂ ਹੋ ਰਹੀਆਂ ਹਨ ਜੋ ਮੈਮੋਰੀਅਲ ਬਣੇ ਹਨ, ਜੋ ਆਨਰਿੰਗ ਹੋਈ ਹੈ, ਉਸ ਪ੍ਰਤੀ ਸਰਕਾਰ ਦਾ ਕੀ ਰਵੱਈਆ ਹੈ? Whether they have made any efforts. SGPC is nothing but another 'B' team of their. Had they made any rapprochement, make any effort or had they sort out with ਕਿ ਅਸੀਂ ਆਪਣੇ ਦੋਵੇਂ ਧੜੇ ਸਹੀ ਰੱਖਣੇ ਹਨ। ਬੀ.ਜੇ.ਪੀ. ਕਿੱਥੇ ਖੜ੍ਹੀ ਹੈ। ਬਾਹਰ ਜਾ ਕੇ ਬੁੜ ਬੁੜ ਕਰਦੇ ਹਨ। Even Lakshmi Kanta Chawla has written her soul. ਇਨ੍ਹਾਂ ਦੇ ਬਲਬੀਰ ਪੁੰਜ ਜੀ ਆਏ ਹਨ। ਉਨ੍ਹਾਂ ਨੇ ਬਿਆਨ ਲਾਇਆ ਹੈ ਕਿ ਅੱਗ ਲਗਾਉਣ ਲੱਗੇ ਹਨ। ਇਹ ਅੱਗ ਪੰਜਾਬ ਵਿੱਚ ਨਾ ਲੱਗੇ ਇਸ ਵਾਸਤੇ ਇਹ ਸਰਕਾਰ ਇਸ ਗੱਲ ਦਾ ਜਵਾਬ ਦੇਵੇ।

**ਮਾਨਯੋਗ ਸਪੀਕਰ:** ਮੁੱਖ ਮੰਤਰੀ ਸਾਹਿਬ ਹੁਣ ਸਟੇਟਮੈਂਟ ਦੇਣਗੇ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ):** ਸਪੀਕਰ ਸਾਹਿਬ, ਚੌਧਰੀ ਸਾਹਿਬ ਬੜੇ ਸੁਲਝੇ ਹੋਏ ਸਿਆਸਤਦਾਨ ਹਨ, ਬੜੇ ਸੈਕੂਲਰ ਹਨ ਅਤੇ ਲੋਕਾਂ ਦੇ ਮਸਲਿਆਂ ਨੂੰ ਬੜੀ ਚੰਗੀ ਤਰ੍ਹਾਂ ਸਮਝਦੇ ਹਨ। ਮੈਂ ਤਾਂ ਕਦੇ ਸੋਚ ਵੀ ਨਹੀਂ ਸਕਦਾ ਸੀ ਕਿ ਚੌਧਰੀ

** Not recorded as ordered by the chair.

ਸਾਹਿਬ ਵਰਗਾ ਬੰਦਾ ਇਹੋ ਜਿਹਾ ਲੀਡਰ, ਇਹੋ ਜਿਹੀ ਗੱਲ ਛੇੜੇਗਾ ਜਿਸ ਨਾਲ ਪੰਜਾਬ ਦੀ ਭਾਈਚਾਰਕ ਸਾਂਝ, ਅਮਨ ਅਤੇ ਸ਼ਾਂਤੀ ਵਿੱਚ ਫਰਕ ਪਵੇਗਾ। ਮੈਂ ਇਸ ਇਸ਼ੂ ਉਤੇ ਸਟੇਟਮੈਂਟ ਦੇਣੀ ਚਾਹੁੰਦਾ ਹਾਂ, ਜੋ ਕਿ ਇਨ੍ਹਾਂ ਨੇ ਛੇੜਿਆ ਹੈ। ਮੈਂ ਕੋਈ ਬਹੁਤੇ ਮਸਾਲੇ ਆਦਿ ਨਹੀਂ ਲਗਾਉਣੇ। ਜਿਹੜੀ ਗੱਲ ਸਹੀ ਹੈ, ਮੈਂ ਉਹ ਸਦਨ ਦੇ ਸਾਹਮਣੇ ਅਤੇ ਪੰਜਾਬ ਦੇ ਸਾਹਮਣੇ ਸਪੱਸ਼ਟ ਰੱਖਣੀ ਚਾਹੁੰਦਾ ਹਾਂ। ਮੈਂ ਮਗਰੋਂ ਵੀ ਕਹਾਂਗਾ ਅਤੇ ਮੈਂ ਇਸ ਪਵਿੱਤਰ ਸਦਨ ਵਿਚ ਇਹ ਹਲਫ ਲੈ ਕੇ ਕਹਿੰਦਾ ਹਾਂ, ਕਿਉਂਕਿ ਇਹ ਬੜਾ ਪਵਿੱਤਰ ਸਦਨ ਹੈ ਕਿ ਜਦੋਂ ਤੱਕ ਮੇਰੀ ਜ਼ਿੰਦਗੀ ਵਿੱਚ ਇੱਕ ਸਾਹ ਵੀ ਹੈ, ਉਦੋਂ ਤੱਕ ਪੰਜਾਬ ਵਿੱਚ ਭਾਈਚਾਰਕ ਸਾਂਝ, ਅਮਨ ਤੇ ਸ਼ਾਂਤੀ ਜਿਹੜੀ ਹੈ, ਉਸਦੇ ਵਿੱਚ ਕੋਈ ਫਰਕ ਨਹੀਂ ਪੈਣ ਦਿਆਂਗਾ। (ਥੰਪਿੰਗ) ਇਸ ਦੇ ਵਾਸਤੇ ਜੇ ਕਦੇ ਲੋੜ ਪਈ, ਆਪਣੀ ਜਾਨ ਵੀ ਦੇ ਦਿਆਂਗਾ (ਥੰਪਿੰਗ) ਇਹ ਮੇਰਾ ਵਚਨ ਹੈ। (ਥੰਪਿੰਗ)

ਮੈਂ ਇਸ ਇਸ਼ੂ ਉਤੇ ਸਟੇਟਮੈਂਟ ਦੇਣੀ ਚਾਹੁੰਦਾ ਹਾਂ ਕਿ ਕਿਉਂਕਿ ਹਕੀਕਤ ਕੁਝ ਹੋਰ ਹੈ, ਆਪਾਂ ਹਕੀਕਤ ਨੂੰ ਸਮਝਦੇ ਨਹੀਂ। ਮਾਨਯੋਗ ਸਪੀਕਰ ਸਾਹਿਬ, ਜੂਨ 1984 ਵਿੱਚ ਜਦੋਂ ਉਦੋਂ ਦੀ ਕੇਂਦਰ ਦੀ ਕਾਂਗਰਸ ਸਰਕਾਰ ਵੱਲੋਂ ਸਚਖੰਡ ਸ੍ਰੀ ਦਰਬਾਰ ਸਾਹਿਬ ਉਤੇ ਕੀਤੇ ਦਰਦਨਾਕ ਹਮਲੇ ਦੇ ਸਾਕੇ ਦੀ ਯਾਦਗਾਰ ਨੂੰ ਲੈ ਕੇ, ਕਾਂਗਰਸ ਪਾਰਟੀ ਵੱਲੋਂ ਜੋ ਇੱਥੇ ਵਿਵਾਦ ਖੜ੍ਹਾ ਕੀਤਾ ਗਿਆ ਹੈ, ਉਸ ਉਤੇ ਮੈਨੂੰ ਬੇਹੱਦ ਹੀ ਦੁਖ ਅਤੇ ਅਫਸੋਸ ਹੈ। ਸਪੀਕਰ ਸਾਹਿਬ, ਕਾਂਗਰਸ ਪਾਰਟੀ ਵੱਲੋਂ ਖੜ੍ਹਾ ਕੀਤਾ ਗਿਆ ਵਿਵਾਦ ਬਿਲਕੁਲ ਬੇਲੋੜਾ ਅਤੇ ਗੈਰ ਦਾਨਸ਼ਮੰਦਾਨਾ ਹੈ। ਅਜਿਹਾ ਕਰਕੇ ਕਾਂਗਰਸ ਪਾਰਟੀ ਪੰਜਾਬ ਵਿੱਚ ਭਾਈਚਾਰਕ ਸਾਂਝ ਦੇ ਮਾਹੌਲ ਨੂੰ ਲਾਂਬੂ ਲਾਉਣਾ ਚਾਹੁੰਦੀ ਹੈ ਜੋ ਕਿ ਅਤਿਅੰਤ ਖਤਰਨਾਕ, ਦੁਖਦਾਈ ਅਤੇ ਨਿੰਦਣਯੋਗ ਹੈ। ਸਪੀਕਰ ਸਾਹਿਬ, ਸ੍ਰੀ ਹਰਿਮੰਦਰ ਸਾਹਿਬ ਸਮੁੱਚੀ ਮਨੁੱਖਤਾ ਲਈ ਰੂਹਾਨੀਅਤ ਦਾ ਸੋਮਾ ਹੈ ਜਿਥੋਂ ਦਿਨ ਤੇ ਰਾਤ ਰਾਜ ਦੇ ਆਪਸੀ ਪਿਆਰ ਤੇ ਭਾਈਚਾਰਕ ਸਾਂਝ ਦੇ ਰਾਸ਼ਟਰੀ ਸੰਦੇਸ਼ ਦਾ ਨਿਰੰਤਰ ਪ੍ਰਵਾਹ ਹੁੰਦਾ ਹੈ।

"ਡਿਠੇ ਸਭੇ ਥਾਵ ਨਹੀਂ ਤੁਧ ਜੇਹਿਆ" ਦੇ ਪਾਵਨ ਵਾਕ ਨੂੰ ਰੂਪਮਾਨ ਕਰਦੇ ਹੋਏ ਮਾਨਵਤਾ ਦੇ ਸਰਵਉੱਚ ਪਾਵਨ ਅਸਥਾਨ ਸ੍ਰੀ ਦਰਬਾਰ ਸਾਹਿਬ ਤੇ ਜੂਨ, 1984 ਵਿੱਚ ਉਦੋਂ ਦੀ ਕਾਂਗਰਸ ਪਾਰਟੀ ਦੀ ਕੇਂਦਰ ਸਰਕਾਰ ਵੱਲੋਂ ਦਰਦਨਾਕ ਫੌਜੀ ਹਮਲਾ ਕੀਤਾ ਗਿਆ। ਇਸ ਅਤਿਅੰਤ ਦੁਖਦਾਈ ਸਾਕੇ ਨੇ ਸਮੁੱਚੇ ਸਿੱਖ ਜਗਤ ਅਤੇ ਦੇਸ਼ ਅਤੇ ਦੁਨੀਆਂ ਵਿੱਚ ਹਰ ਸਹੀ ਸੋਚ ਵਾਲੇ ਵਿਅਕਤੀ ਦੇ ਮਨ ਤੇ ਗਹਿਰੇ ਜ਼ਖਮ ਛੱਡੇ। ਇਨ੍ਹਾਂ ਜ਼ਖਮਾਂ ਦੀ ਚੀਸ ਅਜੇ ਵੀ ਬਾਕੀ ਹੈ। ਇਸ ਹਮਲੇ ਨੇ ਦੇਸ਼ ਦੀ ਸਮੁੱਚੀ ਮਾਨਵਤਾ ਨੂੰ ਕਿਸ ਤਰ੍ਹਾਂ ਲਹੂ-ਲੁਹਾਨ ਕੀਤਾ, ਉਸ ਦਾ ਅੰਦਾਜ਼ਾ ਸਵਰਗੀ ਪ੍ਰਧਾਨ ਮੰਤਰੀ ਸ੍ਰੀ ਚੰਦਰ ਸ਼ੇਖਰ ਜੀ ਦੇ ਇਨ੍ਹਾਂ ਸ਼ਬਦਾਂ ਤੋਂ ਲਗ ਸਕਦਾ ਹੈ, ਚੰਦਰ ਸ਼ੇਖਰ ਜੀ ਨੇ ਆਖਿਆ ਹੈ:

(ਮੁੱਖ ਮੰਤਰੀ)

"Government of India has taken a leap in murdering the soul of humanity by sending Forces inside the Golden Temple and mounting the attack on the holiest shrine of the State".

ਹਜ਼ਾਰਾਂ ਹੀ ਲੋਕਾਂ ਨੇ ਇਸ ਤਰ੍ਹਾਂ ਦੇ ਬਿਆਨ ਦਿੱਤੇ। ਜਾਰਜ ਫਰਨਾਂਡਿਸ ਜਿਹੜਾ ਕਿੰਨਾ ਸੈਕੂਲਰ ਸੀ, ਉਨ੍ਹਾਂ ਨੇ ਕਿਹਾ .... (ਵਿਘਨ) ਮੈਂ ਦੋ-ਚਾਰ ਵੱਡੇ ਬੰਦਿਆਂ ਦੇ ਨਾਂ ਹੀ ਦੇਣੇ ਚਾਹੁੰਦਾ ਹਾਂ, ਕੁਲਦੀਪ ਨਈਯਰ ਦਾ ਨਹੀਂ ਦਿੰਦਾ:

Government not only divided the People but eroded the values of Secularism (Interruption) .....

**ਸ੍ਰੀ ਸੁਨੀਲ ਜਾਖੜ:** (ਵਿਘਨ) ਨਾਇਕ ਚੰਦਰ ਦਾ ਵੀ ਮੈਨਸ਼ਨ ਕਰ ਦਿਓ... (ਵਿਘਨ)

**ਮੁੱਖ ਮੰਤਰੀ:** ਚਲੋ, ਉਹ ਵੀ ਸਹੀ। ਉਹ ਵੀ ਕਰ ਦਿਓ ਜੀ। ਸਪੀਕਰ ਸਾਹਿਬ, ਜੂਨ, 1984 ਦਾ ਇਹ ਸਾਕਾ ਇਸ ਕਾਰਨ ਵੀ ਦੁਖਦਾਈ ਹੈ ਕਿ ਜਿਸ ਪਾਵਨ ਅਸਥਾਨ ਉਤੇ ਇਹ ਹਮਲਾ ਕੀਤਾ ਗਿਆ, ਉਹ ਸਭ ਧਰਮਾਂ ਦੇ ਵਰਗਾਂ ਨੂੰ ਮਾਨਵਤਾ ਦੇ ਪਿਆਰ ਦੀ ਲੜੀ ਵਿੱਚ ਪਰੋਂਦਾ ਹੈ। ਇਸ ਪਵਿੱਤਰ ਅਸਥਾਨ ਦੇ ਚਾਰ ਦੁਆਰ ਹਨ ਜੋ ਕਿ ਮਹਾਨ ਗੁਰੂ ਸਾਹਿਬਾਨ ਵੱਲੋਂ ਉਪਦੇਸ਼ "ਚਹੁੰ ਵਰਨਾ ਕੋ ਸਾਂਝਾ" ਅਤੇ "ਸਭੈ ਸਾਂਝੀਵਾਲ ਸਦਾਇਨ ਕੋਈ ਨਾ ਦਿਸੈ ਬਾਹਰਾ ਜੀਉ" ਦੇ ਆਦਰਸ਼ ਨੂੰ ਉਜਾਗਰ ਕਰਦਾ ਹੈ।

ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੋ ਕਿ ਸ੍ਰੀ ਹਰਿਮੰਦਰ ਸਾਹਿਬ ਅਤੇ ਅਕਾਲ ਤਖਤ ਸਾਹਿਬ ਵਿੱਚ ਸੁਸ਼ੋਭਿਤ ਹਨ, ਸਭ ਧਰਮਾਂ ਅਤੇ ਵਰਗਾਂ ਦੇ ਮਹਾਂਪੁਰਸ਼ਾਂ ਦੀ ਬਾਣੀ ਦਾ ਸੰਦੇਸ਼ ਮਨੁੱਖਤਾ ਨੂੰ ਦਿੰਦੇ ਹਨ। ਇਹੀ ਕਾਰਣ ਸੀ ਕਿ ਇਕੱਲੇ ਸਿੱਖ ਜਗਤ ਹੀ ਨਹੀਂ ਬਲਕਿ ਦੇਸ਼ ਅਤੇ ਦੁਨੀਆਂ ਵਿੱਚ ਬੈਠੇ ਹਰ ਸਹੀ ਸੋਚ ਵਾਲੇ ਵਿਅਕਤੀ ਨੇ ਇਸ ਹਮਲੇ ਨੂੰ ਗਲਤ ਕਰਾਰ ਦਿੱਤਾ। ਹੁਣ ਉਸ ਪੁਆਇੰਟ ਤੇ ਮੈਂ ਆਉਂਦਾ, ਬਹੁਤ ਦੇਰ ਤੋਂ ਅਲਗ ਅਲਗ ਹਲਕਿਆਂ ਵਿੱਚ ਇਹ ਮਹਿਸੂਸ ਕੀਤਾ ਜਾ ਰਿਹਾ ਸੀ ਕਿ ਇਸ ਸਾਕੇ ਦੀ ਕੋਈ ਅਜਿਹੀ ਢੁੱਕਵੀਂ ਯਾਦਗਾਰ ਹੋਣੀ ਚਾਹੀਦੀ ਹੈ ਜੋ ਕਿ ਉਸ ਸੰਦੇਸ਼ ਨੂੰ, ਇਹ ਲਫਜ਼ ਜ਼ਰੂਰੀ ਹੈ, ਹੋਰ ਉਜਾਗਰ ਕਰੇ, ਜੋ ਕਿ ਪ੍ਰੇਮ ਅਤੇ ਰੂਹਾਨੀਅਤ ਦੇ ਇਸ ਪਾਵਨ ਸਥਾਨ ਤੋਂ ਹਮੇਸ਼ਾ ਹੀ ਸਮੁੱਚੀ ਮਾਨਵਤਾ ਨੂੰ ਮਿਲਦਾ ਰਿਹਾ ਹੈ। ਇਸ ਵਿਸ਼ੇ ਉਤੇ ਵਿਚਾਰਵਾਨ ਅਤੇ ਸਤਿਕਾਰਤ ਧਾਰਮਿਕ ਸ਼ਖਸੀਅਤਾਂ ਤੋਂ ਇਲਾਵਾ ਸਭ ਵਰਗਾਂ ਨਾਲ ਸਬੰਧਤ ਉਚੱ-ਬੁੱਧੀਜੀਵੀਆਂ ਨੇ ਗੰਭੀਰ ਅਤੇ ਵਿਸਥਾਰ ਪੂਰਬਕ ਵਿਚਾਰਾਂ ਕੀਤੀਆਂ ਕਿ ਇਸ ਸਾਕੇ ਦੀ ਯਾਦਗਾਰ ਦੀ ਰੂਪਰੇਖਾ ਕੀ ਹੋਵੇ? ਗਹਿਰੇ ਵਿਚਾਰ ਵਟਾਂਦਰੇ ਤੋਂ ਬਾਅਦ ਇਹ ਸਤਿਕਾਰਤ ਸ਼ਖਸੀਅਤਾਂ ਇਸ ਨਤੀਜੇ ਤੇ ਪਹੁੰਚੀਆਂ ਕਿ ਇਸ ਸਥਾਨ ਦੀ

ਪਵਿੱਤਰਤਾ ਅਤੇ ਰੂਹਾਨੀਅਤ ਨੂੰ ਮੱਦੇਨਜ਼ਰ ਰੱਖਦੇ ਹੋਏ ਇਹ ਯਾਦਗਾਰ ਇੱਕ ਧਾਰਮਿਕ ਸਥਾਨ ਵਜੋਂ ਬਣਾਈ ਜਾਵੇ ਜਿਸ ਵਿੱਚ ਸਮੁੱਚੀ ਮਾਨਵਤਾ ਨੂੰ ਪ੍ਰੇਮ ਅਤੇ ਰੂਹਾਨੀਅਤ ਦਾ ਸੰਦੇਸ਼ ਦਰਸਾਉਂਦੇ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਹੀ ਪ੍ਰਕਾਸ਼ ਹੋਵੇ। ਇਹ ਯਾਦਗਾਰ ਕਿਸੇ ਵੀ ਤਰ੍ਹਾਂ ਵਿਖੇਰਿਆਂ ਤੋਂ ਪਰ੍ਹੇ ਹੋਵੇ। ਸਪੀਕਰ ਸਾਹਿਬ, ਇਸ ਭਾਵਨਾ ਦੇ ਮੱਦੇ ਨਜ਼ਰ ਜੋ ਯਾਦਗਾਰ ਬਣਾਈ ਜਾ ਰਹੀ ਹੈ ਉਹ ਪਵਿੱਤਰ ਗੁਰਦੁਆਰਾ ਸਾਹਿਬ ਦੇ ਰੂਪ ਵਿੱਚ ਹੈ। ਉਥੇ ਕੋਈ ਯਾਦਗਾਰ ਨਹੀਂ ਕਿ ਕੋਈ ਲਾਟ ਬਣਾਉਣੀ ਹੈ। ਗੁਰਦੁਆਰਾ ਸਾਹਿਬ ਉਥੇ ਬਣ ਰਿਹਾ ਹੈ। ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦਾ ਹੀ ਪ੍ਰਕਾਸ਼ ਹੋਣਾ ਹੈ, ਹੋਰ ਕੁਝ ਨਹੀਂ ਹੋਣਾ, ਤਾਂ ਜੋ ਇਸ ਰਾਹੀਂ ਗੁਰੂ ਸਾਹਿਬਾਨ ਦੁਆਰਾ ਮਾਨਵਤਾ ਨੂੰ ਦਿੱਤਾ ਗਿਆ ਪਿਆਰ ਅਤੇ ਸਰਵ ਸਾਂਝੀਵਾਲਤਾ ਦਾ ਸੰਦੇਸ਼ ਸਮੁੱਚੇ ਸੰਸਾਰ ਤੱਕ ਪਹੁੰਚੇ (ਥੰਪਿੰਗ) ਸਪੀਕਰ ਸਾਹਿਬ, ਮੈਂ ਇੱਥੇ ਇਹ ਦੁਹਰਾਉਣਾ ਚਾਹੁੰਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਹਮੇਸ਼ਾ ਹੀ ਦੇਸ਼ ਦੀ ਏਕਤਾ ਅਤੇ ਅਖੰਡਤਾ ਲਈ ਪਹਿਲੀ ਕਤਾਰ ਵਿੱਚ ਰਹਿ ਕੇ ਲੜਦਾ ਆਇਆ ਹੈ ਅਤੇ ਦੇਸ਼ ਅੰਦਰ ਅਮਨ ਅਤੇ ਭਾਈਚਾਰੇ ਪ੍ਰਤੀ ਸਮਰਪਿਤ ਰਿਹਾ ਹੈ। ਪੰਜਾਬ ਵਿੱਚ ਅਕਾਲੀ ਭਾਜਪਾ ਸਰਕਾਰ ਦਾ ਸਮਾਂ ਹਮੇਸ਼ਾ ਹੀ ਅਮਨ ਅਤੇ ਭਾਈਚਾਰਕ ਸਾਂਝ ਦਾ ਦੌਰ ਰਿਹਾ ਹੈ। ਅੱਜ ਵੀ ਮੈਂ ਇਹ ਗੱਲ ਫਖਰ ਨਾਲ ਕਹਿ ਸਕਦਾ ਹਾਂ ਕਿ ਜਦੋਂ ਬਾਕੀ ਦੇਸ਼ ਵਿੱਚ ਬਦਅਮਨੀ ਅਤੇ ਅਰਾਜਕਤਾ ਦਾ ਮਾਹੌਲ ਹੈ ਤਾਂ ਪੰਜਾਬ ਦੇਸ਼ ਦਾ ਸਭ ਤੋਂ ਵੱਧ ਅਮਨ-ਅਮਾਨ ਵਾਲਾ ਸੂਬਾ ਹੈ। ਸ਼੍ਰੋਮਣੀ ਅਕਾਲੀ ਦਲ - ਭਾਜਪਾ ਦੀ ਸਰਕਾਰ ਅਮਨ ਅਤੇ ਭਾਈਚਾਰਕ ਸਾਂਝ ਦੇ ਇਸ ਮਾਹੌਲ ਨੂੰ ਬਰਕਰਾਰ ਰੱਖਣ ਲਈ ਵਚਨਬਧ ਹੈ ਅਤੇ ਇਸ ਨੂੰ ਕਤਈ ਆਂਚ ਨਹੀਂ ਆਉਣ ਦੇਵੇਗੀ। ਸਰਕਾਰ ਆਪਣੀ ਇਸ ਜ਼ਿੰਮੇਵਾਰੀ ਪ੍ਰਤੀ ਪੂਰੀ ਤਰ੍ਹਾਂ ਜਾਗਰੂਕ ਹੈ। ਅਖੀਰ ਵਿੱਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਮੈਂ ਜ਼ਿੰਮੇਵਾਰੀ ਨਾਲ ਕਹਿਣਾ ਚਾਹੁੰਦਾ ਹਾਂ ਕਿ ਇਹ ਤਾਂ ਮੈਂ ਦੱਸ ਦਿੱਤਾ ਹੈ ਕਿ ਉਥੇ ਯਾਦਗਾਰ ਕਿਸ ਤਰ੍ਹਾਂ ਦੀ ਬਣਨੀ ਹੈ। ਗੁਰਦੁਆਰਾ ਸਾਹਿਬ ਹੈ, ਗੁਰੂ ਗ੍ਰੰਥ ਸਾਹਿਬ ਹੈ, ਨਾ ਕਿਸੇ ਦੀ ਫੋਟੋ ਹੈ, ਦਰਬਾਰ ਸਾਹਿਬ ਦੇ ਏਰੀਏ ਵਿੱਚ ਕੋਈ ਜੈਕਾਰਾ ਵੀ ਨਹੀਂ ਬੁਲਾ ਸਕਦਾ। ਇਸ ਲਈ ਇਹ ਭਰਮ ਭੁਲੇਖੇ ਕੱਢ ਦਿਓ। ਮੈਂ ਜੋ ਪਹਿਲੀ ਗੱਲ ਸ਼ੁਰੂ ਵਿੱਚ ਕਹੀ ਸੀ ਕਿ ਜੋ ਮੇਰੇ ਤੇ ਇਤਬਾਰ ਪੰਜਾਬ ਦੇ ਲੋਕਾਂ ਨੇ ਅੱਜ ਕੀਤਾ ਹੈ ਤਾਂ ਮੈਂ ਇਸ ਹਾਊਸ ਨੂੰ ਅਤੇ ਪੰਜਾਬ ਦੇ ਲੋਕਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਹਰ ਹਾਲਤ ਵਿੱਚ ਪੰਜਾਬ ਵਿੱਚ ਅਮਨ ਸ਼ਾਂਤੀ ਅਤੇ ਭਾਈਚਾਰਕ ਸਾਂਝ ਕਾਇਮ ਰੱਖੀ ਜਾਵੇਗੀ ਔਰ ਇਹ ਅਸੀਂ ਰੱਖੀ ਹੈ। ਪੰਜਾਬ ਵਿੱਚ ਜਿਵੇਂ ਹਾਲਾਤ ਵਿਗੜੇ ਸਨ, ਅਸੀਂ ਦੁਬਾਰਾ ਮਾਹੌਲ ਠੀਕ-ਠਾਕ ਕਰ ਦਿੱਤਾ ਹੈ। ਇਹ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਕੀਤਾ ਹੈ। (ਥੰਪਿੰਗ) ਆਪਸੀ ਸਾਂਝ ਨੇ ਕੀਤਾ ਹੈ। ਮੈਂ ਉਸ ਹਿਸਟਰੀ ਵਿੱਚ ਨਹੀਂ ਜਾਣਾ ਚਾਹੁੰਦਾ ਅਤੇ ਮੈਂ ਪੁਰਾਣੇ ਜਖਮ ਜਿਹੜੇ ਹਨ, ਉਨ੍ਹਾਂ ਜਖਮਾਂ ਨੂੰ ਦੁਬਾਰਾ ਛੇੜਨਾ ਵੀ ਨਹੀਂ ਚਾਹੁੰਦਾ। ਇਸ ਕਰਕੇ ਮੈਂ ਤੁਹਾਨੂੰ ਵੀ ਹੱਥ ਬੰਨ ਕੇ ਬੇਨਤੀ ਕਰਦਾ ਹਾਂ ਕਿ

(ਮੁੱਖ ਮੰਤਰੀ)

ਪੰਜਾਬ ਵਾਸਤੇ, ਦੇਸ਼ ਵਾਸਤੇ, ਆਪਾਂ ਇਹ ਗੱਲਾਂ ਸਦਨ ਵਿੱਚ ਨਾ ਲੈਕੇ ਆਈਏ, ਅਤੇ ਅਜਿਹੀਆਂ ਗੱਲਾਂ ਨਾ ਕਰੀਏ। ਆਪਾਂ ਰਲ ਕੇ ਚਲੀਏ। ਅਜੇ ਵੀ ਕੁਝ ਅਜਿਹੀਆਂ ਸ਼ਕਤੀਆਂ ਹਨ ਜਿਹੜੀਆਂ ਇਹ ਚਾਹੁੰਦੀਆਂ ਹਨ ਕਿ ਅਜਿਹੀਆਂ ਗੱਲਾਂ ਪੰਜਾਬ ਵਿੱਚ ਉਠੱਣ। ਇਸ ਲਈ ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਸ਼ਕਤੀਆਂ ਦੇ ਹੱਥ ਵਿੱਚ ਨਾ ਖੇਡੋ। ਉਹ ਅਜਿਹਾ ਮਾਹੌਲ ਬਣਾਉਣਾ ਚਾਹੁੰਦੇ ਹਨ। ਆਪਾਂ ਉਨ੍ਹਾਂ ਦੇ ਹੱਥਾਂ ਵਿੱਚ ਕਿਉਂ ਖੇਡਣਾ ਹੈ?

ਜੇਕਰ ਕੋਈ ਗਲਤੀ ਕਰ ਵੀ ਜਾਂਦਾ ਹੈ ਤਾਂ ਆਪਾਂ ਉਸ ਨੂੰ ਠੰਢਾ ਕਰੀਏ ਨਾ ਕਿ ਆਪਾਂ ਉਸ ਗੱਲ ਨੂੰ ਅੱਗ ਲਗਾਈਏ। ਅੱਗ ਲਾਉਣੀ ਬੜੀ ਸੌਖੀ ਹੈ ਪਰ ਬੁਝਾਉਣੀ ਬੜੀ ਔਖੀ ਹੁੰਦੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਜਿਹੜੀ ਤੁਸੀਂ ਯਾਦਗਾਰ ਦੀ ਗੱਲ ਕਰਦੇ ਹੋ, ਇਹ ਠੀਕ ਹੈ ਕਿ ਉਥੇ ਸ਼੍ਰੋਮਣੀ ਕਮੇਟੀ ਹੈ ਪਰ ਮੈਂ ਸ਼੍ਰੋਮਣੀ ਕਮੇਟੀ ਕੋਲੋਂ ਸਾਰਾ ਕੁਝ ਪੁੱਛਿਆ ਹੈ। ਉਥੇ ਇਕ ਛੋਟਾ ਜਿਹਾ ਗੁਰਦੁਆਰਾ ਸਾਹਿਬ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਣਾ ਹੈ। ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਇਹ ਮੇਰੀ ਸਟੇਟਮੈਂਟ ਹੈ (ਸ਼ੋਰ, ਵਿਘਨ) ... ਮੇਰੀ ਗੱਲ ਤਾਂ ਸੁਣ ਲਵੋ। ਮੇਰੀ ਅਰਜ਼ ਤਾਂ ਸੁਣ ਲਵੋ ..... (ਸ਼ੋਰ, ਵਿਘਨ).... (ਇਸ ਸਮੇਂ ਬਹੁਤ ਸਾਰੇ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਸਨ।

**Mr. Speaker:** Please sit down.

**ਮੁੱਖ ਮੰਤਰੀ:** ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸ੍ਰੀ ਅਵਤਾਰ ਸਿੰਘ ਮੱਕੜ ਦਾ ਬਿਆਨ ਹੈ, ਉਹ ਮੈਂ ਸਦਨ ਵਿੱਚ ਰੱਖਦਾ ਹਾਂ। ਉਨ੍ਹਾਂ ਨੇ ਜੋ ਬਿਆਨ ਦਿੱਤਾ ਹੈ ਉਸ ਵਿਚ ਉਨ੍ਹਾਂ ਨੇ ਸਾਰੀਆਂ ਗੱਲਾਂ ਦੱਸੀਆਂ ਹਨ। ਮਿਹਰਬਾਨੀ ਕਰਕੇ ਪੰਜਾਬ ਉਤੇ ਰਹਿਮ ਕਰੋ, ਪੰਜਾਬ ਨੇ ਬਹੁਤ ਕੁਝ ਗਵਾ ਲਿਆ ਹੈ। ਹੁਣ ਆਪਾਂ ਇਸ ਨੂੰ ਠੰਢਾ ਹੋਣ ਦੇਈਏ ਅਤੇ ਇਨ੍ਹਾਂ ਗੱਲਾਂ ਨੂੰ ਛੱਡ ਦੇਈਏ। ਮੈਂ ਇੰਨਾ ਕਹਿ ਕੇ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਖਾਸ ਕਰਕੇ ਬੇਨਤੀ ਕਰਦਾ ਹਾਂ ਕਿ ਮੈਂ ਤੁਹਾਡੇ ਕੋਲੋਂ ਇਹੋ ਜਿਹੀਆਂ ਗੱਲਾਂ ਐਕਸਪੈਕਟ ਨਹੀਂ ਕਰਦਾ। ਤੁਸੀਂ ਨਵੀਂ ਸ਼ੁਰੂਆਤ ਕੀਤੀ ਹੈ। ਇਸ ਸ਼ੁਰੂਆਤ ਨਾਲ ਆਪਾਂ ਰਲ ਕੇ ਪੰਜਾਬ ਵਿਚ ਅਮਨ ਅਤੇ ਸ਼ਾਂਤੀ ਨੂੰ ਕਾਇਮ ਰੱਖੀਏ।

**ਸਰਦਾਰ ਸਾਧੂ ਸਿੰਘ ਧਰਮਸੋਤ:** ਸਪੀਕਰ ਸਾਹਿਬ, ਇਹ ਦੱਸਣ ਕਿ ਇਹ ਯਾਦਗਾਰ ਬਣਾਉਣ ਦੇ ਹੱਕ ਵਿਚ ਹਨ ਜਾਂ ਨਹੀਂ? ... (ਵਿਘਨ)...

**ਮਾਨਯੋਗ ਸਪੀਕਰ:** ਬੈਠ ਜਾਉ । Zero hour is over. (interruption) Zero hour is over. Next resolution, Sardar Iqbal Singh Jhundan.

---

## RESOLUTION REG. RECOMMENDATON TO THE STATE GOVERNMENT TO TAKE UP THE MATTER WITH THE CENTRAL GOVERNMENT FOR TAKING IMMEDIATE NECESSARY STEPS TO FIND A SOLUTION TO THE SERIOUS PROBLEM OF FOOD GRAINS STORAGE IN THE STATE.

**ਸਰਦਾਰ ਇਕਬਾਲ ਸਿੰਘ ਝੂੰਦਾਂ:** ਸ਼੍ਰੀਮਾਨ ਜੀ, ਮੈਂ ਮਤਾ ਪੇਸ਼ ਕਰਦਾ ਹਾਂ:

"ਕਿ ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਉਹ ਕੇਂਦਰੀ ਸਰਕਾਰ ਨਾਲ ਮਾਮਲਾ ਉਠਾਵੇ ਕਿ ਰਾਜ ਵਿਚ ਅਨਾਜ ਭੰਡਾਰ ਕਰਨ ਦੀ ਗੰਭੀਰ ਸਮੱਸਿਆ ਦੇ ਹੱਲ ਲਈ ਫੌਰੀ ਲੋੜੀਂਦੇ ਢੁੱਕਵੇਂ ਕਦਮ ਚੁੱਕੇ ਜਾਣ।"

(....ਸ਼ੋਰ... ਵਿਘਨ........) ਇਸ ਸਮੇਂ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ****** ਦੇ ਨਾਹਰੇ ਲਗਾਉਣੇ ਸ਼ੁਰੂ ਕਰ ਦਿੱਤੇ।

**ਮਾਨਯੋਗ ਸਪੀਕਰ:** ਇਹ ਨਾਹਰੇ ਰਿਕਾਰਡ ਨਾ ਕੀਤੇ ਜਾਣ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

"ਕਿ ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਉਹ ਕੇਂਦਰੀ ਸਰਕਾਰ ਨਾਲ ਮਾਮਲਾ ਉਠਾਵੇ ਕਿ ਰਾਜ ਵਿੱਚ ਅਨਾਜ ਭੰਡਾਰ ਕਰਨ ਦੀ ਗੰਭੀਰ ਸਮੱਸਿਆ ਦੇ ਹੱਲ ਲਈ ਫੌਰੀ ਲੋੜੀਂਦੇ ਢੁੱਕਵੇਂ ਕਦਮ ਚੁੱਕੇ ਜਾਣ।"

(ਬਹਿਸ)

**ਸਰਦਾਰ ਇਕਬਾਲ ਸਿੰਘ ਝੂੰਦਾਂ:** ਸਪੀਕਰ ਸਾਹਿਬ, ਮੈਂ ਆਪ ਜੀ ਦਾ ਤਹਿ ਦਿਲੋਂ ਧੰਨਵਾਦੀ ਹਾਂ ਕਿ ਤੁਸੀਂ ਪੰਜਾਬ ਦੇ ਇਕ ਅਹਿਮ ਮੁੱਦੇ ਤੇ, ਜੋ ਅਨਾਜ ਭੰਡਾਰ ਦੀ ਸਮੱਸਿਆ ਹੈ ਅਤੇ ਪੰਜਾਬ ਨੂੰ ਇਸ ਸਮੇਂ ਵਿਚ ਬੜੀ ਮੁਸ਼ਕਲ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਮੈਂ ਉਸ ਵੱਲ ਤੁਹਾਡਾ ਧਿਆਨ ਦਿਵਾਉਣ ਲਈ ਖੜ੍ਹਾ ਹੋਇਆ ਹਾਂ। ਮੈਂ ਇਸ ਮਤੇ ਰਾਹੀਂ ਜੋ ਪੰਜਾਬ ਦੀ ਇਹ ਸਮੱਸਿਆ ਹੈ ਅਤੇ ਪੰਜਾਬ ਨਾਲ ਹੋ ਰਹੇ ਵਿਤਕਰਿਆਂ ਦੀ ਲੰਮੀ ਕਹਾਣੀ ਹੈ, ਉਸ ਦਾ ਵਰਨਣ ਤੁਹਾਡੇ ਸਾਹਮਣੇ ਕਰਨਾ ਚਾਹੁੰਦਾ ਹਾਂ। ਕੇਂਦਰ ਸਰਕਾਰ ਵੱਲੋਂ ਪੰਜਾਬ ਨਾਲ ਵੱਖ ਵੱਖ ਮੁੱਦਿਆਂ ਤੇ ਜੋ ਵਿਤਕਰੇ ਹੋ ਰਹੇ ਹਨ, ਭਾਵੇਂ ਉਨ੍ਹਾਂ ਦੀ ਬਹੁਤ ਲੰਮੀ ਦਾਸਤਾਨ ਹੈ ਅਤੇ ਅਨਾਜ ਭੰਡਾਰ ਦੇ ਸਬੰਧ ਵਿੱਚ (...ਸ਼ੋਰ .... ਵਿਘਨ....) ਜੋ ਵਿਤਕਰੇ ਪੰਜਾਬ ਨਾਲ ਕੀਤੇ ਗਏ ਹਨ, ਉਨ੍ਹਾਂ ਵਿਤਕਰਿਆਂ ਵਿਚ ਵੀ ਕਦੇ ਕੇਂਦਰ ਨੇ ਸਾਨੂੰ ਸਹਿਯੋਗ ਨਹੀਂ ਦਿੱਤਾ।...

** Expunged as ordered by the Chair

(ਸਰਦਾਰ ਇਕਬਾਲ ਸਿੰਘ ਝੂੰਦਾਂ)

(....ਸ਼ੋਰ...ਵਿਘਨ) ਇਸ ਸਮੇਂ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਦੇ ਖੜ੍ਹੇ ਸਨ ਅਤੇ ******* ਨਾਹਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

ਪੰਜਾਬ ਉਸ ਨਾਲ ਆਰਥਿਕ ਤਬਾਹੀ ਵੱਲ ਜਾ ਰਿਹਾ ਹੈ ਅਤੇ ਪੰਜਾਬ ਦੀਆਂ ਮੁਸ਼ਕਲਾਂ ਵਿਚ ਵਾਧਾ ਹੋ ਰਿਹਾ ਹੈ। ਜੋ ਮੰਗਾਂ ਫੈਡਰਲ ਸਿਸਟਮ ਰਾਹੀਂ ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਹਮੇਸ਼ਾ ਕਰਦੇ ਰਹੇ ਹਨ, ਉਨ੍ਹਾਂ ਦੀ ਲੋੜ ਸਾਨੂੰ ਮਹਿਸੂਸ ਹੋ ਰਹੀ ਹੈ। ਕਿਸ ਤਰ੍ਹਾਂ ਕੇਂਦਰ ਸਰਕਾਰ ਕੋਲ ਛੋਟੇ ਤੋਂ ਛੋਟੇ ਮਸਲੇ ਲਈ ਵੀ ਜਾ ਕੇ ਬੇਨਤੀਆਂ ਕਰਨੀਆਂ ਪੈਂਦੀਆਂ ਹਨ। ਅਸੀਂ ਆਪਣੇ ਅਨਾਜ ਭੰਡਾਰਾਂ ਦੀ ਸਾਂਭ-ਸੰਭਾਲ ਤੋਂ ਅਸਮਰਥ ਹਾਂ। ਇਹ ਅਨਾਜ ਭੰਡਾਰਾਂ ਦਾ ਮੁੱਦਾ ਬੀਬੀ ਹਰਸਿਮਰਤ ਕੌਰ ਜੀ ਬਾਦਲ ਨੇ ਪਾਰਲੀਮੈਂਟ ਵਿਚ ਵੀ ਬੜੀ ਉੱਚੀ ਅਤੇ ਬੁਲੰਦ ਅਵਾਜ਼ ਵਿੱਚ ਉਠਾਇਆ। ਪੰਜਾਬ ਦੇ ਅਨਾਜ ਭੰਡਾਰਾਂ ਦੀ ਸਮੱਸਿਆ ਨੂੰ ਦੇਸ਼ ਦੀ ਪਾਰਲੀਮੈਂਟ ਵਿਚ ਲੋਕਾਂ ਦੇ ਸਾਹਮਣੇ ਰੱਖਿਆ ਗਿਆ ਪ੍ਰੰਤੂ ਉਸ ਦਾ ਕੋਈ ਹੱਲ ਕੇਂਦਰ ਸਰਕਾਰ ਨੇ ਨਹੀਂ ਕੀਤਾ। ਸਾਡੇ ਕੁਦਰਤੀ ਸੋਮੇ ਪਾਣੀ ਦੇ ਰੂਪ ਵਿੱਚ ਬਰਬਾਦ ਹੋਏ। ਸਾਡੇ ਪਾਣੀ ਦਾ ਪੱਧਰ ਹਰ ਸਾਲ ਥੱਲੇ ਜਾ ਰਿਹਾ ਹੈ ਅਤੇ ਪਿਛਲੇ 20 ਸਾਲਾਂ ਦੌਰਾਨ ਤਕਰੀਬਨ 8-10 ਗੁਣਾਂ ਪਾਣੀ ਥੱਲੇ ਚਲਾ ਗਿਆ ਹੈ ਜਿਸ ਨਾਲ ਸਾਡੇ ਕੁਦਰਤੀ ਸ੍ਰੋਤ ਵੀ ਖਤਮ ਹੁੰਦੇ ਜਾ ਰਹੇ ਹਨ। ਕੇਂਦਰ ਵੱਲੋਂ ਸਹਿਯੋਗ ਨਾ ਮਿਲਣ ਕਾਰਨ ਅਸੀਂ ਪੰਜਾਬ ਵਿੱਚ ਗੰਭੀਰ ਅਨਾਜ ਦੀ ਸਾਂਭ-ਸੰਭਾਲ ਦੀ ਸਮੱਸਿਆ ਦਾ ਸਾਹਮਣਾ ਕਰ ਰਹੇ ਹਾਂ।

(..... ਸ਼ੋਰ.....ਵਿਘਨ....) ਇਸ ਸਮੇਂ ਵੀ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ .....**** ਦੇ ਨਾਹਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

ਮਾਨਯੋਗ ਸਪੀਕਰ ਸਾਹਿਬ, ਮੈਂ ਕੁਝ ਅੰਕੜਿਆਂ ਅਤੇ ਤੱਥਾਂ ਦੇ ਅਧਾਰ ਤੇ ਤੁਹਾਨੂੰ ਬੇਨਤੀ ਕਰਦਾ ਹਾਂ ਅਤੇ ਸਦਨ ਨੂੰ ਅਤੇ ਪੰਜਾਬ ਦੇ ਲੋਕਾਂ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਅਨਾਜ ਭੰਡਾਰ ਦੀ ਸਮੱਸਿਆ ਵਿੱਚ ਕੇਂਦਰ ਸਰਕਾਰ ਸਾਡੇ ਨਾਲ ਕਿਸ ਤਰ੍ਹਾਂ ਵਿਤਕਰੇ ਕਰ ਰਹੀ ਹੈ। ਇਹ ਕੁਝ ਅੰਕੜੇ ਹਨ ਜੋ ਸਰਕਾਰੀ ਤੱਥ ਬੋਲਦੇ ਹਨ। ਮਾਨਯੋਗ ਸਪੀਕਰ ਸਾਹਿਬ, ਇਸ ਸਾਲ 129 ਲੱਖ ਟਨ ਕਣਕ ਦੀ ਪੈਦਾਵਾਰ ਹੋਈ ਹੈ ...... (ਵਿਘਨ.....ਸ਼ੋਰ)

** Expunged as ordered by the chair.

## SHORT ADJOURNMENT OF THE HOUSE

**ਮਾਨਯੋਗ ਸਪੀਕਰ:** ਸਦਨ 1.00 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਕੀਤਾ ਜਾਂਦਾ ਹੈ।

---

* 12.11 ਵਜੇ ਬਾਅਦ ਦੁਪਹਿਰ

(ਇਸ ਸਮੇਂ ਸਦਨ 1.00 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਹੋ ਗਿਆ)

(ਸਦਨ 1.00 ਵਜੇ ਬਾਅਦ ਦੁਪਹਿਰ ਮੁੜ ਇਕੱਤਰ ਹੋਇਆ)

## MATTERS RAISED DURING ZERO HOUR AND THE STATEMENTS MADE BY THE CHIEF MINISTER/ MINISTERS THEREON

**ਮਾਨਯੋਗ ਸਪੀਕਰ:** ਸਰਦਾਰ ਇਕਬਾਲ ਸਿੰਘ ਜੀ ਝੂੰਦਾਂ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਬਾਦਲ ਸਾਹਿਬ ਆਏ ਨਹੀਂ ਹਨ। ਬੀ.ਜੇ.ਪੀ. ਦੇ ਮਿੱਤਲ ਸਾਹਿਬ ਵੀ ਨਹੀਂ ਆਏ ਹਨ। ਅਸੀਂ ਜਵਾਬ ਕਿਸ ਤੋਂ ਲਈਏ?

**ਮਾਨਯੋਗ ਸਪੀਕਰ:** ਉਹ ਆਉਂਦੇ ਹੀ ਹੋਣਗੇ। (ਵਿਘਨ) ਮੁੱਖ ਮੰਤਰੀ ਸਾਹਿਬ ਬੋਲ ਚੁੱਕੇ ਹਨ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਦਾ ਜਵਾਬ ਨਹੀਂ ਆਇਆ। ਉਹ ਸਿਰਫ ਮੈਮੋਰੀਅਲ ਤੇ ਹੀ ਬੋਲੇ ਹਨ। ਕੀ ਉਹ ਰਾਜੋਆਣਾ ਨੂੰ ਜ਼ਿੰਦਾ ਸ਼ਹੀਦ ਦਾ ਖਿਤਾਬ ਦਿੱਤੇ ਜਾਣ ਦੇ ਹੱਕ ਵਿੱਚ ਹਨ ਜਾਂ ਨਹੀਂ? ਬੀ.ਜੇ.ਪੀ. ਵਾਲੇ ਇਸ ਮਸਲੇ ਤੇ ਆਪਣਾ ਬਿਆਨ ਦੇਣ।

**ਮਾਨਯੋਗ ਸਪੀਕਰ:** ਨਹੀਂ, ਇਹ ਨਹੀਂ। You cannot compel. ਤੁਸੀਂ ਜਵਾਬ ਲਈ ਕੰਪੈਲ ਨਹੀਂ ਕਰ ਸਕਦੇ।

**ਸ਼੍ਰੀ ਸੁਨੀਲ ਜਾਖੜ:** ਸਾਡਾ ਪੁੱਛਣਾ ਬਣਦਾ ਹੈ। ਉਨ੍ਹਾਂ ਨੇ ਜਵਾਬ ਨਹੀਂ ਦਿੱਤਾ। ਉਨ੍ਹਾਂ ਨੇ ਸਿਰਫ ਮੈਮੋਰੀਅਲ ਦੀ ਗੱਲ ਕੀਤੀ ਹੈ। ਰਾਜੋਆਣਾ ਨੂੰ ਆਨਰ ਕਰਨ ਦਾ ਮਸਲਾ ਉਨ੍ਹਾਂ ਨੇ ਵੀ ਨਹੀਂ ਚੁੱਕਿਆ। ਚਲੋ, ਜਦ ਤੱਕ ਬਾਦਲ ਸਾਹਿਬ ਆਉਂਦੇ ਹਨ, ਅਸੀਂ ਦੂਜਾ ਮਸਲਾ ਲੈ ਲੈਂਦੇ ਹਾਂ। ਤੁਸੀਂ ਬੈਠੇ ਹੋ (ਸਰਦਾਰ ਬਿਕਰਮ ਸਿੰਘ ਮਜੀਠੀਆ ਵੱਲ ਇਸ਼ਾਰਾ)। ਤੁਸੀਂ ਸੈਕਿੰਡ ਇੰਚਾਰਜ ਹੋ, defacto. ਕੋਈ ਮੰਨੇ ਨਾ ਮੰਨੇ, ਤੁਸੀਂ defacto ਇਨਚਾਰਜ ਹੋ। ਸਪੀਕਰ ਸਾਹਿਬ, ਕੱਲ ਸਾਡੇ ਬੀ.ਜੇ.ਪੀ. ਦੇ ਸਾਥੀਆਂ ਨੇ 22 ਤਾਰੀਖ ਦੀ ਵਿਧਾਨ ਸਭਾ ਦੀ ਛੁੱਟੀ ਇਸ ਕਰਕੇ ਕਰਵਾਈ ਕਿ ਉਨ੍ਹਾਂ ਨੇ ਕੇਂਦਰ ਸਰਕਾਰ ਦੇ ਖਿਲਾਫ ਕੱਲ੍ਹ ਧਰਨਾ ਲਗਾਉਣਾ ਹੈ ਕਿ ਪੈਟਰੋਲ ਦੀਆਂ ਜੋ ਕੀਮਤਾਂ ਵਧਾਈਆਂ ਗਈਆਂ ਹਨ, ਉਨ੍ਹਾਂ ਨੂੰ ਘਟਾਇਆ ਜਾਵੇ। ਅਸੀਂ ਤੁਹਾਡੇ ਨਾਲ ਸਹਿਮਤ

(ਸ਼੍ਰੀ ਸੁਨੀਲ ਜਾਖੜ)

ਹਾਂ। ਪਹਿਲਾਂ ਇਸ ਵਿਧਾਨ ਸਭਾ ਵਿੱਚ ਆਪਾਂ ਸਟੇਟ ਗੌਰਮਿੰਟ ਨੇ ਜੋ ਵੈਟ ਲਗਾਇਆ ਹੈ ਤੇ ਜਿਹੜਾ ਸਾਰੇ ਦੇਸ਼ ਵਿੱਚ ਦੂਜੇ ਨੰਬਰ ਤੇ ਹੈ ਉਸ ਨੂੰ ਘਟਾਉਣ ਵਾਸਤੇ ਇਹ ਸਾਡੇ ਨਾਲ ਮਿਲ ਕੇ ਉਪਰਾਲੇ ਕਰਨ। ਅਸੀਂ ਇਨ੍ਹਾਂ ਨਾਲ ਉਪਰਾਲਾ ਕਰਾਂਗੇ। We can ask the Government. ਗੌਰਮਿੰਟ ਇਸ ਗੱਲ ਦਾ ਜਵਾਬ ਦੇਵੇਗੀ। ਸਾਡਾ ਮਸਲਾ ਹੈ, ਕੱਲ੍ਹ ਇਹ ਪੰਜਾਬ ਦੀ ਜਨਤਾ ਨੂੰ ਜਾ ਕੇ ਪ੍ਰੇਸ਼ਾਨ ਕਰਨਗੇ। ਧਰਨਾ ਲਗਾਉਣਗੇ, ਸੜਕਾਂ ਬਲਾਕ ਕਰਨਗੇ।

**ਮਾਨਯੋਗ ਸਪੀਕਰ:** ਜ਼ੀਰੋ ਆਵਰ ਖਤਮ ਹੁੰਦਾ ਹੈ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਇਹ ਬੜਾ ਹੀ ਇੰਪਾਰਟੈਂਟ ਇਸ਼ੂ ਹੈ। ਸਟੇਟ ਗੌਰਮਿੰਟ ਤਾਂ ਕਮਾ ਰਹੀ ਹੈ। ਕੇਂਦਰ ਸਰਕਾਰ ਤੇ ਇਲਜ਼ਾਮ ਲਗਦਾ ਹੈ ਕਿ ਕੇਂਦਰ ਸਰਕਾਰ ਕਿੰਨਾ ਰੈਵੀਨਿਊ ਇਕੱਠਾ ਕਰ ਰਹੀ ਹੈ। ਇੱਕ ਕਰੋੜ ਤੇ ਸੱਠ ਲੱਖ ਰੁਪਿਆ ਰੈਵੀਨਿਊ ਇਹ ਸਰਕਾਰ ਇਕੱਠਾ ਕਰਦੀ ਹੈ।

RESOLUTION REG. RECOMMENDATION TO THE STATE GOVERNMENT TO TAKE UP THE MATTER WITH THE CENTRAL GOVERNMENT FOR TAKING IMMEDIATE NECESSARY STEPS TO FIND A SOLUTION TO THE SERIOUS PROBLEM OF FOOD GRAINS STORAGE IN THE STATE (RESUMPTION)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ):** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਮੈਂ ਬੇਨਤੀ ਕਰਦਾ ਹਾਂ ਕਿ ਮੈਂ ਜਾਖੜ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਜਸਟੀਫਾਈ ਕਰਦੇ ਹਨ ਕਿ ਜੋ ਪੈਟਰੋਲ ਦੀਆਂ ਕੀਮਤਾਂ, ਡੀਜ਼ਲ ਦੀਆਂ ਕੀਮਤਾਂ, ਐਲ.ਪੀ.ਜੀ. ਦੀਆਂ ਕੀਮਤਾਂ ਇਨ੍ਹਾਂ ਦੀ ਕਾਂਗਰਸ ਸਰਕਾਰ ਨੇ, ਸੈਂਟਰ ਦੀ ਸਰਕਾਰ ਨੇ, ਯੂ.ਪੀ.ਏ. ਦੀ ਸੋਨੀਆ ਗਾਂਧੀ ਦੀ ਸਰਕਾਰ ਵੱਲੋਂ ਵਧਾਈਆਂ ਗਈਆਂ ਹਨ ਅਤੇ ਆਮ ਆਦਮੀ ਦਾ ਕਚੂੰਬਰ ਕੱਢ ਦਿੱਤਾ ਹੈ ਤੇ ਮਹਿੰਗਾਈ ਇਸ ਪੱਧਰ ਤੇ ਪਹੁੰਚਾ ਦਿੱਤੀ ਹੈ, ਕੀ ਇਹ ਇਸ ਨੂੰ ਜਸਟੀਫਾਈ ਕਰਦੇ ਹਨ? ਪਹਿਲਾਂ ਇਹ ਇਸ ਦੀ ਗੱਲ ਕਰਨ। ਫਿਰ ਕਿਸੇ ਹੋਰ ਮੁੱਦੇ ਦੀ ਗੱਲ ਕਰਨ। VAT is not even the fraction of the issue. So please address the main issue. (ਵਿਘਨ) (ਸ਼ੋਰ) ਸਪੀਕਰ ਸਾਹਿਬ, ਜਦੋਂ ਵਾਜਪਾਈ ਸਾਹਿਬ ਦਾ ਰਾਜ ਸੀ, ਐਨ.ਡੀ.ਏ. ਦੀ ਸਰਕਾਰ ਸੀ ਤੇ 30/- ਰੁਪਏ ਪੈਟਰੋਲ ਦੀ ਕੀਮਤ ਸੀ ਤੇ ਹੁਣ 80/- ਰੁਪਏ ਤੇ ਪਹੁੰਚ ਗਈ ਹੈ। ਡੀਜ਼ਲ ਦਾ ਰੇਟ 16/- ਰੁਪਏ ਸੀ ਤੇ ਹੁਣ 40/- ਰੁਪਏ ਤੇ ਪਹੁੰਚ ਗਿਆ ਹੈ। ਕੀ ਇਹ ਜਸਟੀਫਾਈ ਕਰਦੇ ਹਨ?

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਮਜੀਠੀਆ ਸਾਹਿਬ ਨੇ ਬੜਾ ਵੈਲਿਡ ਪੁਆਇੰਟ ਉਠਾਇਆ ਹੈ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ:** ਤੁਹਾਡੇ ਲੀਡਰ ਬੋਲ ਰਹੇ ਹਨ ਤੇ ਤੁਸੀਂ ਆਪ ਹੀ ਉਨ੍ਹਾਂ ਨੂੰ ਡਿਸਟਰਬ ਕਰ ਰਹੇ ਹੋ। ਜਾਂ ਤਾਂ ਉਨ੍ਹਾਂ ਨੂੰ ਬਿਠਾ ਦਿਓ ਤੇ ਆਪ ਬੋਲ ਲਓ। (ਵਿਘਨ) (ਸ਼ੋਰ)

**ਖੁਰਾਕ ਤੇ ਸਿਵਲ ਸਪਲਾਈ ਮੰਤਰੀ (ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ):** ਸਪੀਕਰ ਸਾਹਿਬ, ਏਨਾ ਇੰਪਾਰਟੈਂਟ ਰੈਜ਼ੋਲਿਊਸ਼ਨ ਸ਼ੁਰੂ ਹੈ। ਆਪਾਂ ਰੈਜ਼ੋਲਿਊਸ਼ਨ ਨੂੰ ਚੱਲਣ ਦੇਈਏ। ਇਹ ਗੁਦਾਮਾਂ ਨਾਲ ਡੀਲ ਕਰਦਾ ਹੈ। We are interrupting such an important resolution. ਪਹਿਲਾਂ ਉਨ੍ਹਾਂ ਦੀ ਸਪੀਚ ਹੋਈ ਹੈ, ਉਹ ਵੀ ਧਿਆਨ ਨਾਲ ਨਹੀਂ ਸੁਣੀ ਗਈ। ਇਹ ਸ਼ੁਰੂ ਕਰਵਾਓ ਜੀ। ਪਤਾ ਨਹੀਂ ਉਸ ਦੀ ਗੱਲ ਨੂੰ ਕਿਉਂ ਜਾਣ ਕੇ ਟਾਲਿਆ ਜਾ ਰਿਹਾ ਹੈ। ਉਸ ਨੂੰ ਸ਼ੁਰੂ ਕਰੋ ਜੀ। ..... (ਵਿਘਨ).......

**ਮਾਨਯੋਗ ਸਪੀਕਰ:** ਤੁਹਾਡਾ ਲੀਡਰ ਬੋਲ ਰਿਹਾ ਹੈ ..... (ਵਿਘਨ)....

**ਸ਼੍ਰੀ ਸੁਨੀਲ ਕੁਮਾਰ ਜਾਖੜ:** ਸਪੀਕਰ ਸਾਹਿਬ, ਪੈਟਰੋਲੀਅਮ ਪ੍ਰੋਡੱਕਟਸ ਤੋਂ 1 ਕਰੋੜ 60 ਲੱਖ ਰੁਪਏ ਦੀ ਕੁਲੈਕਸ਼ਨ ਹੁੰਦੀ ਹੈ ...... (ਵਿਘਨ) .....

**ਖੁਰਾਕ ਤੇ ਸਿਵਲ ਸਪਲਾਈ ਮੰਤਰੀ:** ਸਪੀਕਰ ਸਾਹਿਬ, ਰੈਜ਼ੋਲਿਊਸ਼ਨ ਸ਼ੁਰੂ ਕਰਵਾਓ। ..... (ਵਿਘਨ).......

**ਮਾਨਯੋਗ ਸਪੀਕਰ:** ਮੈਨੂੰ ਪਤਾ ਹੈ ਜੀ।

**ਸ਼੍ਰੀ ਸੁਨੀਲ ਕੁਮਾਰ ਜਾਖੜ:** ਇਸ ਵਿਚੋਂ 50 ਫੀਸਦੀ ਸਟੇਟ ਕੋਲ ਹੈ ਅਤੇ 50 ਫੀਸਦੀ ਸੈਂਟਰ ਕੋਲ ਜਾ ਰਿਹਾ ਹੈ। ਲਗਭਗ 80 ਲੱਖ ਰੁਪਿਆ ਕੇਂਦਰ ਕੋਲ ਜਾ ਰਿਹਾ ਹੈ ....... (ਵਿਘਨ) ......

**ਡਾਕਟਰ ਦਲਜੀਤ ਸਿੰਘ ਚੀਮਾ:** ਬਜਟ ਤੇ ਬਹਿਸ ਦੌਰਾਨ ਇਹ ਬੋਲ ਲੈਣਾ।

**ਸ਼੍ਰੀ ਸੁਨੀਲ ਕੁਮਾਰ ਜਾਖੜ:** ਸਰ, ਇਹ ਵੈਟ ਦਾ ਮਸਲਾ ਹੈ। ਕੱਲ੍ਹ ਇਹ ਧਰਨੇ ਦੇ ਰਹੇ ਹਨ ...... (ਵਿਘਨ) ........ ਇਨ੍ਹਾਂ ਨੂੰ ਧਰਨੇ ਤੋਂ ਮਨਾ ਲਵੋ ...... (ਵਿਘਨ)....

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ****** ਨਾਅਰੇ ਲਗਾ ਰਹੇ ਸਨ।)

**ਸ਼੍ਰੀ ਸੁਨੀਲ ਕੁਮਾਰ ਜਾਖੜ:** ਕੇਂਦਰ ਸਰਕਾਰ ਕੋਲ ਜੋ ਪੈਸਾ ਇਕੱਠਾ ਹੋ ਰਿਹਾ ਹੈ, ਉਹ ਪੈਸਾ ਕਰਾਸ ਸਬਸਿਡੀ ਵਾਸਤੇ ਇਸਤੇਮਾਲ ਹੋ ਰਿਹਾ ਹੈ...... (ਵਿਘਨ) .....

*** Expunged as ordered by the chair.

**ਮਾਨਯੋਗ ਸਪੀਕਰ:** ਸਭ ਨਾਅਰੇ ਕੱਟ ਦਿਓ।

**ਸ਼੍ਰੀ ਸੁਨੀਲ ਕੁਮਾਰ ਜਾਖੜ:** ਕੇਂਦਰ ਸਰਕਾਰ ਦਾ ਉਹ ਪੈਸਾ ਗੈਸ ਨੂੰ ਸਸਤਾ ਕਰਨ ਵਾਸਤੇ, ਕੈਰੋਸਿਨ ਨੂੰ ਸਸਤਾ ਕਰਨ ਵਾਸਤੇ, ਡੀਜ਼ਲ ਤੇ ਸਬਸਿਡੀ ਦੇਣ ਵਾਸਤੇ ਇਸਤੇਮਾਲ ਹੁੰਦਾ ਹੈ। ਸਟੇਟ ਗੌਰਮਿੰਟ ਜਿਹੜਾ ਪੈਸਾ ਇਕੱਠਾ ਕਰਦੀ ਹੈ, ਉਸ ਨਾਲ ਹੈਲੀਕਾਪਟਰ ਖਰੀਦਿਆ ਜਾਂਦਾ ਹੈ ......... (ਵਿਘਨ) ..........

**ਮਾਨਯੋਗ ਸਪੀਕਰ:** ਬੈਠੋ, ਤੁਹਾਡਾ ਪੁਆਇੰਟ ਆ ਗਿਆ ਹੈ ....... (ਵਿਘਨ).......

**ਸ਼੍ਰੀ ਸੁਨੀਲ ਜਾਖੜ:** ਨਹੀਂ, ਖਤਮ ਨਹੀਂ ਹੋਇਆ ਜੀ। ਜਿਹੜੀ ਪੈਟਰੋਲ ਦੀ ਸੱਤ ਰੁਪਏ ਕੀਮਤ ਵਧੀ ਹੈ, ਉਸ ਨਾਲ ਪੰਜਾਬ ਸਰਕਾਰ ਨੂੰ 120 ਕਰੋੜ ਰੁਪਏ ਦਾ ਐਡੀਸ਼ਨਲ ਬੈਨੀਫਿਟ ਮਿਲਿਆ ਹੈ ........ (ਵਿਘਨ) ........

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ):** Do you justify Rs. 7 increase in the price of petrol? Do you justify this as a member of the House?

**Shri Sunil Jakhar:** We have already written to the Congress Party to get it removed but at the same time you should also reduce your VAT. ....... (interruption) ....... ਸਪੀਕਰ ਸਾਹਿਬ, 120 ਕਰੋੜ ਰੁਪਏ ਦਾ ......... (ਵਿਘਨ).......... They are planning to buy helicopter and a jet.

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ:** ਇਸ ਗੱਲ ਦਾ ਰੈਜ਼ੋਲਿਊਸ਼ਨ ਲਿਆਓ ਕਿ ਤੁਸੀਂ ਇਸ ਵਾਧੇ ਨੂੰ ਕੰਡੈਮ ਕਰਦੇ ਹੋ ..... (ਵਿਘਨ) ..... ਡੀਜ਼ਲ, ਪੈਟਰੋਲ ਦੀਆਂ ਕੀਮਤਾਂ ਨੂੰ ਕੰਡੈਮ ਕਰਦੇ ਹੋ ...... (ਵਿਘਨ) .....

**ਸ਼੍ਰੀ ਸੁਨੀਲ ਜਾਖੜ:** ਤੁਸੀਂ ਵਾਪਸ ਕਰਾਓ ..... (ਵਿਘਨ) .......

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ:** ਸਪੀਕਰ ਸਾਹਿਬ, ਸਰਬਸੰਮਤੀ ਨਾਲ ਮਤਾ ਲਿਆਓ। .... (ਵਿਘਨ) .... ਆਮ ਆਦਮੀ ਦਾ ਕਚੂੰਮਰ ਕੱਢਿਆ ਗਿਆ, therefore we should condemn it. ਜਿਸ ਤਰੀਕੇ ਨਾਲ ਆਮ ਆਦਮੀ ਨੂੰ ਮਾਰ ਪੈ ਰਹੀ ਹੈ, ਜਿਸ ਤਰੀਕੇ ਨਾਲ ਪੈਟਰੋਲ ਦੀਆਂ ਕੀਮਤਾਂ 16 ਵਾਰੀ ਵਧੀਆਂ ਹਨ, ਕੀ ਉਸ ਨੂੰ ਕੰਡੈਮ ਕਰਦੇ ਹੋ? ਜੋ ਡੀਜ਼ਲ ਦੇ ਰੇਟ ਵਧੇ ਹਨ, ਕੀ ਉਸ ਨੂੰ ਕਾਂਗਰਸ ਪਾਰਟੀ ਕੰਡੈਮ ਕਰਦੀ ਹੈ? Let us bring a resolution on this. ਆਪਾਂ ਆਮ ਆਦਮੀ ਦੀ ਗੱਲ ਕਰੀਏ .... (ਵਿਘਨ) ....

**ਸ਼੍ਰੀ ਸੁਨੀਲ ਜਾਖੜ:** ਕੰਡੈਮ ਕਰਵਾ ਲਵੋ ਪਰ ਵੈਟ ਵੀ ਘਟਾਓ...... (ਵਿਘਨ) ਵੈਟ 20 ਪ੍ਰਤੀਸ਼ਤ ਤੇ ਲੈ ਕੇ ਆਓ। ਮਤਾ ਪੁਆ ਲਵੋ ਅਸੀਂ ਲਿਖ ਕੇ ਭੇਜ ਦਿੰਦੇ ਹਾਂ (ਵਿਘਨ) ....

**ਮਾਨਯੋਗ ਸਪੀਕਰ:** ਜਾਖੜ ਸਾਹਿਬ, ਤੁਹਾਡਾ ਪੁਆਇੰਟ ਆ ਗਿਆ ਹੈ।

**ਸ਼੍ਰੀ ਸੁਨੀਲ ਜਾਖੜ:** ਨਹੀਂ ਆਇਆ ਜੀ ..... (ਵਿਘਨ) .....

**ਮਾਨਯੋਗ ਸਪੀਕਰ:** ਮਿੱਤਲ ਸਾਹਿਬ ਆ ਗਏ ਹਨ ..... (ਵਿਘਨ) ..... ਜਾਖੜ ਜੀ, ਮਿੱਤਲ ਸਾਹਿਬ ਆ ਗਏ ਹਨ, ਉਹ ਕੁਝ ਕਹਿਣਾ ਚਾਹੁੰਦੇ ਹਨ, Please sit down.

**ਸ਼੍ਰੀ ਸੁਨੀਲ ਜਾਖੜ:** ਮਿੱਤਲ ਸਾਹਿਬ, ਕੀ ਤੁਸੀਂ ਰਾਜੋਆਣਾ ਨੂੰ ਜ਼ਿੰਦਾ ਸ਼ਹੀਦ ਦਾ ਟਾਈਟਲ ਦੇਣ ਨਾਲ ਸਹਿਮਤ ਹੋ ਜਾਂ ਨਹੀਂ .. (ਵਿਘਨ).. ਬੀ.ਜੇ.ਪੀ. ਪਾਰਟੀ ...(ਵਿਘਨ) ...

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ):** ਸਪੀਕਰ ਸਾਹਿਬ, ਮੈਂ ਇਕ ਅਰਜ਼ ਕਰਨੀ ਚਾਹੁੰਦਾ ਹਾਂ, ਹੁਣ ਤੁਸੀਂ ਬੋਲਣਾ ਨਹੀਂ (ਵਿਘਨ), ਸਰਦਾਰ ਲਾਲ ਸਿੰਘ ਬੈਠੋ। ਮੈਂ ਤੁਹਾਡਾ ਬੜਾ ਸਤਿਕਾਰ ਕਰਦਾ ਹਾਂ, ਤੁਸੀਂ ਮੇਰੇ ਨਾਨਕਿਆਂ ਦੇ ਐਮ.ਐਲ.ਏ. ਹੋ। ਬੈਠੋ, ਇਨ੍ਹਾਂ ਨਾਲ ਬੜੀ ਪੁਰਾਣੀ ਰਿਸ਼ਤੇਦਾਰੀ ਹੈ, (ਵਿਘਨ) ਇਹ ਕਦੇ ਕਦੇ ਤੋੜ ਦਿੰਦੇ ਹਨ ਪਰ ਮੈਂ ਤਾਂ ਪਾਈ ਹੋਈ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ (ਵਿਘਨ) ਹੁਣ ਤੁਸੀਂ ਵਿੱਚ ਨਾ ਬੋਲਣਾ, ਸੁਣ ਲਵੋ। (ਵਿਘਨ) ਤੁਹਾਨੂੰ ਬੋਲਣ ਦੀ ਲੋੜ ਹੀ ਨਹੀਂ ਪੈਣੀ (ਵਿਘਨ) ਤੁਹਾਡੇ ਪੱਖ ਦੀ ਗੱਲ ਹੀ ਕਰਾਂਗਾ। (ਵਿਘਨ) ਪਹਿਲਾਂ ਹੀ ਰੌਲਾ ਪਾਉਣ ਲੱਗ ਗਏ ਫਿਰ ਕਾਹਦੇ ਵਾਸਤੇ (ਵਿਘਨ) ਸਪੀਕਰ ਸਾਹਿਬ, ਮੈਂ ਇਕ ਅਰਜ਼ ਕਰਨੀ ਚਾਹੁੰਦਾ ਹਾਂ ਮੇਰੇ ਸਾਥੀਆਂ ਨੇ ਬਾਹਰ ਜਾ ਕੇ ਪ੍ਰੈਸ ਦੇ ਵਿਚ ਕਿਹਾ ਕਿ ਮਿੱਤਲ ਸਾਹਿਬ ਤਾਂ ਬੋਲੇ ਹੀ ਨਹੀਂ, ਅਸੀਂ ਕਹਿੰਦੇ ਬਥੇਰੇ ਉਂਗਲੀਆਂ ਕੀਤੀਆਂ, ਇਸ਼ਾਰੇ ਕੀਤੇ। ਸਵਾਲ ਇਹ ਹੈ ਕਿ ਪਹਿਲਾਂ ਤਾਂ ਮੈਂ ਇਸ ਮੁੱਦੇ ਤੇ ਗੱਲ ਕਰਨੀ ਚਾਹੁੰਦਾ ਹਾਂ ਅਤੇ ਜਿਹੜੀ ਗੱਲ ਇਨ੍ਹਾਂ ਨੇ ਕਹੀ ਹੈ ਉਸ ਬਾਰੇ ਵੀ ਕਹਿ ਦਿੰਦਾ ਹਾਂ। ਵੇਖੋ ਇਕ ਬੜਾ ਇੰਪਾਰਟੈਂਟ ਮੁੱਦਾ ਹੈ, ਇਥੇ ਤਰਲੋਚਨ ਸਿੰਘ ਜੀ ਨੇ ਕਿਸਾਨਾਂ ਦੇ ਹੱਕ ਦੀ ਗੱਲ ਕੀਤੀ ਹੈ ਕਿ ਪੰਜਾਬ ਸਰਕਾਰ ਕਿਸਾਨਾਂ ਦੇ ਖਿਲਾਫ ਗੱਲ ਕਰਦੀ ਹੈ। ਅਸੀਂ ਤਾਂ ਕਿਸਾਨਾਂ ਦੇ ਹੱਕ ਦੀ ਗੱਲ ਦਾ ਮਤਾ ਲਿਆਂਦਾ ਹੈ ਕਿ ਪੰਜਾਬ ਦੇ ਵਿਚ ਸਟੋਰੇਜ ਕਪੈਸਿਟੀ ਨਹੀਂ ਹੈ ਔਰ ਪੰਜਾਬ ਸਰਕਾਰ ਸਟੋਰੇਜ ਕਪੈਸਿਟੀ ਵਧਾਉਣਾ ਚਾਹੁੰਦੀ ਹੈ। ਮੈਨੂੰ ਯਾਦ ਹੈ ਕਿ ਜਦੋਂ 1997 ਦੀ ਸਰਕਾਰ ਦਾ ਪੀਰੀਅਡ ਸੀ ਤਾਂ ਫੂਡ ਡਿਪਾਰਟਮੈਂਟ ਮੇਰੇ ਪਾਸ ਸੀ (ਵਿਘਨ) ਮੈਂ ਦੋਨੋਂ ਗੱਲਾਂ ਬੋਲਾਂਗਾ। ਮੈਂ ਦੋਹਾਂ ਗੱਲਾਂ ਤੇ ਬੋਲਾਂਗਾ। You can not dictate me. (ਵਿਘਨ) ਤੁਸੀਂ ਸੁਣੋ ਜ਼ਰਾ, ਸੁਣਨ ਦੀ ਕਪੈਸਿਟੀ ਰੱਖੋ ਜ਼ਰਾ। (ਵਿਘਨ)

**ਮਾਨਯੋਗ ਸਪੀਕਰ:** ਸਰਦਾਰ ਲਾਲ ਸਿੰਘ ਜੀ, ਉਨ੍ਹਾਂ ਨੂੰ ਸੁਣਨ ਦੀ ਖੇਚਲ ਕਰੋ।

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ:** ਮੈਂ ਕਿਹਾ ਸੁਣਨ ਦੀ ਖੇਚਲ ਕਰੋ। (ਵਿਘਨ) ਹੁਣ ਤੁਹਾਡੇ ਲੀਡਰ ਨੇ 45 ਮਿੰਟ ਤਾਂ ਭੂਮਿਕਾ ਉਤੇ ਲਗਾ ਦਿੱਤੇ ਹਨ ਪਰ ਅਸਲੀ ਗੱਲ ਤਾਂ ਬੋਲੀ ਹੀ ਨਹੀਂ। ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਥੇ ਅਸੀਂ ਉਦੋਂ ਪਹਿਲੀ ਵਾਰ ਸਟੋਰੇਜ ਦਾ ਪ੍ਰਬੰਧ ਕਰਨ ਦਾ ਉਪਰਾਲਾ ਕੀਤਾ। ਅੱਜ ਮੁੱਦਾ ਜਿਹੜਾ ਹੈ ਉਹ ਸਟੋਰੇਜ ਦੀ ਕਪੈਸਿਟੀ ਦਾ ਹੈ ਇਸ ਕਰਕੇ ਮੈਂ ਆਪੋਜ਼ੀਸ਼ਨ ਵਾਲੇ ਪਾਸੇ ਮੈਂਬਰ ਸਾਹਿਬਾਨ ਨੂੰ ਕਹਾਂਗਾ ਕਿ ਇਹ ਪੰਜਾਬ ਦੇ ਬੜੇ ਹਿੱਤ ਦਾ ਮੁੱਦਾ ਹੈ ਤਾਂ ਕਿ ਸਟੋਰੇਜ ਕਪੈਸਿਟੀ ਵਧੇ ਉਸ ਤੇ ਤੁਸੀਂ ਵੀ ਵਿਚਾਰ ਕਰੋ (ਵਿਘਨ) ਦੂਜੀ ਗੱਲ, (ਵਿਘਨ), ਜੋ ਇਨ੍ਹਾਂ ਨੇ ਵੈਟ ਦੀ ਗੱਲ ਕੀਤੀ ਹੈ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਲਾਲ ਸਿੰਘ, ਸਰਦਾਰ ਸਾਧੂ ਸਿੰਘ, ਸ਼੍ਰੀ ਰਾਕੇਸ਼ ਪਾਂਡੇ ਅਤੇ ਸ਼੍ਰੀ ਤਰਲੋਚਨ ਸਿੰਘ ਆਪਣੀਆਂ ਸੀਟਾਂ ਤੇ ਖੜ੍ਹੇ ਸਨ।)

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ:** ਤੁਸੀਂ ਪਹਿਲਾਂ ਸੁਣ ਤਾਂ ਲਵੋ। ਤੁਸੀਂ ਸ਼ਹਿਰੀਆਂ ਦਾ ਠੇਕਾ ਲਿਆ ਹੈ। ਮੈਂ ਤੁਹਾਡੇ ਨਾਲੋਂ ਵੱਡਾ ਕਿਸਾਨ ਹਾਂ, ਕਿਤੇ ਤੁਸੀਂ ਕਹਿੰਦੇ ਹੋ ਕਿ ਕਿਸਾਨ ਤੁਸੀਂ ਹੀ ਹੋ, ਮੈਂ ਤੁਹਾਡੇ ਨਾਲੋਂ ਵੱਡਾ ਕਿਸਾਨ ਹਾਂ। ਮੈਨੂੰ ਪਤਾ ਹੈ .... (ਵਿਘਨ) .... ਅਗਲੀ ਗੱਲ, ਸਪੀਕਰ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਵੈਟ ਖਤਮ ਕਰ ਦਿਉ (ਵਿਘਨ) ਮੈਂ ਰਾਜੋਆਣਾ ਤੇ ਬੋਲਾਂਗਾ, ਸਭ ਤੋਂ ਅਖੀਰ ਤੇ ਬੋਲਾਂਗਾ। ਸਪੀਕਰ ਸਾਹਿਬ, ਮੈਂ ਦੂਜੀ ਗੱਲ ਇਹ ਕਹਿਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਪੈਟਰੋਲ ਡੀਜ਼ਲ ਦੇ ਉਤੇ ਵੈਟ ਦੀ ਗੱਲ ਕਹੀ। ਉਸ ਬਾਰੇ ਮੇਰੀ ਬੇਨਤੀ ਹੈ .....(ਵਿਘਨ)

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਲਾਲ ਸਿੰਘ, ਸਰਦਾਰ ਸਾਧੂ ਸਿੰਘ, ਸ਼੍ਰੀ ਰਾਕੇਸ਼ ਪਾਂਡੇ ਅਤੇ ਸ਼੍ਰੀ ਤਰਲੋਚਨ ਸਿੰਘ ਆਪਣੀਆਂ ਸੀਟਾਂ ਤੇ ਖੜ੍ਹੇ ਸਨ।)

**ਮਾਨਯੋਗ ਸਪੀਕਰ:** ਸਰਦਾਰ ਲਾਲ ਸਿੰਘ ਜੀ, ਉਨ੍ਹਾਂ ਨੂੰ ਸੁਣੋ।

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ:** ਮੈਂ ਤੀਜੀ ਗੱਲ ਬਾਅਦ ਦੇ ਵਿਚ ਕਹਾਂਗਾ। ਜਿਹੜੀ ਗੱਲ ਤੁਹਾਨੂੰ ਸੂਟ ਕਰਦੀ ਹੈ ਉਹ ਕਿਉਂ ਕਹਾਂ (ਵਿਘਨ) ਅਸੀਂ 22 ਤਰੀਕ ਨੂੰ ਸਾਰੇ ਹਿੰਦੁਸਤਾਨ ਦੇ ਵਿਚ ਸਾਰਾ ਰੋਲ ਬੈਕ ਕਰਨ ਵਾਸਤੇ ਗ੍ਰਿਫਤਾਰੀਆਂ ਦੇ ਰਹੇ ਹਾਂ। ਜਿਹੜਾ ਸਾਢੇ ਸੱਤ ਰੁਪਿਆ ਪੈਟਰੋਲ ਦਾ ਰੇਟ ਵਧਿਆ ਹੈ ਅਗਰ ਇਹ ਉਸ ਨੂੰ ਘਟਾਉਣ ਦੇ ਹੱਕ ਵਿੱਚ ਹਨ, ਇਹ ਆਉਣ ਤੇ ਸਾਡੇ ਨਾਲ ਗ੍ਰਿਫਤਾਰੀਆਂ ਦੇਣ (ਵਿਘਨ) ਅਸੀਂ ਵੀ ਚਾਹੁੰਦੇ ਹਾਂ ਕਿ ਇਹ ਉਥੇ ਆਉਣ ਤੇ ਸਾਡੇ ਨਾਲ ਗ੍ਰਿਫਤਾਰੀਆਂ ਦੇਣ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ ਆਪਣੀ ਸੀਟ ਤੇ ਖੜ੍ਹੇ ਸਨ।)

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ:** ਚੰਨੀ ਜੀ, ਤੁਸੀਂ ਜ਼ਰਾ ਬੈਠੋ। ਤੀਸਰੀ ਗੱਲ ਇਹ ਜਿਹੜੀ ਰਾਜੋਆਣੇ ਦੀ ਕਰਦੇ ਹਨ। ਸਾਡੀ ਪਾਰਟੀ ਦਾ ਬੜਾ ਕਲੀਅਰ ਸਟੈਂਡ ਹੈ, ਅਸੀਂ ਕਿਸੇ ਕਾਤਲ ਨੂੰ ਸ਼ਹੀਦ ਨਹੀਂ ਕਹਿੰਦੇ (ਆਪੋਜ਼ੀਸ਼ਨ ਪਾਰਟੀ ਵੱਲੋਂ ਥੰਪਿੰਗ) ਠਹਿਰ ਜਾਉ, ਖੁਸ਼ ਨਾ ਹੋਵੋ, ਬਾਕੀ ਵੀ ਗੱਲਾਂ ਸੁਣੋ, ਤੁਸੀਂ ਇੰਨੀ ਕੁ ਗੱਲ ਦੀ ਖੁਸ਼ੀ ਨਾ ਵਿਖਾਉ। ਹੁਣ ਜ਼ਰਾ ਮੂੰਹ ਤਾਂ ਮਿੱਠਾ ਕਰਕੇ ਰੱਖੋ, ਸੁਣੋ, ਸੁਣੋ, ਸਾਰੀ ਗੱਲ ਸੁਣੋ। ਇਹ ਜੋ ਕੁਝ ਵੀ ਕਹਿ ਰਹੇ ਹਨ। ਇਹ ਉਸ ਆਦਮੀ ਨੂੰ ਕਹਿਣ ਦਾ ਹੱਕ ਹੈ ਜਿਹੜੇ ਬੰਦਿਆਂ ਨੇ ਆਤੰਕਵਾਦ ਦਾ ਵਿਰੋਧ ਕੀਤਾ ਹੋਵੇ। ਮੈਂ ਰਾਕੇਸ਼ ਜੀ ਨਾਲ ਸਹਿਮਤ ਹਾਂ ਕਿ ਇਨ੍ਹਾਂ ਦੇ ਪਿਤਾ ਦੀ ਸ਼ਹਾਦਤ ਹੋਈ। ਤਰਲੋਚਨ ਸਿੰਘ ਜੀ ਦੇ ਪਿਤਾ ਦੀ ਸ਼ਹਾਦਤ ਹੋਈ। ਇੱਥੇ ਕੋਟਲੀ ਬੈਠੇ ਹਨ, ਸਰਦਾਰ ਬੇਅੰਤ ਸਿੰਘ ਜੀ ਦੀ ਹੱਤਿਆ ਹੋਈ ਅਸੀਂ ਡੱਟ ਕੇ ਪਹਿਲੀ ਕਤਾਰ ਵਿੱਚ ਖੜ੍ਹੇ ਹੋ ਕੇ ਨਿੰਦਾ ਕੀਤੀ। ਨੈਸ਼ਨਲ ਲੀਡਰ ਇੱਥੇ ਆਏ, ਸਸਕਾਰ ਤੇ ਸਾਰਿਆਂ ਨੇ ਡੱਟ ਕੇ ਇਸ ਦਾ ਵਿਰੋਧ ਕੀਤਾ। ਅੱਤਵਾਦ ਦਾ ਬੀ.ਜੇ.ਪੀ. ਨੇ ਕਦੇ ਸਮਰਥਨ ਨਹੀਂ ਕੀਤਾ ਅਤੇ ਕਾਂਗਰਸ ਨਾਲੋਂ ਵੱਧ ਕੇ ਇਸ ਦਾ ਵਿਰੋਧ ਕੀਤਾ ਹੈ। ਇਨ੍ਹਾਂ ਨੇ ਕੰਪਰੋਮਾਈਜ਼ ਕੀਤਾ ਹੋਵੇਗਾ ਪਰ ਅਸੀਂ ਕਦੇ ਕੰਪਰੋਮਾਈਜ਼ ਨਹੀਂ ਕੀਤਾ। ਭਾਵੇਂ ਉਹ ਕਸ਼ਮੀਰ ਦਾ ਮਸਲਾ ਸੀ, ਭਾਵੇਂ ਅਸਾਮ ਦਾ ਮਸਲਾ ਸੀ ਭਾਵੇਂ ਮਾਓਇਸਟ ਮੂਵਮੈਂਟ ਜਿਹੜੀ ਅੱਜ ਰੈਡ ਲਾਈਨ ਚੱਲ ਰਹੀ ਹੈ, ਅਸੀਂ ਉਸ ਦਾ ਵੀ ਵਿਰੋਧ ਕੀਤਾ ਹੈ। ਸਾਡਾ ਸਟੈਂਡ ਸਭ ਨੂੰ ਪਤਾ ਹੈ। ਤਾਂ ਹੀ ਮੈਂ ਵਾਰ ਵਾਰ ਕਹਿੰਦਾ ਹਾਂ। ਮੈਨੂੰ ਪਤਾ ਲੱਗਾ ਕਿ ਬਾਹਰ ਪ੍ਰੈਸ ਵਾਲਿਆਂ ਨੂੰ ਕਹਿੰਦੇ ਕਿ ਮਿੱਤਲ ਸਾਹਿਬ ਬੋਲੇ ਨਹੀਂ। ਮੈਂ ਤਾਂ ਉਹ ਗੱਲਾਂ ਬੋਲੀਆਂ ਹਨ ਜਿਹੜੀਆਂ ਇਹ ਸੁਣ ਨਹੀਂ ਸਕਦੇ। ਮੈਂ ਤਾਂ ਜੋ ਇਥੇ ਪ੍ਰਧਾਨ ਮੰਤਰੀ ਬੋਲ ਕੇ ਗਏ ਸਨ ਉਹ ਰੀਪ੍ਰੋਡਿਊਸ ਕੀਤਾ ਹੈ। ਉਨ੍ਹਾਂ ਨੇ ਕਿਹਾ ਸੀ ਕਿ ਮਿੱਤਲ ਸਾਹਿਬ, ਹਮ ਤੋਂ ਆਪ ਕੀ ਪੁਕਾਰ ਸੁਨਾਨਾ ਚਾਹਤੇ ਹੈਂ ਆਤੰਕਵਾਦ ਕਾ ਮੁਕਾਬਲਾ ਕਾਂਗਰਸ ਨਹੀਂ ਕਰ ਸਕਤੀ। (ਵਿਘਨ, ਸ਼ੋਰ) ਚੁੱਪ ਕਰਕੇ ਹੁਣ ਜ਼ਰਾ ਸੁਣ ਲਓ। ਨਰਸਿਮਹਾ ਰਾਓ ਜੀ ਨੇ ਇਹ ਗੱਲ ਕਹੀ ਕਿ ਅਸੀਂ ਕੈਪਟਨ ਸਾਹਿਬ ਨੂੰ ਮੁੱਖ ਮੰਤਰੀ ਬਣਾਉਣਾ ਹੈ (ਵਿਘਨ, ਸ਼ੋਰ) ਇਨ੍ਹਾਂ ਦੇ ਪ੍ਰਧਾਨ ਮੰਤਰੀ ਨੇ ਇਹ ਗੱਲ ਕਹੀ ਕਿ ਕਾਂਗਰਸ ਪਾਰਟੀ ਨੇ ਆਤੰਕਵਾਦ ਪੈਦਾ ਕੀਤਾ ਹੈ, ਕਾਂਗਰਸ ਪਾਰਟੀ ਆਤੰਕਵਾਦ ਦੇ ਖਿਲਾਫ਼ ਲੜ ਨਹੀਂ ਸਕਦੀ ਅਤੇ ਅਸੀਂ ਚਾਹੁੰਦੇ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਅਕਾਲੀ ਪਾਰਟੀ ਦਾ ਲੀਡਰ ਅਤੇ ਭਾਰਤੀ ਜਨਤਾ ਪਾਰਟੀ ਮਿਲ ਕੇ ਸਰਕਾਰ ਬਣਾਵੇ ਅਤੇ ਜੇਕਰ ਐਮ.ਐਲ.ਏ. ਘੱਟ ਗਏ ਤਾਂ ਕਾਂਗਰਸ ਦੇ ਐਮ. ਐਲ. ਏ. ਦੇ ਦਿਆਂਗੇ ।

(ਸਿਹਤ ਤੇ ਪਰਿਵਾਰ ਭਲਾਈ ਮੰਤਰੀ)
(ਵਿਘਨ, ਸ਼ੋਰ) ਹੁਣ ਅਗਲੀ ਗੱਲ ਸੁਣੋ, ਅਸੀਂ ਉਨ੍ਹਾਂ ਦੇ ਆਸ਼ਵਾਸਨ ਤੇ ਇਲੈਕਸ਼ਨ ਲੜਿਆ। (ਵਿਘਨ, ਸ਼ੋਰ) ਮੈਂ ਕਿਹਾ ਜੀ ਬੈਠ ਕੇ ਮੇਰੀ ਗੱਲ ਤਾਂ ਸੁਣੋ। (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਹੁਣ ਸੁਣ ਲਓ।

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ:** ਆਤੰਕਵਾਦ ਦੇ ਬਾਰੇ ਹੁਣ ਪੂਰਾ ਸੁਣ ਤਾਂ ਲਓ ਕਿ ਆਤੰਕਵਾਦ ਕੀ ਸੀ? ਇਹ ਕਿਵੇਂ ਭੜਕਿਆ, ਆਤੰਕਵਾਦ ਕਿਸ ਨੇ ਲਿਆਂਦਾ? (ਸ਼ੋਰ) ਆਤੰਕਵਾਦ ਕਿਸ ਨੇ ਭੜਕਾਇਆ? ਆਤੰਕਵਾਦ ਦੇ ਖਿਲਾਫ਼ ਕੌਣ ਲੜਿਆ? ਕਿਨ੍ਹਾਂ ਨੇ ਇਸ ਵਾਸਤੇ ਕੁਰਬਾਨੀ ਦਿੱਤੀ। ਸੁਣਦੇ ਤਾਂ ਤੁਸੀਂ ਨਹੀਂ। (ਵਿਘਨ, ਸ਼ੋਰ) ਤੁਹਾਡਾ ਹੋਮ ਮਨਿਸਟਰ ਜਿਹੜਾ ਆਤੰਕਵਾਦ ਦਾ ਸਮਰਥਨ ਕਰੇ, ਸਾਰੀ ਕਾਂਗਰਸ ਪਾਰਟੀ ਉਸ ਦਾ ਸਮਰਥਨ ਕਰੇ, ਦਿੱਲੀ ਵਿੱਚ ਬੈਠੀ ਕਾਂਗਰਸ ਪਾਰਟੀ ਉਸ ਦਾ ਸਮਰਥਨ ਕਰੇ (ਵਿਘਨ, ਸ਼ੋਰ)। ਤੁਸੀਂ ਕੀ ਗੱਲਾਂ ਕਰਦੇ ਹੋ? ਇੱਕ ਪਾਸੇ ਤਾਂ ਕਹਿੰਦੇ ਹਨ ਕਿ ਮਿੱਤਲ ਸਾਹਿਬ ਬੋਲਦੇ ਨਹੀਂ, ਹੁਣ ਮਿੱਤਲ ਸਾਹਿਬ ਬੋਲਣ ਲੱਗੇ ਹਨ ਤਾਂ ਇਹ ਸੁਣਦੇ ਨਹੀਂ। (ਵਿਘਨ, ਸ਼ੋਰ) ਸਿਆਣਾ ਹਾਂ ਪਰ ਤੁਸੀਂ ਮੈਨੂੰ ਬੋਲਣ ਨਹੀਂ ਦਿੰਦੇ।

**ਮਾਨਯੋਗ ਸਪੀਕਰ:** ਤੁਸੀਂ ਆਪ ਹੀ ਤਾਂ ਉਨ੍ਹਾਂ ਨੂੰ ਬੋਲਣ ਲਈ ਕਿਹਾ ਹੈ। ਤੁਹਾਡੇ ਲੀਡਰ ਸਾਹਿਬ ਨੇ ਕਿਹਾ ਹੈ ਕਿ ਬੋਲੋ। (ਵਿਘਨ, ਸ਼ੋਰ)

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ:** ਮੈਂ ਤਾਂ ਦੱਸਣ ਲੱਗਿਆਂ ਹਾਂ ਕਿ ਆਤੰਕਵਾਦ ਕੀ ਸੀ, ਇਹ ਤੁਸੀਂ ਕਿਵੇਂ ਲਿਆਂਦਾ, ਮੈਂ ਇਹ ਤੁਹਾਨੂੰ ਦੱਸ ਰਿਹਾ ਹਾਂ। ਜੋ ਤੁਸੀਂ ਬੀਜਿਆ ਸੀ ਉਹ ਤਾਂ ਤੁਸੀਂ ਕੱਟਣਾ ਹੀ ਸੀ ਪਰ ਤੁਸੀਂ ਦੂਜਿਆਂ ਨੂੰ ਵੀ ਕਟਾਇਆ। ਤੁਹਾਡੀ ਜ਼ਿੰਮੇਵਾਰੀ ਆਤੰਕਵਾਦ ਨੂੰ ਬੜਾਵਾ ਦੇਣ ਦੀ ਸੀ। ਭਾਰਤੀ ਜਨਤਾ ਪਾਰਟੀ ਨੇ ਕਦੇ ਆਤੰਕਵਾਦ ਦਾ ਸਮਰਥਨ ਨਹੀਂ ਕੀਤਾ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਤੁਸੀਂ ਆਪ ਹੀ ਤਾਂ ਉਨ੍ਹਾਂ ਤੋਂ ਸਟੇਟਮੈਂਟ ਮੰਗੀ ਹੈ।

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ:** ਮੈਂ ਸਪੀਕਰ ਸਾਹਿਬ, ਬੜੇ ਫਖ਼ਰ ਨਾਲ ਕਹਿ ਰਿਹਾ ਹਾਂ ਕਿ ਪੰਜਾਬ ਵਿੱਚ ਦੋ ਪਾਰਟੀਆਂ ਭਾਰਤੀ ਜਨਤਾ ਪਾਰਟੀ ਅਤੇ ਕਮਿਊਨਿਸਟ ਪਾਰਟੀ....

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਨਾਅਰੇ ਮਾਰਦੇ ਹੋਏ ਵੈਲ ਆਫ ਦਿ ਹਾਊਸ ਵਿੱਚ ਆ ਗਏ। ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ:** ਲੜਾਈ ਆਤੰਕਵਾਦ ਦੀ ਹੈ ਅਤੇ ਨਾਅਰੇ ਪੰਜਾਬ ਸਰਕਾਰ ਦੇ ਖਿਲਾਫ ਲਗਾਈ ਜਾ ਰਹੇ ਹਨ। (ਸ਼ੋਰ, ਵਿਘਨ) ਮੈਂ ਤਾਂ ਇਹ ਵੀ ਦੱਸਣਾ ਹੈ ਕਿ ਭਿੰਡਰਾਂ ਵਾਲੇ ਨੂੰ ਕੌਣ ਲੈ ਕੇ ਆਇਆ। (ਵਿਘਨ, ਸ਼ੋਰ)

**Mr. Speaker:** Please go to your seats. ਸੀਟਾਂ ਤੇ ਜਾਓ, ਚੰਗਾ ਤਾਂ ਇਹੀ ਹੈ। ਉਨ੍ਹਾਂ ਨੇ ਸਟੇਟਮੈਂਟ ਦਿੱਤੀ ਹੈ ਅਤੇ ਤੁਸੀਂ ਸੁਣ ਲਈ ਹੈ।

(ਇਸ ਸਮੇਂ ਸਦਨ ਵਿੱਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਵੈਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਤੁਸੀਂ ਸੁਣਨ ਲਈ ਤਿਆਰ ਨਹੀਂ ਹੋ, ਉਹ ਸਟੇਟਮੈਂਟ ਦੇ ਰਹੇ ਹਨ। ਆਪ ਹੀ ਤੁਸੀਂ ਮੰਗਦੇ ਹੋ .... (ਵਿਘਨ) (ਸ਼ੋਰ) Not to be recorded. ਕੁਝ ਵੀ ਰਿਕਾਰਡ ਨਹੀਂ ਕਰਨਾ। (ਵਿਘਨ, ਸ਼ੋਰ)

(ਇਸ ਸਮੇਂ ਸਦਨ ਵਿੱਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਵੈਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।) (ਵਿਘਨ) (ਸ਼ੋਰ)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ):** ਮੇਰੀ ਇਹ ਬੇਨਤੀ ਹੈ ਕਿ ਰੈਜ਼ੋਲਿਊਸ਼ਨ ਲਿਆਇਆ ਗਿਆ ਹੈ ਜੀ। (ਵਿਘਨ) ਕਿਸਾਨਾਂ ਦਾ ਸਟੋਰੇਜ ਦਾ ਬੜਾ ਵੱਡਾ ਮੁੱਦਾ ਹੈ। ਲੀਡਰ ਆਫ ਦਿ ਆਪੋਜ਼ੀਸ਼ਨ ਤੋਂ ਇੱਕ ਕਿਸਾਨ ਹਮਦਰਦ ਲੀਡਰ ਹੋਣ ਦੇ ਨਾਤੇ ਮੈਂ ਆਸ ਰੱਖਦਾ ਸੀ ਕਿ ਜੇ ਇਹ ਸਟੋਰੇਜ ਦਾ ਮਸਲਾ ਨਾ ਹੱਲ ਹੋਇਆ (ਵਿਘਨ) (ਸ਼ੋਰ) ਬਹੁਤ ਸਾਰੇ ਕਿਸਾਨਾਂ ਨੇ ਅੱਗੇ ਹੀ ਖੁਦਕੁਸ਼ੀਆਂ ਕਰ ਲਈਆਂ ਹਨ (ਵਿਘਨ) ਅੱਜ ਹਾਲਾਤ ਫਿਰ ਖੜ੍ਹੇ ਹੋ ਗਏ ਹਨ ਕਿ ਜੇ ਕਿਸਾਨਾਂ ਦਾ ਧਿਆਨ ਨਾ ਕੀਤਾ ਗਿਆ ਤਾਂ ਕਈ ਹਜ਼ਾਰ ਕਿਸਾਨ ਫਿਰ ਖੁਦਕੁਸ਼ੀਆਂ ਕਰਨ ਲਈ ਮਜਬੂਰ ਹੋ ਜਾਣਗੇ (ਵਿਘਨ) ਇਹ ਅੱਜ ਦੀ ਮਜਬੂਰੀ ਸਮਝਣ। ਇਹ ਕੰਸਟ੍ਰਕਟਿਵ ਰੋਲ ਅਦਾ ਕਰਨ। ਬਹਿ ਕੇ ਗੱਲ ਸੁਣ ਲੈਣ।

---

** ** Expunged as ordered by the Chair

## DHARNA

(ਇਸ ਸਮੇਂ ਸਦਨ ਵਿੱਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਵੈਲ ਆਫ ਦਿ ਹਾਊਸ ਵਿੱਚ ਬੈਠ ਕੇ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**Mr. Speaker:** Please go to your seats. ਤੁਹਾਡਾ ਪੁਆਇੰਟ ਆ ਗਿਆ ਹੈ। Go to your seats. (Interruption) Please go to your seats now. ਮਤਾ ਆਪਣਾ ਅਹਿਮ ਹੈ, ਉਸ ਨੂੰ ਪਾਸ ਹੋ ਲੈਣ ਦਿਓ। (ਵਿਘਨ) ਮਤਾ ਬੜਾ ਅਹਿਮ ਹੈ, ਉਸ ਨੂੰ ਪਾਸ ਹੋ ਲੈਣ ਦੇਈਏ। (ਵਿਘਨ) ਸਟੋਰੇਜ ਦਾ ਮਸਲਾ ਆਪਣੇ ਪੰਜਾਬ ਵਿੱਚ ਬਹੁਤ ਵੱਡਾ ਮਸਲਾ ਹੈ, ਇਸ ਨੂੰ ਪਾਸ ਹੋ ਲੈਣ ਦਿਉ।

(ਇਸ ਸਮੇਂ ਸਦਨ ਵਿੱਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਵੈਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ:** ਇਹ ਤਾਂ ਬੜਾ ਵੱਡਾ ਮੁੱਦਾ ਹੈ। ਤੁਸੀਂ ਕਿਸਾਨ ਹਿਤੈਸ਼ੀ ਲੀਡਰ ਹੋ। ਆਪਾਂ ਮੁੱਦਾ ਡਿਸਕਸ ਕਰ ਲਈਏ ਜੀ। (ਵਿਘਨ) (ਸ਼ੋਰ) ਹੁਣ ਨਹੀਂ ਸੁਣਦਾ ਕੋਈ।

(ਇਸ ਸਮੇਂ ਸਦਨ ਵਿੱਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਵੈਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਹੁਣ ਸਦਨ ਸੋਮਵਾਰ, ਮਿਤੀ 25 ਜੂਨ, 2012 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਕੀਤਾ ਜਾਂਦਾ ਹੈ।

* 1.22 ਵਜੇ
ਬਾਅਦ ਦੁਪਹਿਰ।

(*ਇਸ ਉਪਰੰਤ ਸਦਨ ਸੋਮਵਾਰ, ਮਿਤੀ 25 ਜੂਨ, 2012 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਹੋ ਗਿਆ।)

---

** ** Expunged as ordered by the Chair

## ਆਟਾ ਦਾਲ ਵੰਡਣ ਲਈ ਕਮਿਸ਼ਨ ਦੀ ਅਦਾਇਗੀ

ਸਰਦਾਰ ਬਲਬੀਰ ਸਿੰਘ ਸਿੱਧੂ: ਕੀ ਖੁਰਾਕ ਅਤੇ ਸਿਵਲ ਸਪਲਾਈ ਮੰਤਰੀ ਕ੍ਰਿਪਾ ਕਰਕੇ ਦੱਸਣ ਕਿ ਕੀ ਪੰਜਾਬ ਦੇ ਡਿਪੂ ਹੋਲਡਰਾਂ ਨੂੰ ਆਟਾ ਦਾਲ ਸਕੀਮ ਅਧੀਨ ਸਮੱਗਰੀ ਦੀ ਵੰਡ ਲਈ ਕੋਈ ਕਮਿਸ਼ਨ ਦੇ ਰਹੀ ਹੈ: ਜੇਕਰ ਅਜਿਹਾ ਹੋਵੇ ਤਾਂ ਕਿਸ ਦਰ ਨਾਲ ?

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ:** ਰਾਜ ਸਰਕਾਰ ਡਿਪੂ ਹੋਲਡਰਾਂ ਨੂੰ ਆਟਾ ਸਕੀਮ ਅਧੀਨ ਦਾਲਾਂ ਦੀ ਵੰਡੀ ਗਈ ਮਾਤਰਾ ਤੇ 6 ਰੁਪਏ 60 ਪੈਸੇ ਪ੍ਰਤੀ ਕੁਇੰਟਲ ਦੀ ਦਰ ਨਾਲ ਮਾਰਜਨ ਮਨੀ ਦੀ ਅਦਾਇਗੀ ਕਰ ਰਹੀ ਹੈ। ਇਸ ਤੋਂ ਇਲਾਵਾ ਕਣਕ/ਦਾਲਾਂ ਦੀਆਂ ਖ਼ਾਲੀ ਬੋਰੀਆਂ ਵੀ ਡਿਪੂ ਹੋਲਡਰਾਂ ਵੱਲੋਂ ਆਪਣੇ ਪਾਸ ਰੱਖੀਆਂ ਜਾਂਦੀਆਂ ਹਨ।

---

for final checking please

9/5/14

Sh. Jaspinder Singh

Checked Errata attached.

9-5-14.

**PUNJAB VIDHAN SABHA**

**DEBATES**

Monday, the 25th June, 2012

**Vol. II - No. 4**

**OFFICIAL REPORT**



## CONTENTS




**Punjab Vidhan Sabha Secretariat, Chandigarh**

Price : Rs. _________.

**PUNJAB VIDHAN SABHA**

*Monday, the 25th June, 2012*

*The Vidhan Sabha met in the Punjab Vidhan Sabha Hall, Vidhan Bhawan, Sector-1, Chandigarh at 2:00 p.m. Mr. Speaker (Doctor Charnjit Singh Atwal) in the Chair.*

## STARRED QUESTIONS AND ANSWERS

### ਬਿਜਲੀ ਕੁਨੈਕਸ਼ਨ ਲੈਣ ਲਈ ਇਤਰਾਜ਼ਹੀਣਤਾ ਸਰਟੀਫਿਕੇਟ

*85. **ਸਰਦਾਰ ਸਿਮਰਜੀਤ ਸਿੰਘ ਬੈਂਸ:** ਕੀ ਸਥਾਨਕ ਸਰਕਾਰ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਸਥਾਨਕ ਸਰਕਾਰ ਵਿਭਾਗ ਨੇ ਬਿਜਲੀ ਕੁਨੈਕਸ਼ਨ ਲੈਣ ਲਈ ਇਤਰਾਜ਼ਹੀਣਤਾ ਸਰਟੀਫਿਕੇਟ ਦੇਣਾ ਬੰਦ ਕਰ ਦਿੱਤਾ ਹੈ; ਜੇਕਰ ਅਜਿਹਾ ਹੋਵੇ ਤਾਂ ਬਿਜਲੀ ਵਿਭਾਗ ਦੁਆਰਾ ਅਜਿਹੇ ਸਰਟੀਫਿਕੇਟ ਦੀ ਮੰਗ ਕੀਤੇ ਜਾਣ ਦੇ ਕੀ ਕਾਰਨ ਹਨ?

**ਸਰਦਾਰ ਪਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ):** ਇਹ ਠੀਕ ਹੈ ਕਿ ਅਰਬਨ ਏਰੀਏ ਵਿਚ ਪਾਵਰਕਾਮ ਤੋਂ ਬਿਜਲੀ ਕੁਨੈਕਸ਼ਨ ਲੈਣ ਲਈ ਅਰਬਨ ਲੋਕਲ ਬਾਡੀਜ਼ ਤੋਂ ਐਨ.ਓ.ਸੀ. ਲੈਣ ਦੀ ਲੋੜ ਨਹੀਂ ਹੈ।

2. ਪਰ ਇਲੈਕਟ੍ਰੀਸਿਟੀ ਸਪਲਾਈ ਇੰਨਸਟਰਕਸ਼ਨ ਮੈਨੂਅਲ ਦੀ ਧਾਰਾ 3.3 ਤਹਿਤ **Scheduled Roads (National/State High Ways)** ਦੇ ਨਾਲ ਲਗਦੇ ਏਰੀਏ ਵਿਚ ਬਿਜਲੀ ਕੁਨੈਕਸ਼ਨ ਲੈਣ ਲਈ ਸਬੰਧਤ ਕਾਰਪੋਰੇਸ਼ਨ/ਕਮੇਟੀ ਵੱਲੋਂ ਜਿਵੇਂ ਵੀ ਲਾਗੂ ਹੋਵੇ, ਐਨ.ਓ.ਸੀ. ਲੈਣਾ ਜ਼ਰੂਰੀ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਲੁਧਿਆਣਾ ਸ਼ਹਿਰ ਦੇ ਵਿੱਚ 181 ਕਾਲੋਨੀਆਂ ਅਜਿਹੀਆਂ ਹਨ ਜਿੱਥੇ ਬਿਜਲੀ ਬੋਰਡ ਉਨ੍ਹਾਂ ਨੂੰ ਅਣਅਧਿਕਾਰਤ ਕਹਿ ਕੇ ਐਨ.ਓ.ਸੀ. ਦੀ ਮੰਗ ਕਰਦਾ ਹੈ ਔਰ ਮੁੱਖ ਮੰਤਰੀ ਸਾਹਿਬ ਨੇ ਪਿਛਲੀ ਸਰਕਾਰ ਵੇਲੇ ਇਨ੍ਹਾਂ ਕਾਲੋਨੀਆਂ ਦੇ ਵਿੱਚ ਨਕਸ਼ੇ ਪਾਸ ਕਰਨ ਦਾ ਇੱਕ ਹੁਕਮ ਜਾਰੀ ਕੀਤਾ ਸੀ ਔਰ ਉਥੇ ਅਰਬਾਂ ਰੁਪਏ ਦੇ ਡਿਵੈਲਪਮੈਂਟ ਦੇ ਕੰਮ ਹੋ ਚੁੱਕੇ ਹਨ। ਇਨ੍ਹਾਂ 181 ਕਾਲੋਨੀਆਂ ਦਾ ਮਤਲਬ ਲੁਧਿਆਣੇ ਸ਼ਹਿਰ ਦਾ ਤਕਰੀਬਨ 10% ਹਿੱਸਾ ਹੈ। ਸੋ, ਇਹ 181 ਕਾਲੋਨੀਆਂ ਜਿਨ੍ਹਾਂ ਬਾਰੇ ਬਿਜਲੀ ਬੋਰਡ ਬਿਜਲੀ ਦਾ ਕੁਨੈਕਸ਼ਨ ਦੇਣ ਤੋਂ ਇਨਕਾਰੀ ਹੁੰਦਾ ਹੈ ਔਰ ਕਹਿੰਦਾ ਹੈ ਕਿ ਐਨ.ਓ.ਸੀ. ਲਿਆ ਕੇ ਦਿਉ, ਉਨ੍ਹਾਂ ਬਾਰੇ ਮੇਰੀ ਬੇਨਤੀ ਹੈ ਕਿ ਜਦੋਂ ਅਸੀਂ ਇਨ੍ਹਾਂ ਤੇ ਅਰਬਾਂ ਰੁਪਿਆ ਉਥੇ ਡਿਵੈਲਪਮੈਂਟ ਲਈ

[ਸਰਦਾਰ ਸਿਮਰਜੀਤ ਸਿੰਘ ਬੈਂਸ]

ਖਰਚ ਕਰ ਚੁੱਕੇ ਹਾਂ, ਨਕਸ਼ੇ ਵੀ ਪਾਸ ਹੋਏ ਹਨ ਤਾਂ ਬਿਜਲੀ ਬੋਰਡ ਨੂੰ ਵੀ ਹੁਕਮ ਕੀਤਾ ਜਾਵੇ ਕਿ ਇਨ੍ਹਾਂ 181 ਕਾਲੋਨੀਆਂ ਵਿੱਚ ਬਿਨਾਂ ਐਨ.ਓ.ਸੀ. ਤੋਂ ਕੁਨੈਕਸ਼ਨ ਜਾਰੀ ਕੀਤੇ ਜਾਣ।

**ਮੁੱਖ ਮੰਤਰੀ:** ਇਹ ਕਨਸਿਡਰ ਕਰ ਲਵਾਂਗੇ ਜੀ। ਜੇਕਰ ਰੂਲ ਦੇ ਅਧੀਨ ਕਰ ਸਕਦੇ ਹੋਏ ਤਾਂ ਜ਼ਰੂਰ ਕਰਾਂਗੇ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਧੰਨਵਾਦ ਜੀ।

**ਮਾਨਯੋਗ ਸਪੀਕਰ:** ਅਗਲਾ ਸਵਾਲ ਜੀ। ਚੀਮਾ ਸਾਹਿਬ।

---

## ਵਿਰਾਸਤ-ਏ-ਖਾਲਸਾ ਦੇਖਣ ਲਈ ਆਨ ਲਾਈਨ ਬੁਕਿੰਗ

*74. **ਡਾਕਟਰ ਦਲਜੀਤ ਸਿੰਘ ਚੀਮਾ:** ਕੀ ਸੱਭਿਆਚਾਰਕ ਮਾਮਲੇ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ:

(ੳ) ਸ੍ਰੀ ਆਨੰਦਪੁਰ ਸਾਹਿਬ ਵਿਖੇ ਸਥਿਤ ਵਿਰਾਸਤ-ਏ-ਖਾਲਸਾ ਨੂੰ ਵੇਖਣ ਲਈ ਹਰ ਰੋਜ਼ ਔਸਤਨ ਕਿੰਨੇ ਲੋਕ ਆਉਂਦੇ ਹਨ ਤੇ ਇਸ ਨੂੰ ਵੇਖਣ ਲਈ ਕਿੰਨੀ ਟਿਕਟ ਰੱਖੀ ਗਈ ਹੈ:

(ਅ) ਕੀ ਭਾਗ (ੳ) ਵਿੱਚ ਵਰਣਿਤ ਵਿਰਾਸਤ-ਏ-ਖਾਲਸਾ ਨੂੰ ਵਿਦੇਸ਼ਾਂ ਅਤੇ ਭਾਰਤ ਦੇ ਦੂਜੇ ਰਾਜਾਂ ਤੋਂ ਆਉਣ ਵਾਲੇ ਲੋਕਾਂ ਨੂੰ ਐਂਟਰੀ ਟਿਕਟਾਂ ਦੀ ਆਨ ਲਾਈਨ ਬੁਕਿੰਗ ਦੀ ਸੁਵਿਧਾ ਮੁਹੱਈਆ ਕਰਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

**ਸਰਦਾਰ ਸਰਵਣ ਸਿੰਘ ਫਿਲੌਰ:**

(ੳ) ਸ੍ਰੀ ਆਨੰਦਪੁਰ ਸਾਹਿਬ ਵਿਖੇ ਸਥਿਤ ਵਿਰਾਸਤ-ਏ-ਖਾਲਸਾ ਨੂੰ ਵੇਖਣ ਲਈ ਰੋਜ਼ਾਨਾ ਔਸਤਨ 7000 ਸੈਲਾਨੀ ਆਉਂਦੇ ਹਨ ਅਤੇ ਇਸ ਨੂੰ ਵੇਖਣ ਲਈ ਕੋਈ ਟਿਕਟ ਨਹੀਂ ਰੱਖੀ ਗਈ ਹੈ।

(ਅ) ਨਹੀਂ ਜੀ।

**ਡਾਕਟਰ ਦਲਜੀਤ ਸਿੰਘ ਚੀਮਾ:** ਸਪੀਕਰ ਸਾਹਿਬ, ਵਿਰਾਸਤ-ਏ-ਖਾਲਸਾ ਜੋ ਇਸ ਸਰਕਾਰ ਨੇ ਬਣਾਇਆ ਹੈ, ਉਹ ਇੰਨੀ ਕਮਾਲ ਦੀ ਚੀਜ਼ ਬਣੀ ਹੈ ਕਿ ਇਸ ਦਾ ਅੰਦਾਜ਼ਾ ਇਸ ਗੱਲ ਤੋਂ ਹੀ ਲਗ ਜਾਂਦਾ ਹੈ ਕਿ ਤਕਰੀਬਨ ਸੱਤ ਹਜ਼ਾਰ ਦੇ ਕਰੀਬ ਲੋਕ ਹਰ ਰੋਜ਼ ਉਸ ਜਗ੍ਹਾ ਨੂੰ ਵੇਖਣ ਲਈ ਜਾਂਦੇ ਹਨ। ਮੈਂ ਵੀ ਉਥੇ ਲਗਾਤਾਰ ਜਾਂਦਾ ਰਹਿੰਦਾ ਹਾਂ। ਜਿੰਨੀ ਜਨਤਾ ਉਥੇ ਅੰਦਰ ਜਾ ਕੇ ਦੇਖ ਸਕਦੀ ਹੈ ਤਕਰੀਬਨ ਉਸ ਤੋਂ ਅੱਧੀ

ਜਨਤਾ ਵਾਪਸ ਮੁੜ ਜਾਂਦੀ ਹੈ ਕਿਉਂਕਿ ਹਰ ਰੋਜ਼ ਇੰਨੀ ਜਨਤਾ ਉਥੇ ਅੰਦਰ ਜਾ ਨਹੀਂ ਸਕਦੀ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹਾਂਗਾ ਕਿ ਜਦੋਂ 7000 ਸੈਲਾਨੀ ਉਥੇ ਹਰ ਰੋਜ਼ ਜਾਂਦਾ ਹੈ ਤਾਂ ਆਪਾਂ ਅੰਦਾਜ਼ਾ ਲਗਾ ਸਕਦੇ ਹਾਂ ਕਿ ਜਿੱਥੇ ਐਂਟਰੀ ਹੁੰਦੀ ਹੈ, ਉਥੇ ਕਿੰਨੀਆਂ ਲੰਮੀਆਂ ਲਾਈਨਾਂ ਲਗਦੀਆਂ ਹੋਣਗੀਆਂ। ਕੀ ਮੰਤਰੀ ਜੀ ਇਹ ਦੱਸਣ ਦੀ ਕ੍ਰਿਪਾਲਤਾ ਕਰਨਗੇ ਕਿ ਉਥੇ ਕੋਈ ਚੰਗਾ ਸ਼ਾਨਦਾਰ ਪ੍ਰਬੰਧ ਹੋ ਜਾਵੇ ਜਿਸ ਨਾਲ ਐਂਟਰੀ ਟਿਕਟ ਬਣਾਉਣ ਵਾਲੇ ਨੂੰ ਕੋਈ ਦਿੱਕਤ ਨਾ ਆਵੇ, ਕੀ ਅਜਿਹਾ ਕੋਈ ਪ੍ਰਬੰਧ ਕਰਨਗੇ?

ਮੰਤਰੀ: ਸਪੀਕਰ ਸਾਹਿਬ, ਮਾਨਯੋਗ ਐਮ.ਐਲ.ਏ. ਸਾਹਿਬ ਨੇ ਦੱਸਿਆ ਹੈ ਕਿ ਬਹੁਤ ਵੱਡੀ ਕਮਾਲ ਜੀ ਚੀਜ਼ ਬਣੀ ਹੈ। ਮੈਂ ਕਹਿੰਦਾ ਹਾਂ ਕਿ ਸਾਰੀਆਂ ਧਿਰਾਂ ਨੂੰ ਇਸ ਲਈ ਮਾਨਯੋਗ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਨਾ ਚਾਹੀਦਾ ਹੈ ਜਿਨ੍ਹਾਂ ਨੇ ਸਾਡੇ ਇੰਨੇ ਅਮੀਰ ਵਿਰਸੇ ਨੂੰ ਸੰਭਾਲਣ ਦਾ ਉਪਰਾਲਾ ਕੀਤਾ ਹੈ ਜਿਸ ਵਿੱਚ ਚਾਹੇ ਇਹ ਵਿਰਾਸਤ-ਏ-ਖਾਲਸਾ ਸੀ, ਭਾਵੇਂ ਬਾਬਾ ਬੰਦਾ ਸਿੰਘ ਬਹਾਦਰ ਜੀ ਦੀ ਯਾਦਗਾਰ ਵਿੱਚ ਮੀਨਾਰ-ਏ-ਫਤਹਿ ਹੈ ਜਾਂ ਫਿਰ ਛੋਟੇ ਅਤੇ ਵੱਡੇ ਘੱਲੂਘਾਰੇ ਦੀਆਂ ਯਾਦਗਾਰਾਂ ਹਨ ਅਤੇ ਹੋਰ ਵੀ ਯਾਦਗਾਰਾਂ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਹੁਕਮ ਨਾਲ ਕਹਿਣਾ ਚਾਹੁੰਦਾ ਹਾਂ ਕਿ ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਜੇ ਕਿਸੇ ਮੁੱਖ ਮੰਤਰੀ ਨੇ ਜਾਂ ਕਿਸੇ ਅਧਿਕਾਰੀ ਨੇ ਸੈਕੂਲਰ ਸੋਚ ਅਪਣਾ ਕੇ ਇਹ ਯਾਦਗਾਰਾਂ ਬਣਾਈਆਂ ਹਨ, ਇਹ ਕੰਮ ਬਾਦਲ ਸਾਹਿਬ ਦੇ ਹਿੱਸੇ ਆਇਆ ਹੈ, ਇਸ ਕਰਕੇ ਇਨ੍ਹਾਂ ਦਾ ਧੰਨਵਾਦ ਕਰਨਾ ਚਾਹੀਦਾ ਹੈ (ਥੰਪਿੰਗ) ਚਾਹੇ ਦੁਰਗਿਆਣਾ ਮੰਦਰ ਸੀ, ਉਸ ਲਈ ਵੀ ਬਾਦਲ ਸਾਹਿਬ ਨੇ ਉਪਰਾਲਾ ਕੀਤਾ ਹੈ। ਭਗਵਾਨ ਬਾਲਮੀਕ ਜੀ ਦੇ ਰਾਮ ਤੀਰਥ ਅਸਥਾਨ ਤੇ ਵੀ ਇਨ੍ਹਾਂ ਨੇ ਬਹੁਤ ਵੱਡਾ ਉਪਰਾਲਾ ਕੀਤਾ ਹੈ ਅਤੇ ਹੁਣ ਇਹ ਗੁਰੂ ਰਵੀਦਾਸ ਜੀ ਦੇ ਨਾਂ ਤੇ ਵੀ ਕਰ ਰਹੇ ਹਨ। ਸਪੀਕਰ ਸਾਹਿਬ, ਜਿੰਨੇ ਵੀ ਅੱਜ ਆਪਾਂ ਇੱਥੇ ਬੈਠੇ ਹਾਂ, ਜਿੱਤ ਕੇ ਆਏ ਹਾਂ, ਇਹ ਉਨ੍ਹਾਂ ਮਹਾਨ ਦੇਸ਼ ਭਗਤਾਂ ਦੀਆਂ ਕੁਰਬਾਨੀਆਂ ਸਦਕਾ ਹੈ ਜਿਨ੍ਹਾਂ ਨੇ ਇਸ ਦੇਸ਼ ਨੂੰ ਆਜ਼ਾਦ ਕਰਵਾਇਆ ਹੈ, ਆਪਾਂ ਉਨ੍ਹਾਂ ਦੀ ਵਜ੍ਹਾ ਕਰਕੇ ਹੀ ਇੱਥੇ ਬੈਠੇ ਹਾਂ, ਚਾਹੇ ਇਧਰ ਵਾਲੇ ਹਨ ਜਾਂ ਉਧਰ ਵਿਰੋਧੀ ਧਿਰਾਂ ਦੇ ਮੈਂਬਰ ਹਨ। ਬਾਦਲ ਸਾਹਿਬ ਨੇ ਜੋ ਜੰਗੇ ਆਜ਼ਾਦੀ ਦੀ ਯਾਦਗਾਰ ਬਣਾਉਣ ਲਈ ਹੁਣ ਕਰਤਾਰਪੁਰ ਸਾਹਿਬ ਵਿਖੇ ਫੈਸਲਾ ਕੀਤਾ ਹੈ, ਉਸ ਲਈ ਵੀ ਇਨ੍ਹਾਂ ਦਾ ਧੰਨਵਾਦ ਕਰਨਾ ਚਾਹੀਦਾ ਹੈ, ਇਹ ਇਸ ਵਾਸਤੇ ਵਧਾਈ ਦੇ ਪਾਤਰ ਹਨ। ਜਿੱਥੋਂ ਤੱਕ ਵਿਰਾਸਤ-ਏ-ਖਾਲਸਾ ਵਿਖੇ ਕੁਝ ਛਾਂ ਦਾ ਪ੍ਰਬੰਧ ਕਰਨ ਦੀ ਗੱਲ ਚੀਮਾ ਸਾਹਿਬ ਨੇ ਕੀਤੀ ਹੈ, ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਜੋ ਵੀ ਇਸ ਸਬੰਧੀ ਛੋਟੀਆਂ-ਮੋਟੀਆਂ ਕਮੀਆਂ ਰਹਿ ਗਈਆਂ ਹਨ, ਚਾਹੇ ਉਹ ਛਾਂ ਦੀ ਹੈ, ਚਾਹੇ ਕੋਈ ਹੋਰ, ਹੈ, ਉਸ ਵਾਸਤੇ ਅਸੀਂ ਉਪਰਾਲਾ ਕਰ ਰਹੇ ਹਾਂ, ਉਹ ਦੂਰ ਕਰ ਦਿਆਂਗੇ।

---

## ਸਿਵਲ ਹਸਪਤਾਲ, ਜੈਤੋਂ ਵਿਖੇ ਡਾਕਟਰਾਂ ਦੀਆਂ ਖਾਲੀ ਅਸਾਮੀਆਂ

*** 104. ਸਰਦਾਰ ਜੋਗਿੰਦਰ ਸਿੰਘ ਪੰਜਗਰਾਈਂ:** ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ:

(ੳ) ਸਿਵਲ ਹਸਪਤਾਲ, ਜੈਤੋਂ ਵਿੱਚ ਡਾਕਟਰਾਂ ਦੀਆਂ ਮਨਜ਼ੂਰਸੁਦਾ ਅਸਾਮੀਆਂ ਕਿੰਨੀਆਂ ਹਨ ਅਤੇ ਇਨ੍ਹਾਂ ਵਿਚੋਂ ਕਿੰਨੀਆਂ ਅਸਾਮੀਆਂ ਖਾਲੀ ਹਨ:

(ਅ) ਉਪਰੋਕਤ ਖਾਲੀ ਅਸਾਮੀਆਂ ਕਦੋਂ ਤੱਕ ਭਰ ਦਿੱਤੀਆਂ ਜਾਣਗੀਆਂ?

**ਸ਼੍ਰੀ ਮਦਨ ਮੋਹਨ ਮਿੱਤਲ:** ਸ਼੍ਰੀ ਮਾਨ ਜੀ

(ੳ) ਡਾਕਟਰਾਂ ਦੀਆਂ 7 ਅਸਾਮੀਆਂ ਮਨਜ਼ੂਰਸੁਦਾ ਹਨ, ਉਨ੍ਹਾਂ ਵਿੱਚੋਂ 5 ਅਸਾਮੀਆਂ ਖਾਲੀ ਪਈਆਂ ਹਨ।

(ਅ) ਸਿਹਤ ਵਿਭਾਗ ਵਿੱਚ ਡਾਕਟਰਾਂ ਦੀਆਂ ਬਹੁਤ ਸਾਰੀਆਂ ਅਸਾਮੀਆਂ ਖਾਲੀ ਪਈਆਂ ਹਨ। ਖਾਲੀ ਪਈਆਂ ਅਸਾਮੀਆਂ ਨੂੰ ਭਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ। ਡਾਕਟਰਾਂ ਦੀ ਭਰਤੀ ਦੀ ਪ੍ਰਕਿਰਿਆ ਪੂਰੀ ਹੋ ਚੁੱਕੀ ਹੈ ਤੇ ਨਿਯੁਕਤੀ ਪੱਤਰ ਇੱਕ ਮਹੀਨੇ ਦੇ ਅੰਦਰ-ਅੰਦਰ ਦੇ ਦਿੱਤੇ ਜਾਣਗੇ। ਇਸ ਤੋਂ ਬਾਅਦ ਰੈਗੂਲਰ ਨਿਯੁਕਤੀਆਂ ਲਈ ਤਜਵੀਜ਼ ਤਿਆਰ ਕੀਤੀ ਜਾਵੇਗੀ ਤਾਂ ਜੋ ਦੁਬਾਰਾ ਇਹ ਸਥਿਤੀ ਨਾ ਵਾਪਰੇ।

**ਸਰਦਾਰ ਜੋਗਿੰਦਰ ਸਿੰਘ ਪੰਜਗਰਾਈਂ:** ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਜੋ ਦੱਸਿਆ ਹੈ ਕਿ 7 ਮਨਜ਼ੂਰਸ਼ੁਦਾ ਅਸਾਮੀਆਂ ਹਨ ਅਤੇ 5 ਅਸਾਮੀਆਂ ਲੰਮੇ ਸਮੇਂ ਤੋਂ ਉਥੇ ਖਾਲੀ ਪਈਆਂ ਹਨ। ਜਦੋਂ ਵੀ ਉਥੇ ਜਾ ਕੇ ਵੇਖਣ ਦਾ ਮੌਕਾ ਮਿਲਿਆ ਹੈ, ਉਥੇ ਬਹੁਤ ਹੀ ਮਾੜੀ ਹਾਲਤ ਹੈ। ਉਥੇ ਕੇਵਲ ਦੋ ਹੀ ਡਾਕਟਰ ਹੁੰਦੇ ਹਨ। ਇੱਕ ਲੇਡੀ ਡਾਕਟਰ ਹੈ। ਮੰਤਰੀ ਜੀ ਨੇ ਕਿਹਾ ਹੈ ਕਿ ਦੋ ਮਹੀਨਿਆਂ ਦੇ ਅੰਦਰ-ਅੰਦਰ ਉਥੇ ਨਿਯੁਕਤੀਆਂ ਕਰ ਦਿੱਤੀਆਂ ਜਾਣਗੀਆਂ। ਕੀ ਮੰਤਰੀ ਜੀ ਇਹ ਐਸ਼ਿਓਰ ਕਰਾਉਣਗੇ ਕਿ ਇਹ ਨਿਯੁਕਤੀਆਂ ਉਥੇ ਸਮਾਂ-ਬੱਧ ਕਰਕੇ ਕਰ ਦਿੱਤੀਆਂ ਜਾਣਗੀਆਂ।

**ਮੰਤਰੀ:** ਸਪੀਕਰ ਸਾਹਿਬ, ਇਸ ਹਸਤਪਾਲ ਦੇ ਬਾਰੇ ਮੇਰੇ ਧਿਆਨ ਵਿੱਚ ਹੈ ਕਿ ਇਹ ਹਸਪਤਾਲ ਸੇਠ ਰਾਮ ਲਾਲ ਜੀ ਦੀ ਯਾਦ ਵਿੱਚ ਬਣਿਆ ਹੈ। ਉਹ ਆਜ਼ਾਦੀ ਘੁਲਾਟੀਏ ਸਨ ਅਤੇ ਮੈਂ ਡਿਪਾਰਟਮੈਂਟ ਨੂੰ ਹਦਾਇਤ ਕਰ ਦਿੱਤੀ ਹੈ ਕਿ ਉਥੇ ਡਾਕਟਰ ਜਲਦੀ ਨਿਯੁਕਤ ਕਰ ਦਿੱਤੇ ਜਾਣ।

**ਸਰਦਾਰ ਜੋਗਿੰਦਰ ਸਿੰਘ ਪੰਜਾਗਰਾਈਂ:** ਸਪੀਕਰ ਸਾਹਿਬ, ਮੰਤਰੀ ਜੀ ਇਹ ਯਕੀਨ ਦਿਵਾ ਦੇਣ ਕਿ ਇਹ ਉਥੇ ਕਿੰਨੇ ਟਾਈਮ ਵਿੱਚ ਡਾਕਟਰ ਨਿਯੁਕਤ ਕਰ ਦੇਣਗੇ? ਟਾਈਮ ਬਾਉਂਡ ਕਰ ਦੇਣ।

**ਮਾਨਯੋਗ ਸਪੀਕਰ:** ਇਹ ਤਾਂ ਉਨ੍ਹਾਂ ਨੇ ਕਹਿ ਦਿੱਤਾ ਹੈ।

**ਰਾਣਾ ਗੁਰਮੀਤ ਸਿੰਘ ਸੋਢੀ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿਉਂਕਿ ਇਨ੍ਹਾਂ ਨੇ ਹੁਣੇ ਕਿਹਾ ਹੈ ਕਿ ਜਿਹੜੀਆਂ ਪੋਸਟਾਂ ਉਥੇ ਖਾਲੀ ਪਈਆਂ ਹਨ, ਇਹ ਇੱਕ ਮਹੀਨੇ ਦੇ ਅੰਦਰ ਭਰ ਦਿੱਤੀਆਂ ਜਾਣਗੀਆਂ। ਕੀ ਇਹ ਸਿਰਫ ਉਥੇ ਹੀ ਪੋਸਟਾਂ ਭਰਨਗੇ ਜਾਂ ਫਿਰ ਪੰਜਾਬ ਦੇ ਬਾਕੀ ਹਸਪਤਾਲਾਂ ਵਿੱਚ ਵੀ ਖਾਲੀ ਪੋਸਟਾਂ ਭਰਨ ਦਾ ਪ੍ਰੋਗਰਾਮ ਹੈ? ਇਸ ਬਾਰੇ ਇਹ ਦੱਸ ਦੇਣ, ਪਲੀਜ਼।

**ਮਾਨਯੋਗ ਸਪੀਕਰ:** ਇਹ ਵੇਗ ਕੁਐਸਚਨ ਹੈ।

**ਰਾਣਾ ਗੁਰਮੀਤ ਸਿੰਘ ਸੋਢੀ:** ਸਰ, ਇਹ ਵੇਗ ਨਹੀਂ ਹੈ ਜੀ। ਇਹ ਬਾਕੀ ਪੰਜਾਬ ਦੇ ਬਾਰੇ ਵੀ ਦੱਸ ਦੇਣ। ਪੰਜਾਬ ਦੇ ਜਿਹੜੇ ਹੋਰ ਵੀ ਪ੍ਰਾਇਮਰੀ ਹੈਲਥ ਸੈਂਟਰਜ਼ ਹਨ, ਉਥੇ ਵੀ ਡਾਕਟਰਾਂ ਦੀ ਘਾਟ ਹੈ।

**ਮਾਨਯੋਗ ਸਪੀਕਰ:** ਤੁਸੀਂ ਇਸ ਬਾਰੇ ਸੈਪਰੇਟ ਕੁਐਸ਼ਚਨ ਦੇ ਸਕਦੇ ਹੋ। ਉਹ ਲਿਮਿਟਿਡ ਕੁਐਸਚਨ ਹੈ, ਉਹ ਕਿਸੇ ਪਰਟੀਕੁਲਰ ਏਰੀਏ ਬਾਰੇ ਕੀਤਾ ਹੈ।

**ਰਾਣਾ ਗੁਰਮੀਤ ਸਿੰਘ ਸੋਢੀ:** ਇਹ ਦੱਸ ਦੇਣ, ਇਹ ਕਿੰਨੀ ਕੁ ਵੱਡੀ ਗੱਲ ਹੈ? ਛੋਟਾ ਜਿਹਾ ਕੁਐਸਚਨ ਹੈ, ਇਨ੍ਹਾਂ ਨੂੰ ਪਤਾ ਹੀ ਹੈ ਜੀ ਕਿ ਕਿੰਨੇ ਕੁ ਡਾਕਟਰ ਅਵੇਲੇਬਲ ਹਨ।

**ਮਾਨਯੋਗ ਸਪੀਕਰ:** ਇਹ ਤੁਹਾਡਾ ਵੇਗ ਕੁਐਸਚਨ ਬਣ ਜਾਂਦਾ ਹੈ।

---

## ਕੇਂਦਰ ਸਰਕਾਰ ਦੀਆਂ ਗਰਾਂਟਾਂ ਦੀ ਡਾਈਵਰਸ਼ਨ

*143. 1. **ਸਰਦਾਰ ਕੇਵਲ ਸਿੰਘ ਢਿੱਲੋਂ**

2. **ਸ਼੍ਰੀ ਬ੍ਰਹਮ ਮਹਿੰਦਰਾ:** ਕੀ ਵਿੱਤ ਅਤੇ ਯੋਜਨਾ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ:-

(ੳ) ਪਿਛਲੇ ਪੰਜ ਸਾਲਾਂ ਦੌਰਾਨ ਰਾਜ ਨੂੰ ਕੇਂਦਰ ਸਰਕਾਰ ਤੋਂ ਕਿਸ-ਕਿਸ ਸਕੀਮ ਅਧੀਨ ਕਿੰਨੀ-ਕਿੰਨੀ ਗਰਾਂਟ ਪ੍ਰਾਪਤ ਹੋਈ ਅਤੇ ਕੇਂਦਰੀ ਸਕੀਮਾਂ ਦੇ ਫੰਡਾਂ ਨੂੰ ਰਾਜ ਸਰਕਾਰ ਦੁਆਰਾ ਦੂਸਰੇ ਉਦੇਸ਼ਾਂ ਲਈ ਬਦਲਣ ਦੇ ਵਿਭਾਗ-ਵਾਰ ਵੇਰਵੇ ਕੀ ਹਨ:

(ਅ) ਕੀ ਫੰਡਾਂ ਨੂੰ ਡਾਈਵਰਟ ਕਰਨ ਲਈ ਸਬੰਧਤ ਕੇਂਦਰੀ ਮੰਤਰੀਆਂ ਤੋਂ ਪੂਰਵ ਪ੍ਰਵਾਨਗੀ ਲਈ ਗਈ ਸੀ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ:

[ਸਰਦਾਰ ਕੇਵਲ ਸਿੰਘ ਢਿੱਲੋਂ ]

(ੲ) ਉਪਰੋਕਤ ਵਰਣਿਤ ਫੰਡਾਂ ਨੂੰ ਉਨ੍ਹਾਂ ਦੇ ਮੁੱਢਲੇ ਵਿਭਾਗਾਂ ਨੂੰ ਵਾਪਸ ਕੇਂਦਰੀ ਆਯੋਜਿਤ ਸਕੀਮ, ਜਿਸ ਵਾਸਤੇ ਉਹ ਕੇਂਦਰ ਸਰਕਾਰ ਦੁਆਰਾ ਜਾਰੀ ਕੀਤੇ ਗਏ ਸਨ, ਸਬੰਧੀ ਸਰਕਾਰ ਦੀ ਤਜਵੀਜ਼ ਕੀ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸ੍ਰੀ ਮਾਨ ਜੀ,

(ੳ) ਪਿਛਲੇ ਪੰਜ ਸਾਲਾਂ ਦੌਰਾਨ ਕੇਂਦਰ ਸਰਕਾਰ ਤੋਂ ਰਾਜ ਸਰਕਾਰ ਨੂੰ ਵੱਖ-ਵੱਖ ਕੇਂਦਰੀ ਸਹਾਇਤਾ ਸਕੀਮਾਂ ਅਧੀਨ ਕੁੱਲ 11426 ਕਰੋੜ ਰੁਪਏ ਦੀ ਰਾਸ਼ੀ ਪ੍ਰਾਪਤ ਹੋਈ ਹੈ, ਜਿਸ ਦਾ ਸਾਲਵਾਰ/ਸਕੀਮਵਾਰ ਵੇਰਵਾ ਅਨੁਲੱਗ-1 ਤੇ ਦਿੱਤਾ ਗਿਆ ਹੈ। ਰਾਜ ਦੁਆਰਾ ਕੇਂਦਰੀ ਪ੍ਰਾਯੋਜਿਤ ਸਕੀਮਾਂ ਅਧੀਨ ਪ੍ਰਾਪਤ ਹੋਈ ਕੋਈ ਵੀ ਗਰਾਂਟ ਦੂਸਰੇ ਮੰਤਵਾਂ ਲਈ ਤਬਦੀਲ ਨਹੀਂ ਕੀਤੀ ਗਈ;

(ਅ) ਲਾਗੂ ਨਹੀਂ;

(ੲ) ਲਾਗੂ ਨਹੀਂ।

**ਸਰਦਾਰ ਕੇਵਲ ਸਿੰਘ ਢਿੱਲੋਂ:** ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਜੋ ਜਵਾਬ ਦਿੱਤਾ ਹੈ, ਇਹ ਬਿਲਕੁਲ ਕੰਟਰਾਡਿਕਟਰੀ ਹੈ ਕਿਉਂਕਿ ਇਨ੍ਹਾਂ ਨੇ ਆਪ 10 ਮਈ, 2012 ਨੂੰ ਬਿਆਨ ਦਿੱਤਾ ਹੈ, ਇਸ ਨਾਲ ਸਾਰੇ ਅਖਬਾਰ ਭਰੇ ਪਏ ਹਨ, ਖਬਰ ਹੈ ਕਿ **Government did divert funds, admits Dhindsa.** ਅੱਜ ਇਹ ਕਹਿ ਰਹੇ ਹਨ ਕਿ ਕੋਈ ਵੀ ਫੰਡਜ਼ ਦੀ ਡਾਈਵਰਸ਼ਨ ਨਹੀਂ ਹੋਈ। ਇੱਥੋਂ ਤੱਕ ਹੀ ਨਹੀਂ ਇਨ੍ਹਾਂ ਨੇ ਮਿਸ ਮੈਨੇਜਮੈਂਟ ਨੂੰ ਸੁਧਾਰਨ ਸਬੰਧੀ ਵੀ ਮੰਨਿਆ ਸੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਇਹ ਡਬਲ ਟਾਕ ਕਿਉਂ ਕਰਦੇ ਹਨ? ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਪਹਿਲਾਂ ਬਿਆਨ ਦਿੱਤਾ ਸੀ, ਕੀ ਉਹ ਠੀਕ ਹੈ ਜਾਂ ਕਿ ਫਿਰ ਜਿਹੜਾ ਅੱਜ ਜਵਾਬ ਦਿੱਤਾ ਹੈ, ਉਹ ਠੀਕ ਹੈ? ਮੰਤਰੀ ਜੀ ਇਸ ਬਾਰੇ ਸਪਸ਼ਟੀਕਰਨ ਦੇਣ ਜਾਂ ਇਹ ਦੱਸਣ ਕਿ ਪੇਪਰ ਗਲਤ ਲਿਖ ਰਹੇ ਹਨ?

**ਮੰਤਰੀ:** ਸਪੀਕਰ ਸਾਹਿਬ, ਮੈਂ ਕਿਤੇ ਵੀ ਇਹ ਗੱਲ ਨਹੀਂ ਕਹੀ ਕਿ ਅਸੀਂ ਫੰਡਜ਼ ਡਾਈਵਰਟ ਕੀਤੇ ਹਨ। ਉਹ ਸਟੇਟਮੈਂਟ ਦੀ ਹੈਡਲਾਈਨ ਦੇ ਵਿੱਚ ਜੋ ਹੇਠ ਲਿਖਿਆ, ਉਹ ਗੱਲ ਚੰਗੀ ਤਰ੍ਹਾਂ ਪੜ੍ਹ ਲੈਣ। ਮੈਂ ਇਹ ਗੱਲ ਕਹੀ ਸੀ ਕਿ ਸਾਡੇ ਜੋ ਪ੍ਰੈਸ ਨੇ ਪੁੱਛਿਆ ਸੀ ਕਿ ਕੀ ਕੋਈ ਮਿਸਐਪਰੋਪ੍ਰੀਏਸ਼ਨ ਹੋਈ ਹੈ, ਮੈਂ ਕਿਹਾ ਸੀ ਕਿ ਕੋਈ ਮਿਸਐਪਰੋਪ੍ਰੀਏਸ਼ਨ ਨਹੀਂ ਹੋਈ। ਜਿਸ ਲੈਵਲ ਤੇ ਵੀ ਮਿਸਮੈਨੇਜਮੈਂਟ ਹੋਈ ਹੈ, ਉਸ ਬਾਰੇ ਮੈਂ ਕਾਰਨ ਦੱਸਦਾ ਹਾਂ ਕਿ ਮੈਂ ਇਸ ਕਰਕੇ ਕਿਹਾ ਸੀ ਕਿ ਜਿਹੜੀਆਂ ਸ਼ੈਂਕਸ਼ਨਡ ਸਕੀਮਾਂ ਸਨ, ਉਨ੍ਹਾਂ ਸਕੀਮਾਂ ਵਿੱਚ ਸ਼ੈਂਕਸ਼ਨਡ ਪੈਸਾ ਰਿਲੀਜ਼ ਨਹੀਂ ਹੋ ਸਕਿਆ, ਇਸ

ਕਰਕੇ ਮਿਸ-ਮੈਨੇਜਮੈਂਟ ਹੋਈ ਹੈ। ਡਾਈਵਰਸ਼ਨ ਦੀ ਗੱਲ ਮੈਂ ਕਿਤੇ ਵੀ ਅਕਸੈਪਟ ਨਹੀਂ ਕੀਤੀ। ਜੇਕਰ ਇਹ ਅਖਬਾਰ ਦੀ ਗੱਲ ਨੂੰ ਲੈ ਕੇ ਕਹਿਣਾ ਚਾਹੁੰਦੇ ਹਨ ਤਾਂ ਮੈਂ ਦੱਸਣਾ ਚਾਹੁੰਦਾ ਹਾਂ ਕਿ ਮੈਂ ਜੋ ਅੱਜ ਹਾਊਸ ਵਿੱਚ ਕਹਿ ਰਿਹਾ ਹਾਂ, ਉਹ ਬਿਲਕੁਲ ਸਚਾਈ ਦੇ ਅਧਾਰ ਤੇ ਹੈ।

**ਸ਼੍ਰੀ ਬ੍ਰਹਮ ਮਹਿੰਦਰਾ:** ਸਪੀਕਰ ਸਾਹਿਬ, ਫਾਈਨਾਂਸ ਮਨਿਸਟਰ ਨੇ ਬੜੀ ਡਿਟੇਲ ਵਿਚ ਦੱਸਿਆ ਹੈ, ਮੈਂ ਇਨ੍ਹਾਂ ਦਾ ਧੰਨਵਾਦੀ ਹਾਂ। ਪਰ ਮੈਂ ਇੱਕ ਗੱਲ ਇਨ੍ਹਾਂ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਪਣੀ ਸਟੇਟਮੈਂਟ ਵਿੱਚ ਕਿਹਾ ਸੀ ਕਿ 2000 ਕਰੋੜ ਰੁਪਏ ਦੀ ਮਿਸ-ਮੈਨੇਜਮੈਂਟ ਹੋਈ ਹੈ। ਜੇਕਰ ਡਾਈਵਰਸ਼ਨ ਦੀ ਥਾਂ ਤੇ ਮਿਸ-ਮੈਨੇਜਮੈਂਟ ਕਹਿ ਲਿਆ ਜਾਵੇ ਤਾਂ ਇਹ 2000 ਕਰੋੜ ਰੁਪਏ ਦੀ ਹੋਈ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਬਜਟ ਪ੍ਰੋਪੋਜ਼ਲ ਆਈਆਂ ਹਨ, ਉਨ੍ਹਾਂ ਨੂੰ 3100 ਕਰੋੜ ਰੁਪਏ ਦਾ ਡੈਫੀਸ਼ਿਟ ਆਲਰੈਡੀ ਇਨ੍ਹਾਂ ਨੇ ਦੱਸਿਆ ਹੈ। ਇਨ੍ਹਾਂ ਨੇ ਆਪਣੀ ਸਟੇਟਮੈਂਟ ਵਿੱਚ ਇਹ ਵੀ ਕਿਹਾ ਹੈ ਕਿ 2000 ਕਰੋੜ ਰੁਪਿਆ ਜਿਹੜੇ-ਜਿਹੜੇ ਫੰਡ ਵਿਚੋਂ ਮਿਸ-ਮੈਨੇਜ ਹੋਇਆ ਹੈ, ਅਸੀਂ ਉਸ ਵਿਚ ਵਾਪਸ ਪਾ ਦਿਆਂਗੇ। ਪਰ ਬਜਟ ਪ੍ਰੋਪੋਜ਼ਲ ਵਿੱਚ ਇਹ ਕਿਧਰੇ ਵੀ ਨਜ਼ਰ ਨਹੀਂ ਆਇਆ ਕਿ 2000 ਕਰੋੜ ਰੁਪਏ ਕਿੱਥੋਂ ਲੈ ਕੇ ਆਉਣਗੇ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਕੋਲੋਂ ਜਾਣਨਾ ਚਾਹੁੰਦਾ ਹਾਂ ਕਿ 3100 ਕਰੋੜ ਰੁਪਿਆ ਰੈਵੈਨਿਊ ਡੈਫੀਸ਼ਿਟ ਹੈ ਅਤੇ 2000 ਕਰੋੜ ਰੁਪਏ ਜਿਸ ਬਾਰੇ ਇਹ ਕਹਿੰਦੇ ਹਨ ਕਿ ਮਿਸ-ਮੈਨੇਜਮੈਂਟ ਹੋਈ ਹੈ, ਉਸ ਨੂੰ ਕਿੱਥੋਂ ਪੂਰਾ ਕਰਨਗੇ?

**ਮੰਤਰੀ:** ਸਪੀਕਰ ਸਾਹਿਬ, ਇਹ 2000 ਕਰੋੜ ਰੁਪਿਆ ਨਹੀਂ ਹੈ ਬਲਕਿ ਐਕਚੂਅਲ 1350 ਕਰੋੜ ਰੁਪਿਆ ਹੈ ਜਿਹੜਾ ਅਸੀਂ ਪਿਛਲੇ ਸਾਲ ਵਿੱਚ ਰਿਲੀਜ਼ ਨਹੀਂ ਸੀ ਕਰ ਸਕੇ। ਹੁਣ ਅਸੀਂ ਸਾਰੇ ਡਿਪਾਰਮੈਂਟਾਂ ਨੂੰ ਦੁਬਾਰਾ ਬਿੱਲ ਤਿਆਰ ਕਰਕੇ ਭੇਜਣ ਵਾਸਤੇ ਕਿਹਾ ਹੈ। ਜਿਹੜੇ-ਜਿਹੜੇ ਡਿਪਾਰਟਮੈਂਟਾਂ ਤੋਂ ਬਿੱਲ ਤਿਆਰ ਹੋ ਕੇ ਆ ਰਹੇ ਹਨ, ਅਸੀਂ ਪੈਸਾ ਰਿਲੀਜ਼ ਕਰ ਕਹੇ ਹਾਂ। 1350 ਕਰੋੜ ਰੁਪਏ ਦੀ ਅਮਾਊਂਟ ਵਿੱਚੋਂ ਅਸੀਂ 800 ਕਰੋੜ ਰੁਪਏ ਦੇ ਬਿੱਲ ਰਿਲੀਜ਼ ਕਰ ਚੁੱਕੇ ਹਾਂ। ਜਿਵੇਂ ਜਿਵੇਂ ਸਾਡੇ ਕੋਲ ਵਿਭਾਗਾਂ ਕੋਲੋਂ ਬਿੱਲ ਆਉਣਗੇ, ਅਸੀਂ ਨਾਲ ਦੀ ਨਾਲ ਹੀ ਕਲੀਅਰ ਕਰੀ ਜਾਵਾਂਗੇ। ਅੱਜ ਦੀ ਤਰੀਕ ਵਿਚ ਟਰੈਜ਼ਰੀ ਵਿੱਚ ਕੋਈ ਵੀ ਬਿੱਲ ਪੈਂਡਿੰਗ ਨਹੀਂ ਹੈ। ਜਿਵੇਂ-ਜਿਵੇਂ ਹੀ ਸਾਨੂੰ ਵਿਭਾਗਾਂ ਵੱਲੋਂ ਪ੍ਰੋਪੋਜ਼ਲਾਂ ਦੁਬਾਰਾ ਤਿਆਰ ਹੋ ਕੇ ਆਉਣਗੀਆਂ, ਅਸੀਂ ਉਨ੍ਹਾਂ ਦੇ ਬਿੱਲ ਕਲੀਅਰ ਕਰ ਰਹੇ ਹਾਂ। ਜੇਕਰ ਤੁਸੀਂ ਸਾਰਾ ਡਾਟਾ ਵੇਖੋਗੇ ਤਾਂ ਪਤਾ ਚੱਲੇਗਾ ਕਿ ਹਰ ਸਾਲ ਸੈਂਟਰਲ ਸਪੌਂਸਰਡ ਸਕੀਮਾਂ ਅਧੀਨ ਵੀ ਸਾਰਾ ਪੈਸਾ ਰਿਲੀਜ਼ ਨਹੀਂ ਹੁੰਦਾ। ਕੁਝ ਪੈਸਾ ਅਸੀਂ ਸੈਂਟਰ ਕੋਲੋਂ ਲੈਣਾ ਹੈ। ਜਿਵੇਂ ਜੁਡੀਸ਼ੀਅਲ ਕੋਰਟ ਕੰਪਲੈਕਸ ਵਿੱਚ ਅਸੀਂ ਆਪਣੇ ਕੋਲੋਂ ਐਡਵਾਂਸ ਪੈਸਾ ਖਰਚ ਕਰ ਚੁੱਕੇ ਹਾਂ। ਉਹ ਪੈਸਾ ਅਜੇ ਅਸੀਂ ਸੈਂਟਰ ਕੋਲੋਂ ਲੈਣਾ ਹੈ। ਇਹ ਸਾਰਾ ਪੈਸਾ ਉਸੇ ਅਕਾਉਂਟ ਵਿਚ ਹੈ।

**ਮਾਨਯੋਗ ਸਪੀਕਰ:** ਹਾਂ ਜੀ, ਜਾਖੜ ਜੀ।

(ਇਸ ਸਮੇਂ ਸ਼੍ਰੀ ਬ੍ਰਹਮ ਮਹਿੰਦਰਾ ਜੀ ਖੜ੍ਹੇ ਹੋ ਕੇ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

**ਸ਼੍ਰੀ ਸੁਨੀਲ ਕੁਮਾਰ ਜਾਖੜ:** ਸਪੀਕਰ ਸਾਹਿਬ, ਮੰਤਰੀ ਜੀ ਨੇ ਗੱਲ ਕੀਤੀ ਹੈ ਕਿ ਅਸੀਂ ਅਖਬਾਰ ਦੇ ਅਧਾਰ ਤੇ ਗੱਲ ਕਰ ਰਹੇ ਹਾਂ। ਮੈਂ ਫਾਈਨਾਂਸ ਮਨਿਸਟਰੀ ਨੂੰ ਵੀ ਲਿਖ ਕੇ ਭੇਜਿਆ ਸੀ, ਮੇਰੇ ਕੋਲ ਉਨ੍ਹਾਂ ਦੀ ਚਿੱਠੀ ਹੈ। ਇਨ੍ਹਾਂ ਨੇ ਤਾਂ ਪਿਛਲੇ ਕਈ ਸਾਲਾਂ ਦੇ ਡਾਟੇ ਦਿੱਤੇ ਹਨ ਪਰ ਮੇਰੇ ਕੋਲ ਸਪੈਸੀਫਿਕ ਸਾਲ 2010-11 ਅਤੇ 2011-12 ਦੇ ਅੰਕੜੇ ਹਨ। ਜਿਸ ਤਰ੍ਹਾਂ ਇਨ੍ਹਾਂ ਨੇ ਕਿਹਾ ਹੈ ਕਿ ਸਾਲ 2010-11 ਵਿੱਚ ਪੰਜਾਬ ਨੂੰ ਸੈਂਟਰ ਕੋਲੋਂ 2813 ਕਰੋੜ ਰੁਪਏ ਮਿਲੇ ਹਨ। ਪਰ ਮੇਰੇ ਕੋਲ ਇਹ ਲੈਟਰ ਹੈ, ਮੈਂ ਇਸ ਦੀ ਕਾਪੀ ਦੇ ਵੀ ਦੇਵਾਂਗਾ। ਫਾਈਨਾਂਸ ਮਨਿਸਟਰੀ ਨੇ ਕਿਹਾ ਹੈ ਕਿ 3870.84 crores have been released. I am talking about the figures which have already been released and secondly ਸਾਲ 2011-12 ਵਿੱਚ ਇਨ੍ਹਾਂ ਨੇ ਕਿਹਾ ਹੈ ਕਿ ਸੈਂਟਰ ਤੋਂ 3074.24 crores have been released whereas the figures I have is, Rs. 4014.20 crores have been released. ਇਨ੍ਹਾਂ ਦਾ ਡਿਫਰੈਂਸ ਵੇਖੋ ਸਾਲ 2010-11 ਵਿੱਚ ਡਿਫਰੈਂਸ 1057 ਕਰੋੜ ਰੁਪਏ ਦਾ ਹੈ। ਸਾਲ 2011-12 ਦੇ ਜਿਹੜੇ ਫਿਗਰਜ਼ ਹਨ ਉਨ੍ਹਾਂ ਵਿੱਚ 939.96 ਕਰੋੜ ਰੁਪਏ ਦਾ ਫਰਕ ਹੈ, Altogether it is 2000 crores rupees, we would like to have answer for this specific query.

ਸਪੀਕਰ ਸਾਹਿਬ, ਮੈਂ ਇਹ ਡਾਟਾ ਸਦਨ ਦੀ ਟੇਬਲ ਤੇ ਵੀ ਰੱਖ ਦਿੰਦਾਂ ਹਾਂ ਇਨ੍ਹਾਂ ਨੂੰ ਵੀ ਦੇ ਦੇਵਾਂਗਾ that has not been mentioned. ਇਨ੍ਹਾਂ ਨੇ ਜਿਹੜੇ ਅੰਕੜੇ ਦਿੱਤੇ ਹਨ, ਉਸ ਦੇ ਵਿੱਚ ਮੈਨਸ਼ਨ ਨਹੀਂ ਕੀਤੇ। 2000 ਕਰੋੜ ਰੁਪਏ ਦਾ ਤਾਂ ਇਹ ਹੀ ਦੱਸਣਗੇ whether they have been misrepresented, mismanaged or misappropriated. I am talking about the specific issue which has been raised in this House in the last year -- one is post matric scholarships for SC students. 2010-11 ਵਿੱਚ 58.15 crores were released.

**ਮਾਨਯੋਗ ਸਪੀਕਰ:** ਜਾਖੜ ਸਾਹਿਬ, ਤੁਸੀਂ ਆਪਣੀ ਸਪਲੀਮੈਂਟਰੀ ਦੱਸੋ ਕੀ ਹੈ?

**ਸ਼੍ਰੀ ਸੁਨੀਲ ਕੁਮਾਰ ਜਾਖੜ:** ਸਪੀਕਰ ਸਾਹਿਬ, ਇਨ੍ਹਾਂ ਦੇ ਕੋਲ 2011-12 ਵਿੱਚ 50 ਕਰੋੜ ਰੁਪਏ ਆ ਗਏ ਜਿਸ ਵਿੱਚੋਂ ਸਿਰਫ 18 ਕਰੋੜ ਰੁਪਏ ਰਿਲੀਜ਼ ਹੋਏ where has the rest of the money gone, you have not mentioned in both

these years, where has the money gone for the Natonal Food Security Mission, 200 ਕਰੋੜ ਰੁਪਏ ਪਿਛਲੇ 5 ਸਾਲਾਂ ਵਿੱਚ ਤੁਹਾਡੇ ਕੋਲ ਆਏ ਹਨ, you have not mentioned it here. National Food Security Mission ਬਾਰੇ ਦੱਸਣਾ ਚਾਹੁੰਦਾ ਹਾਂ, ਇੱਥੇ ਵਲਟੋਹਾ ਸਾਹਿਬ ਬੈਠੇ ਹਨ, we had done a committee report on that. ਕੀ ਇਹ ਜਿਹੜੀ ਠੱਗੀ ਕੀਤੀ ਹੈ, is that a misappropriation? 2000 ਕਰੋੜ ਰੁਪਏ ਦੇ ਪਿਛਲੇ 2 ਸਾਲਾਂ ਦੇ ਮਿਸਐਪਰੋਪਰੀਏਸ਼ਨ ਦੇ ਅੰਕੜੇ ਮੇਰੇ ਕੋਲ ਹਨ।

ਮਾਨਯੋਗ ਸਪੀਕਰ: ਤੁਸੀਂ ਸਪਲੀਮੈਂਟਰੀ ਪੁੱਛੋ?

**ਸ਼੍ਰੀ ਸੁਨੀਲ ਕੁਮਾਰ ਜਾਖੜ:** Where has this money gone, how can he say that there is no misappropriation?

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ):** ਸਪੀਕਰ ਸਾਹਿਬ, ਇਹ ਕਦੇ ਕੋਈ ਅੰਕੜੇ ਕੱਢ ਲੈਂਦੇ ਹਨ ਕਦੇ ਕੋਈ। ਪਹਿਲਾਂ ਤਾਂ ਇਹ ਸਾਬਕਾ ਵਿੱਚ ਮੰਤਰੀ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੂੰ ਕਹਿੰਦੇ ਸੀ ਕਿ ਬੜਾ ਕਾਬਲ ਮੰਤਰੀ ਹੈ, ਬੜਾ ਕਾਬਲ ਹੈ, ਹੁਣ ਇਹ ਉਨ੍ਹਾਂ ਦੇ ਵੀ ਅੰਕੜਿਆਂ ਵਿੱਚ ਗਲਤੀਆਂ ਕੱਢੀ ਜਾ ਰਹੇ ਹਨ। ਮੈਨੂੰ ਤਾਂ ਇਨ੍ਹਾਂ ਦੀ ਕੋਈ ਸਮਝ ਨਹੀਂ ਪੈ ਰਹੀ।

**ਸ਼੍ਰੀ ਸੁਨੀਲ ਕੁਮਾਰ ਜਾਖੜ:** ਮੈਂ ਤਾਂ ਇਨ੍ਹਾਂ ਨੂੰ ਵੀ ਕਾਬਲ ਕਹਿ ਰਿਹਾ ਹਾਂ। ਬਹੁਤ ਕਾਬਲ ਮੰਤਰੀ ਹਨ, ਪਰ ਜਿਹੜੇ ਅੰਕੜੇ ਦਿੱਤੇ ਹਨ, I am not quoting any newspaper, I am not quoting any body. I am quoting this from the Joint Secretary, Ministry of Finance, Department of Expenditure addressd to Sunil Jakhar, regarding information of release of funds under various schemes to Punjab for the Financial Year 2010-11 and 2011-12. ਪਲੀਜ਼, ਇਹ ਜਵਾਬ ਦੇ ਦੇਣ।

**ਮੰਤਰੀ:** ਸਪੀਕਰ ਸਾਹਿਬ, ਇਸਦੇ ਵਿੱਚ ਜਿਹੜੀਆਂ ਫਿਗਰਜ਼ ਦਿੱਤੀਆਂ ਹਨ, ਸਾਡੇ ਕੋਲ ਸਾਰਾ ਪੈਸਾ ਕੰਸੋਲੀਡੇਟਿਡ ਫੰਡ ਦੇ ਵਿੱਚ ਆਇਆ ਹੈ। ਕਾਫੀ ਪੈਸਾ ਸਿੱਧਾ ਡਿਪਾਰਟਮੈਂਟ ਨੂੰ ਚਲਿਆ ਜਾਂਦਾ ਹੈ। ਜਿਵੇਂ ਸਰਵ ਸਿਖਿਆ ਅਭਿਆਨ ਦਾ ਪੈਸਾ ਹੈ, ਉਹ ਕੰਸੋਲੀਡੇਟਿਡ ਫੰਡ ਵਿੱਚ ਨਹੀਂ ਆਉਂਦਾ ਸਿਰਫ ਅਸੀਂ ਸਟੇਟ ਸ਼ੇਅਰ ਦਿੰਦੇ ਹਾਂ। That goes directly to DGSE ਇਸੇ ਤਰ੍ਹਾਂ ਪ੍ਰਧਾਨ ਮੰਤਰੀ ਗਰਾਮ ਸੜਕ ਯੋਜਨਾ ਦਾ ਪੈਸਾ ਜਿਹੜਾ ਹੈ, ਉਹ ਸਿੱਧਾ ਸਾਡੇ ਪੀ.ਆਰ.ਡੀ. ਦੇ ਵਿੱਚ ਚਲਾ ਜਾਂਦਾ ਹੈ। ਕਈ ਜਿਹੜੇ ਖਰਚੇ ਹਨ, ਉਹ ਕੰਸੋਲੀਡੇਟਿਡ ਫੰਡ ਵਿੱਚ ਨਹੀਂ ਜਾਂਦੇ ਅਤੇ ਨਾ ਹੀ ਅਸੀਂ

[ਮਾਲ ਤੇ ਮੁੜ ਵਸੇਬਾ ਮੰਤਰੀ]

ਕੰਸੋਲੀਡੇਟਿਡ ਫੰਡ ਵਿੱਚੋਂ ਦਿੰਦੇ ਹਾਂ, ਉਹ ਸਿੱਧੇ ਦੇ ਸਿੱਧੇ ਸੈਂਟਰ ਗੌਰਮਿੰਟ ਵੱਲੋਂ ਕੰਸਰਨਡ ਏਜੰਸੀਆਂ ਖਰਚ ਕਰਦੀਆਂ ਹਨ, ਉਨ੍ਹਾਂ ਨੂੰ ਚਲੇ ਜਾਂਦੇ ਹਨ। ਉਨ੍ਹਾਂ ਦਾ ਵੇਰਵਾ ਮੈਂ ਦੇ ਨਹੀਂ ਸਕਦਾ। ਜੋ ਸਾਡੇ ਕੋਲ ਕੰਸੋਲੀਡੇਟਿਡ ਫੰਡ ਦਾ ਅਕਾਊਂਟ ਹੈ, these are as per the record ਪਰ, ਸਪੀਕਰ ਸਾਹਿਬ, ਜਿਹੜੀ ਇਨ੍ਹਾਂ ਨੇ ਅਕੜਿਆਂ ਦੀ ਗੱਲ ਕੀਤੀ ਹੈ, ਉਹ ਮੈਂ ਰਿਕਾਰਡ ਦੇ ਮੁਤਾਬਕ ਕਹਿਣਾ ਚਾਹੁੰਦਾ ਹਾਂ ਕਿ ਗਲਤ ਨਹੀਂ ਹਨ।

**Shri Sunil Kumar Jakhar:** This is very serious. How can you dismiss it? How has that money gone directly to the Department?

(ਇਸ ਸਮੇਂ ਸਦਨ ਵਿੱਚ ਸ਼੍ਰੀ ਬ੍ਰਹਮ ਮਹਿੰਦਰਾ ਅਤੇ ਹੋਰ ਕਈ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਖੜ੍ਹੇ ਸਨ ਅਤੇ ਕੁਝ ਬੋਲ ਰਹੇ ਸਨ, ਜੋ ਮਾਈਕ ਬੰਦ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ:** ਠੀਕ ਹੈ ਜੀ, ਅਗਲਾ ਸਵਾਲ। ਸਰਦਾਰ ਅਜਾਇਬ ਸਿੰਘ ਭੱਟੀ ਜੀ। (ਵਿਘਨ) Please sit down. ਸਰਦਾਰ ਅਜਾਇਬ ਸਿੰਘ ਜੀ ਭੱਟੀ। ਅਗਲਾ ਸਵਾਲ। (ਵਿਘਨ) (ਸ਼ੋਰ) ਕੁਝ ਵੀ ਰਿਕਾਰਡ ਨਹੀਂ ਕਰਨਾ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਸਦਨ ਵਿੱਚ ***** ਨਾਅਰੇ ਲਗਾ ਰਹੇ ਸਨ।)

**Mr. Speaker:** Nothing to be recorded. ਤੁਸੀਂ ਹੀ ਬਜਟ ਤੇ ਬਹਿਸ ਸ਼ੁਰੂ ਕਰਨੀ ਹੈ। ਬਜਟ ਤੇ ਬੋਲ ਲੈਣਾ।

(ਇਸ ਸਮੇਂ ਰਾਣਾ ਗੁਰਜੀਤ ਸਿੰਘ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

ਰਾਣਾ ਜੀ, ਤੁਹਾਨੂੰ ਵੀ ਟਾਈਮ ਦੇ ਦਿਆਂਗੇ। ਹਾਂ ਜੀ ਅਜਾਇਬ ਸਿੰਘ ਜੀ ਭੱਟੀ।

---

## ਸਿੰਚਾਈ ਲਈ ਪਾਣੀ ਦੀ ਸਪਲਾਈ

*111. **ਸਰਦਾਰ ਅਜਾਇਬ ਸਿੰਘ ਭੱਟੀ:** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ:

(ੳ) ਕੀ ਇਹ ਠੀਕ ਹੈ ਕਿ ਭੁੱਚੋ ਮੰਡੀ ਖੇਤਰ ਵਿੱਚ ਅਬਲੂ, ਗੰਗਾ, ਬਰਕੰਦੀ ਅਤੇ ਦਾਨ ਸਿੰਘ ਵਾਲਾ ਪਿੰਡ ਦੀ ਜ਼ਰਾਇਤੀ ਜ਼ਮੀਨ ਦੀ ਸਿੰਚਾਈ ਰੌਂਤਾ ਰਜਬਾਹੇ ਦੇ ਰਾਮਗੜ੍ਹ ਮਾਈਨਰ ਦੁਆਰਾ ਕੀਤੀ ਜਾਂਦੀ ਹੈ?

---

** Not Recorded as Ordered by the Chair

(ਅ) ਕੀ ਇਹ ਵੀ ਠੀਕ ਹੈ ਕਿ ਉਕਤ ਪਿੰਡਾਂ ਦੀ ਜ਼ਰਾਇਤੀ ਜ਼ਮੀਨ ਨੂੰ ਪਿਛਲੇ ਪੰਜ ਸਾਲਾਂ ਤੋਂ ਸਿੰਚਾਈ ਲਈ ਪਾਣੀ ਨਹੀਂ ਮਿਲਿਆ ਹੈ, ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਪਿੰਡਾਂ ਵਿੱਚ ਪੈਂਦੇ ਖੇਤਰ ਦੀ ਸਿੰਚਾਈ ਲਈ ਲੋੜੀਂਦਾ ਪਾਣੀ ਸਰਕਾਰ ਦੁਆਰਾ ਕਦੋਂ ਤੱਕ ਦੇ ਦਿੱਤਾ ਜਾਵੇਗਾ?

**ਸਰਦਾਰ ਜਨਮੇਜਾ ਸਿੰਘ ਸੇਖੋਂ:** (ੳ) ਜੀ ਹਾਂ, ਪਿੰਡ ਅਬਲੂ, ਗੰਗਾ, ਬਰਕੰਦੀ ਅਤੇ ਦਾਨ ਸਿੰਘ ਵਾਲਾ ਦੀ ਜ਼ਰਾਇਤੀ ਜ਼ਮੀਨ ਨੂੰ ਸਿੰਚਾਈ ਰੌਂਤਾ ਰਜਬਾਹਾ ਦੇ ਰਾਮਗੜ੍ਹ ਮਾਈਨਰ ਅਤੇ ਜੈਤੋਂ ਰਜਬਾਹਾ ਦੇ ਅਬਲੂ ਮਾਈਨਰ ਤੋਂ ਹੁੰਦੀ ਹੈ।

(ਅ) ਪਿੰਡ ਗੰਗਾ ਅਤੇ ਦਾਨ ਸਿੰਘ ਵਾਲਾ ਦਾ ਰਾਮਗੜ੍ਹ ਮਾਈਨਰ ਦੀਆਂ ਟੇਲਾਂ ਤੇ 124 ਏਕੜ ਰਕਬਾ ਉੱਚਾ ਅਤੇ ਰੇਤਲਾ ਹੋਣ ਕਰਕੇ ਪਾਣੀ ਨਹੀਂ ਸੀ ਲੱਗਦਾ, ਜਿਹੜਾ ਕਿ ਹਿੱਸੇਦਾਰਾਂ ਵੱਲੋਂ ਸਾਲ 2009 ਅਤੇ ਮਾਰਚ 2012 ਵਿੱਚ ਅਬਲੂ ਮਾਈਨਰ ਤੇ ਤਬਦੀਲ ਕਰਵਾ ਲਿਆ ਹੈ, ਹੁਣ ਇਸ ਰਕਬੇ ਨੂੰ ਠੀਕ ਪਾਣੀ ਲੱਗ ਰਿਹਾ ਹੈ। ਇਸ ਤੋਂ ਇਲਾਵਾ ਬਾਕੀ ਪਿੰਡਾਂ ਦੀਆਂ ਜਰਾਇਤੀ ਜ਼ਮੀਨਾਂ ਨੂੰ ਪਿਛਲੇ ਪੰਜ ਸਾਲਾਂ ਤੋਂ ਸਿੰਚਾਈ ਲਈ ਪਾਣੀ ਨਿਰਧਾਰਤ ਸਮੱਰਥਾ ਅਨੁਸਾਰ ਮਿਲ ਰਿਹਾ ਹੈ। ਅਬਲੂ ਮਾਈਨਰ ਨੂੰ ਐਕਸਟੈਂਸ਼ਨ ਕਰਨ ਦਾ ਪ੍ਰੋਜੈਕਟ ਅਨੁਮਾਨ ਬਾਬਤ 474.51 ਲੱਖ ਰੁਪਏ ਦਾ ਪੰਜਾਬ ਸਰਕਾਰ ਵੱਲੋਂ ਮਨਜ਼ੂਰ ਹੈ। ਇਸ ਐਕਸਟੈਂਸ਼ਨ ਹੋਣ ਨਾਲ ਇਸ ਰਕਬੇ ਦੀ ਹੋਰ ਵੀ ਬੇਹਤਰ ਆਬਪਾਸ਼ੀ ਹੋਵੇਗੀ।

**ਸਰਦਾਰ ਅਜਾਇਬ ਸਿੰਘ ਭੱਟੀ:** ਮਾਨਯੋਗ ਸਪੀਕਰ ਸਾਹਿਬ, ਜੋ ਮੰਤਰੀ ਜੀ ਨੇ ਜਵਾਬ ਦਿੱਤਾ ਹੈ, ਉਹ ਸਿਰਫ ਜਵਾਬ ਦੀ ਖਾਤਰ ਹੀ ਦਿੱਤਾ ਹੈ ਪਰ ਸਚਾਈ ਕੋਹਾਂ ਮੀਲ ਦੂਰ ਹੈ। ਇਨ੍ਹਾਂ ਨੇ ਲਿਖਿਆ ਹੈ ਕਿ ਨਿਰਧਾਰਿਤ ਸਮਰੱਥਾ ਅਨੁਸਾਰ ਪਾਣੀ ਮਿਲ ਰਿਹਾ ਹੈ। ਮੈਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਉਸ ਇਲਾਕੇ ਵਾਸਤੇ ਕੀ ਨਿਰਧਾਰਿਤ ਸਮਰੱਥਾ ਡਿਟਰਮਿਨ ਕੀਤੀ ਹੋਈ ਹੈ ਅਤੇ ਕਿੰਨਾ ਪਾਣੀ ਦੇ ਰਹੇ ਹਨ? ਅਸਲੀਅਤ ਤਾਂ ਇਹ ਹੈ ਕਿ ਖੇਤਾਂ ਨੂੰ ਪਾਣੀ ਦੇਣਾ ਤਾਂ ਗੱਲ ਦੂਰ ਦੀ ਹੈ, ਗੰਗਾ ਵਰਗੇ ਪਿੰਡਾਂ ਵਿੱਚ ਪੀਣ ਵਾਲੇ ਪਾਣੀ ਦੇ ਵਾਟਰ ਟੈਂਕਰ ਵੀ ਖਾਲੀ ਪਏ ਹਨ। ਇਹ ਕਹਿੰਦੇ ਹਨ ਕਿ ਰਾਮਗੜ੍ਹ ਮਾਈਨਰ ਤੋਂ ਵੀ ਤੇ ਰੌਂਤਾ ਰਜਬਾਹਾ ਤੋਂ ਵੀ ਗੰਗਾ ਤੇ ਅਬਲੂ ਪਿੰਡਾਂ ਨੂੰ ਪਾਣੀ ਦੇ ਰਹੇ ਹਾਂ ਪਰੰਤੂ ਅਸਲੀਅਤ ਇਹ ਹੈ ਕਿ ਰੌਂਤਾ ਰਜਬਾਹਾ ਦੇ ਮਾਈਨਰ ਤੋਂ ਸਿਰਫ ਪਾਣੀ ਮਿਲਦਾ ਹੈ ਪਰ ਪਾਣੀ ਇੰਨਾ ਘੱਟ ਹੈ ਕਿ ਪੀਣ ਵਾਲੇ ਪਾਣੀ ਨੂੰ ਵੀ ਲੋਕ ਤਰਸ ਰਹੇ ਹਨ। ਉਥੇ ਜਦੋਂ ਵੀ ਕੋਈ ਅਧਿਕਾਰੀ ਜਾਂਦਾ ਹੈ ਤੇ ਲੋਕ ਇਸੇ ਗੱਲ ਤੇ ਉਸ ਅਧਿਕਾਰੀ ਨੂੰ ਘੇਰ ਲੈਂਦੇ ਹਨ ਕਿ ਸਾਡੇ ਪੀਣ ਵਾਲੇ ਪਾਣੀ ਦਾ ਪ੍ਰਬੰਧ ਕਰੋ। ਮਾਨਯੋਗ ਮੰਤਰੀ ਜੀ ਨੇ ਦੱਸਿਆ ਹੈ ਕਿ ਉਥੇ ਨਿਰਧਾਰਿਤ ਸਮਰੱਥਾ ਤੇ ਪਾਣੀ ਮਿਲ ਰਿਹਾ ਹੈ ਤੇ ਇੱਕ ਹੋਰ ਮਾਈਨਰ ਦੀ ਐਕਸਟੈਨਸ਼ਨ ਦਾ ਪ੍ਰਾਜੈਕਟ ਤਿਆਰ ਹੋ ਗਿਆ ਹੈ। ਉਸ

[ਸਰਦਾਰ ਅਜਾਇਬ ਸਿੰਘ ਭੱਟੀ]

ਨਾਲ ਇਨ੍ਹਾਂ ਨੂੰ ਹੋਰ ਵੀ ਰਕਬਾ ਪਾਣੀ ਵੱਧ ਮਿਲ ਸਕੇਗਾ।

**ਮਾਨਯੋਗ ਸਪੀਕਰ:** ਤੁਸੀਂ, ਸਪਲੀਮੈਂਟਰੀ ਪੁੱਛੋ।

**ਸਰਦਾਰ ਅਜਾਇਬ ਸਿੰਘ ਭੱਟੀ:** ਸਪੀਕਰ ਸਾਹਿਬ, ਉਥੇ ਲੋਕਾਂ ਨੂੰ ਪਾਣੀ ਬਿਲਕੁਲ ਨਹੀਂ ਮਿਲਦਾ ਤੇ ਜੋ ਜਵਾਬ ਦਿੱਤਾ ਗਿਆ ਹੈ, ਉਹ ਸਚਾਈ ਤੋਂ ਕਿਤੇ ਦੂਰ ਹੈ। ਇਹ ਉਸ ਦਾ ਪ੍ਰਬੰਧ ਕਰਨ ਕਿ ਕਦੋਂ ਤੱਕ ਪਾਣੀ ਲੋਕਾਂ ਤੱਕ ਪਹੁੰਚਦਾ ਯਕੀਨਨ ਬਣਾ ਦੇਣਗੇ?

**ਮੰਤਰੀ:** ਸਪੀਕਰ ਸਾਹਿਬ, ਮੈਂ ਤਾਂ ਕਹਿ ਰਿਹਾ ਹਾਂ ਕਿ ਸਮਰੱਥਾ ਦੇ ਮੁਤਾਬਕ ਪਾਣੀ ਮਿਲ ਰਿਹਾ ਹੈ ਤੇ ਐਕਸਟੈਨਸ਼ਨ ਤੋਂ ਬਾਅਦ ਪੂਰਾ ਪਾਣੀ ਮਿਲਣ ਲੱਗ ਜਾਵੇਗਾ।

**ਸਰਦਾਰ ਅਜਾਇਬ ਸਿੰਘ ਭੱਟੀ:** ਸਪੀਕਰ ਸਾਹਿਬ, ਮੈਂ ਇਸੇ ਕਾਰਨ ਇਹੀ ਸਵਾਲ ਲੈ ਕੇ ਆਇਆ ਹਾਂ ਕਿ ਜਿਹੜੇ ਪਿੰਡਾਂ ਨੂੰ ਪਾਣੀ ਨਹੀਂ ਮਿਲਦਾ, ਉਨ੍ਹਾਂ ਬਾਰੇ ਇਹ ਕਹਿੰਦੇ ਹਨ ਸਮਰੱਥਾ ਅਨੁਸਾਰ ਪਾਣੀ ਮਿਲਦਾ ਹੈ। ਇਹ ਗੋਲ-ਮੋਲ ਜਵਾਬ ਦੇ ਕੇ ਤਾਂ ਕੰਮ ਨਹੀਂ ਚੱਲਣਾ। ਮੈਂ ਲੋਕਾਂ ਨੂੰ ਜਵਾਬਦੇਹ ਹਾਂ ਕਿ ਤੁਹਾਨੂੰ ਪਾਣੀ ਦਿਵਾਵਾਂਗੇ। ਇੱਕ ਕਮੇਟੀ ਬਣਾ ਦਿਓ ਜਿਹੜੀ ਉਥੋਂ ਦੀ ਐਕਚੂਅਲ ਪੋਜ਼ੀਸ਼ਨ ਆ ਕੇ ਦੱਸ ਦੇਵੇ। ਦੂਜਾ, ਇਹ ਨਿਰਧਾਰਿਤ ਦੀ ਡੈਫੀਨੇਸ਼ਨ ਦੱਸਣ ਕਿ ਇੰਨਾ ਨਿਰਧਾਰਿਤ ਪਾਣੀ ਦੇਣਾ ਹੈ। ਇਹ ਕਹਿ ਰਹੇ ਹਨ ਕਿ ਨਿਰਧਾਰਿਤ ਸਮਰੱਥਾ ਅਨੁਸਾਰ ਪਾਣੀ ਦੇ ਰਹੇ ਹਾਂ, ਉਥੇ ਨਿਰਧਾਰਿਤ ਵਾਲੀ ਕੋਈ ਗੱਲ ਨਹੀਂ ਹੈ। ਉਥੇ ਤਾਂ ਪੀਣ ਵਾਲਾ ਪਾਣੀ ਨਹੀਂ ਮਿਲਦਾ, ਖੇਤਾਂ ਵਿੱਚ ਪਾਣੀ ਕਿਵੇਂ ਮਿਲੇਗਾ?

**ਮੰਤਰੀ:** ਸਪੀਕਰ ਸਾਹਿਬ, ਦਰਅਸਲ ਇਹ ਨਵੇਂ ਮਾਈਨਰ ਦੀ ਮੰਗ ਕਰਦੇ ਹਨ। ਉਥੇ ਅਸੀਂ ਸਰਵੇ ਕਰਵਾਇਆ ਸੀ। ਸਰਵੇ ਵਿੱਚ ਅਲਾਊਡ ਨਹੀਂ ਕੀਤਾ, ਪਾਣੀ ਉਥੇ ਜਾ ਨਹੀਂ ਸਕਦਾ। ਇਸ ਕਰਕੇ ਉਥੇ ਨਵਾਂ ਮਾਈਨਰ ਤਾਂ ਬਣ ਨਹੀਂ ਸਕਦਾ। ਜਿਹੜੀ ਉਚੀ ਜਗ੍ਹਾ ਸੀ, ਉਹ ਅਸੀਂ ਦੂਸਰੇ ਮਾਈਨਰ ਤੇ ਤਬਦੀਲ ਕਰ ਦਿੱਤੀ ਹੈ, ਉਥੋਂ ਉਸ ਨੂੰ ਪਾਣੀ ਲਗਦਾ ਹੈ।

**ਸਰਦਾਰ ਅਜਾਇਬ ਸਿੰਘ ਭੱਟੀ:** ਸਪੀਕਰ ਸਾਹਿਬ......

**ਮਾਨਯੋਗ ਸਪੀਕਰ:** ਮੈਂ ਤੁਹਾਨੂੰ ਦੋ ਸਪਲੀਮੈਂਟਰੀਜ਼ ਦੇ ਦਿੱਤੀਆਂ ਹਨ, ਇਸ ਕਰਕੇ ਹੁਣ ਨਹੀਂ।

**ਸਰਦਾਰ ਅਜਾਇਬ ਸਿੰਘ ਭੱਟੀ:** ਇਹ ਦੱਸਣ ਕਿ ਉਨ੍ਹਾਂ ਲੋਕਾਂ ਨੂੰ ਕਦੋਂ ਤੱਕ ਪਾਣੀ ਮਿਲੇਗਾ?

**ਮਾਨਯੋਗ ਸਪੀਕਰ:** ਸੰਗਤ ਸਿੰਘ ਗਿਲਜੀਆਂ ਜੀ ........ (ਵਿਘਨ) ........ Please address to the Chair.

---

**ਸਰਦਾਰ ਅਜਾਇਬ ਸਿੰਘ ਭੱਟੀ:** ਮੰਤਰੀ ਜੀ ਜਵਾਬ ਦੇ ਰਹੇ ਹਨ, ਕੀ ਇਸ ਹਾਊਸ ਵਿੱਚ ਜਵਾਬ ਦੇਣ ਦੇ ਕਾਬਲ ਹੈ, ਇਹ ਤਾਂ ਕੋਈ ਜਵਾਬ ਨਹੀਂ ਜੀ।

**ਮਾਨਯੋਗ ਸਪੀਕਰ:** ਹਾਂ ਜੀ ਸੰਗਤ ਸਿੰਘ ਗਿਲਜੀਆਂ।

---

## ਸਬ ਤਹਿਸੀਲ ਟਾਂਡਾ ਨੂੰ ਅਪਗ੍ਰੇਡ ਕਰਨਾ

*183. **ਸਰਦਾਰ ਸੰਗਤ ਸਿੰਘ ਗਿਲਜੀਆਂ:** ਕੀ ਮਾਲ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਸਬ-ਤਹਿਸੀਲ ਟਾਂਡਾ ਨੂੰ ਸਬ-ਡਵੀਜ਼ਨ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

**ਸਰਦਾਰ ਬਿਕਰਮ ਸਿੰਘ ਮਜੀਠੀਆ:** ਨਹੀਂ ਜੀ।

**ਸਰਦਾਰ ਅਜਾਇਬ ਸਿੰਘ ਭੱਟੀ:** ** ** **

**ਮਾਨਯੋਗ ਸਪੀਕਰ:** ਤੁਸੀਂ ਆਪਣੇ ਮੈਂਬਰ ਦਾ ਸਵਾਲ ਸੁਣੋ, Please sit down as nothing is going to be recorded now.

**ਸਰਦਾਰ ਸੰਗਤ ਸਿੰਘ ਗਿਲਜੀਆਂ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ, ਮੈਂ ਪਿਛਲੀ ਵਿਧਾਨ ਸਭਾ ਵਿੱਚ ਸਬ-ਤਹਿਸੀਲ ਟਾਂਡਾ ਨੂੰ ਤਹਿਸੀਲ ਬਣਾਉਣ ਵਾਸਤੇ ਗੱਲ ਕੀਤੀ ਸੀ ਜਦੋਂ ਕਿ ਸਬ-ਤਹਿਸੀਲ ਟਾਂਡਾ ਸਾਰੀਆਂ ਸ਼ਰਤਾਂ ਪੂਰੀਆਂ ਕਰਦੀ ਹੈ। ਇਸ ਦੀ ਇਨਕਮ ਦਸੂਹਾ ਨਾਲੋਂ ਜ਼ਿਆਦਾ ਹੈ, ਅਬਾਦੀ ਵੀ ਜ਼ਿਆਦਾ ਹੈ। ਕਿਰਪਾ ਕਰਕੇ ਮੈਂ ਇਹੀ ਬੇਨਤੀ ਕਰਦਾ ਹਾਂ ਕਿ ਸਬ-ਤਹਿਸੀਲ ਟਾਂਡਾ ਨੂੰ ਤਹਿਸੀਲ ਦਾ ਦਰਜਾ ਦਿੱਤਾ ਜਾਵੇ?

**ਮਾਨਯੋਗ ਸਪੀਕਰ:** ਇਹ ਤਾਂ ਤੁਹਾਡੀ ਸੁਜੈਸ਼ਨ ਹੈ, ਸਪਲੀਮੈਂਟਰੀ ਤਾਂ ਨਾ ਹੋਈ।

**ਸਰਦਾਰ ਸੰਗਤ ਸਿੰਘ ਗਿਲਜੀਆਂ:** ਮੈਂ ਇਹ ਪੁੱਛਿਆ ਹੈ ਕਿ ਇਹ ਉਸਨੂੰ ਤਹਿਸੀਲ ਬਣਾਉਣਗੇ ਕਿ ਨਹੀਂ ਬਣਾਉਣਗੇ?

**ਮਾਨਯੋਗ ਸਪੀਕਰ:** ਚਲੋ ਧੰਨਵਾਦ, ਹਾਂ ਜੀ ਡਾਕਟਰ ਦਲਜੀਤ ਸਿੰਘ ਜੀ ਚੀਮਾ।

**ਸਰਦਾਰ ਸੰਗਤ ਸਿੰਘ ਗਿਲਜੀਆਂ:** ਬੱਸ ਜੀ, ਮੰਤਰੀ ਜੀ ਕੀ ਗੱਲ? ... (ਵਿਘਨ)

**ਮਾਨਯੋਗ ਸਪੀਕਰ:** ਉਨ੍ਹਾਂ ਨੇ ਕੋਈ ਸਵਾਲ ਪੁੱਛਿਆ ਹੀ ਨਹੀਂ... (ਵਿਘਨ)... ਮੈਂ ਹੁਣ ਅਗਲਿਆਂ ਨੂੰ ਕਹਿ ਚੁੱਕਾ ਹਾਂ। ਮੈਂ ਤਾਂ ਤੁਹਾਨੂੰ ਕਿਹਾ ਸੀ ਕਿ ਸਪਲੀਮੈਂਟਰੀ ਕਰੋ ਪਰ ਤੁਸੀਂ ਪੁੱਛਿਆ ਹੀ ਨਹੀਂ।

---

** Not Recorded as Ordered by the Chair

ਮੰਤਰੀ: ਸਪੀਕਰ ਸਾਹਿਬ, ਜੇਕਰ ਇਨ੍ਹਾਂ ਦੀ ਤਸੱਲੀ ਨਹੀਂ ਤਾਂ ਮੈਂ ਕਰਵਾ ਦਿੰਦਾ ਹਾਂ।

ਮਾਨਯੋਗ ਸਪੀਕਰ: ਮੈਂ ਹੁਣ ਨੈਕਸਟ ਕੁਐਸ਼ਚਨ ਕਹਿ ਚੁੱਕਾ ਹਾਂ। ਹਾਂ ਜੀ, ਚੀਮਾ ਸਾਹਿਬ।

---

## ਕੰਢੀ ਖੇਤਰ ਵਿੱਚ ਅਧਿਆਪਕਾਂ ਦੀਆਂ ਖਾਲੀ ਅਸਾਮੀਆਂ

*73. ਡਾਕਟਰ ਦਲਜੀਤ ਸਿੰਘ ਚੀਮਾ: ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਦੇ ਕੰਢੀ ਦੇ ਇਲਾਕੇ ਵਿਚ ਸਕੂਲਾਂ ਵਿਚ ਵੱਖ-ਵੱਖ ਸ਼੍ਰੇਣੀਆਂ ਦੇ ਅਧਿਆਪਕਾਂ ਦੀਆਂ ਕੁੱਲ ਕਿੰਨੀਆਂ ਅਸਾਮੀਆਂ ਖਾਲੀ ਪਈਆਂ ਹਨ ਅਤੇ ਇਨ੍ਹਾਂ ਖਾਲੀ ਪਈਆਂ ਅਸਾਮੀਆਂ ਨੂੰ ਭਰਨ ਲਈ ਸਰਕਾਰ ਵੱਲੋਂ ਕੀ ਕਾਰਵਾਈ ਕੀਤੀ ਜਾ ਰਹੀ ਹੈ?

ਸਰਦਾਰ ਸਿਕੰਦਰ ਸਿੰਘ ਮਲੂਕਾ: ਰਾਜ ਦੇ ਕੰਢੀ ਦੇ ਇਲਾਕੇ ਵਿੱਚ ਸਕੂਲਾਂ ਵਿੱਚ ਵੱਖ-ਵੱਖ ਸ਼੍ਰੇਣੀਆਂ ਦੇ ਅਧਿਆਪਕਾਂ ਦੀਆਂ 1224 ਅਸਾਮੀਆਂ ਖਾਲੀ (ਅਨੁਲੱਗ-ੳ) ਹਨ। ਰਾਜ ਸਰਕਾਰ ਵੱਲੋਂ ਕੰਢੀ, ਬੇਟ ਅਤੇ ਬਾਰਡਰ ਏਰੀਏ ਵਾਸਤੇ ਅਧਿਆਪਕਾਂ ਦਾ ਅਲੱਗ ਕਾਡਰ ਬਣਾ ਦਿੱਤਾ ਗਿਆ ਹੈ ਅਤੇ ਅਧਿਆਪਕਾਂ ਕੋਲੋਂ ਇਸ ਕਾਡਰ ਵਿੱਚ ਜਾਣ ਹਿਤ ਆਪਸ਼ਨਾਂ ਦੀ ਮੰਗ ਕੀਤੀ ਹੋਈ ਹੈ।

### ਅਨੁਲੱਗ-ੳ

| ਲੜੀ ਨੰ | ਜ਼ਿਲ੍ਹੇ ਦਾ ਨਾਮ | ਸੈਂਟਰ ਹੈਡ | ਹੈਡ ਟੀਚਰ | ਜੇ.ਬੀ.ਟੀ /ਈ.ਟੀ.ਟੀ | ਲੈਕਚਰਾਰ | ਮਾਸਟਰ | ਸੀ.ਐਂਡ.ਵੀ | ਕੁੱਲ |
|---|---|---|---|---|---|---|---|---|
| 1. | ਰੂਪਨਗਰ | 01 | 10 | 08 | 28 | 151 | 21 | 219 |
| 2. | ਸ.ਅ.ਸ਼. ਨਗਰ | 08 | 08 | 98 | - | 74 | 21 | 209 |
| 3. | ਸ.ਭ.ਸ. ਨਗਰ | 04 | 19 | 01 | 40 | 131 | 08 | 203 |
| 4. | ਹੁਸ਼ਿਆਰਪੁਰ | 11 | 69 | 113 | 62 | 17 | 15 | 440 |
| 5. | ਪਠਾਨਕੋਟ | 03 | 06 | 03 | 36 | 89 | 16 | 153 |
| | ਕੁੱਲ ਜੋੜ | 27 | 112 | 223 | 166 | 615 | 81 | 1224 |

ਡਾਕਟਰ ਦਲਜੀਤ ਸਿੰਘ ਚੀਮਾ: ਸਪੀਕਰ ਸਾਹਿਬ, ਕੰਢੀ ਦਾ ਅਤੇ ਬਾਰਡਰ ਦਾ ਜਿਹੜਾ ਏਰੀਆ ਹੈ, ਇਹ ਵਾਕਿਆ ਹੀ ਡਿਫੀਕਲਟ ਏਰੀਆ ਹੈ ਔਰ ਅਕਸਰ ਇਨ੍ਹਾਂ ਇਲਾਕਿਆਂ ਵਿੱਚ ਅਧਿਆਪਕਾਂ ਦੀਆਂ ਔਰ ਬਾਕੀ ਸਟਾਫ ਦੀਆਂ ਅਸਾਮੀਆਂ ਖਾਲੀ ਰਹਿੰਦੀਆਂ ਹਨ। ਇੱਕ ਗੱਲ ਦਾ ਮੈਂ ਮੁੱਖ ਮੰਤਰੀ ਸਾਹਿਬ ਦਾ ਵੀ ਅਤੇ ਸਿੱਖਿਆ ਮੰਤਰੀ ਜੀ ਦਾ ਵੀ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਜੋ ਅਸਲ ਬਿਮਾਰੀ ਦੀ

ਜੜ੍ਹ ਹੈ, ਉਸ ਨੂੰ ਫੜ ਕੇ ਬਾਰਡਰ ਏਰੀਏ ਦਾ ਅਤੇ ਕੰਢੀ ਏਰੀਏ ਦੀਆਂ ਅਸਾਮੀਆਂ ਦਾ ਕਾਡਰ ਸੈਪਰੇਟ ਬਣਾ ਦਿੱਤਾ ਹੈ। ਇਨ੍ਹਾਂ ਨੇ ਦੱਸਿਆ ਹੈ ਕਿ ਇਸ ਵਾਸਤੇ ਆਪਸ਼ਨਾਂ ਲੈ ਲਈਆਂ ਗਈਆਂ ਹਨ। ਮੈਂ ਸਿੱਖਿਆ ਮੰਤਰੀ ਜੀ ਤੋਂ ਪੁੱਛਣਾ ਚਾਹਾਂਗਾ ਕਿ ਕੀ ਉਹ ਇਸ ਪ੍ਰਕ੍ਰਿਆ ਨੂੰ ਸਮਾਂਬੱਧ ਕਰਨਗੇ ਤਾਂ ਜੋ ਜੇਕਰ ਆਪਸ਼ਨ ਰਾਹੀਂ ਅਧਿਆਪਕ ਨਾ ਆਉਣ ਤਾਂ ਇਨ੍ਹਾਂ ਕਾਡਰਾਂ ਦੀ ਅਲੱਗ ਭਰਤੀ ਕੀਤੀ ਜਾ ਸਕੇ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਜੀ ਵੀ ਇਸ ਮਾਮਲੇ ਬਾਰੇ ਬੜੇ ਚਿੰਤਤ ਹਨ ਕਿ ਬਾਰਡਰ ਏਰੀਏ ਅਤੇ ਕੰਢੀ ਏਰੀਏ ਵਿੱਚ ਹਮੇਸ਼ਾ ਹੀ ਪੋਸਟਾਂ ਖਾਲੀ ਰਹਿੰਦੀਆਂ ਹਨ। ਇਸੇ ਕਰਕੇ ਇਨ੍ਹਾਂ ਨੇ ਇਨ੍ਹਾਂ ਏਰੀਆਜ਼ ਵਾਸਤੇ ਵੱਖਰੇ ਕਾਡਰ ਬਣਾਏ ਹਨ ਅਤੇ ਅਸੀਂ ਬੜੀ ਛੇਤੀ ਮੀਟਿੰਗਾਂ ਕਰਕੇ ਇਸ ਕਾਡਰ ਨੂੰ ਪੂਰਾ ਕਰਾਂਗੇ। ਇਸ ਵਿੱਚ ਥੋੜ੍ਹੀ ਜਿਹੀ ਪਰਾਬਲਮ ਆਈ ਹੈ ਕਿ ਮੁਲਾਜ਼ਮ ਯੂਨੀਅਨਾਂ ਇਸ ਕਾਡਰ ਦੀ ਬੜੀ ਵਿਰੋਧਤਾ ਕਰਦੀਆਂ ਹਨ ਪਰ ਕਿਉਂਕਿ ਸਰਕਾਰ ਨੇ ਫੈਸਲਾ ਲੈ ਲਿਆ ਹੈ, ਥੋੜ੍ਹੇ ਸਮੇਂ ਵਿੱਚ ਹੀ, ਸੈਸ਼ਨ ਵਾਲੇ ਪਾਸੇ ਤੋਂ ਵਿਹਲੇ ਹੋ ਕੇ ਇਸ ਗੱਲ ਤੇ ਅਮਲ ਸ਼ੁਰੂ ਕਰਾਂਗੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਸਪੀਕਰ ਸਾਹਿਬ, ਮੰਤਰੀ ਜੀ ਨੇ ਬਾਰਡਰ ਏਰੀਆ ਅਤੇ ਕੰਢੀ ਏਰੀਆ ਬਾਰੇ ਦੱਸਿਆ ਹੈ ਕੀ ਜਿਹੜਾ ਏਰੀਆ ਹਰਿਆਣੇ ਨਾਲ ਲਗਦਾ ਹੈ, ਉਸ ਨੂੰ ਤੁਸੀਂ ਬਾਰਡਰ ਏਰੀਆ ਕੰਸਿਡਰ ਕਰਦੇ ਹੋ? ਜੇਕਰ ਕਰਦੇ ਹੋ ..... (ਵਿਘਨ) .... ਇਹ ਬਿਲਕੁਲ ਬਾਰਡਰ ਏਰੀਆ ਹੈ ..... (ਵਿਘਨ) ......

**Mr. Speaker:** Silence Please.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਬਾਰਡਰ ਤਾਂ ਲਗਦਾ ਹੀ ਹੈ ... (ਵਿਘਨ)...

**Mr. Speaker:** Border is border.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਜਿਹੜੇ ਟੀਚਰ ਬਾਰਡਰ ਏਰੀਏ ਵਿੱਚ ਲੱਗੇ ਹਨ, ਜੇਕਰ ਕੋਈ ਕਪਲ ਕੇਸ ਹੈ ਤਾਂ ਉਸ ਨੂੰ ਕੰਸਿਡਰ ਕਰਕੇ ਉਥੇ ਲਗਾਉਗੇ ਜਾਂ ਨਹੀਂ ਲਗਾਉਗੇ?

**ਮੰਤਰੀ:** ਸਪੀਕਰ ਸਾਹਿਬ, ਵੈਸੇ ਮੈਨੂੰ ਬੜੀ ਹੈਰਾਨੀ ਹੋਈ ਹੈ ਕਿ ਸਾਡੇ ਮੈਂਬਰ ਸਾਹਿਬ ਬਹੁਤ ਪੜ੍ਹੇ ਲਿਖੇ ਤੇ ਕਾਬਲ ਹਨ ਪਰ ਹਾਲੇ ਤੱਕ ਇਨ੍ਹਾਂ ਨੂੰ ਇਹ ਸਮਝ ਨਹੀਂ ਆਈ ਕਿ ਬਾਰਡਰ ਕਿਸ ਨੂੰ ਕਹਿੰਦੇ ਹਨ। ਇਹ ਹਿੰਦੁਸਤਾਨ ਦੇ ਵਿੱਚ ਵੀ ਬਾਰਡਰ ਪੈਦਾ ਕਰੀ ਬੈਠੇ ਹਨ ਜਦ ਕਿ ਸਾਡਾ ਦੇਸ਼ ਇੱਕ ਹੈ। ਇਹ ਠੀਕ ਹੈ ਕਿ ਲੋੜ ਮੁਤਾਬਕ ਸੂਬੇ ਬਣੇ ਹੋਏ ਹਨ ਪਰ ਫਿਰ ਵੀ ਕੋਈ ਗੱਲ ਨਹੀਂ ਸਾਡੀ ਡਿਊਟੀ ਹੈ ਕਿ ਸਾਰੇ ਪੰਜਾਬ ਦੇ ਵਿੱਚ ਜਿਥੇ ਵੀ ਕਿਤੇ ਪੋਸਟਾਂ ਖਾਲੀ ਪਈਆਂ ਹਨ, ਉਹ ਆਉਣ ਵਾਲੇ ਸਮੇਂ ਦੇ ਵਿੱਚ ਭਰ ਲਈਆਂ ਜਾਣਗੀਆਂ।

[redacted] ਮੰਤਰੀ]

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਚੀਮਾ ਸਾਹਿਬ ਨੇ ਬਹੁਤ ਵਧੀਆ ਸਵਾਲ ਕੀਤਾ ਹੈ, ਮੈਂ ਵੀ ਪੰਜ ਸਾਲ ਪਹਿਲਾਂ ਇਹੋ ਹੀ ਸਵਾਲ ਕੀਤਾ ਸੀ ਕਿਉਂਕਿ ਮੇਰੇ ਏਰੀਏ ਦੇ ਵਿਚ ਵੀ ਕੰਢੀ ਏਰੀਆ ਪੈਂਦਾ ਹੈ, ਉਦੋਂ ਵੀ ਸਰਕਾਰ ਨੇ ਇਹ ਹੀ ਕਿਹਾ ਸੀ ਕਿ ਇਹ ਬੜੀ ਛੇਤੀ ਭਰ ਦਿਆਂਗੇ। ਵੇਖੋ ਇਨ੍ਹਾਂ ਨੇ 1224 ਟੀਚਰਾਂ ਦੇ ਖਾਲੀ ਹੋਣ ਬਾਰੇ ਕਿਹਾ ਹੈ, ਟੀਚਰ ਲੈਸ ਸਕੂਲ ਚਲ ਰਹੇ ਹਨ। ਅੱਜ ਗਰੀਬ ਦਾ ਬੱਚਾ ਕਿਸ ਤਰ੍ਹਾਂ ਐਜੂਕੇਸ਼ਨ ਲਵੇਗਾ? ਇਸ ਲਈ ਮੈਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੋਈ ਸਮਾਂ ਬੱਧ ਕੀਤਾ ਜਾਵੇ। ਵੇਖੋ ਕਿੰਨਾ ਪੈਸਾ ਕੇਂਦਰ ਸਰਕਾਰ ਦੇ ਕੋਲੋਂ ਸਰਵ ਸਿੱਖਿਆ ਅਭਿਆਨ ਦੇ ਤਹਿਤ ਆ ਰਿਹਾ ਹੈ। ਕੇਂਦਰ ਸਰਕਾਰ ਦੇ ਬੇਅੰਤ ਪੈਸੇ ਦੇ ਬਾਵਜੂਦ ਅੱਜ ਪੰਜਾਬ ਦੇ ਬਹੁਤ ਸਾਰੇ ਸਕੂਲਾਂ ਦੇ ਵਿੱਚ ਅੱਜ ਟੀਚਰ ਪੂਰੇ ਨਹੀਂ ਹਨ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਨੂੰ ਇਸ ਦੇ ਬਾਰੇ ਕੋਈ ਐਗਜੈਕਟ ਡੇਟ ਦਿੱਤੀ ਜਾਣੀ ਚਾਹੀਦੀ ਹੈ ਕਿ ਕਦੋਂ ਤੱਕ ਗਰੀਬ ਦੇ ਬੱਚਿਆਂ ਨੂੰ ਪੂਰੇ ਟੀਚਰ ਮਿਲ ਜਾਣਗੇ?

**ਮਾਨਯੋਗ ਸਪੀਕਰ:** ਮਲੂਕਾ ਜੀ, ਕੀ ਆਪਾਂ ਕੋਈ ਡੇਟ ਦੇ ਸਕਦੇ ਹਾਂ?

**ਮੰਤਰੀ:** ਸਪੀਕਰ ਸਾਹਿਬ, ਇੱਕ ਤਾਂ ਸਾਡੇ ਸਾਹਮਣੇ ਵਾਲੇ ਬੈਂਚਾਂ ਤੇ ਬੈਠੇ ਲੋਕਾਂ ਨੂੰ ਇੱਕ ਸ਼ੌਂਕ ਰਹਿੰਦਾ ਹੈ, ਹਰ ਗੱਲ ਵਿੱਚ ਕੇਂਦਰ ਦੀ ਗੱਲ ਕਰਦੇ ਹਨ। ਕੀ ਕੇਂਦਰ ਕੋਈ ਬਾਹਰਲੇ ਮੁਲਕ ਦੀ ਰਾਜਧਾਨੀ ਹੈ ਕਿ ਕੇਂਦਰ ਤੋਂ ਪੰਜਾਬ ਦੇ ਲਈ ਪੈਸਾ ਨਹੀਂ ਆ ਸਕਦਾ? ਜਦ ਕਿ ਸਾਡਾ ਉਸ ਦੇ ਵਿੱਚ ਹਿੱਸਾ ਹੈ ਕਿਉਂਕਿ ਇਥੋਂ ਟੈਕਸਾਂ ਦੇ ਰੂਪ ਵਿੱਚ ਪੈਸਾ ਜਾਂਦਾ ਹੈ। ਕੇਂਦਰ ਸਰਕਾਰ ਤੋਂ ਪੈਸਾ ਲੈਣਾ ਸਾਡਾ ਰਾਈਟ ਹੈ। ਹਰ ਗੱਲ ਕੇਂਦਰ ਸਰਕਾਰ ਦੇ ਨਾਲ ਆਪਾਂ ਜੋੜ ਦਿੰਦੇ ਹਨ ਕਿ ਸਾਰਾ ਕੁਝ ਕੇਂਦਰ ਹੀ ਕਰਦਾ ਹੈ ਤੇ ਜਿਵੇਂ ਆਪਾਂ ਕੁਝ ਕਰ ਹੀ ਨਹੀਂ ਰਹੇ। ਸੋ, ਮੈਂ ਕਹਿੰਦਾ ਹਾਂ ਕਿ ਅਸੀਂ ਆਪ ਬੜੇ ਚਿੰਤਤ ਹਾਂ, ਅਸੀਂ ਇਸ ਪਾਸੇ ਲੱਗੇ ਹੋਏ ਹਾਂ ਤੇ ਬੜੀ ਛੇਤੀ ਇਸੇ ਸਾਲ ਦੇ ਵਿੱਚ ਸਾਰੀਆਂ ਅਸਾਮੀਆਂ ਭਰ ਦਿਆਂਗੇ।

**ਮਾਨਯੋਗ ਸਪੀਕਰ:** ਧੰਨਵਾਦ। ਅਗਲਾ ਸਵਾਲ, ਸਰਦਾਰ ਜਗਮੋਹਨ ਸਿੰਘ ਕੰਗ।

---

## ਖਾਨਪੁਰ ਪੁਲ ਨੂੰ ਚੌੜਾ ਕਰਨਾ

*92. **ਸਰਦਾਰ ਜਗਮੋਹਨ ਸਿੰਘ ਕੰਗ:** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਅਜੀਤਗੜ੍ਹ (ਮੋਹਾਲੀ) ਵਿੱਚ ਖਰੜ-ਕੁਰਾਲੀ ਸੜਕ ਉਤੇ ਖਾਨਪੁਰ ਪੁਲ ਨੂੰ ਚੌੜਾ ਕਰਨ ਲਈ ਕੋਈ ਯੋਜਨਾ ਹੈ; ਜੇਕਰ ਅਜਿਹਾ ਹੋਵੇ

ਤਾਂ ਇਸ ਲਈ ਕਿਸ ਸਕੀਮ ਅਧੀਨ ਬਜਟ ਦੀ ਵਿਵਸਥਾ ਕੀਤੀ ਗਈ ਹੈ ਅਤੇ ਆਵਾਜਾਈ ਲਈ ਇਸ ਨੂੰ ਕਦੋਂ ਤੱਕ ਤਿਆਰ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸ਼੍ਰੀਮਾਨ ਜੀ, ਹਾਂ ਜੀ। ਖਰੜ ਕੁਰਾਲੀ ਸੜਕ ਨੂੰ ਚਹੁੰ ਮਾਰਗੀ ਕਰਨ ਦਾ ਕੰਮ ਨੈਸ਼ਨਲ ਹਾਈਵੇ ਅਥਾਰਟੀ ਵੱਲੋਂ ਬੀ.ਓ.ਟੀ. ਸਕੀਮ ਅਧੀਨ ਕੀਤਾ ਜਾਵੇਗਾ। ਇਸ ਕੰਮ ਵਿੱਚ ਇਸ ਥਾਂ ਤੇ ਹੇਠਲੀ ਸਾਈਡ ਤੇ ਇੱਕ ਨਵੇਂ ਪੁਲ ਦੀ ਉਸਾਰੀ ਅਤੇ ਮੌਜੂਦਾ ਪੁਲ ਨੂੰ ਮਜ਼ਬੂਤ ਕਰਨ ਦੀ ਤਜਵੀਜ਼ ਸ਼ਾਮਿਲ ਹੈ।

**ਸਰਦਾਰ ਜਗਮੋਹਨ ਸਿੰਘ ਕੰਗ:** ਸਪੀਕਰ ਸਾਹਿਬ, ਇਹ ਜੋ ਖਾਨਪੁਰ ਦਾ ਪੁਲ ਹੈ ਇਹ ਮੇਰੇ ਹਲਕੇ ਖਰੜ ਦੇ ਵਿੱਚ ਪੈਂਦਾ ਹੈ। ਇਹ ਇੱਕ ਕਿਸਮ ਦਾ ਕਾਰੀਡੋਰ ਹੈ ਅਤੇ ਜੇ.ਐਂਡ.ਕੇ. ਤੋਂ, ਅਤੇ ਹਿਮਾਚਲ ਪ੍ਰਦੇਸ਼ ਤੋਂ ਪੰਜਾਬ ਤੋਂ ਸਾਰੀ ਟ੍ਰੈਫਿਕ ਇਥੋਂ ਲੰਘਦੀ ਹੈ। ਮੈਂ ਉਦਾਹਰਨ ਦੇਣੀ ਚਾਹੁੰਦਾ ਹਾਂ ਕਿ ਜਿਵੇਂ ਕੋਈ ਨਹਿਰ ਲੰਘਦੀ ਹੈ ਤਾਂ .......

**ਮਾਨਯੋਗ ਸਪੀਕਰ:** ਤੁਸੀਂ ਸਪਲੀਮੈਂਟਰੀ ਪੁੱਛੋਂ, ਸੁਜੈਸ਼ਨ ਨਾ ਦਿਉ।

**ਸਰਦਾਰ ਜਗਮੋਹਨ ਸਿੰਘ ਕੰਗ:** ਬਿਲਕੁਲ ਐਪਰੋਪ੍ਰੀਏਟ ਗੱਲ ਹੈ ਜੀ। ਜਿਵੇਂ ਕੋਈ ਕੈਨਾਲ ਲੰਘਦੀ ਜਾਂਦੀ ਹੈ ਤੇ ਜੇ ਉਸ ਦੇ ਅੱਗੇ ਤੰਗ ਸੂਆ ਆ ਜਾਵੇ ਤਾਂ ਪਾਣੀ ਟੁੱਟੇਗਾ ਹੀ। ਇਸ ਤਰ੍ਹਾਂ ਖਾਨਪੁਰ ਦੇ ਪੁਲ ਦੇ ਕੋਲ ਆ ਕੇ ਟਰੈਫਿਕ ਜਾਮ ਹੋ ਜਾਂਦੀ ਹੈ, ਤਿੰਨ ਤਿੰਨ ਕਿਲੋਮੀਟਰ ਦੇ ਜਾਮ ਲੱਗ ਜਾਂਦੇ ਹਨ, ਰੋਜ਼ ਐਕਸੀਡੈਂਟ ਹੁੰਦੇ ਹਨ ਤੇ ਮੈਨੂੰ ਉਥੇ ਰੋਜ਼ ਜਾਣ ਦਾ ਮੌਕਾ ਮਿਲਦਾ ਹੈ। ਸ਼ਾਇਦ ਮੰਤਰੀ ਜੀ ਨੂੰ ਪੂਰੀ ਫਾਈਲ ਦਾ ਪਤਾ ਨਹੀਂ ਹੈ, ਮੈਂ ਮੁਆਫੀ ਚਾਹਾਂਗਾ। ਇਸ ਦੇ ਬਾਰੇ ਮਾਨਯੋਗ ਮੁੱਖ ਮੰਤਰੀ ਬਾਦਲ ਸਾਹਿਬ ਜੀ ਨੇ ਸਾਡੇ ਕੇਂਦਰੀ ਮੰਤਰੀ ਸੀ.ਪੀ.ਜੋਸ਼ੀ ਜੀ ਨੂੰ ਚਿੱਠੀ ਲਿਖੀ ਹੈ, ਜਿਸ ਦੇ ਵਿਚ ਤਰੀਕ ਕੋਈ ਮੈਨਸ਼ਨ ਨਹੀਂ ਹੈ, ਇਹ ਸੀ. ਐਮ. ਆਫਿਸ ਦੀ ਕਾਰਗੁਜ਼ਾਰੀ ਵੇਖੋ, ਤਰੀਕ ਕੋਈ ਮੈਨਸ਼ਨ ਨਹੀਂ ਹੈ। ਉਸ ਤੋਂ ਇਲਾਵਾ ਸਮੇਂ-ਸਮੇਂ ਤੇ ਕਈ ਹੋਰ ਚਿੱਠੀਆਂ ਵੀ ਵਾਰ-ਵਾਰ ਲਿਖੀਆਂ । ਸੈਕਟਰੀ ਪੀ. ਡਬਲਯੂ. ਡੀ. ਅਤੇ ਚੀਫ ਇੰਜੀਨੀਅਰ ਨੇ ਮਿਤੀ 9.11.2011, 28.12.2011 ਤੇ 23.02.2012 ਨੂੰ ਚਿੱਠੀਆਂ ਲਿਖੀਆਂ ਹਨ। ਇਹ ਰੇੜਕਾ ਪਿਆ ਹੋਇਆ ਹੈ, ਸ਼ਾਇਦ ਮੰਤਰੀ ਸਾਹਿਬ ਨੂੰ ਇਸ ਗੱਲ ਦਾ ਪਤਾ ਨਹੀਂ ਹੈ। ਇਹ ਦੱਸਦੇ ਹਨ ਇਥੇ ਜੋ ਟੋਲ ਪਲਾਜ਼ਾ ਲਗਣਾ ਹੈ ਤੇ ਇਹ ਬੀ.ਓ.ਟੀ. ਦੇ ਉਤੇ ਸੜਕ ਬਣ ਸਕਦੀ ਹੈ, ਪੁਲ ਬਣ ਸਕਦਾ ਹੈ, ਉਥੇ ਬੀ.ਓ.ਟੀ. ਅਧਾਰ ਤੇ ਟੋਲ ਲਗਣਾ ਪਾਸੀਬਲ ਨਹੀਂ ਹੈ, ਕਿਉਂਕਿ 40 ਕਿਲੋਮੀਟਰ ਦੇ ਵਿੱਚ ਵਿੱਚ ਅੱਗੇ ਹੀ ਦੋ ਟੋਲ ਪਲਾਜ਼ੇ ਲਗੇ ਹੋਏ ਹਨ। ਇਹ ਕਾਫੀ ਰੇੜਕਾ ਪਿਆ ਹੋਇਆ ਹੈ। ਮੇਰੀ ਮੰਤਰੀ ਜੀ ਨੂੰ ਬੇਨਤੀ ਹੈ ਅਤੇ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸੀ.ਪੀ. ਜੋਸ਼ੀ ਜੀ ਬੜੇ ਮਿਹਰਬਾਨ ਹਨ, ਜੇ ਤੁਸੀਂ ਚਾਹੋ ਤਾਂ ਆਪਾਂ ਇਕੱਠੇ ਜਾ ਕੇ ਮਿਲ ਸਕਦੇ ਹਾਂ। ਕੀ ਤੁਸੀਂ ਇਸ ਕੰਮ ਵਾਸਤੇ ਜਾਣਾ ਚਾਹੋਗੇ ਕਿਉਂਕਿ ਇਹ ਪੰਜਾਬ ਦਾ ਸਾਂਝਾ ਮਸਲਾ ਹੈ। ਦੂਜੀ ਬੇਨਤੀ

[ਸਰਦਾਰ ਜਗਮੋਹਨ ਸਿੰਘ ਕੰਗ]

ਇਹ ਹੈ ਕਿ ਜਦੋਂ ਤੱਕ ਇਹ ਪੁਲ ਨਹੀਂ ਬਣ ਜਾਂਦਾ, ਕੀ ਪੰਜਾਬ ਸਰਕਾਰ ਇਸ ਦੀ ਆਲਟਰਨੇਟ ਵਿਵਸਥਾ ਕਰਨ ਦੀ ਖੇਚਲ ਕਰੇਗੀ ਜੋ ਕਿ ਬੜਾ ਸੌਖਾ ਹੈ ਤੇ ਇਹ ਬਣ ਸਕਦਾ ਹੈ।

**ਮੰਤਰੀ:** ਸਪੀਕਰ ਸਾਹਿਬ, ਸੀ.ਐਮ. ਸਾਹਿਬ ਆਪ ਖੁਦ ਜੋਸ਼ੀ ਜੀ ਨੂੰ ਮਿਲ ਚੁੱਕੇ ਹਨ। ਮੈਂ ਵੀ ਇਨ੍ਹਾਂ ਦੇ ਨਾਲ ਗਿਆ ਸੀ। ਅਸੀਂ ਬਹੁਤ ਜਲਦੀ ਇਸ ਮਸਲੇ ਨੂੰ ਹੱਲ ਕਰਨ ਜਾ ਰਹੇ ਹਾਂ। ਮੈਂ ਐਮ.ਐਲ.ਏ. ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਅਸੀਂ ਇਸ ਤੋਂ ਇਲਾਵਾ ਐਕਸਟਰਾ ਸਰਵੇ ਵੀ ਕਰਵਾਇਆ ਜਿਹੜਾ ਖਰੜ ਤੋਂ ਸਿੱਧਾ ਤਹਿਸੀਲ ਦੇ ਕੋਲ ਦੀ ਰਸਤਾ ਜਾਂਦਾ ਹੈ, ਅਸੀਂ ਉਸ ਦਾ ਵੀ ਸਰਵੇ ਕਰ ਰਹੇ ਹਾਂ ਤਾਂਕਿ ਲੁਧਿਆਣਾ ਵਾਲੀ ਸਾਈਡ ਨੂੰ ਰਸਤਾ ਅਲੱਗ ਦੇ ਦੇਈਏ ਅਤੇ ਇਸ ਨੂੰ ਅਲੱਗ ਦੇ ਦੇਈਏ। ਇਹ ਜਿਹੜਾ ਮਸਲਾ ਸੀ ਇਹ ਚੰਡੀਗੜ੍ਹ ਤੋਂ ਕੀਰਤਪੁਰ ਸਾਹਿਬ ਤੱਕ ਜਾਣਾ ਸੀ। ਪਹਿਲਾ ਹਿੱਸਾ ਬਣ ਚੁੱਕਿਆ ਹੈ ਇਹ ਥੋੜ੍ਹਾ ਜਿਹਾ ਰਸਤਾ ਰਹਿ ਗਿਆ ਹੈ ਇਸ ਦੇ ਬਾਰੇ ਕੰਗ ਸਾਹਿਬ ਤੁਹਾਨੂੰ ਚਿੰਤਾ ਕਰਨ ਦੀ ਲੋੜ ਨਹੀਂ ਹੈ, ਅਸੀਂ ਹਰ ਹਾਲਤ ਵਿੱਚ ਇਸ ਦਾ ਬਹੁਤ ਛੇਤੀ ਮਸਲਾ ਹੱਲ ਕਰਾਂਗੇ।

**ਸਰਦਾਰ ਜਗਮੋਹਨ ਸਿੰਘ ਕੰਗ:** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਮੇਹਰਬਾਨੀ ਕਰਕੇ ਪੁੱਛਣਾ ਚਾਹੁੰਦਾ ਹਾਂ, ਇਨ੍ਹਾਂ ਨੇ ਦੱਸਿਆ ਨਹੀਂ ਕਿ ਕਦੋਂ ਤੱਕ ਇਹ ਨਵੀਂ ਪ੍ਰੋਪੋਜ਼ਲ ਸ਼ੁਰੂ ਹੋਵੇਗੀ। ਇਸ ਨੂੰ ਤਕਰੀਬਨ ਇੱਕ ਸਾਲ ਲੱਗਣਾ ਹੈ ਜਿਹੜਾ ਕੁਰਾਲੀ ਵਾਲਾ ਟੋਲ ਪਲਾਜ਼ਾ ਹੈ, ਇਹ ਅਪ੍ਰੈਲ, 2013 ਵਿੱਚ ਚੁੱਕਿਆ ਜਾਣਾ ਹੈ। ਉਸ ਤੋਂ ਪਹਿਲਾਂ ਨਵਾਂ ਲੱਗ ਨਹੀਂ ਸਕਦਾ। ਕੀ ਉਸ ਤੋਂ ਪਹਿਲਾਂ ਕੋਈ ਨਵਾਂ ਰਸਤਾ ਬਣਾਉਣ ਦੀ ਕੋਸ਼ਿਸ਼ ਕਰੋਗੇ।

**ਮੰਤਰੀ:** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦੱਸ ਚੁੱਕਿਆ ਹਾਂ ਕਿ ਜਿਹੜਾ ਤਹਿਸੀਲ ਦੇ ਮੂਹਰੇ ਵਾਲਾ ਰਸਤਾ ਹੈ, ਅਸੀਂ ਉਸ ਦਾ ਸਰਵੇ ਕਰਵਾ ਰਹੇ ਹਾਂ। ਅਗਰ ਸਾਨੂੰ ਸਹੀ ਤਰੀਕੇ ਦੀ ਉਥੇ ਜਗ੍ਹਾ ਅਵੇਲੇਬਲ ਹੋ ਗਈ ਤਾਂ ਅਸੀਂ ਉਸ ਦਾ ਆਲਟਰਨੇਟ ਰਸਤਾ ਦਿਆਂਗੇ।

**ਸਰਦਾਰ ਜਗਮੋਹਨ ਸਿੰਘ ਕੰਗ:** ਸਪੀਕਰ ਸਾਹਿਬ, ਮੈਨੂੰ ਪਤਾ ਹੈ ਕਿ ਸਰਵੇ ਹੋ ਰਿਹਾ ਹੈ, ਮੈਂ ਇਸ ਵਾਸਤੇ ਮੰਤਰੀ ਜੀ ਦਾ ਧੰਨਵਾਦੀ ਹਾਂ ਪਰ ਇਸ ਦੇ ਨਾਲ ਹੀ ਨਦੀ ਤੇ ਪੁਲ ਬਣਨਾ ਜ਼ਰੂਰੀ ਹੈ। ਕੀ ਇਹ ਇਸ ਵਾਸਤੇ ਆਸ਼ਵਾਸਨ ਦੇਣਗੇ ਕਿ ਇਸ ਨੂੰ ਜਲਦੀ ਬਣਾ ਦੇਣਗੇ।

**ਮੰਤਰੀ:** ਸਪੀਕਰ ਸਾਹਿਬ, ਇਸ ਨੂੰ ਚੈਕ ਕਰਕੇ ਜਿਸ ਕਿਸਮ ਦੀ ਸਾਨੂੰ ਅਵੇਲੇਬਿਲਟੀ ਹੋਈ, ਅਸੀਂ ਇਸ ਦਾ ਹੱਲ ਕੱਢਣ ਦੀ ਕੋਸ਼ਿਸ਼ ਕਰਾਂਗੇ।

---

## ਨੈਸ਼ਨਲ ਹਾਈਵੇ 15 ਨੂੰ ਚਹੁੰ ਮਾਰਗੀ ਬਣਾਉਣਾ

*105. **ਸਰਦਾਰ ਜੋਗਿੰਦਰ ਸਿੰਘ ਪੰਜਗਰਾਈਂ:** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੈਸ਼ਨਲ ਹਾਈਵੇ ਨੰਬਰ 15 ਨੂੰ ਚਹੁੰ-ਮਾਰਗੀ ਬਣਾਉਣ ਦਾ ਵਿਚਾਰ ਰੱਖਦੀ ਹੈ; ਜੇਕਰ ਰੱਖਦੀ ਹੈ ਤਾਂ ਇਸ ਦੀ ਚੌੜਾਈ ਕਿੰਨੀ ਕੀਤੀ ਜਾਵੇਗੀ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸ਼੍ਰੀਮਾਨ ਜੀ, ਜੀ ਹਾਂ, ਨੈਸ਼ਨਲ ਹਾਈਵੇ ਨੰ: 15 ਪਠਾਨਕੋਟ ਤੋਂ ਅੰਮ੍ਰਿਤਸਰ ਨੂੰ ਚਹੁੰ ਮਾਰਗੀ ਬਣਾਉਣ ਦਾ ਕੰਮ ਪ੍ਰਗਤੀ ਅਧੀਨ ਹੈ। ਇਸ ਸੜਕ ਦੀ ਚੌੜਾਈ ਲਗਭੱਗ 24 ਮੀਟਰ ਹੋਵੇਗੀ।

**ਸਰਦਾਰ ਜੋਗਿੰਦਰ ਸਿੰਘ ਪੰਜਗਰਾਈਂ:** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਪਠਾਨਕੋਟ ਤੋਂ ਅੰਮ੍ਰਿਤਸਰ ਤੱਕ ਸੜਕ ਪ੍ਰਗਤੀ ਅਧੀਨ ਹੈ। ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਸੜਕ ਦੀ ਇਨ੍ਹਾਂ ਨੇ ਟੋਟਲ ਕਿੰਨੀ ਲੰਬਾਈ ਮਿੱਥੀ ਹੈ। ਕੀ ਸਰਕਾਰ ਨੇ ਇਸ ਵਾਸਤੇ ਪੈਸਿਆਂ ਦਾ ਪ੍ਰਬੰਧ ਕਰ ਲਿਆ ਹੈ? ਇਹ ਇਸ ਸੜਕ ਨੂੰ ਕਦੋਂ ਤੱਕ ਪੂਰਾ ਕਰ ਦੇਣਗੇ?

**ਮੰਤਰੀ:** ਅੰਮ੍ਰਿਤਸਰ ਤੋਂ ਬਠਿੰਡਾ ਸੜਕ ਦੀ ਲੰਬਾਈ 174.640 ਕਿ.ਮੀ. ਹੈ ਜੋ ਕਿ ਸੜਕ ਨੂੰ ਚਹੁੰ ਮਾਰਗੀ ਬਣਾਉਣ ਵਾਸਤੇ ਹੈ। ਬਠਿੰਡਾ ਤੋਂ ਰਾਜਸਥਾਨ ਬਾਰਡਰ ਤੱਕ ਲੰਬਾਈ 111.557 ਕਿ.ਮੀ. ਹੈ ਜੋ ਕਿ ਸੜਕ ਨੂੰ 10 ਮੀਟਰ ਤੱਕ ਚੌੜਾ ਕਰਨ ਵਾਸਤੇ ਹੈ। ਇਹ ਜਿਹੜਾ ਚਹੁੰ ਮਾਰਗੀ ਕਰਨ ਦਾ ਪ੍ਰਾਜੈਕਟ ਹੈ ਇਹ ਨੈਸ਼ਨਲ ਹਾਈਵੇ ਪ੍ਰਾਜੈਕਟ ਰਾਹੀਂ ਫੇਜ਼ 4 ਅਧੀਨ ਬੀ.ਓ.ਟੀ. ਅਧਾਰ ਤੇ ਕਰਵਾਇਆ ਜਾਵੇਗਾ।

**ਸਰਦਾਰ ਜੋਗਿੰਦਰ ਸਿੰਘ ਪੰਜਗਰਾਈਂ:** ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਸੜਕ ਬਾਰੇ ਦੱਸਿਆ ਹੈ ਕਿ ਇਹ ਸੜਕ 24 ਮੀਟਰ ਤੱਕ ਚੌੜੀ ਹੋਵੇਗੀ। ਕੀ ਇਨ੍ਹਾਂ ਨੇ ਇਸ ਵਾਸਤੇ ਜ਼ਮੀਨ ਐਕੁਆਇਰ ਕਰ ਲਈ ਹੈ।

**ਮੰਤਰੀ:** ਸਪੀਕਰ ਸਾਹਿਬ, ਮੈਂ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਰਾ ਕੁਝ ਸਾਡੇ ਧਿਆਨ ਵਿੱਚ ਹੈ। ਇਹ ਜੋ ਕੁਝ ਲਿਖਤੀ ਰੂਪ ਵਿੱਚ ਮੈਨੂੰ ਦੇਣਗੇ, ਮੈਂ ਆ ਕੇ ਖੁਦ ਉਸ ਬਾਰੇ ਤਸੱਲੀ ਕਰਵਾ ਦਿਆਂਗਾ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 90**

**ਮਾਨਯੋਗ ਸਪੀਕਰ:** ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

** Reply to this starred question No. 90 has not been received till 5.02.2014 i.e. .... the date on which this debates was sent to the press for final printing.

## ਨਾਨ-ਕੰਪਾਊਂਡੇਬਲ ਵਾਇਲੇਸ਼ਨ ਲਈ ਜ਼ੁਰਮਾਨਾ

*86. **ਸਰਦਾਰ ਸਿਮਰਜੀਤ ਸਿੰਘ ਬੈਂਸ:** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਸ਼ਹਿਰਾਂ ਵਿੱਚ ਨਾਨ-ਕੰਪਾਊਂਡੇਬਲ ਵਾਇਓਲੇਸ਼ਨ ਲਈ ਜ਼ੁਰਮਾਨੇ ਦੀ ਕੋਈ ਵਿਵਸਥਾ ਨਹੀਂ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਇਸ ਸਬੰਧੀ ਕੋਈ ਵਿਵਸਥਾ ਕਰਨ ਦਾ ਉਪਰਾਲਾ ਕਰਨ ਬਾਰੇ ਵਿਚਾਰ ਕਰੇਗੀ?

**ਸ਼੍ਰੀ ਚੂਨੀ ਲਾਲ ਭਗਤ:** ਹਾਂ ਜੀ। ਮਿਉਂਸਿਪਲ ਬਿਲਡਿੰਗ ਬਾਈਲਾਜ਼ ਅੰਦਰ ਪ੍ਰਵਾਨਿਤ ਨਕਸ਼ੇ ਤੋਂ ਡੇਵੀਏਸ਼ਨ ਜੋ ਕਿ ਨਾਨ ਕੰਪਾਊਂਡੇਬਲ ਹਨ, ਸਬੰਧੀ ਜੁਰਮਾਨੇ ਦੀ ਕੋਈ ਵਿਵਸਥਾ ਨਹੀਂ ਹੈ ਅਤੇ ਇਸ ਤਰ੍ਹਾਂ ਦੀ ਵਿਵਸਥਾ ਬਾਰੇ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਸਪਲੀਮੈਂਟਰੀ ਦਾ ਮਾਨਯੋਗ ਮੰਤਰੀ ਜੀ ਨੇ ਜਵਾਬ ਦੇ ਦਿੱਤਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਜਿਹੜੀਆਂ ਨਾਨ ਕੰਪਾਊਂਡੇਬਲ ਬਿਲਡਿੰਗਜ਼ ਹਨ, ਮਿਤੀ 18.4.1998 ਨੂੰ ਉਨ੍ਹਾਂ ਨੂੰ ਰੇਗੂਲੇਰਾਈਜ਼ ਕਰਨ ਵਾਸਤੇ ਸਰਕਾਰ ਨੇ ਪਾਲਿਸੀ ਬਣਾਈ ਸੀ ਅਤੇ ਸਾਲ 2003 ਵਿੱਚ ਵਨ ਟਾਈਮ ਸੈਟਲਮੈਂਟ ਪਾਲਿਸੀ ਵੀ ਬਣਾਈ ਗਈ। ਜਿਸ ਨੂੰ ਕਿ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਨੇ ਸਟੇਅ ਕੀਤਾ। ਇਸ ਦੀ ਅਪੀਲ ਅਸੀਂ ਮਾਨਯੋਗ ਸੁਪਰੀਮ ਕੋਰਟ ਵਿੱਚ ਪਾਈ। ਸਾਲ 2004 ਵਿੱਚ ਨਾਮਜ਼ਦ ਕੀਤੇ ਵਕੀਲ ਪਾਸ ਇਸ ਕੇਸ ਦੀ ਪੈਰਵੀ ਲਈ ਨੁਮਾਇੰਦਾ ਨਿਯੁਕਤ ਕੀਤਾ ਗਿਆ। ਸਰਕਾਰ ਨੂੰ ਬੇਨਤੀ ਹੈ ਕਿ ਸਰਕਾਰ ਦੇ ਡਾਇਰੈਕਟਰ, ਟਾਊਨ ਐਂਡ ਪਲਾਨਿੰਗ ਨੂੰ ਹੁਕਮ ਜਾਰੀ ਕੀਤਾ ਜਾਵੇ ਕਿ ਕੇਸ ਦੀ ਪੈਰਵੀ ਕੀਤੀ ਜਾਵੇ ਕਿਉਂਕਿ ਇਹ ਸਮੁੱਚੇ ਪੰਜਾਬ ਦੇ ਨਾਲ ਸਬੰਧਤ ਮਸਲਾ ਹੈ ਅਤੇ ਬਹੁਤ ਸਾਰੀਆਂ ਜਿਹੜੀਆਂ ਨਾਨ-ਕੰਪਾਊਂਡੇਬਲ ਬਿਲਡਿੰਗਜ਼ ਹਨ, ਜੇ ਕੇਸ ਦੀ ਸਹੀ ਤਰੀਕੇ ਨਾਲ ਸੁਪਰੀਮ ਕੋਰਟ ਦੇ ਵਿੱਚ ਪੈਰਵੀ ਹੋਵੇ ਤਾਂ ਆਪਾਂ ਨਾਨ-ਕੰਪਾਊਂਡੇਬਲ ਬਿਲਡਿੰਗਜ਼ ਨੂੰ ਰਾਜ਼ੀਨਾਮਾ ਫੀਸ ਲੈ ਕੇ ਜਿਹੜੀ ਕਿ ਕਰੋੜਾਂ ਰੁਪਏ ਵਿੱਚ ਬਣਦੀ ਹੈ, ਕੰਪਾਊਂਡ ਕਰ ਸਕਦੇ ਹਾਂ। ਸੋ, ਉਨ੍ਹਾਂ ਨੂੰ ਕੰਪਾਊਂਡ ਕੀਤਾ ਜਾਵੇ।

**ਮਾਨਯੋਗ ਸਪੀਕਰ:** ਇਹ ਤੁਹਾਡਾ ਸੁਝਾਅ ਹੈ। ਇਹ ਸਪਲੀਮੈਂਟਰੀ ਨਹੀਂ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਮੇਰਾ ਸਵਾਲ ਇਹੀ ਹੈ ਕਿ ਜਦੋਂ ਸਾਲ 1998 ਦੇ ਵਿੱਚ ਆਪਾਂ ਨਾਨ-ਕੰਪਾਊਂਡੇਬਲਜ਼ ਨੂੰ ਕੰਪਾਉਂਡ ਕੀਤਾ ਤੇ ਅੱਜ ਵੀ ਉਨ੍ਹਾਂ ਨੂੰ ਕੀਤਾ ਜਾ ਸਕਦਾ ਹੈ ਜੀ।

**ਮਾਨਯੋਗ ਸਪੀਕਰ:** ਇਹ ਸਪਲੀਮੈਂਟਰੀ ਨਹੀਂ ਹੈ, ਇਹ ਤਾਂ ਤੁਸੀਂ ਆਪਣਾ ਸੁਜੈਸ਼ਨ ਦਿੱਤਾ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਮੇਰਾ ਕੁਐਸਚਨ ਹੈ ਕਿ ਅਜਿਹਾ ਕਰਨਾ ਬਣਦਾ ਹੈ ਅਤੇ ਇਹ ਸਤਿਕਾਰਯੋਗ ਮੰਤਰੀ ਜੀ ਹਨ, ਇਨ੍ਹਾਂ ਨੇ ਇਹ ਕਿਹਾ ਹੈ ਕਿ ਜੁਰਮਾਨੇ ਦੀ ਕੋਈ ਵਿਵਸਥਾ ਨਹੀਂ ਹੈ। ਜੁਰਮਾਨੇ ਦੀ ਵਿਵਸਥਾ ਕੀਤੀ ਜਾ ਸਕਦੀ ਹੈ।

**Mr. Speaker:** This is your suggestion. Please sit down now.

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਫਿਰ ਇਹ ਜੁਰਮਾਨੇ ਦੀ ਵਿਵਸਥਾ ਕਰਵਾਉ ਜੀ।

**Mr. Speaker:** No. Please sit down now. Next question. ਬੈਂਸ ਜੀ, ਪਲੀਜ਼, ਬੈਠ ਜਾਉ।

---

## ਸਪੈਸ਼ਲਿਸਟ ਡਾਕਟਰਾਂ ਦੀ ਭਰਤੀ

*184. **ਸਰਦਾਰ ਸੰਗਤ ਸਿੰਘ ਗਿਲਜੀਆਂ:** ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ:

(ੳ) ਸਾਲ 2007-2012 ਦੌਰਾਨ ਸਿਹਤ ਵਿਭਾਗ ਵੱਲੋਂ ਕਿੰਨੇ ਪੋਸਟ ਗਰੈਜੂਏਟ (ਸਪੈਸ਼ਲਿਸਟ) ਡਾਕਟਰ ਭਰਤੀ ਕੀਤੇ ਗਏ ਅਤੇ ਉਨ੍ਹਾਂ ਵਿੱਚੋਂ ਕਿੰਨੇ ਡਾਕਟਰਾਂ ਨੇ ਆਪਣੀ ਡਿਊਟੀ ਜੁਆਇੰਨ ਕੀਤੀ?

(ਅ) ਜਿਨ੍ਹਾਂ ਨੇ ਡਿਊਟੀ ਜੁਆਇਨ ਨਹੀਂ ਕੀਤੀ, ਉਨ੍ਹਾਂ ਦੇ ਕੀ ਕਾਰਨ ਹਨ?

**ਸ੍ਰੀ ਮਦਨ ਮੋਹਨ ਮਿੱਤਲ:** ਸ੍ਰੀਮਾਨ ਜੀ

(ੳ) ਸਾਲ 2007 ਤੋਂ ਲੈ ਕੇ 2012 ਤੱਕ 436 ਮੈਡੀਕਲ ਅਫਸਰ (ਸਪੈਸ਼ਲਿਸਟਾਂ) ਨੂੰ ਨਿਯੁਕਤੀ ਪੱਤਰ ਜਾਰੀ ਕੀਤੇ ਗਏ ਹਨ, ਜਿਨ੍ਹਾਂ ਵਿਚੋਂ 122 ਮੈਡੀਕਲ ਅਫਸਰ (ਸਪੈਸ਼ਲਿਸਟ) ਨੇ ਡਿਊਟੀ ਜੁਆਇਨ ਕੀਤੀ ਹੈ।

(ਅ) ਡਿਊਟੀ ਜੁਆਇਨ ਨਾ ਕਰਨ ਦਾ ਅਸਲ ਕਾਰਨ ਦੱਸਣਾ ਸੰਭਵ ਨਹੀਂ ਹੈ।

**ਸਰਦਾਰ ਸੰਗਤ ਸਿੰਘ ਗਿਲਜੀਆਂ:** ਸਪੀਕਰ ਸਾਹਿਬ, ਜਿਹੜੇ 436 ਮੈਡੀਕਲ ਅਫਸਰਾਂ ਨੂੰ ਨਿਯੁਕਤੀ ਪੱਤਰ ਜਾਰੀ ਹੋਏ ਹਨ, ਉਸ ਵਿੱਚੋਂ 314 ਮੈਡੀਕਲ ਅਫ਼ਸਰ ਰਹਿ ਗਏ ਸਨ। ਲੋਕੀਂ ਤਾਂ ਨੌਕਰੀਆਂ ਲੱਭਦੇ ਫਿਰਦੇ ਹਨ, ਜਿਹੜੇ 314 ਮੈਡੀਕਲ ਅਫ਼ਸਰ ਰਹਿ ਗਏ ਹਨ, ਉਨ੍ਹਾਂ ਦੇ ਰਹਿ ਜਾਣ ਦੇ ਕੀ ਕਾਰਨ ਹਨ, ਉਨ੍ਹਾਂ ਨੂੰ ਜੁਆਇਨ ਕਿਉਂ ਨਹੀਂ ਕਰਵਾਇਆ ਗਿਆ? ਜੁਆਇਨ ਕਰਵਾਉਣਾ ਕਿਉਂ ਸੰਭਵ ਨਹੀਂ ਹੋਇਆ?

**ਮੰਤਰੀ:** ਸਪੀਕਰ ਸਾਹਿਬ, ਦਰਅਸਲ ਗੱਲ ਇਹ ਹੈ ਕਿ ਜਿਹੜੇ ਪੋਸਟ-ਗ੍ਰੈਜੂਏਟਸ ਡਾਕਟਰਜ਼ ਹਨ, ਜਿਨ੍ਹਾਂ ਨੂੰ ਅਸੀਂ ਸਪੈਸ਼ਲਿਸਟ ਕਹਿੰਦੇ ਹਾਂ, ਉਹ ਸਰਕਾਰ ਦੀ ਨੌਕਰੀ ਵਿੱਚ ਘੱਟ ਆ ਰਹੇ ਹਨ। ਇੱਥੋਂ ਤੱਕ ਕਿ ਜਿਹੜੇ ਟੈਕਨੀਸ਼ੀਅਨਜ਼ ਹਨ, ਉਨ੍ਹਾਂ ਪੋਸਟਾਂ ਲਈ ਵੀ ਸਾਨੂੰ ਬਹੁਤੇ ਉਮੀਦਵਾਰ ਨਹੀਂ ਮਿਲ ਰਹੇ। ਅਸੀਂ ਹੁਣ ਵੀ ਐਡ ਦਿੱਤੀ ਹੈ, ਹੁਣ ਵੀ ਜਿੰਨੇ ਉਮੀਦਵਾਰਾਂ ਨੂੰ ਅਸੀਂ ਇੰਟਰਵਿਊ ਤੇ ਸੱਦਿਆ, ਉਨ੍ਹਾਂ ਵਿੱਚੋਂ ਹਾਲੇ ਤੱਕ ਸਾਰੇ ਉਮੀਦਵਾਰਾਂ ਨੇ ਜੁਆਇਨ ਨਹੀਂ ਕੀਤਾ। ਅਸੀਂ ਅਪੁਆਇੰਟਮੈਂਟ ਲੈਟਰ ਦੇ ਰਹੇ ਹਾਂ ਔਰ ਜਿੰਨੇ ਵੀ ਆਉਣਗੇ, ਸਭ ਨੂੰ ਅਪੁਆਇੰਟਮੈਂਟ ਲੈਟਰ ਦਿਆਂਗੇ, ਪਹਿਲ ਦੇ ਅਧਾਰ ਤੇ ਇਹ ਦੇ ਰਹੇ ਹਾਂ। ਹੁਣ ਵੀ ਸਾਡੇ ਵੱਲੋਂ ਭਰੋਸਾ ਦਿੱਤਾ ਜਾਂਦਾ ਹੈ ਕਿ ਸਾਡੇ ਵੱਲੋਂ ਕੋਈ ਕੋਤਾਹੀ ਨਹੀਂ ਹੈ। ਡਾਕਟਰ ਜੇਕਰ ਆਏਗਾ ਤਾਂ ਅਸੀਂ ਲਾਉਣ ਨੂੰ ਤਿਆਰ ਹਾਂ।

**ਸਰਦਾਰ ਸੰਗਤ ਸਿੰਘ ਗਿਲਜੀਆਂ:** ਜਿਹੜੇ ਇਹ ਮੈਡੀਕਲ ਅਫਸਰ ਲਗਾਏ ਸੀ, ਇਹ ਬੜੇ ਦੂਰ-ਦੁਰਾਡੇ ਏਰੀਆਜ ਵਿੱਚ ਲਗਾਏ ਸੀ। ਇਸ ਕਰਕੇ ਸਰਕਾਰ ਨੂੰ ਚਾਹੀਦਾ ਹੈ ਕਿ ਜਿਹੜਾ ਮੈਡੀਕਲ ਅਫਸਰ ਲੱਗੇ, ਕਮ-ਜ਼-ਕਮ ਉਸ ਨੂੰ 50 ਜਾਂ 20 ਕਿਲੋਮੀਟਰ ਦੀ ਦੂਰੀ ਤੇ ਸਟੇਸ਼ਨ ਮਿਲੇ। ਇਹ ਨਿਯੁਕਤੀ ਪੱਤਰ 250-250 ਕਿਲੋਮੀਟਰ ਦੀ ਦੂਰੀ ਤੇ ਦਿੱਤੇ ਸਨ, ਇਸ ਕਰਕੇ ਹੀ ਉਹ ਡਾਕਟਰਜ਼ ਨਹੀਂ ਆਏ।

**ਮੰਤਰੀ:** ਸਪੀਕਰ ਸਾਹਿਬ, ਅਸੀਂ ਨੀਤੀ ਥੋੜ੍ਹੀ ਜਿਹੀ ਚੇਂਜ ਕੀਤੀ ਹੈ। ਆਨਰੇਬਲ ਮੈਂਬਰ ਸਾਹਿਬ ਜੋ ਕਹਿ ਰਹੇ ਹਨ, ਇਸ ਨੂੰ ਹੀ ਮੌਡੀਫਾਈ ਕਰਕੇ ਅਸੀਂ ਹੁਣ ਇਹ ਕੀਤਾ ਹੈ ਕਿ ਜਿਹੜੇ ਨਵੇਂ ਡਾਕਟਰ ਨਿਯੁਕਤ ਕੀਤੇ ਸੀ, ਉਨ੍ਹਾਂ ਨੂੰ ਅਸੀਂ ਸੱਦ ਕੇ, ਬੁਲਾ ਕੇ ਉਨ੍ਹਾਂ ਦੀ ਮੈਰਿਟ ਮੁਤਾਬਕ ਅਤੇ ਜੋ ਜੋ ਉਨ੍ਹਾਂ ਨੇ ਸਟੇਸ਼ਨਾਂ ਦੀ ਚੁਆਇਸ ਦਿੱਤੀ ਸੀ, ਦੇ ਹਿਸਾਬ ਨਾਲ 7 ਜੂਨ ਨੂੰ ਉਨ੍ਹਾਂ ਨੂੰ ਉਹੀ ਪੋਸਟਿੰਗ ਆਰਡਰ ਜਾਰੀ ਕੀਤੇ ਹਨ ਔਰ ਅੱਗੇ ਵਾਸਤੇ ਵੀ ਅਸੀਂ ਡਾਕਟਰਾਂ ਨੂੰ ਅਲੱਗ ਅਲੱਗ ਚੁਆਇਸ ਦੇਣ ਦੀ ਕੋਸ਼ਿਸ਼ ਕਰ ਰਹੇ ਹਾਂ ਕਿ ਡਾਕਟਰਾਂ ਨੂੰ ਉਨ੍ਹਾਂ ਦੀ ਚੁਆਇਸ ਦੇ ਮੁਤਾਬਕ ਸਟੇਸ਼ਨ ਦਿੱਤਾ ਜਾਵੇ ਤਾਂ ਕਿ ਉਹ ਪੂਰੀ ਸੇਵਾ ਕਰ ਸਕਣ। ਜਿਹੜੇ ਡਾਕਟਰ ਡਿਫੀਕਲਟ ਸਟੇਸ਼ਨਜ਼ ਤੇ ਲਗਦੇ ਹਨ, ਉਨ੍ਹਾਂ ਨੂੰ ਹੋਰ ਬੈਨੀਫਿਟਸ ਵੀ ਦਿੰਦੇ ਹਾਂ।

**ਸਰਦਾਰ ਸੰਗਤ ਸਿੰਘ ਗਿਲਜੀਆਂ:** ਸਪੀਕਰ ਸਾਹਿਬ, ਜਿਹੜੇ 314 ਮੈਡੀਕਲ ਅਫਸਰ ਰਹਿ ਗਏ ਸਨ, ਕੀ ਉਨ੍ਹਾਂ ਨੂੰ ਦੁਬਾਰਾ ਲਿਆ ਜਾਵੇਗਾ? ਇਹ ਐਸ਼ਿਓਰ ਕਰ ਦਿਓ।

**Mr. Speaker:** No. Please sit down. ਰਹਿਣ ਦਿਉ ਜੀ। ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ।

**ਸਰਦਾਰ ਸੰਗਤ ਸਿੰਘ ਗਿਲਜੀਆਂ:** ਸਪੀਕਰ ਸਾਹਿਬ, ਇਹੀ ਗੱਲ ਤਾਂ ਪੁੱਛਣ ਵਾਲੀ ਸੀ ਜੀ।

---

## ਬੀਤ ਇਲਾਕੇ ਵਿੱਚ ਡੂੰਘੇ ਟਿਊਬਵੈੱਲ ਲਗਾਉਣਾ

*128. **ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ:** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਜ਼ਿਲ੍ਹਾ ਹੁਸ਼ਿਆਰਪੁਰ ਅਤੇ ਤਹਿਸੀਲ ਗੜ੍ਹਸ਼ੰਕਰ ਦੇ ਕੰਢੀ ਅਤੇ ਬੀਤ ਇਲਾਕੇ ਵਿੱਚ ਕੁੱਲ ਕਿੰਨੇ ਅਜਿਹੇ ਡੂੰਘੇ ਟਿਊਬਵੈੱਲ ਹਨ ਜੋ ਹੁਣ ਅਬੰਡਨ ਕਰ ਦਿੱਤੇ ਗਏ ਹਨ:

(ਅ) ਕੀ ਭਾਗ (ੳ) ਵਿਚ ਵਰਣਿਤ ਅਬੰਡਨ ਕੀਤੇ ਗਏ ਡੀਪ ਟਿਊਬਵੈਲਾਂ ਦੀ ਥਾਂ ਤੇ ਨਵੇਂ ਡੀਪ ਟਿਊਬਵੈਲ ਲਾਏ ਜਾਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਪਛੜੇ ਹੋਏ ਇਲਾਕੇ ਦੀ ਕਿਸਾਨੀ ਦੇ ਹਿੱਤਾਂ ਨੂੰ ਮੁੱਖ ਰੱਖਦੇ ਡੀਪ ਟਿਊਬਵੈਲ ਕਿੰਨੇ ਚਿਰ ਵਿਚ ਲਗਾ ਕੇ ਦਿੱਤੇ ਜਾਣਗੇ।

**ਸਰਦਾਰ ਜਨਮੇਜਾ ਸਿੰਘ ਸੇਖੋਂ:** (ੳ) ਜ਼ਿਲ੍ਹਾ ਹੁਸ਼ਿਆਰਪੁਰ ਵਿਚ 47 ਟਿਊਬਵੈਲ ਅਤੇ ਤਹਿਸੀਲ ਗੜ੍ਹਸ਼ੰਕਰ ਦੇ ਕੰਢੀ ਅਤੇ ਬੀਤ ਇਲਾਕੇ ਵਿਚ 18 ਟਿਊਬਵੈਲ ਅਬੰਡਨ ਹੋ ਚੁੱਕੇ ਹਨ।

(ਅ) 280 ਟਿਊਬਵੈਲ ਨਾਬਾਰਡ ਸਕੀਮ ਤਹਿਤ ਉਕਤ ਬਦਲਵੇਂ ਟਿਊਬਵੈਲ ਮਿਤੀ 31.3.2014 ਤੱਕ ਮੁਕਮਲ ਕਰਨ ਦੀ ਤਜਵੀਜ਼ ਹੈ।

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਸਾਲ 2014 ਤੱਕ ਜੋ ਨਕਾਰਾ ਹੋਏ ਟਿਊਬਵੈਲ ਹਨ, ਉਹ ਲਾਉਣ ਦਾ ਭਰੋਸਾ ਦਿੱਤਾ ਹੈ। ਖਾਸ ਕਰਕੇ ਮੈਂ ਮੁੱਖ ਮੰਤਰੀ ਜੀ ਦਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਕੰਢੀ ਅਤੇ ਬੇਟ ਦੇ ਏਰੀਏ ਵੱਲ ਧਿਆਨ ਦਿੱਤਾ ਹੈ। ਸਾਲ 1952 ਤੋਂ ਲੈਕੇ ਜਦੋਂ ਵੀ ਵਿਧਾਨ ਸਭਾ ਦੀਆਂ ਚੋਣਾਂ ਹੋਈਆਂ, ਲੰਮਾਂ ਸਮਾਂ ਕਾਂਗਰਸ ਦੇ ਐਮ.ਐਲ.ਏ. ਬੇਟ ਦੇ ਏਰੀਏ ਤੋਂ ਬਣਦੇ ਰਹੇ, ਚੇਅਰਮੈਨ ਵੀ ਬਣਦੇ ਰਹੇ, ਇੱਕ ਵੀ ਟਿਊਬਵੈਲ ਬੇਟ ਦੇ ਏਰੀਏ ਵਿੱਚ (ਵਿਘਨ, ਸ਼ੋਰ) (ਇਸ ਸਮੇਂ ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਬੈਠੇ-2 ਬਗੈਰ ਇਜਾਜ਼ਤ ਬੋਲ ਰਹੇ ਸਨ ਜਿਸ ਕਰਕੇ ਆਵਾਜ਼ ਸਾਫ ਨਹੀਂ ਆ ਰਹੀ ਸੀ) ਮੈਂ ਮੰਤਰੀ ਜੀ ਦਾ ਦਿਲ ਦੀਆਂ ਗਹਿਰਾਈਆਂ ਤੋਂ ਧੰਨਵਾਦ ਕਰਦਾ ਹਾਂ।

**ਮਾਨਯੋਗ ਸਪੀਕਰ:** ਤੁਸੀਂ ਸਪਲੀਮੈਂਟਰੀ ਕਰਨੀ ਹੈ ਤਾਂ ਕਰੋ।

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਦਿਲ ਦੀਆਂ ਗਹਿਰਾਈਆਂ ਤੋਂ ਧੰਨਵਾਦ ਕਰਦਾ ਹਾਂ। (ਵਿਘਨ, ਸ਼ੋਰ) (ਇਸ ਸਮੇਂ ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਬੈਠੇ-2 ਬਗੈਰ ਇੰਜਾਜ਼ਤ ਬੋਲ ਰਹੇ ਸਨ ਜਿਸ ਕਰਕੇ ਆਵਾਜ਼ ਸਾਫ ਨਹੀਂ ਆ ਰਹੀ ਸੀ) ਇਨ੍ਹਾਂ ਨੇ ਆਪਣੇ ਸਮੇਂ ਆਪਣੇ ਹਲਕਿਆਂ ਵਿੱਚ ਕੋਈ ਡਿਵੈਲਪਮੈਂਟ ਨਹੀਂ ਕਰਵਾਈ।

**ਮਾਨਯੋਗ ਸਪੀਕਰ:** ਭੁੱਲੇਵਾਲ ਜੀ, ਬੈਠ ਜਾਓ। ਠੀਕ ਹੈ, ਅਗਲਾ ਪ੍ਰਸ਼ਨ। ਮੀਆਂਵਿੰਡ ਜੀ।

---

## ਸਟੱਡ/ਸਪੱਰ ਬਣਾਉਣਾ

*158. **ਸਰਦਾਰ ਮਨਜੀਤ ਸਿੰਘ ਮੀਆਂਵਿੰਡ:** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਲਾਕ ਖਡੂਰ ਸਾਹਿਬ, ਜ਼ਿਲ੍ਹਾ ਤਰਨਤਾਰਨ ਦੇ ਪਿੰਡ ਜਲਾਲਾਬਾਦ ਦੇ ਦਰਿਆ ਦੇ ਪਾਣੀ ਦੁਆਰਾ ਖੋਰਾ ਲੱਗਣ ਤੋਂ ਰੋਕਣ ਲਈ ਕੋਈ ਸਟੱਡ ਜਾਂ ਸਪੱਰ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ ਇਹ ਸਟੱਡ ਜਾਂ ਸਪੱਰ ਬਣਾ ਦਿੱਤਾ ਜਾਵੇਗਾ?

**ਸਰਦਾਰ ਜਨਮੇਜਾ ਸਿੰਘ ਸੇਖੋਂ:** ਨਹੀਂ ਜੀ, ਬਲਾਕ ਖਡੂਰ ਸਾਹਿਬ, ਜ਼ਿਲ੍ਹਾ ਤਰਨ ਤਾਰਨ ਵਿੱਚ ਪੈਂਦੇ ਪਿੰਡ ਜਲਾਲਾਬਾਦ ਦਰਿਆ ਦੇ ਸਾਹਮਣੇ ਇਸ ਸਮੇਂ ਸਟੱਡ ਜਾਂ ਸਪੱਰ ਲਗਾਉਣ ਦੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ ਕਿਉਂਕਿ ਦਰਿਆ ਇਸ ਥਾਂ ਤੇ ਹੜ੍ਹ ਰੋਕੂ ਬੰਧ ਤੋਂ 2.50 ਕਿ.ਮੀ. ਦੂਰੀ ਤੇ ਵਹਿ ਰਿਹਾ ਹੈ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਵਾਬ ਤਾਂ ਪਤਾ ਨਹੀਂ ਇਨ੍ਹਾਂ ਨੂੰ ਕਿਵੇਂ ਮਹਿਕਮੇ ਨੇ ਲਿਖ ਕੇ ਭੇਜ ਦਿੱਤਾ ਔਰ ਮੈਂ ਆਪ ਖੁਦ ਨਾਲ ਲਿਜਾ ਕੇ ਮੰਤਰੀ ਸਾਹਿਬ ਨੂੰ ਉਥੇ ਮੌਕਾ ਦਿਖਾਇਆ ਸੀ ਔਰ ਇਹ ਖੁਦ ਉਥੇ ਮੌਕਾ ਦੇਖ ਕੇ ਆਏ ਹਨ, ਲੋਕਾਂ ਦੀ ਸੈਂਕੜੇ ਏਕੜ ਜ਼ਮੀਨ ਜਿਹੜੀ ਹੈ, ਉਹ ਹਰ ਸਾਲ ਹੜ੍ਹ ਕਰਕੇ ਬਰਬਾਦ ਹੋ ਰਹੀ ਹੈ। ਪਤਾ ਨਹੀਂ ਇਨ੍ਹਾਂ ਨੇ ਕਿਹੜੇ ਤਰੀਕੇ ਨਾਲ ਕਹਿ ਦਿੱਤਾ ਕਿ 2.50 ਕਿਲੋਮੀਟਰ ਦੀ ਦੂਰੀ ਤੇ ਦਰਿਆ ਵਹਿ ਰਿਹਾ ਹੈ। ਪਿਛਲੇ ਸਾਲ ਹੀ ਅਸੀਂ ਲੋਕਾਂ ਨੂੰ ਲੱਖਾਂ ਕਰੋੜਾਂ ਰੁਪਏ ਮੁਆਵਜ਼ੇ ਦੇ ਰੂਪ ਵਿੱਚ ਦਿੱਤੇ ਹਨ। ਮੈਂ ਬੇਨਤੀ ਕਰਾਂਗਾ ਕਿ ਆਪਣੇ ਜਵਾਬ ਤੇ ਇਹ ਦੁਬਾਰਾ ਗੌਰ ਕਰਨ ਅਤੇ ਉਥੇ ਕੋਈ ਸਟੱਡ ਜਾਂ ਸਪੱਰ ਲਗਾਏ ਜਾਣ ਤਾਂ ਕਿ .....

**ਮਾਨਯੋਗ ਸਪੀਕਰ:** ਮੀਆਂਵਿੰਡ ਜੀ, ਤੁਸੀਂ ਸਪਲੀਮੈਂਟਰੀ ਪੁੱਛੋ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ:** ਸਪੀਕਰ ਸਾਹਿਬ, ਮੈਂ ਇਹੀ ਸਪਲੀਮੈਂਟਰੀ ਪੁੱਛ ਰਿਹਾ ਹਾਂ ਕਿ ਕੀ ਕੋਈ ਇਨ੍ਹਾਂ ਦੇ ਵਿਚਾਰ ਅਧੀਨ ਅਜਿਹੀ ਤਜਵੀਜ਼ ਹੈ ਕਿਉਂਕਿ ਜ਼ਮੀਨ ਤਾਂ ਉਥੇ ਲੋਕਾਂ ਦੀ ਖੁਰਦੀ ਜਾ ਰਹੀ ਹੈ। ਇਹ ਕਦੋਂ ਤੱਕ ਕਰਵਾ ਦੇਣਗੇ?

**ਮੰਤਰੀ:** ਸਪੀਕਰ ਸਾਹਿਬ, ਇਹ ਧੁੱਸੀ ਬੰਨ ਤੋਂ 2.50 ਕਿਲੋਮੀਟਰ ਦੂਰੀ ਤੇ ਹੈ। ਪਿਛਲੀ ਵਾਰੀ ਸਾਲ 2007 ਵਿੱਚ ਜਦੋਂ ਸਾਡੀ ਸਰਕਾਰ ਬਣੀ ਹੈ ਤਾਂ ਅਸੀਂ 4 ਸਪੱਰ ਅਤੇ 1 ਸਟੱਡ ਇੱਥੇ ਲਗਾਇਆ ਸੀ, ਉਸਦੇ ਨਾਲ ਉਸਦਾ ਬਹਾਅ ਦੂਸਰੇ ਪਾਸੇ ਚਲਿਆ ਗਿਆ। ਮੇਰੇ ਕੋਲ ਤਾਂ ਨਕਸ਼ਾ ਪਿਆ ਹੈ, ਇਹ ਦੇਖ ਲੈਣ। ਉਥੇ ਪਾਣੀ ਦਾ ਬਹਾਅ ਦੂਸਰੇ ਪਾਸੇ ਹੈ। ਇਨ੍ਹਾਂ ਨੂੰ ਗਿਆਂ ਨੂੰ ਬਹੁਤ ਦੇਰ ਹੋ ਗਈ ਹੈ।

**ਸਰਦਾਰ ਮਨਜੀਤ ਸਿਘ ਮੀਆਂਵਿੰਡ:** ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਹ ਆਪ ਉਥੇ ਮੌਕਾ ਦੇਖ ਲੈਣ ਮੇਰੇ ਕੋਲ ਤਾਂ ਰੋਜ਼ ਲੋਕ ਆਉਂਦੇ ਹਨ ਕਿ ਜਿਹੜੀ ਸਾਡੀ ਜ਼ਮੀਨ ਹੈ, ਉਹ ਤਾਂ ਇੰਨੇ ਏਕੜ ਦਰਿਆ ਲੈ ਗਿਆ। ਇਹ ਪਤਾ ਨਹੀਂ ਕਿਹੜੇ ਤਰੀਕੇ ਦੇ ਨਾਲ ਇਨ੍ਹਾਂ ਨੇ ਜਵਾਬ ਦੇ ਦਿੱਤਾ। ਮੈਂ ਤਾਂ ਆਪ ਰੋਜ਼ ਹਲਕੇ ਵਿੱਚ ਹੀ ਰਹਿੰਦਾ ਹਾਂ ਜੀ। ਕੀ ਇਹ ਦੁਬਾਰਾ ਉਥੇ ਜਾ ਕੇ ਮੌਕਾ ਦੇਖਣਗੇ?

**ਮਾਨਯੋਗ ਸਪੀਕਰ:** ਨਹੀਂ ਜੀ ਨਹੀਂ। ਤੁਸੀਂ ਇਨ੍ਹਾਂ ਨੂੰ ਕਿਸੇ ਵੇਲੇ ਮਿਲ ਲੈਣਾ। ਇਹ ਇਨ੍ਹਾਂ ਦੀ ਸੁਜੈਸ਼ਨ ਹੈ, ਕਿਸੇ ਵੇਲੇ ਮਿਲ ਲੈਣਾ। ਹਾਂ ਰਾਣਾ ਜੀ।

**ਰਾਣਾ ਗੁਰਜੀਤ ਸਿੰਘ:** ਸਪੀਕਰ ਸਾਹਿਬ, ਮੈਂ ਬਿਲਕੁਲ ਇਨ੍ਹਾਂ ਨਾਲ ਸਹਿਮਤ ਹਾਂ, ਗੋਬਿੰਦਗੜ੍ਹ ਤੋਂ ਲੈ ਕੇ ਹਰੀਕੇ ਤੱਕ ਕਿਸਾਨੀ ਨਸ਼ਟ ਹੋਈ ਹੈ ਔਰ ਇਰੀਗੇਸ਼ਨ ਡਿਪਾਰਟਮੈਂਟ ਨੇ ਕੱਖ ਨਹੀਂ ਕੀਤਾ ਔਰ ਅੱਗੇ ਕੁਝ ਕਰਨ ਦੀ ਇਨ੍ਹਾਂ ਦੀ ਤਜਵੀਜ਼ ਵੀ ਨਹੀਂ ਹੈ। (ਸ਼ੇਮ-ਸ਼ੇਮ ਦੀ ਆਵਾਜ਼)। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਕਿਸਾਨਾਂ ਨੂੰ ਬਚਾਉਣ ਦੀ ਇਨ੍ਹਾਂ ਦੀ ਕੋਈ ਤਜਵੀਜ਼ ਹੈ ਜਾਂ ਨਹੀਂ?

**ਮੰਤਰੀ:** ਸਪੀਕਰ ਸਾਹਿਬ, ਇਹ ਜਿਹੜਾ ਖਦਸ਼ਾ ਆਨਰੇਬਲ ਮੈਂਬਰ ਨੂੰ ਹੈ, ਸਾਨੂੰ ਇਨ੍ਹਾਂ ਤੋਂ ਵੱਧ ਚਿੰਤਾ ਹੈ। ਅਸੀਂ ਪਹਿਲਾਂ ਧੁੱਸੀ ਬੰਨ ਨੂੰ ਮਜ਼ਬੂਤ ਕਰਨਾ ਹੈ ਤੇ ਧੁੱਸੀ ਬੰਨ ਨੂੰ ਟੁਟਣੋਂ ਬਚਾਉਣਾ ਹੈ। ਲੋਕਾਂ ਦੀ ਲੱਖਾਂ ਕਰੋੜਾਂ ਏਕੜ ਜ਼ਮੀਨ ਵਿੱਚ ਪਈ ਹੈ, ਉਸ ਨੂੰ ਕਿਵੇਂ ਬਚਾਇਆ ਜਾ ਸਕਦਾ ਹੈ। ਦਰਿਆਵਾਂ ਦੇ ਵਿੱਚੋਂ ਦੀ ਹੀ ਪਾਣੀ ਵੱਗਣਾ ਹੈ। ਪਾਣੀ ਕਿੱਥੋਂ ਦੀ ਲੈ ਕੇ ਜਾਈਏ।

**ਮਾਨਯੋਗ ਸਪੀਕਰ:** ਅਗਲਾ ਸਵਾਲ। ਦਰਸ਼ਨ ਸਿੰਘ ਕੋਟਫੱਤਾ ਜੀ। (ਅਵਾਜ਼ਾਂ - ਉਹ ਬੈਠੇ ਨਹੀਂ ਜੀ)

**ਮਾਨਯੋਗ ਸਪੀਕਰ:** ਹਾਂ ਜੀ, ਭੱਟੀ ਸਾਹਿਬ, ਤੁਸੀਂ ਪੇਸ਼ ਕਰੋ।

---

## ਸਕੂਲਾਂ ਵਿੱਚ ਕਮਜ਼ੋਰ ਵਰਗਾਂ ਦੇ ਬੱਚਿਆਂ ਲਈ ਸੀਟਾਂ ਰੱਖਣਾ

*78. **ਸਰਦਾਰ ਦਰਸ਼ਨ ਸਿੰਘ ਕੋਟਫੱਤਾ:** (ਸਰਦਾਰ ਅਜਾਇਬ ਸਿੰਘ ਭੱਟੀ ਵੱਲੋਂ ਪੇਸ਼ ਕੀਤਾ ਗਿਆ): ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਬਠਿੰਡਾ ਵਿੱਚ ਰਾਈਟ ਟੂ ਐਜੂਕੇਸ਼ਨ ਸਕੀਮ ਅਧੀਨ ਮਾਨਤਾ ਪ੍ਰਾਪਤ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲਾਂ ਅਤੇ ਅਜਿਹੇ ਹੀ ਸਰਕਾਰੀ ਸਕੂਲਾਂ ਵਿੱਚ ਕਮਜ਼ੋਰ ਵਰਗਾਂ ਲਈ 25% ਰਾਖਵੀਆਂ ਸੀਟਾਂ ਪੂਰੀਆਂ ਕਰ ਲਈਆਂ ਗਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਸਕੂਲਾਂ ਦੇ ਤਹਿਸੀਲਵਾਰ ਵੇਰਵੇ ਦਿੱਤੇ ਜਾਣ?

**ਸਰਦਾਰ ਸਿਕੰਦਰ ਸਿੰਘ ਮਲੂਕਾ:** ਰਾਈਟ ਆਫ ਚਿਲਡਰਨ ਟੂ ਫਰੀ ਐਂਡ ਕੰਪਲਸਰੀ ਐਜੂਕੇਸ਼ਨ ਐਕਟ, 2009 ਕੇਵਲ ਪ੍ਰਾਇਮਰੀ ਅਤੇ ਐਲੀਮੈਂਟਰੀ ਸਕੂਲਾਂ ਤੇ ਲਾਗੂ ਹੈ। ਸਰਕਾਰੀ ਸਕੂਲਾਂ ਵਿੱਚ ਕਿਸੇ ਵੀ ਵਰਗ ਦੇ ਵਿਦਿਆਰਥੀ ਨੂੰ ਦਾਖਲੇ ਤੋਂ ਇਨਕਾਰ ਨਹੀਂ ਕੀਤਾ ਜਾਂਦਾ। ਬਠਿੰਡਾ ਜ਼ਿਲ੍ਹੇ ਵਿੱਚ ਸਾਲ 2011-12 ਦੌਰਾਨ ਸਰਕਾਰੀ ਪ੍ਰਾਇਮਰੀ ਅਤੇ ਅਪਰ ਪ੍ਰਾਇਮਰੀ ਸਕੂਲਾਂ ਵਿੱਚ ਦਾਖਲ ਵੱਖ-ਵੱਖ ਸ਼੍ਰੇਣੀਆਂ ਨਾਲ ਸਬੰਧਤ ਬੱਚਿਆਂ ਦਾ ਤਹਿਸੀਲਵਾਰ ਵੇਰਵਾ (ਅਨੁਲੱਗ-1) ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

ਪੰਜਾਬ ਰਾਈਟ ਆਫ ਚਿਲਡਰਨ ਟੂ ਫਰੀ ਐਂਡ ਕੰਪਲਸਰੀ ਐਜੂਕੇਸ਼ਨ ਰੂਲਜ਼, 2011 ਦੇ ਨਿਯਮ 7 (4) ਦੇ ਅਨੁਸਾਰ ਜੇਕਰ ਕਮਜ਼ੋਰ ਵਰਗ ਜਾਂ ਸੁਵਿਧਾ ਰਹਿਤ ਗਰੁੱਪ ਨਾਲ ਸਬੰਧਤ ਵਿਦਿਆਰਥੀ ਸੀਟਾਂ ਉਪਲਬਧ ਨਾ ਹੋਣ ਕਾਰਨ ਜਾਂ ਕਿਸੇ ਹੋਰ ਕਾਰਨ ਕਰਕੇ ਸਰਕਾਰੀ ਜਾਂ ਸਹਾਇਤਾ ਪ੍ਰਾਪਤ ਸਕੂਲ ਵਿੱਚ ਦਾਖਲਾ ਲੈਣ ਤੋਂ ਅਸਮਰਥ ਹੈ ਤਦ ਉਸਦੇ ਮਾਂ-ਬਾਪ ਜਾਂ ਸਰਪ੍ਰਸਤ ਵਿਸ਼ੇਸ਼ ਸ਼੍ਰੇਣੀ ਅਤੇ ਗੈਰ ਸਹਾਇਤਾ ਪ੍ਰਾਪਤ ਸਕੂਲ ਵਿੱਚ ਉਨ੍ਹਾਂ ਲਈ ਰਾਖਵੀਆਂ 25% ਸੀਟਾਂ ਦੇ ਵਿਰੁੱਧ ਦਾਖਲੇ ਲਈ ਦਰਖਾਸਤ ਦੇ ਸਕਦੇ ਹਨ। ਇਸ ਸਬੰਧ ਵਿੱਚ ਜ਼ਿਲ੍ਹੇ ਦੇ ਕਿਸੇ ਵੀ ਪ੍ਰਾਈਵੇਟ ਸਕੂਲ ਵਿਰੁੱਧ ਕੋਈ ਸ਼ਿਕਾਇਤ ਪ੍ਰਾਪਤ ਨਹੀਂ ਹੋਈ।

# ਡੀ. ਆਈ. ਐਸ. ਟੀ. 2011-12 ਦੇ ਅਨੁਸਾਰ ਅੰਕੜੇ

ਜ਼ਿਲੇ ਦਾ ਨਾਮ: ਬਠਿੰਡਾ

| | | | ਸਰਕਾਰੀ ਸਕੂਲ ਪ੍ਰਾਇਮਰੀ ਵਿਚ ਦਾਖਲਾ | | | | | | | | | | ਸਰਕਾਰੀ ਸਹਾਇਤਾ ਪ੍ਰਾਪਤ ਸਕੂਲ (ਪ੍ਰਾਇਮਰੀ) ਵਿਚ ਦਾਖਲਾ | | | | | | | | | |
|---|---|---|---|---|---|---|---|---|---|---|---|---|---|---|---|---|---|---|---|---|---|---|
| ਲੜੀ ਨੰ: | ਤਹਿਸੀਲ ਦਾ ਨਾ | ਸਕੂਲਾਂ ਦੀ ਸੰਖਿਆ | ਸਾਰੀਆਂ ਕਮਿਊਨਿਟੀਜ਼ | | | ਐਸ.ਸੀ. | | | ਐਸ.ਟੀ. | | | ਸਹਾਇਤਾ ਪ੍ਰਾਪਤ ਸਕੂਲਾਂ ਦੀ ਸੰਖਿਆ | ਸਾਰੀਆਂ ਕਮਿਊਨਿਟੀਜ਼ | | | ਐਸ.ਸੀ. | | | ਐਸ.ਟੀ. | | |
| | | | ਲੜਕੇ | ਲੜਕੀਆਂ | ਕੁੱਲ | ਲੜਕੇ | ਲੜਕੀਆਂ | ਕੁੱਲ | ਲੜਕੇ | ਲੜਕੀਆਂ | ਕੁੱਲ | | ਲੜਕੇ | ਲੜਕੀਆਂ | ਕੁੱਲ | ਲੜਕੇ | ਲੜਕੀਆਂ | ਕੁੱਲ | ਲੜਕੇ | ਲੜਕੀਆਂ | ਕੁੱਲ |
| 1 | ਬਠਿੰਡਾ | 199 | 17866 | 15817 | 33683 | 12908 | 11406 | 24314 | 0 | 0 | 0 | 5 | 857 | 700 | 1557 | 478 | 419 | 897 | 0 | 0 | 0 |
| 2 | ਰਾਮਪੁਰਾ | 103 | 8618 | 7898 | 16516 | 6276 | 5701 | 11977 | 0 | 0 | 0 | 5 | 516 | 423 | 939 | 216 | 187 | 403 | 0 | 0 | 0 |
| 3 | ਤਲਵੰਡੀ | 92 | 7561 | 6755 | 14316 | 4884 | 4331 | 9215 | 0 | 0 | 0 | 3 | 915 | 694 | 1609 | 526 | 421 | 947 | 0 | 0 | 0 |
| | | 394 | 34045 | 30470 | 64515 | 24068 | 21438 | 45506 | 0 | 0 | 0 | 13 | 2288 | 1817 | 4105 | 1220 | 1027 | 2247 | 0 | 0 | 0 |

| ਲੜੀ ਨੰ: | ਤਹਿਸੀਲ ਦਾ ਨਾ | ਸਕੂਲਾਂ ਦੀ ਸੰਖਿਆ | ਸਾਰੀਆਂ ਕਮਿਊਨਿਟੀਜ਼ | | | ਐਸ.ਸੀ. | | | ਐਸ.ਟੀ. | | | ਸਹਾਇਤਾ ਪ੍ਰਾਪਤ ਸਕੂਲਾਂ ਦੀ ਸੰਖਿਆ | ਸਾਰੀਆਂ ਕਮਿਊਨਿਟੀਜ਼ | | | ਐਸ.ਸੀ. | | | ਐਸ.ਟੀ. | | |
|---|---|---|---|---|---|---|---|---|---|---|---|---|---|---|---|---|---|---|---|---|---|
| | | | ਲੜਕੇ | ਲੜਕੀਆਂ | ਕੁੱਲ | ਲੜਕੇ | ਲੜਕੀਆਂ | ਕੁੱਲ | ਲੜਕੇ | ਲੜਕੀਆਂ | ਕੁੱਲ | | ਲੜਕੇ | ਲੜਕੀਆਂ | ਕੁੱਲ | ਲੜਕੇ | ਲੜਕੀਆਂ | ਕੁੱਲ | ਲੜਕੇ | ਲੜਕੀਆਂ | ਕੁੱਲ |
| 1 | ਬਠਿੰਡਾ | 130 | 10407 | 9144 | 19551 | 6162 | 5441 | 11603 | 0 | 0 | 0 | 5 | 848 | 720 | 1568 | 303 | 341 | 644 | 0 | 0 | 0 |
| 2 | ਰਾਮਪੁਰਾ | 77 | 5670 | 4993 | 10663 | 3024 | 2869 | 5893 | 0 | 0 | 0 | 5 | 227 | 223 | 450 | 79 | 73 | 152 | 0 | 0 | 0 |
| 3 | ਤਲਵੰਡੀ | 60 | 5109 | 4239 | 9348 | 2465 | 2216 | 4681 | 0 | 0 | 0 | 3 | 790 | 178 | 969 | 381 | 101 | 482 | 0 | 0 | 0 |
| | | 267 | 21186 | 18376 | 39562 | 11651 | 10526 | 22177 | 0 | 0 | 0 | 13 | 1865 | 1121 | 2986 | 763 | 515 | 1278 | 0 | 0 | 0 |

**ਸਰਦਾਰ ਅਜਾਇਬ ਸਿੰਘ ਭੱਟੀ:** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਬਠਿੰਡਾ ਜ਼ਿਲ੍ਹੇ ਵਿੱਚ ਪ੍ਰਾਈਵੇਟ ਸਕੂਲ ਕਿੰਨੇ ਹਨ ਜਿਨ੍ਹਾਂ ਵਿੱਚ ਇਨ੍ਹਾਂ ਦੇ ਦੱਸਣ ਅਨੁਸਾਰ ਸ਼ੈਡਿਊਲਡ ਕਾਸਟ ਸ਼੍ਰੇਣੀ ਦੇ ਬੱਚਿਆਂ ਲਈ ਸੀਟਾਂ ਰਿਜ਼ਰਵ ਰੱਖੀਆਂ ਹੋਈਆਂ ਹਨ ਅਤੇ ਕਿੰਨੇ ਬੱਚਿਆਂ ਨੂੰ ਉਨ੍ਹਾਂ ਨੇ ਅੱਜ ਤੱਕ ਗੌਰਮਿੰਟ ਦੀ ਪਾਲਿਸੀ ਦੇ ਅਨੁਸਾਰ ਦਾਖਲਾ ਦਿੱਤਾ ਹੈ।

**ਮੰਤਰੀ:** ਸਪੀਕਰ ਸਾਹਿਬ, ਪ੍ਰਾਈਵੇਟ ਸਕੂਲਾਂ ਦਾ ਵੇਰਵਾ ਤਾਂ ਕਿਸੇ ਨੇ ਮੰਗਿਆ ਨਹੀਂ ਜੀ ਲੇਕਿਨ ਜਿੰਨੇ ਵੀ ਪ੍ਰਾਈਵੇਟ ਸਕੂਲ ਹਨ, ਇਹ ਪਾਲਿਸੀ ਸਾਰਿਆਂ ਤੇ ਲਾਗੂ ਹੈ। ਪਹਿਲਾਂ ਸਰਕਾਰੀ ਸਕੂਲ ਵਿੱਚ ਦਾਖਲੇ ਲਈ ਪਹਿਲ ਮਿਲਣੀ ਹੈ ਜੇਕਰ ਉਥੇ ਜਗ੍ਹਾ ਨਹੀਂ ਜਾਂ ਦਾਖਲਾ ਨਹੀਂ ਹੁੰਦਾ ਤਾਂ ਪ੍ਰਾਈਵੇਟ ਸਕੂਲ ਵਿੱਚ ਜਿਹੜਾ ਵੀ ਕੋਈ ਵਿਦਿਆਰਥੀ ਅਰਜ਼ੀ ਦੇਵੇਗਾ, ਉਸ ਸਕੂਲ ਨੂੰ ਦਾਖਲਾ ਦੇਣਾ ਪਵੇਗਾ ਅਤੇ ਉਸਦਾ ਖਰਚਾ ਪੰਜਾਬ ਸਰਕਾਰ ਦੇਵੇਗੀ।

**ਸਰਦਾਰ ਇਕਬਾਲ ਸਿੰਘ ਝੂੰਦਾਂ:** ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਸਿੱਖਿਆ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਇਹ ਠੀਕ ਹੈ ਕਿ 25% ਸੀਟਾਂ ਰਾਈਟ ਟੂ ਐਜੂਕੇਸ਼ਨ ਐਕਟ ਤਹਿਤ ਰਾਖਵੀਆਂ ਰੱਖੀਆਂ ਗਈਆਂ ਹਨ, ਪਰ ਜਿਹੜੇ ਪ੍ਰਾਈਵੇਟ ਸਕੂਲ ਹਨ, ਚਾਹੇ ਉਹ ਏਡਿਡ ਹਨ, ਚਾਹੇ ਅਨਏਡਿਡ ਹਨ, ਉਹ ਸਾਰੇ ਹੀ ਗਰੀਬਾਂ ਦੇ ਬੱਚਿਆਂ ਨੂੰ ਇਸ ਤਰ੍ਹਾਂ ਪੜ੍ਹਾਈ ਕਰਾਉਣ ਲਈ ਅਤੇ ਦਾਖਲਾ ਦੇਣ ਲਈ ਡਿਸਕਰੇਜ ਕਰ ਰਹੇ ਹਨ। ਇਸ ਦੇ ਲਈ ਕੋਈ ਪ੍ਰਬੰਧ ਕੀਤਾ ਜਾਵੇ ਕਿ ਜੇਕਰ ਕੋਈ ਬੱਚਾ ਪ੍ਰਾਈਵੇਟ ਸਕੂਲ ਵਿੱਚ ਐਡਮਿਸ਼ਨ ਲੈਣ ਲਈ ਜਾਂਦਾ ਹੈ ਤਾਂ ਉਸ ਨੂੰ ਉਥੇ ਦਾਖਲਾ ਦਿੱਤਾ ਜਾਵੇ ਉਸ ਨੂੰ ਡਿਸਕਰੇਜ ਨਾ ਕੀਤਾ ਜਾਵੇ। ਇਸ ਵਾਸਤੇ ਮਹਿਕਮੇ ਵਲੋਂ ਕੋਈ ਟੀਮ ਭੇਜੀ ਜਾਵੇ ਜਾਂ ਡੀ.ਈ.ਓ. ਆਫਿਸ ਦੁਆਰਾ ਕੋਈ ਰਿਕਾਰਡ ਰੱਖਿਆ ਜਾਵੇ ਜਾਂ ਕੋਈ ਹੋਰ ਉਚਿਤ ਪ੍ਰਬੰਧ ਕੀਤਾ ਜਾਵੇ ਕਿ ਜੇਕਰ ਕੋਈ ਗਰੀਬ ਪਰਿਵਾਰ ਦਾ ਬੱਚਾ ਪ੍ਰਾਈਵੇਟ ਸਕੂਲਾਂ ਵਿੱਚ ਦਾਖਲਾ ਲੈਣਾ ਚਾਹੁੰਦਾ ਹੈ ਤਾਂ ਉਸ ਨੂੰ ਦਾਖਲਾ ਦਿੱਤਾ ਜਾਵੇ ਨਾ ਕਿ ਉਸ ਨੂੰ ਡਿਸਕਰੇਜ ਕਰਕੇ ਵਾਪਸ ਮੋੜਿਆ ਜਾਵੇ, ਕਈ ਵਾਰੀ ਬੱਚੇ ਸਕੂਲ ਨੇੜੇ ਹੋਣ ਕਰਕੇ ਵੀ ਉਥੇ ਐਡਮਿਸ਼ਨ ਲੈਣ ਲਈ ਚਲੇ ਜਾਂਦੇ ਹਨ ਜਾਂ ਕਈ ਵਾਰੀ ਪੜ੍ਹਾਈ ਦਾ ਚੰਗਾ ਹੋਣਾ ਵੀ ਕਾਰਨ ਹੁੰਦਾ ਹੈ। ਜਦੋਂ ਸਰਕਾਰ ਨੇ ਰਾਈਟ ਟੂ ਐਜੂਕੇਸ਼ਨ ਦਿੱਤਾ ਹੈ ਤਾਂ ਇਸ ਨੂੰ ਸਖਤੀ ਨਾਲ ਅਤੇ ਸਹੀ ਢੰਗ ਨਾਲ ਲਾਗੂ ਕੀਤਾ ਜਾਵੇ ਤਾਂ ਕਿ ਗਰੀਬ ਬੱਚਿਆਂ ਨੂੰ ਸਹੂਲਤ ਮਿਲ ਸਕੇ। ਕੀ ਇਸ ਵਾਸਤੇ ਸਰਕਾਰ ਕੋਈ ਸਿਸਟਮ ਤਿਆਰ ਕਰੇਗੀ? ਸਾਡੇ ਮਾਨਯੋਗ ਸਿੱਖਿਆ ਮੰਤਰੀ ਜੀ ਨੇ ਸਿੱਖਿਆ ਦੇ ਖੇਤਰ ਵਿੱਚ ਕਈ ਸੁਧਾਰ ਕੀਤੇ ਹਨ, ਇਸ ਵਾਸਤੇ ਵੀ ਕੀ ਇਹ ਕੋਈ ਬਹੁਤ ਵੱਡਾ ਸੁਧਾਰ ਲਿਆਉਣ ਦਾ ਯਤਨ ਕਰਨਗੇ?

**ਮਾਨਯੋਗ ਸਪੀਕਰ:** ਇਹ ਕਹਿਣਾ ਚਾਹੁੰਦੇ ਹਨ ਕਿ ਜੇਕਰ ਕੋਈ ਪ੍ਰਾਈਵੇਟ ਸਕੂਲ ਵਾਲਾ ਦਾਖਲਾ ਦੇਣ ਤੋਂ ਰਿਫਿਊਜ਼ ਕਰ ਦੇਵੇ ਤਾਂ ਕੀ ਉਸ ਵਾਸਤੇ ਕੋਈ ਪ੍ਰਬੰਧ ਕਰਾਂਗੇ? ਕੋਈ ਐਕਸ਼ਨ ਲਵਾਂਗੇ?

**ਮੰਤਰੀ:** ਸਪੀਕਰ ਸਾਹਿਬ, ਪਹਿਲ ਸਰਕਾਰੀ ਸਕੂਲਾਂ ਨੂੰ ਦੇਣੀ ਹੈ। ਉਥੇ ਦਾਖਲਾ ਹੋ ਸਕਦਾ ਹੈ। ਕੋਈ ਪ੍ਰਾਬਲਮ ਨਹੀਂ ਹੈ। ਕਿਉਂਕਿ ਜੇ ਇਸ ਤਰ੍ਹਾਂ ਹੀ ਕਰ ਦਿੱਤਾ ਫਿਰ ਤਾਂ ਸਰਕਾਰੀ ਸਕੂਲਾਂ ਵਿੱਚ ਕੋਈ ਬੱਚਾ ਰਹਿਣਾ ਹੀ ਨਹੀਂ। ਇੱਕ ਪਾਸੇ ਤਾਂ ਆਪਾਂ ਜ਼ੋਰ ਲਾਉਂਦੇ ਹਾਂ ਕਿ ਸਕੂਲੀ ਸਿੱਖਿਆ ਦੀ ਪ੍ਰਾਈਵੇਟਾਈਜੇਸ਼ਨ ਕਰਨੀ ਠੀਕ ਨਹੀਂ, ਸਗੋਂ ਸਰਕਾਰੀ ਸਕੂਲਾਂ ਦਾ ਪ੍ਰਬੰਧ ਹੀ ਵਧੀਆ ਕਰੀਏ। ਜੇਕਰ ਆਪਾਂ ਖੁੱਲ੍ਹੀ ਛੂਟ ਦੇ ਦਿੱਤੀ ਫਿਰ ਤਾਂ ਇਸ ਨਾਲ ਇਕ ਸਮੱਸਿਆ ਪੈਦਾ ਹੋ ਸਕਦੀ ਹੈ ਕਿ ਸਾਰੇ ਹੀ ਬੱਚੇ ਪ੍ਰਾਈਵੇਟ ਸਕੂਲਾਂ ਨੂੰ ਜਾਣ ਲੱਗ ਪੈਣਗੇ। ਜਿੱਥੇ ਸਰਕਾਰੀ ਸਕੂਲਾਂ ਵਿੱਚ ਸੀਟਾਂ ਉਪਲਬਧ ਨਹੀਂ, ਉਥੇ ਸਾਡੀ ਡਿਊਟੀ ਹੈ ਕਿ ਅਸੀਂ ਬੱਚਿਆਂ ਨੂੰ ਐਜੂਕੇਸ਼ਨ ਦੇਣੀ ਹੈ, ਉਥੇ ਬੱਚੇ ਨੂੰ ਪ੍ਰਾਈਵੇਟ ਸਕੂਲ ਵਿੱਚ ਦਾਖਲ ਕਰਵਾਉਣਾ ਹੈ ਅਤੇ ਪੈਸੇ ਸਰਕਾਰ ਨੇ ਦੇਣੇ ਹਨ।

---

### ਬੰਗਾ-ਅਨੰਦਪੁਰ ਸਾਹਿਬ ਸੜਕ ਨੂੰ ਚਹੁੰ ਮਾਰਗੀ ਬਣਾਉਣਾ

*130. **ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ:** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਅਨੰਦਪੁਰ ਸਾਹਿਬ ਵਿਖੇ ਸਥਿਤ ਤਖਤ ਸ੍ਰੀ ਕੇਸਗੜ੍ਹ ਸਾਹਿਬ, ਮਾਤਾ ਨੈਣਾਂ ਦੇਵੀ ਜੀ ਦੇ ਜਗਤ ਪ੍ਰਸਿੱਧ ਮੰਦਿਰ, ਗੁਰੂ ਕਾ ਲਾਹੌਰ ਅਤੇ ਵਿਰਾਸਤ-ਏ-ਖਾਲਸਾ ਦੇ ਦਰਸ਼ਨਾਂ ਲਈ ਭਾਰੀ ਗਿਣਤੀ ਵਿੱਚ ਜਾਣ ਵਾਲੀਆਂ ਹਿੰਦੂ ਤੇ ਸਿੱਖ ਸੰਗਤਾਂ ਦੀ ਸੁਵਿਧਾ ਲਈ ਬੰਗਾ-ਗੜ੍ਹਸ਼ੰਕਰ-ਅਨੰਦਪੁਰ ਸਾਹਿਬ ਸੜਕ ਨੂੰ ਚਹੁੰ ਮਾਰਗੀ ਬਣਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਤਜਵੀਜ਼ ਦੇ ਵੇਰਵੇ ਕੀ ਹਨ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸ਼੍ਰੀਮਾਨ ਜੀ, ਨਹੀਂ ਜੀ। ਹਾਲ ਦੀ ਘੜੀ ਬੰਗਾ-ਗੜ੍ਹਸ਼ੰਕਰ-ਅਨੰਦਪੁਰ ਸਾਹਿਬ ਸੜਕ ਨੂੰ ਚਹੁੰ ਮਾਰਗੀ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ:** ਸਪੀਕਰ ਸਾਹਿਬ, ਤਖਤ ਸ੍ਰੀ ਕੇਸਗੜ੍ਹ ਸਾਹਿਬ, ਮਾਤਾ ਨੈਣਾਂ ਦੇਵੀ ਦਾ ਮੰਦਿਰ ਅਤੇ ਵਿਰਾਸਤ-ਏ-ਖਾਲਸਾ, ਗੁਰੂ ਕਾ ਲਾਹੌਰ, ਇਹ ਬਹੁਤ ਪਵਿੱਤਰ ਸਥਾਨ ਹਨ ਜਿੱਥੇ ਲੱਖਾਂ ਦੀ ਗਿਣਤੀ ਵਿੱਚ ਸੰਗਤਾਂ ਜਾ ਕੇ ਨਤਮਸਤਕ ਹੁੰਦੀਆਂ ਹਨ, ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਆਉਣ ਵਾਲੇ ਸਮੇਂ ਵਿੱਚ ਕੋਈ ਤਜਵੀਜ਼ ਬਣਾ ਕੇ ਇਸ ਸੜਕ ਨੂੰ, ਬੰਗਾ-ਅਨੰਦਪੁਰ ਸਾਹਿਬ ਸੜਕ ਨੂੰ ਚਹੁੰ ਮਾਰਗੀ ਬਣਾਇਆ ਜਾਵੇ।

**ਮਾਨਯੋਗ ਸਪੀਕਰ:** ਬੇਨਤੀ ਨਹੀਂ ਤੁਸੀਂ ਕੁਐਸ਼ਚਨ ਪੁੱਛ ਲਓ।

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ:** ਸਰ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿੰਨੇ ਸਮੇਂ ਵਿੱਚ ਕਰ ਦੇਣਗੇ?

**ਮੰਤਰੀ:** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਆਉਣ ਵਾਲੇ ਸਮੇਂ ਵਿੱਚ ਕੋਈ ਨਾ ਕੋਈ ਪਲਾਨਿੰਗ ਬਣਾ ਕੇ ਅਸੀਂ ਇਸ ਦੇ ਬਾਰੇ ਕੋਸ਼ਿਸ਼ ਕਰਾਂਗੇ।

---

## ਸਰਕਾਰੀ ਹਸਪਤਾਲ, ਧਨੌਲਾ ਵਿੱਚ ਅਮਲੇ ਦੀ ਘਾਟ

*144. **ਸਰਦਾਰ ਕੇਵਲ ਸਿੰਘ ਢਿੱਲੋਂ:** ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ:-

(ੳ) ਸਰਕਾਰੀ ਹਸਪਤਾਲ, ਧਨੌਲਾ ਵਿਖੇ ਮਨਜ਼ੂਰ-ਸੁਦਾ ਅਸਾਮੀਆਂ ਦੀ ਸ਼੍ਰੇਣੀਵਾਰ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਿਚੋਂ ਕਿਹੜੀ-ਕਿਹੜੀ ਅਸਾਮੀ ਖਾਲੀ ਹੈ?

(ਅ) ਉਪਰੋਕਤ ਵਰਣਿਤ ਹਸਪਤਾਲ ਵਿੱਚ ਖਾਲੀ ਅਸਾਮੀਆਂ ਕਦੋਂ ਤੱਕ ਭਰ ਦਿੱਤੀਆਂ ਜਾਣਗੀਆਂ?

**ਸ਼੍ਰੀ ਮਦਨ ਮੋਹਨ ਮਿੱਤਲ:** ਸ਼੍ਰੀਮਾਨ ਜੀ,

(ੳ) ਲੋੜੀਂਦੀ ਸੂਚਨਾ ਅਨੁਲੱਗ 'ੳ' ਦੇ ਦਿੱਤੀ ਜਾਂਦੀ ਹੈ ਜੀ।

(ਅ) ਸਿਹਤ ਵਿਭਾਗ ਵਿੱਚ ਡਾਕਟਰਾਂ ਅਤੇ ਪੈਰਾ ਮੈਡੀਕਲ ਸਟਾਫ ਦੀਆਂ ਬਹੁਤ ਸਾਰੀਆਂ ਅਸਾਮੀਆਂ ਖਾਲੀ ਪਈਆਂ ਹਨ। ਖਾਲੀ ਪਈਆਂ ਅਸਾਮੀਆਂ ਨੂੰ ਭਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ। ਡਾਕਟਰਾਂ ਦੀ ਭਰਤੀ ਦੀ ਪ੍ਰਕਿਰਿਆ ਪੂਰੀ ਹੋ ਚੁੱਕੀ ਹੈ ਤੇ ਨਿਯੁਕਤੀ ਪੱਤਰ ਇਕ ਮਹੀਨੇ ਦੇ ਅੰਦਰ-ਅੰਦਰ ਦੇ ਦਿੱਤੇ ਜਾਣਗੇ। ਪੈਰਾ ਮੈਡੀਕਲ ਸਟਾਫ ਦੀਆਂ ਆਸਾਮੀਆਂ ਭਰਨ ਦੀ ਪ੍ਰਕਿਰਿਆ ਜਾਰੀ ਹੈ। ਇਸ ਤੋਂ ਬਾਅਦ ਰੈਗੂਲਰ ਨਿਯੁਕਤੀਆਂ ਲਈ ਤਜਵੀਜ਼ ਤਿਆਰ ਕੀਤੀ ਜਾਵੇਗੀ ਤਾਂ ਜੋ ਦੁਬਾਰਾ ਇਹ ਸਥਿਤੀ ਨਾ ਵਾਪਰੇ।

## ਅਨੁਲੱਗ - 'ੳ'

## ਕਮਿਊਨਟੀ ਹੈਲਥ ਸੈਂਟਰ, ਧਨੌਲਾ, ਜ਼ਿਲਾ ਬਰਨਾਲਾ ਵਿਖੇ ਸ਼੍ਰੇਣੀ ਵਾਈਜ਼ ਮਨਜ਼ੂਰਸ਼ੁਦਾ ਅਤੇ ਖਾਲੀ ਆਸਾਮੀਆਂ ਦਾ ਵੇਰਵਾ

| ਲੜੀ ਨੰ: | ਸ਼੍ਰੇਣੀ | ਮਨਜ਼ੂਰਸ਼ੁਦਾ | ਭਰੀਆਂ | ਖਾਲੀ | ਵਿਸ਼ੇਸ਼ ਕਥਨ |
|---|---|---|---|---|---|
| 1. | ਸੀਨੀਅਰ ਮੈਡੀਕਲ ਅਫਸਰ | 1 | 1 | 0 | |
| 2. | ਮੈਡੀਕਲ ਅਫਸਰ ਸਪੈਸ਼ਲਿਸਟ | 4 | 1 | 3 | |
| 3. | ਮੈਡੀਕਲ ਅਫਸਰ ਜਨਰਲ | 1 | 1 | 0 | |
| 4. | ਮੈਡੀਕਲ ਅਫਸਰ ਡੈਂਟਲ | 1 | 1 | 0 | |
| 5. | ਨਰਸਿੰਗ ਸਿਸਟਰ | 1 | 1 | 0 | |
| 6. | ਸਟਾਫ ਨਰਸ | 4 | 4 | 0 | |
| 7. | ਚੀਫ ਫਾਰਮਾਸਿਸਟ ਗ੍ਰੇਡ-2 | 1 | 0 | 1 | |
| 8. | ਫਾਰਮਾਸਿਸਟ | 4 | 4 | 0 | |
| 9. | ਮਲਟੀਪਰਪਜ਼ ਹੈਲਥ ਸੁਪਰਵਾਈਜ਼ਰ (ਮੇਲ) | 2 | 2 | 0 | |
| 10. | ਮਲਟੀਪਰਪਜ਼ ਹੈਲਥ ਸੁਪਰਵਾਈਜ਼ਰ (ਫੀਮੇਲ) | 1 | 1 | 0 | |
| 11. | ਮਲਟੀਪਰਪਜ਼ ਹੈਲਥ ਵਰਕਰ (ਮੇਲ) | 1 | 1 | 0 | |
| 12. | ਅਪਥਾਲਮਿਕ ਅਫਸਰ | 1 | 1 | 0 | |
| 13. | ਰੇਡੀਓਗ੍ਰਾਫਰ | 1 | 1 | 0 | |
| 14. | ਮੈਡੀਕਲ ਲੈਬਾਰਟਰੀ ਟੈਕਨੀਸ਼ੀਅਨ ਗ੍ਰੇਡ-1 | 2 | 1 | 1 | |
| 15. | ਸੀਨੀਅਰ ਸਹਾਇਕ | 1 | 1 | 0 | |
| 16 | ਸਟੈਨੋ | 1 | 0 | 1 | |
| 17. | ਕਲਰਕ | 3 | 3 | 0 | |
| 18. | ਦਰਜ਼ਾ ਚਾਰ | 19 | 16 | 3 | |
| | ਕੁੱਲ | 49 | 40 | 9 | |

ਸਰਦਾਰ ਕੇਵਲ ਸਿੰਘ ਢਿੱਲੋਂ: ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਮੇਰੇ ਹਲਕੇ ਧਨੌਲਾ ਵਿੱਚ ਡਾਕਟਰਾਂ ਦੀਆਂ 4 ਅਸਾਮੀਆਂ ਹਨ, ਉਨ੍ਹਾਂ ਵਿੱਚੋਂ ਤਿੰਨ ਖਾਲੀ ਪਈਆਂ ਹਨ। ਜਿਹੜੀ ਇਕ ਭਰੀ ਹੋਈ ਹੈ, ਉਹ ਵੀ ਆਰਜ਼ੀ ਤੌਰ ਤੇ ਹੀ ਭਰੀ ਹੋਈ ਹੈ। ਕੀ ਮੰਤਰੀ ਜੀ ਦੱਸਣਗੇ ਕਿ ਹਸਪਤਾਲਾਂ ਅਤੇ ਹੈਲਥ ਸੈਂਟਰਾਂ ਦਾ ਕੰਮ ਕਿਵੇਂ ਚਲ ਰਿਹਾ ਹੈ? ਧਨੌਲਾ ਹੈਲਥ ਸੈਂਟਰ ਨੂੰ 50 ਪਿੰਡ ਲਗਦੇ ਹਨ, ਉਥੇ ਲੋਕ ਵਿਚਾਰੇ ਡਾਕਟਰੀ ਸਹੂਲਤਾਂ ਲਈ ਆਉਂਦੇ ਹਨ ਪਰ ਉਥੇ ਕੋਈ ਡਾਕਟਰ ਨਹੀਂ ਹੈ, ਬੁਰਾ ਹਾਲ ਹੈ। ਸਪੀਕਰ ਸਾਹਿਬ, ਦੂਜੀ ਗੱਲ, ਮੰਤਰੀ ਜੀ ਨੇ ਦੱਸਿਆ ਹੈ ਕਿ ਅਸੀਂ ਡਾਕਟਰਾਂ ਦੀਆਂ ਖਾਲੀ ਅਸਾਮੀਆਂ ਨੂੰ ਜਲਦੀ ਹੀ ਭਰ ਰਹੇ ਹਾਂ। ਇਸ ਮੌਜੂਦਾ ਸਰਕਾਰ ਨੇ ਆਪਣੀ ਪਿਛਲੀ ਟਰਮ ਵਿੱਚ 450 ਸਪੈਸ਼ਲਿਸਟ ਡਾਕਟਰਾਂ ਦੀ ਭਰਤੀ ਕੀਤੀ ਸੀ ਪ੍ਰੰਤੂ ਉਨ੍ਹਾਂ ਵਿੱਚੋਂ ਕੇਵਲ 120 ਡਾਕਟਰਾਂ ਨੇ ਹੀ ਜੁਆਇਨ ਕੀਤਾ ਸੀ। ਕੀ ਮੰਤਰੀ ਜੀ ਕਿਰਪਾ ਕਰਕੇ ਦੱਸਣਗੇ, ਪਹਿਲਾਂ ਮੇਰੇ ਕੁਲੀਗ ਵੱਲੋਂ ਵੀ ਪੁੱਛਿਆ ਗਿਆ ਹੈ ਕਿ ਜੇਕਰ ਡਾਕਟਰ ਜੁਆਇਨ ਹੀ ਨਹੀਂ ਕਰਦੇ ਤਾਂ ਫਿਰ ਸਰਕਾਰ ਲੋਕਾਂ ਨੂੰ ਡਾਕਟਰੀ ਸਹੂਲਤਾਂ ਦੇਣ ਲਈ ਕੀ ਬੰਦੋਬਸਤ ਕਰੇਗੀ?

ਮੰਤਰੀ: ਸਪੀਕਰ ਸਾਹਿਬ, ਕੁਝ ਗੱਲਾਂ ਤਾਂ ਮੈਂ ਪਹਿਲਾਂ ਹੀ ਦੱਸ ਚੁੱਕਾ ਹਾਂ। ਜਦੋਂ ਡਾਕਟਰਾਂ ਦੀ ਭਰਤੀ ਲਈ ਐਪਲੀਕੇਸ਼ਨਾਂ ਆਉਂਦੀਆਂ ਹਨ ਤਾਂ ਉਨ੍ਹਾਂ ਵਿਚੋਂ ਕੁਝ ਡਾਕਟਰ ਤਾਂ ਇੰਟਰਵਿਊ ਲਈ ਹੀ ਨਹੀਂ ਆਉਂਦੇ। ਫਿਰ ਜਦੋਂ ਸਿਲੈਕਸ਼ਨ ਹੋ ਜਾਂਦੀ ਹੈ ਤਾਂ ਕਈ ਉਦੋਂ ਜੁਆਇਨ ਨਹੀਂ ਕਰਦੇ। ਅਸੀਂ ਇਸ ਬਾਰੇ ਮਹਿਸੂਸ ਕੀਤਾ ਤੇ ਸਮਝਿਆ ਕਿ ਸ਼ਾਇਦ ਉਨ੍ਹਾਂ ਨੂੰ ਸਟੇਸ਼ਨ ਦੀ ਵਜ੍ਹਾ ਕਾਰਨ ਜੁਆਇਨ ਕਰਨ ਵਿੱਚ ਦਿੱਕਤ ਆਉਂਦੀ ਹੈ। ਇਸ ਲਈ ਅਸੀਂ ਉਨ੍ਹਾਂ ਦੀ ਚੁਆਇਸ ਦੇ ਸਟੇਸ਼ਨ ਦੇ ਦਿੱਤੇ। ਜਿਵੇਂ ਮੈਂ ਪਹਿਲਾਂ ਦੱਸਿਆ ਹੈ ਕਿ 7 ਜੂਨ ਤੱਕ ਅਸੀਂ 135 ਡਾਕਟਰਾਂ ਨੂੰ ਉਨ੍ਹਾਂ ਦੀ ਚੁਆਇਸ ਦੇ ਸਟੇਸ਼ਨ ਦਿੱਤੇ ਹਨ and letters have already been released. ਹੁਣ ਸੈਕਿੰਡ ਫੇਜ਼ ਵਿਚ ਫਿਰ ਅਸੀਂ ਡਾਕਟਰਾਂ ਨੂੰ ਉਨ੍ਹਾਂ ਦੀ ਚੁਆਇਸ ਦੇ ਸਟੇਸ਼ਨ ਦਿਆਂਗੇ। ਇਨ੍ਹਾਂ ਦੇ ਧਨੌਲੇ ਵਿਖੇ ਤਿੰਨ ਡਾਕਟਰਾਂ ਦੀਆਂ ਪੋਸਟਾਂ ਖਾਲੀ ਹਨ। ਅਸੀਂ ਸਾਰੇ ਡਾਕਟਰਾਂ ਤੋਂ ਉਨ੍ਹਾਂ ਦੀਆਂ ਸਾਰੀਆਂ ਚੁਆਇਸਜ਼ ਮੰਗਦੇ ਹਾਂ। I assure you ਕਿ ਅਸੀਂ ਉਥੇ ਵੀ ਜਲਦੀ ਤੋਂ ਜਲਦੀ ਡਾਕਟਰ ਲਗਾ ਦੇਵਾਂਗੇ। ਵੈਸੇ ਜਿਹੜੀਆਂ ਪੋਸਟਾਂ ਉਥੇ ਖਾਲੀ ਹਨ, ਉਹ ਤਿੰਨ ਡਾਕਟਰਾਂ ਦੀਆਂ ਹਨ, ਇੱਕ ਚੀਫ ਫਾਰਮਾਸਿਸਟ ਦੀ ਹੈ, ਇੱਕ ਲੈਬ ਟੈਕਨੀਸ਼ੀਅਨ ਦੀ, ਇੱਕ ਸਟੈਨੋ ਦੀ ਖਾਲੀ ਅਤੇ ਤਿੰਨ ਦਰਜਾ-ਚਾਰ ਕਰਮਚਾਰੀਆਂ

ਦੀਆਂ ਹਨ। ਇਸ ਕਰਕੇ ਮੈਂ ਅਰਜ਼ ਕਰ ਰਿਹਾ ਹਾਂ ਕਿ ਸਾਡੀ ਕੋਸ਼ਿਸ਼ ਹੈ ਕਿ ਹਰ ਜਗ੍ਹਾ ਤੇ ਡਾਕਟਰ ਜਾਵੇ। ਸਾਡੇ ਮੁੱਖ ਮੰਤਰੀ ਜੀ ਨੇ ਸਾਨੂੰ ਆਦੇਸ਼ ਦਿੱਤੇ ਹਨ ਕਿ ਜਿੰਨਾ ਮਰਜ਼ੀ ਪੈਸਾ ਲੈ ਲਓ ਪਰ ਡਾਕਟਰਾਂ ਦੀਆਂ ਅਸਾਮੀਆਂ ਭਰਤੀ ਕਰੋ। ਇਸ ਕਰਕੇ ਮੈਂ ਅਖੀਰ ਵਿਚ ਕਹਿੰਦਾ ਹਾਂ ਕਿ ਇਸ ਪ੍ਰੋਸੈਸ ਨੂੰ ਪੂਰਾ ਕਰਨ ਤੋਂ ਬਾਅਦ ਅਸੀਂ ਦੂਜੇ ਫੇਜ਼ ਵਿਚ ਹੋਰ ਜਿਹੜੀਆਂ ਅਸਾਮੀਆਂ ਖਾਲੀ ਰਹਿੰਦੀਆਂ ਹਨ, ਉਨ੍ਹਾਂ ਨੂੰ ਭਰਨ ਲਈ ਜਲਦੀ ਤੋਂ ਜਲਦੀ ਪ੍ਰੋਸੈਸ ਸ਼ੁਰੂ ਕਰਕੇ ਉਨ੍ਹਾਂ ਨੂੰ ਭਰਨ ਦੀ ਪੂਰੀ ਕੋਸ਼ਿਸ਼ ਕਰਾਂਗੇ।

**ਸਰਦਾਰ ਕੇਵਲ ਸਿੰਘ ਢਿੱਲੋਂ:** ਸਪੀਕਰ ਸਾਹਿਬ, ਮੰਤਰੀ ਜੀ ਨੇ ਸਾਰੀਆਂ ਤਾਂ ਗਿਣਾ ਦਿੱਤੀਆਂ ਹਨ ਕਿ ਖਾਲੀ ਹਨ .......

**ਮਾਨਯੋਗ ਸਪੀਕਰ:** ਮੰਤਰੀ ਜੀ ਨੇ ਤੁਹਾਨੂੰ ਡਿਟੇਲ ਪ੍ਰੋਗਰਾਮ ਦੇ ਦਿੱਤਾ ਹੈ, ਹੋਰ ਤੁਸੀਂ ਇਸ ਵਿਚ ਕੀ ਐਡੀਸ਼ਨ ਕਰੋਗੇ?

**ਸਰਦਾਰ ਕੇਵਲ ਸਿੰਘ ਢਿੱਲੋਂ:** ਸਪੀਕਰ ਸਾਹਿਬ, ਸਾਰਾ ਕੁਝ ਤਾਂ ਖਾਲੀ ਪਿਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਪੈਕੇਜ ਇਨ੍ਹਾਂ ਨੇ ਦਿੱਤਾ ਹੈ, ਕੀ ਉਹ ਜੁਆਇਨ ਕਰ ਰਹੇ ਹਨ ਜਾਂ ......

**ਮਾਨਯੋਗ ਸਪੀਕਰ:** ਕਿਰਪਾ ਕਰਕੇ ਬੈਠ ਜਾਉ।

**ਰਾਣਾ ਗੁਰਮੀਤ ਸਿੰਘ ਸੋਢੀ:** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਅਸੀਂ ਡਾਕਟਰਾਂ ਨੂੰ ਉਨ੍ਹਾਂ ਦੀ ਚੁਆਇਸ ਮੁਤਾਬਿਕ ਸਟੇਸ਼ਨ ਦਿੰਦੇ ਹਾਂ। ਮੇਰੇ ਸਾਥੀ ਦਾ ਸਵਾਲ ਸੀ ਕਿ ਧਨੌਲੇ 3 ਪੋਸਟਾਂ ਖਾਲੀ ਹਨ। ਜੇਕਰ ਕਿਸੇ ਡਾਕਟਰ ਨੇ ਉਥੋਂ ਦੀ ਚੁਆਇਸ ਹੀ ਨਾ ਦਿੱਤੀ ਤਾਂ ਕੀ ਫਿਰ ਉਥੇ ਡਾਕਟਰ ਜਾਏਗਾ ਜਾਂ ਨਹੀਂ। ਇਹ ਕਿਵੇਂ ਉਥੇ ਭੇਜਣਗੇ?

**ਮਾਨਯੋਗ ਸਪੀਕਰ:** ਸਾਡੇ ਕੋਲ ਡਾਕਟਰ ਹੈ ਹੀ ਬਹੁਤ ਘੱਟ ਹਨ, ਉਹ ਵੀ ਕੀ ਕਰਨ।

**ਰਾਣਾ ਗੁਰਮੀਤ ਸਿੰਘ ਸੋਢੀ:** ਜੇਕਰ ਉਥੇ ਕਿਸੇ ਡਾਕਟਰ ਨੇ ਚੁਆਇਸ ਹੀ ਨਾ ਭਰੀ ਤਾਂ ਫਿਰ ਉਥੇ ਡਾਕਟਰ ਕਿਵੇਂ ਜਾਵੇਗਾ। ਮੰਤਰੀ ਜੀ ਦੱਸਣ ਤਾਂ ਸਹੀ।

**ਮਾਨਯੋਗ ਸਪੀਕਰ:** ਨਹੀਂ ਜੀ, please sit down.

---

## ਸਕੂਲਾਂ ਵਿੱਚ ਕਿਤਾਬਾਂ ਦੀ ਮੁਫਤ ਸਪਲਾਈ

*79. **ਸਰਦਾਰ ਦਰਸ਼ਨ ਸਿੰਘ ਕੋਟਫੱਤਾ:** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਬਠਿੰਡਾ ਵਿੱਚ ਪੰਜਾਬ ਸਕੂਲ ਸਿੱਖਿਆ ਬੋਰਡ ਵੱਲੋਂ ਮਿਡਲ ਪੱਧਰ ਤੱਕ ਸਰਕਾਰੀ ਸਕੂਲਾਂ ਵਿੱਚ ਪੜ੍ਹਦੇ ਬੱਚਿਆਂ ਨੂੰ ਮੁਫਤ ਕਿਤਾਬਾਂ ਮੁਹੱਈਆ ਕਰਾਉਣ ਵਾਲੀ ਸਕੀਮ ਅਧੀਨ ਸਾਲ 2012-13 ਵਾਲੇ ਸੈਸ਼ਨ ਲਈ ਸਾਰੇ ਵਿਸ਼ਿਆਂ ਦੀਆਂ ਕਿਤਾਬਾਂ ਜਾਰੀ ਕਰ ਦਿੱਤੀਆਂ ਗਈਆਂ ਹਨ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਤਹਿਸੀਲਵਾਰ ਵੇਰਵੇ ਦਿੱਤੇ ਜਾਣ।

**ਸਰਦਾਰ ਸਿਕੰਦਰ ਸਿੰਘ ਮਲੂਕਾ:** ਪੰਜਾਬ ਸਕੂਲ ਸਿੱਖਿਆ ਬੋਰਡ ਵੱਲੋਂ ਵਿਦਿਅਕ ਸਾਲ 2012-13 ਲਈ ਜ਼ਿਲ੍ਹਾ ਬਠਿੰਡਾ ਵਿੱਚ ਪਹਿਲੀ ਤੋਂ ਅੱਠਵੀਂ ਸ਼੍ਰੇਣੀ ਤੱਕ ਸਰਕਾਰੀ/ ਸਰਕਾਰੀ ਏਡਿਡ ਸਕੂਲਾਂ ਵਿੱਚ ਪੜ੍ਹਦੇ ਐਸ.ਸੀ. ਅਤੇ ਨਾਨ ਐਸ.ਸੀ. ਵਿਦਿਆਰਥੀਆਂ ਨੂੰ ਜ਼ਿਲ੍ਹਾ ਸਿੱਖਿਆ ਅਫਸਰ, ਬਠਿੰਡਾ ਵੱਲੋਂ ਸਰਵ ਸਿੱਖਿਆ ਅਭਿਆਨ ਅਥਾਰਟੀ ਰਾਹੀਂ ਭੇਜੀ ਗਈ ਡਿਮਾਂਡ ਅਨੁਸਾਰ ਸਾਰੇ ਵਿਸ਼ਿਆਂ ਦੀਆਂ ਕੁੱਲ 7,84,391 ਪਾਠ ਪੁਸਤਕਾਂ ਮੁਹੱਈਆ ਕਰਵਾਈਆਂ ਗਈਆਂ ਹਨ। ਇਹ ਪੁਸਤਕਾਂ ਬੋਰਡ ਦੇ ਜ਼ਿਲ੍ਹਾ ਖੇਤਰੀ ਦਫਤਰ ਬਠਿੰਡਾ ਰਾਹੀਂ ਸਪਲਾਈ ਕੀਤੀਆਂ ਪੁਸਤਕਾਂ ਵਿੱਚੋਂ ਤਹਿਸੀਲ ਬਠਿੰਡਾ ਵਿੱਚ 4,44,084 ਪੁਸਤਕਾਂ, ਫੂਲ ਤਹਿਸੀਲ ਵਿੱਚ 2,09,532 ਪੁਸਤਕਾਂ ਅਤੇ ਤਲਵੰਡੀ ਸਾਬੋ ਵਿੱਚ 1,30,775 ਪਾਠ ਪੁਸਤਕਾਂ ਸਪਲਾਈ ਕੀਤੀਆਂ ਗਈਆਂ ਹਨ। ਇਸ ਦਾ ਪੂਰਾ ਤਹਿਸੀਲਵਾਰ ਵੇਰਵਾ ਅਨੁਲੱਗ 'ੳ' ਅਨੁਸਾਰ ਸਦਨ ਦੀ ਮੇਜ ਤੇ ਰੱਖਿਆ ਜਾਂਦਾ ਹੈ ਜੀ।

# ਅਨੁਲੱਗ 'ੳ'

| ਲੜੀ ਨੰ: | ਤਹਿਸੀਲ ਦਾ ਨਾਂ | ਐਸ. ਸੀ. | | | | ਨਾਨ ਐਸ. ਸੀ. | | | | ਕੁੱਲ ਜੋੜ |
|---|---|---|---|---|---|---|---|---|---|---|
| | | ਪ੍ਰਾਇਮਰੀ | ਮਿਡਲ | ਕੰਪਿਊਟਰ | ਜੋੜ | ਪ੍ਰਾਇਮਰੀ | ਮਿਡਲ | ਕੰਪਿਊਟਰ | ਜੋੜ | |
| 1. | ਤਲਵੰਡੀ ਸਾਬੋ | 31745 | 40350 | 4150 | 76245 | 16540 | 34820 | 3170 | 54530 | 130775 |
| 2. | ਰਾਮਪੁਰਾ ਫੂਲ | 51723 | 62286 | 6554 | 120563 | 26064 | 57403 | 5502 | 88969 | 209532 |
| 3. | ਬਠਿੰਡਾ | 125896 | 119369 | 12611 | 257876 | 50961 | 123474 | 11773 | 186208 | 444084 |
| | **ਕੁੱਲ ਜੋੜ** | **209364** | **222005** | **23315** | **454684** | **93565** | **215697** | **20445** | **329707** | **784391** |

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

**ਮਾਨਯੋਗ ਸਪੀਕਰ:** ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਦੇ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਂਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਸਕੂਲ ਵਿਦਿਅਰਥਣਾਂ ਨੂੰ ਸਾਈਕਲ ਮੁਹੱਈਆ ਕਰਾਉਣਾ

*108. **ਸਰਦਾਰ ਅਜਾਇਬ ਸਿੰਘ ਭੱਟੀ:** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਸਾਲ 2011-12 ਵਿੱਚ ਜ਼ਿਲ੍ਹਾ ਬਠਿੰਡਾ ਦੇ ਸਰਕਾਰੀ ਸਕੂਲਾਂ ਵਿੱਚ 11ਵੀਂ ਅਤੇ 12ਵੀਂ ਜਮਾਤਾਂ ਵਿੱਚ ਦਾਖਲ ਕੀਤੀਆਂ ਗਈਆਂ ਐਸ.ਸੀ. ਵਰਗ ਨਾਲ ਸਬੰਧਤ ਵਿਦਿਆਰਥਣਾਂ ਦੀ ਕੁੱਲ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਵਿਦਿਆਰਥਣਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਰਾਜ ਸਰਕਾਰ ਦੁਆਰਾ ਸਾਈਕਲਾਂ ਦਿੱਤੀਆਂ ਗਈਆਂ ਹਨ?

**ਸਰਦਾਰ ਸਿਕੰਦਰ ਸਿੰਘ ਮਲੂਕਾ:** (ੳ) ਬਠਿੰਡਾ ਦੇ ਸਰਕਾਰੀ ਸਕੂਲਾਂ ਦੇ 11ਵੀਂ ਅਤੇ 12ਵੀਂ ਜਮਾਤਾਂ ਵਿੱਚ ਵਿਦਿਆਰਥਣਾ ਦੀ ਗਿਣਤੀ:-

| | | | |
|---|---|---|---|
| 1. | 11ਵੀਂ ਜਮਾਤ | - | 1136 |
| 2. | 12ਵੀਂ ਜਮਾਤ | - | 865 |
| | ਕੁੱਲ | - | 2001 |

(ਅ) ਬਠਿੰਡਾ ਦੇ ਸਰਕਾਰੀ ਸਕੂਲਾਂ ਵਿੱਚ ਕੁੱਲ 1679 ਐਸ.ਸੀ. ਲੜਕੀਆਂ ਜਿਨ੍ਹਾਂ ਵਿੱਚੋਂ 11ਵੀਂ ਜਮਾਤ ਦੀਆਂ 1067 ਅਤੇ 12ਵੀਂ ਜਮਾਤ ਦੀਆਂ 612 ਲੜਕੀਆਂ ਨੂੰ ਸਾਈਕਲ ਵੰਡੇ ਗਏ ਸਨ।

---

### ਰਈਆ-ਖਡੂਰ ਸਾਹਿਬ ਸੜਕ ਨੂੰ ਚੌੜਾ ਕਰਨਾ

*156. **ਸਰਦਾਰ ਮਨਜੀਤ ਸਿੰਘ ਮੀਆਂਵਿੰਡ:** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਅੰਮ੍ਰਿਤਸਰ ਦੇ ਕਸਬਾ ਰਈਆ ਤੋਂ ਖਡੂਰ ਸਾਹਿਬ ਤੱਕ ਨਹਿਰ ਦੇ ਨਾਲ-ਨਾਲ ਸੜਕ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੈ ਤਾਂ ਕਦੋਂ ਤੱਕ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸ਼੍ਰੀਮਾਨ ਜੀ, ਨਹੀਂ ਜੀ। ਜ਼ਿਲ੍ਹਾ ਅੰਮ੍ਰਿਤਸਰ ਦੇ ਕਸਬਾ ਰਈਆ ਤੋਂ ਖਡੂਰ ਸਾਹਿਬ ਤੱਕ ਨਹਿਰ ਦੇ ਨਾਲ-ਨਾਲ ਸੜਕ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## MATTERS RAISED DURING ZERO HOUR AND STATEMENTS BY THE CHIEF MINISTER THEREON

**ਮਾਨਯੋਗ ਸਪੀਕਰ:** ਹਾਂ ਜੀ, ਜ਼ੀਰੋ ਆਵਰ।

**ਮੁੱਖ ਸੰਸਦੀ ਸਕੱਤਰ, ਸਿੰਚਾਈ (ਸਰਦਾਰ ਸੋਹਣ ਸਿੰਘ ਠੰਡਲ):** ਸਪੀਕਰ ਸਾਹਿਬ, ਪਹਿਲਾਂ ਮੈਂ ਜ਼ੀਰੋ ਆਵਰ ਤੇ ਬੋਲਣਾ ਚਾਹੁੰਦਾ ਹਾਂ, ਅੱਗੇ ਇਹ ਅਖਬਾਰਾਂ ਲੈ ਕੇ ਆਉਂਦੇ ਹਨ, ਅੱਜ ਮੈਂ ਬੋਲਣਾ ਚਾਹੁੰਦਾ ਹਾਂ।

**ਸ਼੍ਰੀ ਸੁਨੀਲ ਕੁਮਾਰ ਜਾਖੜ:** ਸਪੀਕਰ ਸਾਹਿਬ, ਹਮੇਸ਼ਾ ਜ਼ੀਰੋ ਆਵਰ ਲੀਡਰ ਆਫ ਦਿ ਆਪੋਜੀਸ਼ਨ ਤੋਂ ਸ਼ੁਰੂ ਹੁੰਦਾ ਹੈ।

**ਮਾਨਯੋਗ ਸਪੀਕਰ:** ਠੀਕ ਹੈ ਠੰਡਲ ਸਾਹਿਬ, ਤੁਹਾਨੂੰ ਇਨ੍ਹਾਂ ਤੋਂ ਬਾਅਦ ਜ਼ੀਰੋ ਆਵਰ ਤੇ ਬੋਲਣ ਦਾ ਸਮਾਂ ਦਿੱਤਾ ਜਾਵੇਗਾ। ਅਗਲਾ ਪੁਆਇੰਟ ਤੁਹਾਡਾ ਲਿਆ ਜਾਵੇਗਾ, ਇਨ੍ਹਾਂ ਨੂੰ ਬੋਲ ਲੈਣ ਦਿਉ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਮੇਰਾ ਇਕ ਧਿਆਨ ਦਿਵਾਊ ਮਤਾ ਹੈ ਜੀ, ਉਹ ਜ਼ੀਰੋ ਆਵਰ ਤੋਂ ਬਾਅਦ ਲਿਆ ਜਾਵੇਗਾ ਜਾਂ ਪਹਿਲਾਂ ਜੀ।

**ਮਾਨਯੋਗ ਸਪੀਕਰ:** ਉਹ ਜ਼ੀਰੋ ਆਵਰ ਤੋਂ ਬਾਅਦ ਲਿਆ ਜਾਵੇਗਾ। ਹਾਂ ਜੀ, ਜਾਖੜ ਸਾਹਿਬ।

**ਸ਼੍ਰੀ ਸੁਨੀਲ ਕੁਮਾਰ ਜਾਖੜ:** ਮਾਨਯੋਗ ਸਪੀਕਰ ਸਾਹਿਬ, ਪੰਜਾਬ ਦਾ ਇਕ ਬਹੁਤ ਅਹਿਮ ਮਸਲਾ ਕਿਸਾਨੀ ਦਾ ਹੈ। ਇੱਕ ਬਹੁਤ ਵੱਡੀ ਸਮੱਸਿਆ ਹੈ, ਜੋ ਕਿ ਸਾਰੇ ਪੰਜਾਬ ਦੇ ਲੋਕਾਂ ਨੂੰ ਆ ਰਹੀ ਹੈ। ਇਹ ਸਮੱਸਿਆ ਬਿਜਲੀ ਦੀ ਸ਼ਾਰਟੇਜ਼ ਹੈ ਅਤੇ ਸਾਰੇ ਪੰਜਾਬ ਵਿੱਚ ਹਾਹਾ-ਕਾਰ ਮਚੀ ਹੋਈ ਹੈ। ਬਿਜਲੀ ਦਾ ਇੱਕ ਅਹਿਮ ਮਸਲਾ ਹੈ, ਜਿਸ ਦੇ ਬਾਰੇ 2007 ਦੇ ਵਿੱਚ ਜਦੋਂ ਅਕਾਲੀ ਅਤੇ ਬੀ.ਜੇ.ਪੀ. ਦੀ ਸਰਕਾਰ ਬਣੀ ਤਾਂ ਉਸ ਤੋਂ ਪਹਿਲਾਂ ਆਪਣੇ ਚੋਣ ਮੈਨੀਫੈਸਟੋ ਦੇ ਵਿੱਚ ਅਤੇ ਉਸ ਤੋਂ ਬਾਅਦ ਲਗਾਤਾਰ ਇਹ ਕਹਿੰਦੇ ਰਹੇ ਕਿ ਪੰਜਾਬ ਨੂੰ ਅਸੀਂ ਬਿਜਲੀ ਦੇ ਖੇਤਰ ਵਿੱਚ ਸਰਪਲੱਸ ਕਰ ਦੇਵਾਂਗੇ। ਮੈਂ ਖੁਦ ਸਾਲ 2007 ਦੇ ਵਿੱਚ ਮੁੱਖ ਮੰਤਰੀ ਨੂੰ ਇਸ ਗੱਲ ਦੀ ਵਧਾਈ ਦਿੱਤੀ ਸੀ ਕਿ ਜਿਹੜਾ ਇਹ ਤੁਸੀਂ ਕੰਮ ਕਰ ਰਹੇ ਹੋ, ਇਹ ਬਹੁਤ ਹੀ ਚੰਗਾ ਹੈ। ਇਹ ਤਿੰਨ ਸਾਲ ਦਾ ਟੀਚਾ ਲੈ ਕੇ ਚੱਲੇ ਸੀ ਕਿ ਤਿੰਨ ਸਾਲਾਂ ਦੇ ਵਿੱਚ ਬਿਜਲੀ ਦੀ ਪ੍ਰਡੋਕਸ਼ਨ ਸ਼ੁਰੂ

[ਸ਼੍ਰੀ ਸੁਨੀਲ ਕੁਮਾਰ ਜਾਖੜ]

ਹੋ ਜਾਵੇਗੀ ਅਤੇ ਪੰਜਾਬ ਵਿੱਚ ਬਿਜਲੀ ਦੀ ਜਿਹੜੀ ਪੁਜੀਸ਼ਨ ਹੈ, ਉਹ ਸੁਧਰ ਜਾਵੇਗੀ। ਸਪੀਕਰ ਸਾਹਿਬ, ਅੱਜ ਉਸ ਗੱਲ ਨੂੰ 6 ਸਾਲ ਹੋ ਗਏ ਹਨ, ਅੱਜ ਪੰਜਾਬ ਵਿੱਚ ਜਿਹੜੀ ਬਿਜਲੀ ਦੀ ਪੁਜ਼ੀਸ਼ਨ ਹੈ, ਉਸਦੇ ਵਾਸਤੇ ਵਾਰੀ ਵਾਰੀ ਬਹਾਨੇਬਾਜ਼ੀ ਕੀਤੀ ਜਾ ਰਹੀ ਹੈ। ਅੱਜ ਵੀ ਤੁਸੀਂ ਅਖਬਾਰਾਂ ਦੇ ਵਿੱਚ ਦੇਖਿਆ ਹੋਣਾ ਹੈ, ਸਾਡੇ ਚੇਅਰਮੈਨ ਭੰਡਾਰੀ ਜੀ ਅਤੇ ਜਨਰਲ ਮੈਨੇਜ਼ਰ ਦਾ ਬਿਆਨ ਲੱਗਿਆ ਸੀ ਕਿ ਸੈਂਟਰ ਤੋਂ ਨਾਰਦਰਨ ਗਰਿਡ ਤੋਂ ਫੈਸੀਲਟੀਜ ਨਹੀਂ ਮਿਲ ਰਹੀਆਂ, ਉਹ ਸਾਨੂੰ ਕੈਰੀ ਕਰਨ ਅਤੇ ਓਵਰਡਰਾਅ ਕਰਨ ਦੀ ਪਰਮਿਸ਼ਨ ਨਹੀਂ ਦੇ ਰਹੇ। ਫਿਰ ਨੁਕਤਾਚੀਨੀ ਅਤੇ ਬਲੇਮਗੇਮ ਚੱਲ ਰਹੀ ਹੈ, ਪਰ ਸਰਕਾਰ ਦੀ ਜਿਹੜੀ ਆਪਣੀ ਜ਼ਿੰਮੇਂਵਾਰੀ ਹੈ, ਉਸ ਤੋਂ ਸਰਕਾਰ ਭੱਜ ਰਹੀ ਹੈ।

(ਇਸ ਸਮੇਂ ਸਰਦਾਰ ਦਲਜੀਤ ਸਿੰਘ ਚੀਮਾ ਖੜ੍ਹੇ ਹੋ ਕੇ ਕੁਝ ਬੋਲ ਰਹੇ ਸਨ ਜੋ ਮਾਈਕ ਬੰਦ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

ਚੀਮਾ ਸਾਹਿਬ, ਤੁਹਾਡੇ ਆਪਣੇ ਐਮ.ਐਲ.ਏ. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ ਦਾ ਬਿਆਨ ਲੱਗਿਆ ਹੈ, ਉਹ ਵੀ ਦੇਖ ਲੈਣਾ। ਮੇਨ ਜਿਹੜੀ ਗੱਲ ਹੈ, ਜਿਸ ਤੇ ਸਰਕਾਰ ਜਵਾਬਦੇਹ ਹੈ, ਹਮੇਸ਼ਾ ਸਰਕਾਰ ਨੂੰ ਪਤਾ ਹੈ ਕਿ ਝੋਨੇ ਦਾ ਸੀਜ਼ਨ ਆਉਣ ਵਾਲਾ ਹੈ, ਉਸ ਤੋਂ ਪਹਿਲਾਂ ਸਾਰੇ ਪਲਾਂਟਸ ਦੀ ਰਿਪੇਅਰ ਕਰਕੇ ਉਨ੍ਹਾਂ ਨੂੰ ਪੀਕ ਕਪੈਸਟੀ ਤੇ ਚਲਾਉਣ ਦਾ ਪ੍ਰਬੰਧ ਕੀਤਾ ਜਾਂਦਾ ਹੈ। ਐਤਕੀਂ ਸਪੀਕਰ ਸਾਹਿਬ, ਪੁਜੀਸ਼ਨ ਇਹ ਹੈ ਕਿ ਜਿਹੜੇ ਇਨ੍ਹਾਂ ਦੇ ਆਪਣੇ ਪਲਾਂਟ ਹਨ, ਉਹ ਵੀ ਐਵਰੇਜ਼ ਘੱਟੋ ਘੱਟ 250 ਮੈਗਾਵਾਟ ਬਿਜਲੀ ਘੱਟ ਪ੍ਰੋਡਿਊਸ ਕਰ ਰਹੇ ਹਨ, ਕਿਉਂਕਿ ਉਨ੍ਹਾਂ ਦੀ ਮੌਕੇ ਤੇ ਰਿਪੇਅਰ ਨਹੀਂ ਕੀਤੀ ਗਈ ਉਹ ਵੀ ਬੜਾ ਅਹਿਮ ਮੁੱਦਾ ਹੈ, ਉਸ ਦੇ ਬਾਰੇ ਵੀ ਮੈਂ ਕਹਾਂਗਾ ਕਿ ਮੁੱਖ ਮੰਤਰੀ ਜੀ ਉਸ ਤੇ ਗੌਰ ਕਰਨ ਕਿਉਂਕਿ ਨਿਊਜ਼ ਰਿਪੋਰਟ ਜੋ ਕਹਿ ਰਹੀਆਂ ਹਨ ਕਿ ਚਾਈਨਜ਼ ਬਾਇਲਰਜ਼ ਜਿਹੜੇ ਹਨ, ਉਨ੍ਹਾਂ ਦੀ ਸੀਲ ਲੀਕ ਹੋ ਗਈ ਹੈ ਅਤੇ ਉਸਦਾ ਟਰਬਾਇਨ ਤੇ ਫਰਕ ਪੈਂਦਾ ਹੈ ਅਤੇ ਉਨ੍ਹਾਂ ਨੂੰ ਚਾਈਨਾ ਭੇਜ ਕੇ ਰਿਪੇਅਰ ਕਰਵਾਈ ਜਾਂਦੀ ਹੈ। ਇਹ ਬੜਾ ਸੀਰੀਅਸ ਮਾਮਲਾ ਹੈ, ਉਹ ਤਾਂ ਬਾਅਦ ਵਿੱਚ ਮੁੱਖ ਮੰਤਰੀ ਜੀ ਦੇਖ ਲੈਣਗੇ ਪਰ ਅੱਜ ਦੇ ਦਿਨ ਕਿਸਾਨਾਂ ਨੂੰ ਬਿਜਲੀ ਦੇਣ ਦੇ ਵਾਸਤੇ, 250 ਮੈਗਾਵਾਟ ਦਾ ਘਾਟਾ ਇਨ੍ਹਾਂ ਦੀ ਅਣਗਿਹਲੀ ਦੇ ਕਾਰਨ ਪੈ ਰਿਹਾ ਹੈ। ਜਾਂ ਤਾਂ ਇਨ੍ਹਾਂ ਦੇ ਕੋਲ ਰਿਪੇਅਰ ਲਈ ਪੈਸੇ ਨਹੀਂ ਸਨ ਜਾਂ ਅਣਗਿਹਲੀ ਸੀ ਕਿ ਉਸ ਦੀ ਸਮੇਂ ਸਿਰ ਮੈਨਟੀਨੈਂਸ ਨਹੀਂ ਹੋਈ, 250 ਮੈਗਾਵਾਟ ਦਾ ਬੋਝ ਆਪਣੇ ਪਲਾਂਟਸ ਕਾਰਨ ਪਿਆ ਹੈ। ਸੈਕੰਡਲੀ, ਸਪੀਕਰ ਸਾਹਿਬ, ਬਹੁਤ ਸਾਰੇ ਜਿਹੜੇ 100 ਐਮ.ਵੀ.ਏ. ਦੇ ਟਰਾਂਸਫਾਰਮਰ ਹਨ ਉਹ ਬੇਕਾਰ ਪਏ ਹਨ, ਖਰਾਬ ਪਏ ਹਨ। ਉਨ੍ਹਾਂ ਦੀ ਟਾਈਮ ਸਿਰ ਰਿਪੇਅਰ ਨਹੀਂ ਕਰਵਾਈ ਗਈ ਜਿਸ ਕਾਰਨ ਅੱਜ ਦੇ ਦਿਨ ਡਿਸਟਰੀਬਿਊਸ਼ਨ ਅਤੇ ਟਰਾਂਸਮਿਸ਼ਨ ਦੀਆਂ ਪ੍ਰਾਬਲਮਜ਼ ਆ ਰਹੀਆਂ ਹਨ। ਜਿਹੜੀ ਬਿਜਲੀ ਹੈ, ਉਹ ਲੋਕਾਂ ਨੂੰ ਡਿਸਟਰੀਬਿਊਟ ਨਹੀਂ ਹੋ ਰਹੀ। ਸਪੀਕਰ ਸਾਹਿਬ, ਪਹਿਲਾਂ ਤਾਂ ਬਿਜਲੀ ਹੈ

ਨਹੀਂ, ਬਿਜਲੀ ਜੇ ਹੈ ਵੀ ਤਾਂ ਉਸ ਨੂੰ ਉਥੇ ਤੱਕ ਪਹੁੰਚਾਉਣ ਦਾ ਕੋਈ ਸਾਧਨ ਨਹੀਂ ਹੈ, ਇਸਦੇ ਵਾਸਤੇ ਸਰਕਾਰ ਜਵਾਬ ਦੇਵੇ। ਸਿਰਫ ਕਿਰਸਾਨੀ ਨੂੰ ਹੀ ਨਹੀਂ, ਹੁਣ ਜਿਹੜੇ ਪਾਵਰ ਕੱਟਸ ਲੱਗ ਰਹੇ ਹਨ, ਉਹ ਇੰਡਸਟਰੀਲਿਸਟ ਨੂੰ ਵੀ ਮਾਰ ਰਹੇ ਹਨ। ਇੱਕ ਪਾਸੇ ਤਾਂ ਇਹ ਕਹਿ ਰਹੇ ਹਨ ਪੰਜਾਬ ਨੂੰ ਕਿਸਾਨੀ ਦੇ ਨਾਲ ਇੰਡਸਟਰੀ ਨੂੰ ਵੀ ਬੜਾਵਾ ਦੇਵਾਂਗੇ। ਦੂਜੇ ਪਾਸੇ ਇੰਡਸਟਰੀਜ਼ ਨੂੰ ਪਾਵਰ ਨਹੀਂ ਦੇ ਰਹੇ ਤੇ ਪਾਵਰ ਕੱਟਸ ਲਗਾ ਦਿੱਤੇ ਹਨ। ਇਸ ਤੋਂ ਇਲਾਵਾ ਓਪਨ ਐਕਸੈਸ ਚਾਰਜਿਜ਼ ਲਗਾ ਦਿੱਤੇ ਹਨ। ਪਹਿਲਾਂ ਕਿਤੋਂ ਬਾਹਰੋਂ ਇੰਡਸਟਰੀਜ਼ ਨੂੰ ਸਸਤੀ ਬਿਜਲੀ ਮਿਲਦੀ ਸੀ। ਉਹ ਆਪ ਲੈਂਦੇ ਸੀ। ਉਸ ਵਿੱਚ ਵੀ ਪਾਵਰ ਕਾਰਪੋਰੇਸ਼ਨ ਨੇ ਕਿਹਾ ਕਿ ਸਾਨੂੰ ਘਾਟਾ ਪੈਂਦਾ ਹੈ। ਉਨ੍ਹਾਂ ਨੂੰ ਕੰਪਨਸੇਟ ਕਰਨ ਵਾਸਤੇ, because already ਪਾਵਰ ਕਾਰਪੋਰੇਸ਼ਨ ਨੂੰ ਸਰਕਾਰ ਨੇ ਬਣਦੇ ਡਿਊਜ਼ ਨਹੀਂ ਦਿੱਤੇ। ਜਦੋਂ ਤੋਂ ਇਹ ਕਾਰਪੋਰੇਸ਼ਨ ਬਣਾਈ ਹੈ, ਤਕਰੀਬਨ ਅਠ੍ਹਾਰਾਂ ਹਜ਼ਾਰ ਕਰੋੜ ਰੁਪਏ ਦੇ ਡਿਊਜ਼ ਕਲੀਅਰ ਨਹੀਂ ਕੀਤੇ। ਉਨ੍ਹਾਂ ਨੂੰ ਮੁਨਾਫਾ ਦੇਣ ਵਾਸਤੇ, ਉਨ੍ਹਾਂ ਨੂੰ ਸਹਾਇਤਾ ਦੇਣ ਵਾਸਤੇ ਇੰਡਸਟਰੀ ਨੂੰ ਮਾਰ ਦਿੱਤਾ। 500 ਮੈਗਾਵਾਟ ਦੇ ਕਰੀਬ ਬਿਜਲੀ ਇੰਡਸਟਰੀ ਆਪ ਖਰੀਦਦੀ ਸੀ। ਉਹ ਹੁਣ ਤੁਹਾਡੇ ਤੇ ਬੋਝ ਪੈ ਗਿਆ, ਸਰਕਾਰ ਤੇ ਬੋਝ ਪੈ ਗਿਆ ਹੈ। ਬਿਜਲੀ ਮਿਲ ਨਹੀਂ ਰਹੀ। ਇਸ ਦਾ ਕੌਣ ਜ਼ਿੰਮੇਵਾਰ ਹੈ? ਸਪੀਕਰ ਸਾਹਿਬ, ਨਾਰਦਰਨ ਗਰਿਡ ਦੀ ਖਬਰ ਅੱਜ ਵੀ ਪੇਪਰ ਵਿੱਚ ਲੱਗੀ ਹੈ। ਨਾਰਦਰਨ ਗਰਿਡ ਤੋਂ ਸਾਨੂੰ ਓਵਰ ਡਰਾਅ ਬਿਜਲੀ ਨਹੀਂ ਮਿਲਦੀ। ਨਾਰਦਰਨ ਗਰਿਡ ਦੀ ਵੀ ਜੋ ਲਿਮੀਟੇਸ਼ਨ ਹੈ, it was there last year and it was there before that ਇਹ ਇਨ੍ਹਾਂ ਨੂੰ ਪਤਾ ਸੀ, ਪਹਿਲਾਂ ਵੀ ਪਤਾ ਸੀ। ਅੱਜ ਕਹਿ ਰਹੇ ਹਨ, ਹਰਿਆਣਾ ਸਾਡੇ ਨਾਲੋਂ ਜ਼ਿਆਦਾ ਡਰਾਅ ਕਰ ਰਿਹਾ ਹੈ। ਉਸ ਨੂੰ ਪੈਨੇਲਾਈਜ਼ ਨਹੀਂ ਕਰਦੇ। ਯੂ.ਪੀ. ਜ਼ਿਆਦਾ ਡਰਾਅ ਕਰ ਰਿਹਾ ਹੈ। These are all excuses. ਅੱਜ ਕਿਸਾਨ ਇਸ ਗੱਲ ਨੂੰ ਸੁਣਨ ਵਾਸਤੇ ਤਿਆਰ ਨਹੀਂ। ਕਿਸਾਨ ਤਾਂ ਇਹ ਕਹਿੰਦਾ ਹੈ ਕਿ ਮਾਨਯੋਗ ਬਾਦਲ ਸਾਹਿਬ ਨੇ ਪਰਾਮਿਸ ਕੀਤਾ ਸੀ ਕਿ ਅੱਠ ਘੰਟੇ ਬਿਜਲੀ ਦੇਵਾਂਗੇ। ਅੱਜ ਉਹ ਬਿਜਲੀ ਕਿੱਥੇ ਹੈ? ਅੱਜ ਬਾਦਲ ਸਾਹਿਬ ਦਸੂਹੇ ਜਾ ਕੇ ਕੀ ਕਹਿੰਦੇ ਹਨ ਕਿ ਇੱਥੇ ਪਾਵਰ ਕੱਟਸ ਨਹੀਂ ਲੱਗਣੇ ਕਿਉਂਕਿ ਉਥੇ ਇਲੈਕਸ਼ਨ ਚੱਲ ਰਹੇ ਹਨ। ਫਿਰ ਜਨਰਲ ਇਲੈਕਸ਼ਨ ਸਾਰੇ ਹੀ ਕਰਵਾ ਲਓ। ਜਿਸ ਦਿਨ ਪੈਡੀ ਦਾ ਸੀਜ਼ਨ ਹੋਵੇ, ਉਦੋਂ ਜਨਰਲ ਇਲੈਕਸ਼ਨ ਅਨਾਊਂਸ ਕਰਵਾ ਦਿਆ ਕਰੀਏ ਤੇ ਫਿਰ ਪਾਵਰ ਕੱਟਸ ਲੱਗਣਗੇ ਹੀ ਨਹੀਂ।

**ਮਾਨਯੋਗ ਸਪੀਕਰ:** ਤੁਹਾਡਾ ਪੁਆਇੰਟ ਆ ਗਿਆ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ:** ਸਪੀਕਰ ਸਾਹਿਬ, ਸਾਰਾ ਪੁਆਇੰਟ ਨਹੀਂ ਆਇਆ। ਇਸ ਦੇ ਬਾਅਦ ਇੱਕ ਪੁਆਇੰਟ ਹੋਰ ਵੀ ਹੈ। ਪੁਆਇੰਟ ਇਹ ਹੈ ਕਿ this is a repetition of 2009. 2009 ਵਿੱਚ ਸੋਕਾ ਪਿਆ ਸੀ। ਸੋਕੇ ਵਿੱਚ ਕੇਂਦਰ ਸਰਕਾਰ ਕੋਲ ਪੰਜਾਬ ਸਰਕਾਰ ਨੇ ਜਾ ਕੇ ਕਿਹਾ ਕਿ ਸਾਡੇ ਕੋਲੋਂ ਬਿਜਲੀ ਜ਼ਿਆਦਾ ਲੱਗੀ ਹੈ। ਕਹਿਣਾ ਤਾਂ ਇਹ ਸੀ ਕਿ ਕਿਸਾਨਾਂ ਦਾ ਡੀਜ਼ਲ ਜ਼ਿਆਦਾ ਫੂਕਿਆ ਹੈ ਪਰ ਇਨ੍ਹਾਂ ਨੇ

[ਸ਼੍ਰੀ ਸੁਨੀਲ ਕੁਮਾਰ ਜਾਖੜ]

ਕਿਹਾ ਕਿ ਬਿਜਲੀ ਜ਼ਿਆਦਾ ਦਿੱਤੀ ਹੈ ਤੇ ਇਸ ਕਰਕੇ ਸਾਡੇ ਤੇ ਸਬਸਿਡੀ ਦਾ ਬੋਝ ਪੈ ਗਿਆ ਹੈ। 800 ਕਰੋੜ ਰਿਲੀਜ਼ ਹੋਇਆ ਸੀ, 2010 ਵਿੱਚ। ਫਿਰ ਕਈ ਕਿਸਾਨ ਜਥੇਬੰਦੀਆਂ ਨੇ ਧਰਨਾ ਲਗਾਇਆ ਤੇ ਰਾਜੇਵਾਲ ਸਾਹਿਬ ਨੂੰ ਬਾਦਲ ਸਾਹਿਬ ਨੇ ਜੂਸ ਪਿਲਾਇਆ ਤੇ ਕਿਹਾ ਕਿ 800 ਕਰੋੜ ਰੁਪਏ ਵਿੱਚੋਂ 300 ਕਰੋੜ ਰੁਪਿਆ ਰਿਲੀਜ਼ ਕਰ ਦਿਆਂਗੇ। 150 ਕਰੋੜ ਰੁਪਏ ਦੀ ਕਿਸ਼ਤ ਰਿਲੀਜ਼ ਹੋਈ ਹੈ ਤੇ ਬਾਕੀ ਪੈਸਾ ਇਨ੍ਹਾਂ ਕੋਲ ਪਿਆ ਹੈ। ਮੇਰਾ ਸਵਾਲ ਹੈ ਕਿ ਮਸਲਾ 300 ਕਰੋੜ ਦਾ ਨਹੀਂ। ਕਿਸਾਨੀ ਤੇ ਬਿਜਲੀ ਦਾ ਬੋਝ ਪਾਉਣ ਦੇ ਨਾਂ ਤੇ ਕੇਂਦਰ ਤੋਂ 800 ਕਰੋੜ ਰੁਪਏ ਲੈ ਕੇ ਆਏ ਹਨ।+ ਮੈਂ ਆਪਣੇ ਕਾਬਲ ਫਾਈਨਾਂਸ ਮਨਿਸਟਰ ਸਾਹਿਬ ਨੂੰ ਕਹਿਣਾ ਚਾਹਵਾਂਗਾ ਕਿ this is also a misappropiration, misrepresentation of facts. 800 ਕਰੋੜ ਰੁਪਿਆ ਕਿਸਾਨੀ ਦੇ ਨਾਂ ਤੇ ਲੈ ਕੇ ਫਿਰ ਆਪਣੇ ਫੰਡਜ਼ ਵਜੋਂ ਇਸਤੇਮਾਲ ਕੀਤੇ ਗਏ। ਨਾ ਤਾਂ ਕਿਸਾਨਾਂ ਨੂੰ ਕੁਝ ਮਿਲਿਆ ਤੇ ਨਾ ਹੀ ਬਿਜਲੀ ਕਾਰਪੋਰੇਸ਼ਨ ਨੂੰ ਕੁਝ ਦਿੱਤਾ। ਉਹ ਪੈਸਾ ਕਿਸਾਨਾਂ ਨੂੰ ਮਿਲਣਾ ਚਾਹੀਦਾ ਸੀ। Is the Govt. trying to create that situation again? ਫਿਰ ਕੇਂਦਰ ਸਰਕਾਰ ਕੋਲ ਜਾ ਕੇ ਕਹਿ ਦੇਣਗੇ ਕਿ ਕਿਸਾਨ ਮਰੀ ਜਾਂਦੇ ਹਨ, ਸਾਨੂੰ ਹੋਰ ਪੈਸਾ ਦਿਉ। ਕਿਸਾਨ ਹਾਹਾਕਾਰ ਕਰ ਰਹੇ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹਵਾਗਾ ਕਿ ਕਦੋਂ ਤੁਸੀਂ ਇਹ ਪਰਾਮਿਸ ਪੂਰਾ ਕਰੋਗੇ? ਕਦੋਂ ਅੱਠ ਘੰਟੇ ਬਿਜਲੀ ਸਪਲਾਈ ਦੀ ਡਿਮਾਂਡ ਪੂਰੀ ਹੋਵੇਗੀ? ਜਿਹੜੇ ਪਲਾਂਟਸ ਹਨ, ਉਨ੍ਹਾਂ ਦਾ 15 ਦਿਨ ਪਹਿਲਾਂ ਬਿਆਨ ਆਇਆ ਸੀ, ਜਿਹੜਾ ਤਲਵੰਡੀ ਸਾਬੋ ਦਾ 1500 ਮੈਗਾਵਾਟ ਦਾ ਯੂਨਿਟ ਹੈ, ਉਹ ਹੁਣ ਸਤੰਬਰ ਵਿਚ ਚਾਲੂ ਹੋ ਜਾਵੇਗਾ। ਬਜਟ ਵਿੱਚ ਕਹਿ ਰਹੇ ਹਨ ਕਿ ਸਾਲ 2013 ਵਿੱਚ ਚਾਲੂ ਹੋਵੇਗਾ। They keep changing dates. ਸਪੀਕਰ ਸਾਹਿਬ, ਇਹ ਕਿਸੇ ਗੱਲ ਤੇ ਖੜ੍ਹਨ ਤਾਂ ਸਹੀ। ਕੁਝ ਦੱਸਣ ਤਾਂ ਸਹੀ। ਬਾਦਲ ਸਾਹਿਬ ਇਸ ਗੱਲ ਤੇ ਬਿਆਨ ਦੇਣ।

**ਮਾਨਯੋਗ ਸਪੀਕਰ:** ਤੁਹਾਡਾ ਪੁਆਇੰਟ ਆ ਗਿਆ ਹੈ। I cannot compel anybody.

**ਸ਼੍ਰੀ ਸੁਨੀਲ ਕੁਮਾਰ ਜਾਖੜ:** ਸਪੀਕਰ ਸਾਹਿਬ, ਕਿਸਾਨ ਕੰਪੈਲ ਕਰ ਸਕਦਾ ਹੈ। ਕਿਸਾਨ ਫਿਰ ਸੜਕਾਂ ਤੇ ਉਤਰਨਗੇ, ਘਿਰਾਓ ਕਰਨਗੇ।(ਵਿਘਨ) (ਸ਼ੋਰ) ਮੁੱਖ ਮੰਤਰੀ ਜੀ ਬਿਆਨ ਦੇਣ।

**ਮਾਨਯੋਗ ਸਪੀਕਰ:** ਮੈਂ ਕਿਸੇ ਨੂੰ ਕੰਪੈਲ ਨਹੀਂ ਕਰ ਸਕਦਾ। (ਵਿਘਨ) (ਸ਼ੋਰ) I cannot compel.

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ):** ਦੇਖੋ, ਕਾਹਦੀ ਤਕਲੀਫ ਕਰਦੇ ਹੋ। ਮੈਂ ਤੁਹਾਡੀ ਪੂਰੀ ਤਸੱਲੀ ਕਰਵਾ ਦਿੰਦਾ ਹਾਂ। ਦੇਖੋ, ਮੇਰੀ ਗੱਲ ਸੁਣੋ, ਕਿਸਾਨਾਂ ਦੀ ਤਾਂ ਤਸੱਲੀ ਕਰਵਾ ਦਿਆਂਗਾ ਪਰ ਤੁਹਾਡੀ ਤਸੱਲੀ ਨਹੀਂ ਹੋਣੀ। ਉਹ ਤਾਂ ਕਦੇ ਹੋ ਨਹੀਂ ਸਕਦੀ। ਸਪੀਕਰ ਸਾਹਿਬ, ਲੀਡਰ ਆਫ ਦਿ ਆਪੋਜ਼ੀਸ਼ਨ ਨੇ ਪਾਵਰ ਦਾ ਇੱਕ

ਮਸਲਾ/ਇਸ਼ੂ ਉਠਾਇਆ ਹੈ। ਇਕਨਾਮਿਕ ਡਿਵੈਲਪਮੈਂਟ ਵਾਸਤੇ ਅਤੇ ਦੂਜੀ ਡਿਵੈਲਪਮੈਂਟ ਵਾਸਤੇ ਪਾਵਰ ਸੈਕਟਰ ਬੜਾ ਇੰਪਾਰਟੈਂਟ ਹੈ। ਦੇਖਣਾ ਇਹ ਚਾਹੀਦਾ ਹੈ ਕਿ ਜਿਹੜੀ ਇਹ ਸਰਕਾਰ ਹੈ, ਉਸ ਨੇ ਪਾਵਰ ਜਨਰੇਸ਼ਨ ਵਾਸਤੇ ਤਸੱਲੀਬਖਸ਼ ਕੰਮ ਕੀਤਾ ਹੈ ਕਿ ਨਹੀਂ ਕੀਤਾ। .... (ਵਿਘਨ) ..... ਮੇਰੀ ਗੱਲ ਸੁਣ ਲਵੋ, ਜੇਕਰ ਨਾ ਹੋਵੇ ਤਾਂ ਜਿਵੇਂ ਤੁਸੀਂ ਆਖੋਗੇ (ਵਿਘਨ) ..... ਪਹਿਲਾਂ ਤਾਂ ਸਰਦਾਰ ਅਮਰਿੰਦਰ ਸਿੰਘ ਹੁਰੀਂ ਤਸ਼ਰੀਫ ਲਿਆਏ ਹਨ, ਮੈਂ ਇਨ੍ਹਾਂ ਨੂੰ ਜੀ ਆਇਆਂ ਆਖਦਾ ਹਾਂ। (ਥੰਪਿੰਗ) ਬਹੁਤ ਧੰਨਵਾਦ। ਬੜਾ ਦਿਲ ਕਰਦਾ ਸੀ ਦਰਸ਼ਨ ਕਰਨ ਨੂੰ .... (ਹਾਸਾ) .... (ਵਿਘਨ) ......

**ਕੈਪਟਨ ਅਮਰਿੰਦਰ ਸਿੰਘ (ਬੈਠੇ-ਬੈਠੇ):** ਈ-ਮੇਲ ਐਡਰੇਸ ਦੇ ਦਿਉ, ਮੈਂ ਫੋਟੋ ਭੇਜ ਦਿਆ ਕਰਾਂਗਾ।

**ਮੁੱਖ ਮੰਤਰੀ:** ਕੋਈ ਨਹੀਂ ਭੇਜ ਦਿਆਂਗੇ। ਜੇਕਰ ਆਖੋਗੇ ਤਾਂ ਮੈਂ ਤਾਂ ਡਰਾਇੰਗ ਰੂਮ ਵਿੱਚ ਤੁਹਾਡੀ ਫੋਟੋ ਲਗਾ ਦਿਆਂਗਾ। ..... (ਹਾਸਾ) .... ਕਿਉਂ ਲਗਾਵਾਂਗਾ, ਇਹ ਵੀ ਦੱਸ ਦਿੰਦਾ ਹਾਂ। ਇਨ੍ਹਾਂ ਦੀ ਮਿਹਰਬਾਨੀ ਨਾਲ ਮੈਂ ਦੁਬਾਰਾ ਚੀਫ ਮਨਿਸਟਰ ਵਜੋਂ ਆਇਆ ਹਾਂ। ..... (ਹਾਸਾ) (ਥੰਪਿੰਗ) ਮੈਂ ਤਾਂ ਸਹੀ ਗੱਲ ਦੱਸਦਾ ਹਾਂ। ਮੇਰੇ ਤੇ ਜਾਂ ਤਾਂ ਅਕਾਲ ਪੁਰਖ ਦੀ ਮਿਹਰ ਹੋਈ ਹੈ ਜਾਂ ਸਰਦਾਰ ਅਮਰਿੰਦਰ ਸਿੰਘ ਦੀ ਮਿਹਰ ਹੋਈ ਹੈ। .... (ਵਿਘਨ).... ਹੁਣ ਮੈਂ ਅਸਲ ਗੱਲ ਤੇ ਆਉਂਦਾ ਹਾਂ। ਚੌਧਰੀ ਸਾਹਿਬ, ਤੁਸੀਂ ਬੜੇ ਸਿਆਣੇ ਹੋ। ਮੈਂ ਐਕਸਪੈਕਟ ਨਹੀਂ ਕਰਦਾ ਸੀ ਕਿ ਜਦੋਂ ਤੁਸੀਂ ਲੀਡਰ ਆਫ ਦਿ ਆਪੋਜੀਸ਼ਨ ਬਣ ਗਏ ਤਾਂ ਤੁਸੀਂ ਕਿਰੀਟੀਸਿਜ਼ਮ ਫਾਰ ਦੀ ਸੇਕ ਆਫ ਕਿਰਿਟੀਸਿਜ਼ਮ ਕਰੋਗੇ। ਮੈਂ ਉਮੀਦ ਕਰਦਾ ਹਾਂ ਕਿ ਤੁਸੀਂ ਮਸਲੇ ਦੀ ਤਹਿ ਵਿੱਚ ਜਾ ਕੇ ਫਿਰ ਮੈਨੂੰ ਸੁਝਾਓ ਦੇਵੋਗੇ ਕਿ ਆਹ ਤੁਸੀਂ ਘੱਟ ਕੀਤਾ ਹੈ, ਆਹ ਵੱਧ ਕਰ ਲਵੋ। ਮੈਂ ਤੁਹਾਡਾ ਬੜਾ ਵੈਲਕਮ ਕਰਾਂਗਾ, ਮੈਨੂੰ ਬੜੀ ਖੁਸ਼ੀ ਹੋਵੇਗੀ ਕਿ ਇੱਕ ਟੇਲੈਂਟਿਡ ਬੰਦਾ ਇਸ ਕੰਮ ਵਿੱਚ ਹੈ। ਪੰਜ ਸਾਲ, ਜਦੋਂ ਸਰਦਾਰ ਸਾਹਿਬ ਹੁਰੀਂ ਚੀਫ ਮਨਿਸਟਰ ਸਨ ਤਾਂ ਇੱਕ ਬਲਬ ਜਗਾਉਣ ਵਾਸਤੇ ਕੀ ਇਨ੍ਹਾਂ ਨੇ ਬਿਜਲੀ ਪੈਦਾ ਕੀਤੀ? ਹੁਣ ਸਾਰਾ ਬੈਕਲਾਗ ਜਿਹੜਾ ਹੈ ..... (ਵਿਘਨ) .....

**ਸ਼੍ਰੀ ਸੁਨੀਲ ਕੁਮਾਰ ਜਾਖੜ (ਬੈਠੇ-ਬੈਠੇ):** ਉਦੋਂ ਅੱਠ ਘੰਟੇ ਬਿਜਲੀ ਮਿਲਦੀ ਸੀ।

**ਮੁੱਖ ਮੰਤਰੀ:** ਕਿੱਥੇ ਮਿਲਦੀ ਰਹੀ ਹੈ, ਚੌਧਰੀ ਸਾਹਿਬ? ਐਵੇਂ ਨਾ ਆਖੀ ਜਾਓ। ਬਿਜਲੀ ਹੈ ਨਹੀਂ ਸੀ (ਵਿਘਨ) .... ਮੇਰੀ ਅਰਜ਼ ਹੈ ਜੀ (ਵਿਘਨ) (ਸ਼ੋਰ) ਮੈਨੂੰ ਦਸ ਮਿੰਟ ਦੇ ਦਿਓ (ਵਿਘਨ) (ਸ਼ੋਰ)

**Mr. Speaker:** Silence please.

**ਮੁੱਖ ਮੰਤਰੀ:** ਮੈਂ ਬੇਨਤੀ ਕਰਦਾ ਹਾਂ ਕਿ ਘੱਟੋ ਘੱਟ ਤੁਸੀਂ (ਰੂਲਿੰਗ ਪਾਰਟੀ ਵੱਲ ਇਸ਼ਾਰਾ) ਤਾਂ ਨਾ ਬੋਲੋ, ਇਨ੍ਹਾਂ (ਵਿਰੋਧੀ ਧਿਰ ਵਾਲ ਇਸ਼ਾਰਾ) ਨੇ ਤਾਂ ਬੋਲਣਾ ਹੀ ਬੋਲਣਾ ਹੈ। ਮੈਂ ਆਪੇ ਹੀ ਤਸੱਲੀ ਕਰਵਾ ਦੇਵਾਂਗਾ। ਸਪੀਕਰ ਸਾਹਿਬ, ਇਨ੍ਹਾਂ ਦਾ

ਰਿਕਾਰਡ ਹੈ ਤੁਸੀਂ ਰਿਕਾਰਡ ਕਢਵਾਇਓ, ਅਤੇ ਕੱਲ੍ਹ ਨੂੰ ਦੱਸਿਓ ਕਿ ਸਰਦਾਰ ਅਮਰਿੰਦਰ ਸਿੰਘ ਜਦੋਂ ਮੁੱਖ ਮੰਤਰੀ ਸਨ, ਉਦੋਂ ਕਿੰਨੇ ਨਵੇਂ ਪ੍ਰੋਜੈਕਟ ਬਿਜਲੀ ਪੈਦਾ ਕਰਨ ਦੇ ਸ਼ੁਰੂ ਕੀਤੇ। ਦੂਜੇ ਪਾਸੇ .....

**ਕੈਪਟਨ ਅਮਰਿੰਦਰ ਸਿੰਘ:** ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਪਤਾ ਹੈ ਕਿ ਲਹਿਰਾ ਮੁਹੱਬਤ ਸਟੇਜ-ਦੋ ਅਸੀਂ ਲਗਾਇਆ ਸੀ। ਅਸੀਂ 1700 ਕਰੋੜ ਰੁਪਿਆ ਸਟੇਟ ਸੈਕਟਰ ਦਾ ਦਿੱਤਾ ਸੀ। ਉਸ ਤੋਂ ਇਲਾਵਾ ਜਿਥੇ ਵੀ ਹਿੰਦੁਸਤਾਨ ਵਿੱਚ ਸਰਪਲੱਸ ਬਿਜਲੀ ਸੀ, ਅਸੀਂ ਖਰੀਦ ਕੇ ਅੱਠ ਘੰਟੇ ਤੋਂ ਘੱਟ ਨਹੀਂ ਹੋਣ ਦਿੱਤੀ। (ਆਪੋਜ਼ੀਸ਼ਨ ਬੈਂਚਿਜ ਵੱਲੋਂ ਥੰਪਿੰਗ)। ਸਪੀਕਰ ਸਾਹਿਬ, ਦੂਸਰੀ ਇੱਕ ਗੱਲ ਮੈਂ ਹੋਰ ਕਹਿਣਾ ਚਾਹੁੰਦਾ ਹਾਂ, ਇਹ ਜੋ ਗੱਲਾਂ ਪਾਵਰ ਜਨਰੇਸ਼ਨ ਬਾਰੇ ਕਹਿਣ ਲੱਗੇ ਹਨ, ਇਹ ਸਾਰੇ ਜਿਹੜੇ ਪ੍ਰਾਈਵੇਟ ਸੈਕਟਰ ਵਿੱਚ ਪ੍ਰੋਜੈਕਟ ਲੱਗੇ ਹਨ, they are not committed to Punjab, ਉਹ ਕਿਤੇ ਵੀ ਬਿਜਲੀ ਵੇਚ ਸਕਦੇ ਹਨ ..... (ਵਿਘਨ) .....

**ਮਾਨਯੋਗ ਸਪੀਕਰ:** ਕੈਪਟਨ ਸਾਹਿਬ, ਅਜੇ ਤਾਂ ਉਨ੍ਹਾਂ ਨੇ ਕਹਿਣਾ ਹੈ, ਤੁਸੀਂ ਪਹਿਲਾਂ ਹੀ ਇਮੈਜੀਨੇਸ਼ਨ ਕਰ ਲਿਆ।

**ਮੁੱਖ ਮੰਤਰੀ:** ਬੜਾ ਚੰਗਾ ਹੁੰਦਾ ਜੇਕਰ ਜ਼ੀਰੋ ਆਵਰ ਤੋਂ ਬਿਨਾਂ ਤੁਸੀਂ ਦੋ ਘੰਟੇ ਡਿਸਕਸ਼ਨ ਕਰ ਲੈਂਦੇ। (ਆਵਾਜ਼ਾਂ: ਕਰ ਲਵੋ) (ਵਿਘਨ) (ਸ਼ੋਰ) ਹੁਣ ਤਾਂ ਗੱਲ ਸ਼ੁਰੂ ਹੋ ਗਈ ਹੈ। ਪਤਾ ਨਹੀਂ ਕੱਲ੍ਹ ਨੂੰ ਕਿਹੜਾ ਬੰਬ ਤੁਸੀਂ ਹੋਰ ਸੁੱਟਣਾ ਹੈ। ਰੋਜ਼ ਇੱਕ ਲਿਆਉਂਦੇ ਹੋ, ਉਹ ਫਿਊਜ਼ ਹੋ ਜਾਂਦਾ ਹੈ, ਫਿਰ ਦੂਸਰਾ ਲਿਆਉਂਦੇ ਹੋ, ਉਹ ਵੀ ਫਿਊਜ਼ ਹੋ ਜਾਂਦਾ ਹੈ ..... (ਵਿਘਨ) ..... ਮੇਰੀ ਅਰਜ਼ ਸੁਣ ਲਵੋ, ਜੇਕਰ ਨਹੀਂ ਸੁਣਨੀ ਤਾਂ ਮੈਂ ਚੁੱਪ ਹੋ ਜਾਂਦਾ ਹਾਂ। ਕੋਈ ਜ਼ਰੂਰੀ ਨਹੀਂ ਹੁੰਦਾ ਕਿ ਮੈਂ ਜ਼ੀਰੋ ਆਵਰ ਵਿੱਚ ਜਵਾਬ ਦੇਵਾਂ ਪਰ ਮੇਰਾ ਫਰਜ਼ ਬਣਦਾ ਹੈ ਕਿਉਂਕਿ ਲੀਡਰ ਆਫ ਦਿ ਆਪੋਜੀਸ਼ਨ ਨੇ ਜ਼ਿਕਰ ਕੀਤਾ ਹੈ। ਜੇਕਰ ਕਿਸੇ ਹੋਰ ਨੇ ਕੀਤਾ ਹੁੰਦਾ ਤਾਂ ਮੈਂ ਜਵਾਬ ਵੀ ਨਾ ਦਿੰਦਾ। ਜਦੋਂ ਅਸੀਂ ਸਰਕਾਰ ਸੰਭਾਲੀ ਤਾਂ 2012 ਵਿੱਚ 7250 ਮੈਗਾਵਾਟ ਸਾਡੇ ਕੋਲ ਬਿਜਲੀ ਹੈ ਅਤੇ ਡਿਮਾਂਡ 9500 ਮੈਗਾਵਾਟ ਦੀ। 2250 ਮੈਗਾਵਾਟ ਦੀ ਸ਼ਾਰਟਫਾਲ ਹੈ। ਅਸੀਂ ਉਦੋਂ ਦੇ ਹੀ ਚਿੰਤਤ ਹਾਂ। ਹੁਣ ਦੱਸੋ ਕਿਸੇ ਰਜੀਮ ਵਿੱਚ ਤਿੰਨ ਥਰਮਲ ਪਲਾਂਟ ਨਹੀਂ ਲੱਗੇ ਹੋਣੇ ਜਾਂ ਲੱਗ ਕੇ ਨੀਅਰ ਕੰਪਲੀਸ਼ਨ ਨਹੀਂ ਹੋਏ ਹੋਣੇ। ਚੌਧਰੀ ਸਾਹਿਬ, ਮੈਂ ਤੇ ਤੁਸੀਂ, ਆਪਾਂ ਦੋਵੇ ਚੱਲਾਂਗੇ, ਹੈਲੀਕਾਪਟਰ ਤੇ ਚੱਲਾਂਗੇ, ਮੈਂ ਤਿੰਨ ਦਿਖਾ ਦੇਵਾਂਗਾ। ਤੁਹਾਡੀ ਮਿਹਰਬਾਨੀ ਨਾਲ, ਰਾਜਾ ਸਾਹਿਬ ਦੀ ਮਿਹਰਬਾਨੀ ਨਾਲ ਮੈਨੂੰ ਹੈਲੀਕਾਪਟਰ ਮਿਲਿਆ ਹੈ। ਆਪਾਂ ਤੁਹਾਨੂੰ ਤਿੰਨੇ ਵਿਖਾ ਕੇ ਲਿਆਵਾਂਗੇ। ਸ਼ਾਰਟਫਾਲ 2250 ਮੈਗਾਵਾਟ ਦੀ ਹੈ ਅਤੇ ਇਹ ਤਿੰਨੋਂ ਥਰਮਲ ਪਲਾਂਟ ਮਿਲ ਕੇ, ਜਿਨ੍ਹਾਂ ਦਾ ਕੰਮ ਵਾਰ ਲੈਵਲ ਦੇ ਉਤੇ ਚੱਲ ਰਿਹਾ ਹੈ, 2920 ਮੈਗਾਵਾਟ ਬਿਜਲੀ ਪੈਦਾ ਕਰਨਗੇ ਜਿਹੜਾ ਕਿ ਸਭ ਅੱਖੀਂ ਵੇਖ ਸਕਣਗੇ। (ਥੰਪਿੰਗ) ਇਹ ਗੱਲ ਮੈਂ ਪ੍ਰੈਸ ਵਾਲੇ ਵੀਰਾਂ ਨੂੰ ਵੀ ਦੱਸਣੀ ਚਾਹੁੰਦਾ ਹਾਂ (ਵਿਘਨ) ਮੇਰੀ ਅਰਜ਼ ਤਾਂ ਸੁਣ ਲਵੋ ਜੀ, ਜਾਂ ਤਾਂ ਤੁਸੀਂ ਪੰਗਾ ਹੀ ਨਾ ਲੈਂਦੇ, ਇਹ ਵਿਸ਼ਾ ਛੇੜਨਾ ਹੀ ਨਹੀਂ ਸੀ।

**ਕੈਪਟਨ ਅਮਰਿੰਦਰ ਸਿੰਘ:** ਸਪੀਕਰ ਸਾਹਿਬ, ਇਹ ਜਿਹੜੇ ਨਵੇਂ ਪਲਾਂਟ ਪ੍ਰਾਈਵੇਟ ਸੈਕਟਰ ਦੇ ਵਿੱਚ ਲਗ ਰਹੇ ਹਨ ਉਨ੍ਹਾਂ ਦੇ ਵਿੱਚ ਕਿੰਨੀ ਪਾਵਰ ਪੰਜਾਬ ਰਾਜ ਦੇ ਲਈ ਕੁਮਿੱਟਿਡ ਹੈ ਜਾਂ ਨਹੀਂ ਹੈ? ਇਹ ਦੁਨੀਆਂ ਵਿੱਚ ਵੇਚ ਸਕਦੇ ਹਨ, ਮਦਰਾਸ ਨੂੰ ਵੇਚ ਸਕਦੇ ਹਨ, ਬੰਗਾਲ ਨੂੰ ਦੇ ਸਕਦੇ ਹਨ ਪਰ ਸਾਡੇ ਵਾਸਤੇ ਇਨ੍ਹਾਂ ਪ੍ਰੋਜੈਕਟਾਂ ਦੇ ਵਿੱਚ ਕੁਝ ਪ੍ਰਤੀਸ਼ਤ ਪਾਵਰ ਕੁਮਿੱਟਿਡ ਹੈ। ਇਸ ਦੇ ਬਾਰੇ ਇਹ ਜਵਾਬ ਦੇਣ ਕਿ ਪੰਜਾਬ ਰਾਜ ਵਾਸਤੇ ਇਨ੍ਹਾਂ ਪ੍ਰੋਜੈਕਟਾਂ ਵਿੱਚ ਕਿੰਨੇ ਪ੍ਰਤੀਸ਼ਤ ਪਾਵਰ ਕੁਮਿੱਟਿਡ ਹੈ?

**ਮੁੱਖ ਮੰਤਰੀ:** ਸਰਦਾਰ ਅਮਰਿੰਦਰ ਜੀ ਇਹ ਸਾਰੀ ਸਾਡੀ ਹੈ। (ਥੰਪਿੰਗ) ਮੈਂ ਬਿਜਲੀ ਸੈਕਟਰ ਬਾਰੇ ਇੱਕ ਇੱਕ ਪੁਆਇੰਟ ਦੱਸਾਂਗਾ। ਮੈਂ ਚੌਧਰੀ ਸਾਹਿਬ ਜਿਹੜੀ ਗੱਲ ਇਥੇ ਆਖ ਰਿਹਾ ਹਾਂ, ਇਨ੍ਹਾਂ ਨੂੰ ਤਸੱਲੀ ਕਰਵਾਉਣੀ ਹੈ, ਇਨ੍ਹਾਂ ਨੇ ਵਿਚਾਰਿਆਂ ਨੇ ਕਦੇ ਕਦੇ ਇਥੇ ਆਉਣਾ ਹੁੰਦਾ ਹੈ। ਕੱਲ੍ਹ ਨੂੰ ਪਤਾ ਨਹੀਂ, ਹੋ ਸਕਦਾ ਹੈ ਨਾ ਆਉਣ। (ਹਾਸਾ) ਮੇਰੀ ਗੱਲ ਸੁਣੋ, ਮੈਂ ਤੁਹਾਡੀ ਤਸੱਲੀ ਕਰਵਾ ਦਿਆਂਗਾ। ਜਿਹੜਾ ਸਾਡਾ ਇਸ ਬਾਰੇ ਐਗਰੀਮੈਂਟ ਹੈ, ਉਸ ਦੇ ਬਾਰੇ ਮੈਂ ਤਸੱਲੀ ਕਰਵਾ ਦਿਆਂਗਾ, ਜੇਕਰ ਹੋਰ ਕੋਈ ਤਸੱਲੀ ਕਰਵਾਉਣੀ ਹੈ ਤਾਂ ਮੈਂ ਉਹ ਵੀ ਕਰਵਾ ਦਿਆਂਗਾ। (ਹਾਸਾ) ਇਹ ਸਾਰੀ ਦੀ ਸਾਰੀ (ਵਿਘਨ) ਮੇਰੀ ਗੱਲ ਸੁਣ ਲਵੋ, ਤੁਸੀਂ ਕਿਸ ਵਾਸਤੇ ਰੌਲਾ ਪਾਉਂਦੇ ਹੋ? ਇਹ ਜਿਹੜੀ ਬਿਜਲੀ ਹੈ, ਇਹ ਸਾਰੀ ਸਾਡੀ ਹੈ। ਸਪੀਕਰ ਸਾਹਿਬ, ਇਸ ਦੀ ਜੈਨਰੇਸ਼ਨ ਦੀ ਵੀ ਡੇਟ ਹੈ, ਠੀਕ ਹੈ ਲੇਟ ਹੋ ਜਾਂਦੀ ਹੈ (ਵਿਘਨ)

**ਸਰਦਾਰ ਲਾਲ ਸਿੰਘ:** ਸਪੀਕਰ ਸਾਹਿਬ, ਇਨ੍ਹਾਂ ਦੋਹਾਂ ਨੂੰ ਇਕੱਠੇ ਇਕ ਕਮਰੇ ਦੇ ਵਿੱਚ ਬਿਠਾ ਦਿਉ ਤੇ ਸਾਡਾ ਖਹਿੜਾ ਛੁਡਵਾ ਦਿਉ।

**ਮੁੱਖ ਮੰਤਰੀ:** ਚਲੋ, ਮੈਂ ਤਾਂ ਇਨ੍ਹਾਂ ਦੀ ਵੀ ਤਸੱਲੀ ਕਰਵਾ ਦਿਆਂਗਾ, ਤੁਸੀਂ ਅਰਾਮ ਕਰੋ, ਜੇ ਚੌਧਰੀ ਸਾਹਿਬ ਦੀ ਤਸੱਲੀ ਨਾ ਹੋਵੇ ਤਾਂ ਇਥੇ ਹਾਊਸ ਦੇ ਵਿਚ ਆ ਕੇ ਕਹਿ ਦੇਣ ਕਿ ਮੇਰੀ ਤਸੱਲੀ ਨਹੀਂ ਹੋਈ ਤਾਂ ਮੈਨੂੰ ਜੋ ਦੰਡ ਲਗਾਉਣਾ ਹੋਇਆ ਉਹ ਲਗਾ ਦੇਣਾ। ਸਪੀਕਰ ਸਾਹਿਬ, ਹੁਣ ਇਹ ਸਾਰੀ ਬਿਜਲੀ ਜਿਹੜੀ ਹੈ ਇਹ ਸਾਲ 2013 ਅਤੇ 2014 ਦੇ ਵਿੱਚ 2920 ਮੈਗਾਵਾਟ ਬਿਜਲੀ ਪੰਜਾਬ ਦੇ ਗਰਿੱਡਾਂ ਵਿੱਚ ਆ ਜਾਵੇਗੀ। (ਥੰਪਿੰਗ) ਪੰਜਾਬ ਹਿੰਦੁਸਤਾਨ ਦਾ ਪਹਿਲਾ ਸੂਬਾ ਹੋਵੇਗਾ (ਵਿਘਨ) ਮੇਰੀ ਗੱਲ ਤਾਂ ਸੁਣਦੇ ਨਹੀਂ ਹੋ। ਅਸਲ ਵਿੱਚ ਇਨ੍ਹਾਂ ਨੇ ਇਹ ਤਰੀਕਾ ਅਪਣਾਇਆ ਹੈ ਕਿ ਗੱਲ ਸੁਣਨੀ ਹੀ ਨਹੀਂ ਹੈ, ਫਿਰ ਮੈਨੂੰ ਖੜ੍ਹਾ ਕਰਨ ਦਾ ਕੀ ਫਾਇਦਾ ਹੈ? ਜਾਂ ਤਾਂ ਸਵਾਲ ਹੀ ਨਾ ਕਰਿਆ ਕਰੋ ਜਾਂ ਫਿਰ ਜਵਾਬ ਲੈ ਲਵੋ। ਇਹ 2920 ਮੈਗਾਵਾਟ ਬਿਜਲੀ ਸਾਲ 2013-14 ਦੇ ਵਿੱਚ ਪੰਜਾਬ ਨੂੰ ਮਿਲ ਜਾਵੇਗੀ। ਇਸ ਤੋਂ ਇਲਾਵਾ ਹੋਰ ਵੀ ਹੈ, ਸ਼ਾਹਪੁਰ ਕੰਢੀ ਵੀ ਹੈ। ਚੌਧਰੀ ਸਾਹਿਬ, ਮੈਂ ਤੁਹਾਨੂੰ ਰਿਟਨ ਵਿਖਾ ਦਿਆਂਗਾ, ਬਾਹਰੋਂ ਭਾਵੇਂ ਅਸੀਂ 3342 ਮੈਗਾਵਾਟ ਬਿਜਲੀ ਲਈ ਪਰਚੇਜ਼ ਐਗਰੀਮੈਂਟ ਕੀਤੇ ਹਨ, ਸੈਂਟਰ ਨਾਲ ਮੈਗਾ ਪ੍ਰਾਜੈਕਟ ਦਾ ਕੀਤਾ ਹੈ, ਜਿਸ ਦੇ ਨਾਲ ਮੇਰਾ ਖਿਆਲ ਹੈ ਕਿ ਇੰਨੀ

[ਮੁੱਖ ਮੰਤਰੀ]

ਬਿਜਲੀ ਹੋ ਜਾਣੀ ਹੈ ਔਰ ਉਹ ਪੰਜਾਬ ਦੇ ਵਿੱਚ ਇੰਨੀ ਸਰਪੱਲਸ ਹੋ ਜਾਵੇਗੀ ਕਿ ਜਿਸ ਤਰ੍ਹਾਂ ਇਥੋਂ ਕਣਕ ਬਾਹਰ ਜਾਂਦੀ ਹੈ, ਉਸੇ ਤਰ੍ਹਾਂ ਬਿਜਲੀ ਵੀ ਬਾਹਰ ਜਾਇਆ ਕਰੇਗੀ। (ਥੰਪਿੰਗ)। ਮੈਂ ਤੁਹਾਡੀ ਤਸੱਲੀ ਕਰਵਾ ਦਿਆਂਗਾ। ਮੈਂ ਹੋਰ ਗੱਲਾਂ ਦੇ ਵਿਚ ਨਹੀਂ ਜਾਣਾ ਚਾਹੁੰਦਾ। ਸਪੀਕਰ ਸਾਹਿਬ, ਇਨ੍ਹਾਂ ਨੇ ਇਥੇ ਕਿਹਾ ਹੈ ਕਿ ਹੁਣ ਜਿਹੜਾ ਬਿਜਲੀ ਦਾ ਸੰਕਟ ਹੈ, ਕਈ ਵਾਰੀ ਕੁਦਰਤ ਵੀ ਸੰਕਟ ਪੈਦਾ ਕਰ ਦਿੰਦੀ ਹੈ, ਇੱਕ ਅਸੀਂ ਜਿਹੜੀ ਹਰ ਸਾਲ ਬਿਜਲੀ ਪਰਚੇਜ਼ ਕਰਦੇ ਹਾਂ, ਪਿਛਲੇ ਤਿੰਨ ਸਾਲ ਵੀ ਪਰਚੇਜ਼ ਕੀਤੀ ਹੈ, ਉਹ ਹਰ ਵਾਰ ਪਿਛਲੇ ਸਾਲ ਨਾਲੋਂ 10 ਪ੍ਰਤੀਸ਼ਤ ਵੱਧ ਪਰਚੇਜ਼ ਕੀਤੀ ਜਾਂਦੀ ਹੈ, ਪਿਛਲੇ ਸਾਲਾਂ ਦੇ ਵਿਚ ਇੰਨੀ ਕੁ ਲੋੜ ਪੈਂਦੀ ਰਹੀ ਹੈ, ਐਤਕੀਂ ਹੋਇਆ ਇਹ ਹੈ ਕਿ ਜਿਹੜੀ ਬਿਜਲੀ ਦੀ ਡਿਮਾਂਡ ਸੀ ਉਸ ਦੇ ਵਿਚ 18 ਪ੍ਰਤੀਸ਼ਤ ਦੀ ਇਨਕਰੀਜ਼ ਹੋ ਗਈ ਹੈ, ਇਸ ਵਾਸਤੇ ਜਿਹੜੀ ਸਾਡੀ ਕੈਲਕੁਲੇਸ਼ਨ ਸੀ, ਉਸ ਤੋਂ ਵੱਧ ਖਪਤ ਹੋਈ ਹੈ, ਕਿਉਂਕਿ ਬਾਰਸ਼ ਨਹੀਂ ਹੋਈ, ਹੁਣ ਬਾਰਸ਼ ਤਾਂ ਬਾਦਲ ਦੇ ਹੱਥ ਵਿਚ ਨਹੀਂ ਹੈ। ਮੈਂ ਉਹ ਬਾਦਲ ਤਾਂ ਹੈ ਨਹੀਂ ਮੀਂਹ ਪੁਆਉਣ ਵਾਲਾ, ਮੈਂ ਹੁਣ ਬਰਸਾਤ ਤਾਂ ਪੁਆਉਣੀ ਨਹੀਂ ਹੈ, ਬਾਰਸ਼ ਤਾਂ ਕੁਦਰਤ ਦੇ ਹੱਥ ਹੈ। ਜੇਕਰ ਬਾਰਸ਼ ਨਹੀਂ ਹੋਈ ਤਾਂ ਮੈਂ ਕੀ ਕਰ ਸਕਦਾ ਹਾਂ? ਬਾਰਸ਼ ਡਿਲੇਅ ਹੋ ਗਈ, ਬਰਫ ਪਿਘਲੀ ਨਹੀਂ, ਜਿੰਨੀ ਬਿਜਲੀ ਪੈਦਾ ਹੋਣੀ ਸੀ, ਉਹ ਘੱਟ ਪੈਦਾ ਹੋਣ ਲਗ ਗਈ। ਇਹ ਦੋ ਕਾਰਨਾਂ ਕਰਕੇ ਲੋਅ ਹਾਈਡਲ ਜੈਨਰੇਸ਼ਨ ਹੋਈ ਹੈ, ਇਹ ਰਿਕਾਰਡ ਤੁਹਾਨੂੰ ਵਿਖਾ ਦਿੰਦਾ ਹਾਂ। ਪਿਛਲੇ ਸਾਲ ਅਸੀਂ 1038 ਕਰੋੜ ਰੁਪਏ ਦੀ ਬਿਜਲੀ ਖਰੀਦੀ ਸੀ ਐਤਕੀਂ 1645 ਕਰੋੜ ਰੁਪਏ ਦੀ ਪਰਚੇਜ਼ ਕੀਤੀ ਹੈ। ਸੋ, ਅਸੀਂ ਸਾਰੇ ਸਟੈਪੱਸ ਲੈ ਕੇ, ਅਸੀਂ ਬੈਕਿੰਗ ਅਰੇਜਮੈਂਟ ਵੀ ਦੂਜੀਆਂ ਸਟੇਟਾਂ ਦੇ ਨਾਲ ਕਰ ਰਹੇ ਹਾਂ ਲੇਕਿਨ ਫਿਰ ਵੀ ਬਿਜਲੀ ਦੀ ਸਾਰਟੇਜ਼ ਹੈ। ਇਹ ਨਾ ਸਾਡੀ ਸਰਕਾਰ ਦੇ ਕੋਈ ਹੱਥ ਵਿੱਚ ਹੈ, ਨਾ ਮੈਂ ਕੁਝ ਕਰ ਸਕਦਾ ਹਾਂ, ਭਾਵੇਂ ਬਿਜਲੀ ਖਰੀਦ ਵੀ ਲਈ, ਪਰ ਇਹ ਸੜਕ ਤਾਂ ਹੈ ਨਹੀਂ ਹੈ ਕਿ ਛੇ ਮਹੀਨਿਆਂ ਦੇ ਵਿੱਚ ਜਾਂ ਦੋ ਮਹੀਨਿਆਂ ਦੇ ਵਿੱਚ ਬਣਾ ਸਕਦੇ ਹਾਂ। ਤੁਸੀਂ ਆਪ ਜਾਣਦੇ ਹੋ ਕਿ ਬਿਜਲੀ ਪੈਦਾ ਕਰਨ ਵਾਸਤੇ ਬੜਾ ਲੰਮਾ ਸਮਾਂ ਲਗਦਾ ਹੈ, ਔਰ ਮੈਂ ਇਹ ਤੁਹਾਨੂੰ ਯਕੀਨ ਦਿਵਾਉਂਦਾ ਹਾਂ, ਤੁਸੀਂ ਕਹੋਗੇ ਕਿ ਅੱਗੇ ਵੀ ਯਕੀਨ ਦਿਵਾਇਆ ਸੀ ਪਰ ਕਈ ਵਾਰੀ ਕੋਈ ਜ਼ਮੀਨ ਦੀ ਸਟੇਅ ਲੈ ਆਉਂਦਾ ਹੈ, ਪ੍ਰੋਜੈਕਟ ਵਾਸਤੇ ਕੋਈ ਜ਼ਮੀਨ ਨਹੀਂ ਮਿਲਦੀ, ਤੁਹਾਨੂੰ ਪਤਾ ਹੀ ਹੈ ਕਿ ਅੱਜ ਕਲ੍ਹ ਕਿੰਨੀਆਂ ਪ੍ਰਾਬਲਮਜ਼ ਹੋ ਜਾਂਦੀਆਂ ਹਨ ਲੇਕਿਨ ਹੁਣ ਇਹੋ ਜਿਹੀ ਸਟੇਜ ਤੇ ਪਹੁੰਚ ਚੁੱਕੇ ਹਾਂ ਕਿ ਮੈਂ ਅਪੋਜ਼ੀਸ਼ਨ ਨੂੰ ਬੇਨਤੀ ਕਰਾਂਗਾ ਕਿ ਜਿਹੜੇ ਰਿਪਰੈਜੈਂਟੇਟਿਵ ਇਹ ਦੇਣਗੇ ਉਨ੍ਹਾਂ ਦੇ ਨਾਲ ਮੈਂ ਆਪ ਜਾ ਕੇ ਇਹ ਜਿਹੜੇ ਤਿੰਨੋਂ ਥਰਮਲ ਪਲਾਂਟ ਹਨ, ਵਿਖਾਵਾਂਗਾ ਤੇ ਉਨ੍ਹਾਂ ਨੂੰ ਤਸੱਲੀ ਹੋ ਜਾਵੇਗੀ ਅਤੇ ਨਾਲ ਜਿਹੜੇ ਸਾਡੇ ਐਗਰੀਮੈਂਟਸ ਹਨ ਫਾਰ ਮੈਗਾ ਪ੍ਰਾਜੈਕਟਸ, ਉਹ ਚਾਹੇ ਸੈਂਟਰ ਨਾਲ ਹੋਏ ਹਨ ਜਾਂ ਹੋਰ ਹੋਏ ਹਨ ਉਹ ਵੀ ਵਿਖਾ ਦਿਆਂਗੇ। ਜਿੰਨਾਂ ਚਿਰ ਇਹ ਬਿਜਲੀ ਪੈਦਾ ਨਹੀਂ ਹੁੰਦੀ ਉਤਨਾ ਚਿਰ ਆਪਾਂ ਨੂੰ ਤਕਲੀਫ ਕੱਟਣੀ ਪਵੇਗੀ ਪਰ

ਮੈਨੂੰ ਇੰਨੀ ਤਸੱਲੀ ਹੈ ਕਿ ਜੋ ਸਟੈੱਪਸ ਪੰਜਾਬ ਗੌਰਮਿੰਟ ਲੈ ਰਹੀ ਹੈ, ਉਸ ਨਾਲ ਪੰਜਾਬ ਦਾ ਫਿਊਚਰ ਬਿਜਲੀ ਦੇ ਮਾਮਲੇ ਵਿੱਚ ਬਹੁਤ ਵਧੀਆ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ:** ਸਪੀਕਰ ਸਾਹਿਬ, ਮੇਰਾ ਪੁਆਇੰਟ ਹੈ....

**ਮਾਨਯੋਗ ਸਪੀਕਰ:** ਜਾਖੜ ਸਾਹਿਬ, ਨਹੀਂ ਜੀ।

**ਸ਼੍ਰੀ ਸੁਨੀਲ ਕੁਮਾਰ ਜਾਖੜ:** ਇੱਕ ਮਿੰਟ, ਸਪੀਕਰ ਸਾਹਿਬ। ਮੈਨੂੰ ਇਨ੍ਹਾਂ ਦਾ ਧੰਨਵਾਦ ਤਾਂ ਕਰ ਲੈਣ ਦਿਓ। ਮੈਂ ਪਹਿਲਾਂ ਵੀ ਇਨ੍ਹਾਂ ਦਾ ਧੰਨਵਾਦ ਕੀਤਾ ਹੈ। ਜਦੋਂ ਇਨ੍ਹਾਂ ਨੇ 2007 ਵਿੱਚ ਪਾਵਰ ਨੂੰ ਰੈਫਰ ਕੀਤਾ ਤਾਂ ਮੈਂ ਇਨ੍ਹਾਂ ਨੂੰ ਵਧਾਈ ਦਿੱਤੀ ਸੀ। But he is again referrring to the same thing. ਇਨ੍ਹਾਂ ਨੇ ਕੀ ਐਡਮਿਟ ਕੀਤਾ ਹੈ ਕਿ ਜਿਹੜਾ ਵਾਅਦਾ 8 ਘੰਟੇ ਬਿਜਲੀ ਦੇਣ ਵਾਲਾ ਕੀਤਾ ਸੀ, ਉਸ ਬਾਰੇ ਐਕਸਪਲੇਨ ਕਰਨ। ਪਰ ਇਨ੍ਹਾਂ ਨੇ ਅਸਲ ਵਿੱਚ 8 ਘੰਟੇ ਕਿਸਾਨ ਨੂੰ ਬਿਜਲੀ ਨਹੀਂ ਦਿੱਤੀ, is this what he is admitting?

**ਮੁੱਖ ਮੰਤਰੀ:** ਮੈਨੂੰ ਹਰ ਗੱਲ ਪੁੱਛੋ ਤੁਹਾਡਾ ਪੁੱਛਣ ਦਾ ਹੱਕ ਬਣਦਾ ਹੈ ਅਤੇ ਮੇਰਾ ਦੱਸਣ ਦਾ ਫਰਜ਼ ਬਣਦਾ ਹੈ। ਟ੍ਰਾਂਸਮਿਸ਼ਨ ਜਿਹੜਾ ਹੈ, ਇੱਕ ਤਾਂ ਬਿਜਲੀ ਪੈਦਾ ਹੁੰਦੀ ਹੈ ਪਰ ਇਸ ਦਾ ਡਿਸਟ੍ਰਿਬਿਊਸ਼ਨ ਜਦ ਤੱਕ ਸਟ੍ਰੈਂਥਨ ਨਹੀਂ ਕਰਦੇ ਉਦੋਂ ਤੱਕ ਬਿਜਲੀ ਸਹੀ ਤਰੀਕੇ ਨਾਲ ਸਿਰੇ ਪਹੁੰਚ ਨਹੀਂ ਸਕਦੀ। ਇਸ ਦਾ ਕਾਰਨ ਕੀ ਹੈ? ਬਹੁਤ ਸਾਰੇ ਥਾਵਾਂ ਤੇ 8 ਘੰਟੇ ਦੀ ਸਪਲਾਈ ਮਿਲ ਰਹੀ ਹੈ, ਟੋਟਲ 583 ਗ੍ਰਿਡ ਹਨ ਜਿਥੋਂ ਬਿਜਲੀ ਜਾਂਦੀ ਹੈ। ਜਿਹੜੇ 453 ਗ੍ਰਿਡ ਹਨ ਉਹ 8 ਘੰਟੇ ਬਿਜਲੀ ਸਪਲਾਈ ਪੂਰੀ ਦੇ ਰਹੇ ਹਨ। 148 ਓਵਰ ਲੋਡਿਡ ਗ੍ਰਿਡ ਹਨ। ਉਥੇ ਜ਼ਰੂਰ 8 ਘੰਟੇ ਦੀ ਬਜਾਏ 6 ਘੰਟੇ ਬਿਜਲੀ ਦੀ ਸਪਲਾਈ ਮਿਲਦੀ ਹੈ। ਇੱਕ ਸਾਲ ਦੇ ਅੰਦਰ-ਅੰਦਰ, ਸਾਰਾ ਸਿਸਟਮ ਜਿਹੜਾ ਤੁਸੀਂ ਬਰਮ-ਦਰਮ ਕਰਕੇ ਗਏ ਸੀ, ਉਸ ਨੂੰ ਠੀਕ ਕਰਨਾ ਹੈ, ਇਹ ਥੋੜ੍ਹੇ ਜਿਹੇ ਗ੍ਰਿਡ ਰਹਿੰਦੇ ਹਨ। ਜਿਸ ਕਾਰਨ ਇਹ ਸਾਰੀ ਤਕਲੀਫ ਸਾਨੂੰ ਆ ਰਹੀ ਹੈ। ਥੋੜ੍ਹਾ ਜਿਹਾ ਸਮਾਂ ਹੋਰ ਦੇ ਦਿਓ, ਫਿਰ ਨਾ ਕਿਤੇ ਬਿਜਲੀ ਬੰਦ ਹੋਣੀ ਹੈ, ਸਗੋਂ ਸਰਪਲੱਸ ਬਿਜਲੀ ਹੋ ਜਾਣੀ ਹੈ, ਸਾਰੇ ਗ੍ਰਿਡ ਭਰ ਜਾਣੇ ਹਨ, ਫੇਰ ਸਾਰਾ ਕੁਝ ਠੀਕ ਹੋ ਜਾਵੇਗਾ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ:** ਹਾਂ ਜੀ, ਠੰਡਲ ਜੀ।

**ਸ਼੍ਰੀ ਸੁਨੀਲ ਕੁਮਾਰ ਜਾਖੜ:** ਸਪੀਕਰ ਸਾਹਿਬ, 800 ਕਰੋੜ ਦਾ ਸਵਾਲ ਰਹਿ ਗਿਆ ਹੈ।

**ਮੁੱਖ ਮੰਤਰੀ:** ਚੌਧਰੀ ਸਾਹਿਬ ਨੇ ਤਿੰਨ ਗੱਲਾਂ ਕਹੀਆਂ ਹਨ। ਤੁਸੀਂ ਕਿਹਾ ਹੈ ਕਿ 800 ਕਰੋੜ ਰੁਪਿਆ ਸੈਂਟਰ ਸਰਕਾਰ ਤੋਂ ਕਿਸਾਨਾਂ ਨੂੰ ਦੇਣ ਵਾਸਤੇ ਮਿਲਿਆ ਸੀ। ਇਹ ਕਿਸਾਨਾਂ ਨੂੰ ਦੇਣ ਵਾਸਤੇ ਨਹੀਂ ਮਿਲਿਆ ਸੀ। ਇਹ ਸਾਡੀ ਹਮਦਰਦੀ ਸੀ ਕਿ

[ਮੁੱਖ ਮੰਤਰੀ]

ਜਿਹੜਾ ਪੰਜਾਬ ਸਰਕਾਰ ਨੂੰ ਪੈਸਾ ਮਿਲਿਆ ਸੀ, ਅਸੀਂ ਉਸ ਵਿਚੋਂ ਕਿਸਾਨਾਂ ਨੂੰ ਦਿੱਤਾ ਹੈ। ਮੈਂ ਇਸ ਬਾਰੇ ਤੁਹਾਨੂੰ ਲੈਟਰ ਵੀ ਦਿਖਾ ਦਿਆਂਗਾ ਕਿ ਇਹ ਪੈਸਾ ਸੈਂਟਰ ਸਰਕਾਰ ਤੋਂ ਪੰਜਾਬ ਸਰਕਾਰ ਨੂੰ ਆਇਆ ਸੀ ਲੇਕਿਨ ਇਹ ਸਾਡੀ ਕਿਸਾਨਾਂ ਨਾਲ ਹਮਦਰਦੀ ਸੀ ਕਿ ਅਸੀਂ ਉਨ੍ਹਾਂ ਨੂੰ 300 ਕਰੋੜ ਰੁਪਿਆ ਦੇਣ ਬਾਰੇ ਕਿਹਾ ਹੈ, ਜਿਸ ਵਿੱਚੋਂ 150 ਕਰੋੜ ਰੁਪਿਆ ਦੇ ਵੀ ਦਿੱਤਾ ਹੈ (ਥੰਪਿੰਗ) ਅਤੇ 150 ਕਰੋੜ ਰੁਪਿਆ ਹੋਰ ਦੇਵਾਂਗੇ। ਇਹ 300 ਕਰੋੜ ਰੁਪਿਆ ਪੰਜਾਬ ਸਰਕਾਰ ਦੇ ਬਜਟ ਵਿੱਚੋਂ ਦਿੱਤਾ ਹੈ ਨਾ ਕਿ ਸੈਂਟਰ ਸਰਕਾਰ ਨੇ ਕਿਸਾਨਾਂ ਨੂੰ ਦਿੱਤਾ ਹੈ। ਕਿਸਾਨ ਸੈਂਟਰ ਸਰਕਾਰ ਕੋਲੋਂ ਕੀ ਮਦਦ ਮੰਗੇ? ਜੇ ਸੈਂਟਰ ਸਰਕਾਰ ਦਿੰਦੀ ਤਾਂ ਉਨ੍ਹਾਂ ਵਿਚਾਰਿਆਂ ਦੀ ਕੀ ਅੱਜ ਇਹ ਹਾਲਤ ਹੁੰਦੀ? 32000 ਕਰੋੜ ਰੁਪਏ ਦਾ ਉਨ੍ਹਾਂ ਸਿਰ ਕਰਜ਼ਾ ਹੈ। ਮੈਂ ਇਹ ਚਿੱਠੀ ਸਰਦਾਰ ਅਮਰਿੰਦਰ ਸਿੰਘ, ਤੁਹਾਨੂੰ ਭੇਜ ਦਿਆਂਗਾ। ਜੇ ਤੁਸੀਂ ਆਖੋਗੇ ਤਾਂ ਮੈਂ ਕੱਲ੍ਹ ਨੂੰ ਹਾਊਸ ਵਿੱਚ ਇਹ ਚਿੱਠੀ ਲਿਆਵਾਂਗਾ। ਜੇ ਇਹ ਤਿੰਨੋਂ ਗੱਲਾਂ ਮੁੱਕ ਗਈਆਂ ਫਿਰ ਤਾਂ ਜ਼ੀਰੋ ਆਵਰ ਵਿੱਚ ਸਾਡਾ ਖਹਿੜਾ ਛੱਡੋਗੇ। (ਹਾਸਾ) ਮੈਨੂੰ ਪਤਾ ਨਹੀਂ ਸੀ ਕਿ ਜ਼ੀਰੋ ਆਵਰ ਵਿੱਚ ਇਨ੍ਹਾਂ ਨੇ ਗੱਲ ਕੀ ਕਰਨੀ ਹੈ ਮੈਂ ਤਾਂ ਕੁਦਰਤੀ ਪਾਵਰ ਵਾਲਾ ਰਿਕਾਰਡ ਲੈ ਕੇ ਆ ਗਿਆ। ਮੈਨੂੰ ਹੁਣ ਦੱਸ ਦਿਓ ਕਿ ਕੱਲ੍ਹ ਨੂੰ ਕੀ ਪੁੱਛਣਾ ਹੈ, ਮੈਂ ਉਸ ਦੀ ਤਿਆਰੀ ਕਰਕੇ ਆਵਾਂਗਾ।

ਮਾਨਯੋਗ ਸਪੀਕਰ: ਹਾਂ ਜੀ, ਠੰਡਲ ਸਾਹਿਬ।

**ਮੁੱਖ ਸੰਸਦੀ ਸਕੱਤਰ, ਸੰਚਾਈ (ਸਰਦਾਰ ਸੋਹਣ ਸਿੰਘ ਠੰਡਲ):** ਸਪੀਕਰ ਸਾਹਿਬ, ਜਿਹੜਾ ਹਾਊਸ ਵਿੱਚ ਅਹਿਮ ਮੁੱਦਾ ਆ ਰਿਹਾ ਹੈ, ਲੀਡਰ ਆਫ ਦਿ ਆਪੋਜ਼ੀਸ਼ਨ ਨੇ ਬਿਜਲੀ ਸਬੰਧੀ ਚਿੰਤਾ ਜ਼ਾਹਿਰ ਕੀਤੀ ਹੈ। ਸਾਡੇ ਮੁੱਖ ਮੰਤਰੀ ਜੀ ਨੇ ਬਹੁਤ ਵਧੀਆ ਜਵਾਬ ਵੀ ਦਿੱਤਾ ਹੈ। ਅੱਜ ਖੁਸ਼ੀ ਦੀ ਗੱਲ ਇਹ ਹੈ ਕਿ ਕੈਪਟਨ ਅਮਰਿੰਦਰ ਸਿੰਘ ਜੀ ਹਾਊਸ ਵਿੱਚ ਬੈਠੇ ਹਨ, ਬੀਬੀ ਜੀ ਵੀ ਬੈਠੇ ਹਨ। ਅਸੀਂ ਧੰਨਵਾਦ ਕਰਦੇ ਹਾਂ ਅਤੇ ਇਨ੍ਹਾਂ ਨੂੰ ਜੀ ਆਇਆਂ ਆਖਦੇ ਹਾਂ। ਪਰ ਸਪੀਕਰ ਸਾਹਿਬ, ਅਖ਼ਬਾਰਾਂ ਵਿੱਚ ਮੋਤੀ ਮਹਿਲ ਦੀਆਂ ਮੀਟਰਾਂ ਦੀਆਂ ਸੀਲਾਂ ਟੁੱਟਣ ਦੀਆਂ ਖ਼ਬਰਾਂ ਬੜੀਆਂ ਚੌੜੀਆਂ ਛਪੀਆਂ ਹਨ। ਇਹ ਇੱਕ ਜ਼ੁੰਮੇਵਾਰ ਵਿਅਕਤੀ ਹਨ, ਸਾਬਕਾ ਮੁੱਖ ਮੰਤਰੀ ਵੀ ਰਹੇ ਹਨ, ਵੱਡੀ ਪਾਰਟੀ ਦੇ ਸਟੇਟ ਦੇ ਪ੍ਰਧਾਨ ਵੀ ਹਨ। ਹਾਊਸ ਵਿੱਚ ਅੱਜ ਇਹ ਬੈਠੇ ਹਨ, ਮੈਨੂੰ ਨਹੀਂ ਪਤਾ ਕਿ ਇਹ ਖ਼ਬਰ ਸੱਚ ਹੈ ਕਿ ਝੂਠ ਹੈ, ਜੇ ਇੱਥੇ ਬਿਜਲੀ ਚੋਰੀ ਹੁੰਦੀ ਹੋਵੇ ਫਿਰ ਅਸੀਂ ਕਿਸਾਨ ਦੇ ਖੇਤਾਂ ਵਾਸਤੇ ਬਿਜਲੀ ਦੇਣ ਵਾਸਤੇ ਜਾਂ ਬਿਜਲੀ ਬਚਾਉਣ ਵਾਸਤੇ ਕਿੰਨੇ ਕੁ ਚਿੰਤਤ ਹਾਂ, ਜੇ ਲੀਡਰ ਹੀ ਅਜਿਹਾ ਕੁਝ ਕਰੀ ਜਾ ਰਹੇ ਹਨ ਤਾਂ ਬਾਕੀ ਲੋਕ ਕੀ ਕਰਨਗੇ ..... (ਵਿਘਨ)

**ਮਾਨਯੋਗ ਸਪੀਕਰ:** ਨਹੀਂ ਜੀ, ਨਹੀਂ। ਬੈਠ ਜਾਉ। (ਵਿਘਨ) ਧਿਆਨ ਦਿਵਾਊ ਨੋਟਿਸ। ਸਰਦਾਰ ਚਰਨਜੀਤ ਸਿੰਘ ਚੰਨੀ। (ਵਿਘਨ) (ਸ਼ੋਰ) ਹਾਂ ਜੀ, ਕੈਪਟਨ ਸਾਹਿਬ ਕੁਝ ਕਹਿਣਾ ਚਾਹੁੰਦੇ ਹਨ।

# PERSONAL EXPLANATION BY CAPTAIN AMARINDER SINGH

**ਕੈਪਟਨ ਅਮਰਿੰਦਰ ਸਿੰਘ:** ਸਪੀਕਰ ਸਾਹਿਬ, ਇਹ ਜਿਹੜਾ ਕੁਝ ਹੋਇਆ ਹੈ, I have to speak on a point of personal explanation. ਮੈਂ ਪਟਿਆਲੇ ਨਹੀਂ ਗਿਆ। ਕੋਈ ਵੀ ਪਟਿਆਲੇ ਵਿਖੇ ਨਹੀਂ ਹੈ। ਸਿਰਫ ਮੇਰੇ 90 ਈਅਰਜ ਓਲਡ ਮਦਰ ਪਟਿਆਲੇ ਘਰ ਵਿੱਚ ਰਹਿੰਦੇ ਹਨ। ਅਸੀਂ ਕਦੇ ਪਟਿਆਲੇ ਜਾਂਦੇ ਹਾਂ ਅਤੇ ਕਦੇ ਨਹੀਂ। ਮੇਰਾ ਖਿਆਲ ਹੈ ਕਿ ਮਹੀਨੇ ਵਿੱਚ ਦੋ-ਚਾਰ ਦਿਨ ਹੀ ਮੈਂ ਪਟਿਆਲੇ ਜਾਂਦਾ ਹੁੰਦਾ ਹਾਂ। ਕੱਲ੍ਹ ਇਨ੍ਹਾਂ ਦੇ ਕੋਈ ਬੰਦੇ ਗਏ ਸੀ, ਮੈਂ ਸੁਣਿਆ ਹੈ ਕਿ ਮੁੱਖ ਮੰਤਰੀ ਸਾਹਿਬ ਨੇ ਉਥੇ ਭਿਜਵਾਏ ਸੀ.... (ਵਿਘਨ) Let me speak and ਉਸ ਤੋਂ ਬਾਅਦ ਅੱਜ ਵੀ ਉਥੇ ਬੰਦੇ ਗਏ ਹਨ, ਕੱਲ੍ਹ ਆਏ ਸੀ। ਸਾਡੇ ਮੋਤੀ ਬਾਗ ਵਿੱਚ ਦੋ ਸੈਕਸ਼ਨਜ਼ ਹਨ, ਇੱਕ ਹੈ ਜਿੱਥੇ ਸਟਾਫ ਵਗੈਰਾ ਰਹਿੰਦਾ ਹੈ ਅਤੇ ਇੱਕ ਘਰ ਵਿੱਚ ਹੈ। ਸਟਾਫ ਵਾਲਾ ਚੈੱਕ ਕਰ ਲਿਆ ਹੈ, ਕਿਉਂਕਿ ਕੱਲ੍ਹ ਸੰਡੇ ਸੀ, ਕੱਲ੍ਹ ਅਸੀਂ ਕਿਹਾ ਸੀ ਕਿ ਅੱਜ ਦੁਬਾਰਾ ਭੇਜ ਦਿਉ। ਅੱਜ ਦੁਬਾਰਾ ਇਨ੍ਹਾਂ ਨੇ ਭੇਜ ਦਿੱਤੇ। ਉਥੇ ਜਾ ਕੇ ਜਿੱਥੇ ਮੇਨ ਟਰਾਂਸਫਰਮਰ ਲੱਗਿਆ ਹੈ, ਮੇਨ ਮੀਟਰ ਲੱਗਿਆ ਹੋਇਆ ਹੈ, ਉਹ ਸਭ ਚੈੱਕ ਕਰਕੇ ਆਏ ਹਨ। ਉਹ ਇਨ੍ਹਾਂ ਨੂੰ ਜੋ ਰਿਪੋਰਟ ਭੇਜਣਗੇ, ਉਹ ਰਿਪੋਰਟ ਸਾਡੇ ਕੋਲ ਵੀ ਆ ਜਾਣੀ ਹੈ। ਪਰ ਜਿਹੜੀਆਂ ਗੱਲਾਂ ਇਹ ਕਹੀਆਂ ਹਨ, ਇਹ emanate ਹੋਈਆਂ ਹਨ, from the Right to Information Act, In February, Right to Information Act ਤਹਿਤ ਕਿਸੇ ਦੁਆਰਾ ਇਹ ਇਨਫਰਮੇਸ਼ਨ ਮੰਗੀ ਗਈ ਸੀ, ਇਨ੍ਹਾਂ ਦੀ ਬਿਜਲੀ ਦੀ ਕੰਜ਼ਪਸ਼ਨ ਵੀ ਅਤੇ ਮੇਰੀ ਬਿਜਲੀ ਦੀ ਕੰਜ਼ਪਸ਼ਨ ਦੀ ਵੀ। ਇਨ੍ਹਾਂ ਨੇ ਤਾਂ ਜਵਾਬ ਭੇਜ ਦਿੱਤਾ ਕਿ ਇਨ੍ਹਾਂ ਦਾ 18 ਲੱਖ ਦਾ ਖਰਚਾ ਹੈ। ਮੈਂ ਜਵਾਬ ਨਹੀਂ ਦਿੱਤਾ, ਮੈਨੂੰ ਪੁਛਿਆ ਨਹੀਂ। ਥਰਡ ਪਾਰਟੀ ਹੋ ਕੇ ਉਨ੍ਹਾਂ ਨੇ ਆਪਣੀਆਂ ਟੀਮਾਂ ਚੈੱਕ ਕਰਨ ਵਾਸਤੇ ਭੇਜ ਦਿੱਤੀਆਂ। ਕੀ ਇਸ ਚੀਜ਼ ਦਾ ਬਿਜਲੀ ਬੋਰਡ ਨੂੰ ਪਤਾ ਨਹੀਂ ਕਿ ਉਥੇ ਟਰਾਂਸਫਾਰਮਰ ਲੱਗਿਆ ਹੋਇਆ ਹੈ? ਕੀ ਬਿਜਲੀ ਬੋਰਡ ਨੂੰ ਪਤਾ ਨਹੀਂ ਕਿ ਕਿੰਨੀ ਕੈਪੇਸਿਟੀ ਦਾ ਟਰਾਂਸਫਾਰਮਰ ਹੈ? ਉਹ ਹਰ ਮਹੀਨੇ ਬਿਲ ਲੈਂਦੇ ਹਨ, ਕੀ ਉਨ੍ਹਾਂ ਨੂੰ ਪਤਾ ਨਹੀਂ ਕਿ ਕਿੰਨੇ ਉਥੇ ਮੀਟਰ ਹਨ? ਕੀ ਕੁਝ ਵੀ ਪਤਾ ਨਹੀਂ ਹੈ? ਉਥੇ ਜ਼ਰੂਰ ਜਾ ਕੇ ਚੈੱਕ ਕਰਨਾ ਹੈ? ਇਹ ਸਿਰਫ ਮੈਨੂੰ ਹਿਊਮੀਲੀਏਟ ਕਰਨ ਵਾਸਤੇ ਹੋਇਆ ਹੈ। That is the only reason (ਆਪੋਜੀਸ਼ਨ ਪਾਰਟੀ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਹੋਰ ਤਾਂ ਕੋਈ ਕਾਰਨ ਨਹੀਂ ਹੈ। ਸਭ ਕੁਝ ਤੁਹਾਡੇ ਕੋਲ ਹੈ। ਸਾਰਾ ਕੁਝ ਬਿਜਲੀ ਬੋਰਡ ਕੋਲ ਹੈ। ਜਿਹੜਾ ਕੁਝ ਉਹ ਮੈਥੋਂ ਮੰਗਣਗੇ, I will give them the information. ਕੋਈ ਇਹੋ ਜਿਹੀ ਗੱਲ ਨਹੀਂ ਹੈ।

**ਮਾਨਯੋਗ ਸਪੀਕਰ :** (ਵਿਘਨ) ਧਿਆਨ ਦਿਵਾਊ ਨੋਟਿਸ ......। (ਵਿਘਨ) ਹਾਂ ਜੀ, ਮੁੱਖ ਮੰਤਰੀ ਸਾਹਿਬ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਕਦੇ ਵੀ ਉਹ ਸਟੈਪ੍ਹ ਨਹੀਂ ਚੁੱਕ ਸਕਦਾ ਜਿਹੜਾ ਕੋਈ ਕਿਸੇ ਨੂੰ ਹਰਟ ਕਰਦਾ ਹੋਵੇ। ਨਾ ਮੈਂ ਅਖ਼ਬਾਰ ਵਿੱਚ ਕਢਵਾਇਆ ਹੈ, ਨਾ ਮੈਨੂੰ ਕੁਝ ਇਸ ਬਾਰੇ ਪਤਾ ਹੈ। ਨਾ ਮੈਂ ਕਿਸੇ ਬਿਜਲੀ ਬੋਰਡ ਵਾਲਿਆਂ ਨੂੰ ਕੁਝ ਆਖਿਆ ਹੈ ਕਿ ਤੁਸੀਂ ਜਾ ਕੇ ਚੈਕ ਕਰੋ। ਦੇਖੋ, ਮੈਂ ਸਾਰੇ ਆਪਸ਼ਨ ਦਿੰਦਾ ਹਾਂ, ਗੁਰਦੁਆਰੇ ਜਾਂ ਮੰਦਰ ਵਿੱਚ ਕਿਤੇ ਵੀ ਚਲੇ ਜਾਉ ..... (ਵਿਘਨ) (ਇਸ ਸਮੇਂ ਆਪੋਜੀਸ਼ਨ ਬੈਂਚਿਜ ਵਲੋਂ ਕੁਝ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਦੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਸੀ.ਐਮ. ਸਾਹਿਬ ਬੋਲ ਰਹੇ ਹਨ। ਤੁਸੀਂ ਆਪਣੀ ਗੱਲ ਬਾਅਦ ਵਿੱਚ ਕਹਿਣਾ।

**ਮੁੱਖ ਮੰਤਰੀ:** ਮੈਂ ਕਿਸੇ ਦੇ ਸੈਂਟੀਮੈਂਟਸ ਦੇ ਉਲਟ ਕੰਮ ਨਹੀਂ ਕਰਦਾ। ...... (ਵਿਘਨ).... ਬਿਲਕੁਲ ਜੇ ਤੁਹਾਡੇ ਮਨ ਵਿੱਚ ਹੋਵੇ ਕਿ ਮੈਂ ਉਥੇ ਕਿਸੇ ਨੂੰ ਭੇਜਿਆ ਹੈ, ਮੈਂ ਕਿਸੇ ਨੂੰ ਵੀ ਨਹੀਂ ਭੇਜਿਆ, ਨਾ ਮੈਂ ਭੇਜਾਂ, ਜੇ ਕੋਈ ਗਿਆ ਵੀ ਹੈ ਤਾਂ ਮੈਂ ਉਨ੍ਹਾਂ ਨੂੰ ਆਖਾਂਗਾ ਕਿ ਇਹੋ ਜਿਹਾ ਕੰਮ ਨਹੀਂ ਕਰਨਾ। (ਵਿਘਨ) I have the greatest regard ..... (Interruption) ....... ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਮੈਂ ਭੇਜੇ ਹਨ, ਮੈਂ ਨਹੀਂ ਕਦੇ ਇਹੋ ਜਿਹਾ ਕੰਮ ਕਰਦਾ। ਅਮਰਿੰਦਰ ਸਿੰਘ ਜੀ, ਮੈਂ ਤਾਂ ਕਦੇ ਸੋਚ ਵੀ ਨਹੀਂ ਸਕਦਾ ਕਿ ਕਿਸੇ ਛੋਟੇ ਜਿਹੇ ਇਨਸਾਨ ਨਾਲ ਇਸ ਤਰ੍ਹਾਂ ਕਰੀਏ, ਤੁਸੀਂ ਤਾਂ ਬੜੇ ਵੱਡੇ ਇਨਸਾਨ ਹੋ। ਇਹ ਅਖਬਾਰਾਂ ਵਾਲੇ ਕੀ ਕਰਦੇ ਹਨ, ਮਹਿਕਮੇ ਵਾਲੇ ਕੀ ਕਰਦੇ ਹਨ, ਮੈਨੂੰ ਕੀ ਪਤਾ? ਮੈਂ ਅਜਿਹਾ ਨਹੀਂ ਕਰਵਾਇਆ (ਵਿਘਨ) (ਸ਼ੋਰ)

**ਮਾਨਯੋਗ ਸਪੀਕਰ:** ਸੀ.ਐਮ. ਸਾਹਿਬ ਨੇ ਜਵਾਬ ਦੇ ਦਿੱਤਾ ਹੈ। (ਵਿਘਨ)

**Captain Amarinder Singh:** Speaker Sahib, I am not satisfied.

**ਮਾਨਯੋਗ ਸਪੀਕਰ:** ਤੁਸੀਂ ਵੀ ਉਨ੍ਹਾਂ ਦੀ ਥਾਂ ਤੇ ਜੇ ਹੋਵੋਂ ਤਾਂ ਤੁਸੀਂ ਵੀ ਨਾ ਭੇਜੋ। ਇਹੋ ਜਿਹੀ ਕੋਈ ਗੱਲ ਨਹੀਂ। ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ (ਵਿਘਨ)

**ਕੈਪਟਨ ਅਮਰਿੰਦਰ ਸਿੰਘ:** ਮੈਂ ਉਨ੍ਹਾਂ ਦੀ ਗੱਲ ਸੁਣ ਲਈ ਹੈ। ਮੇਰੀ ਗੱਲ ਸੁਣੋ। ਮੈਂ ਕਹਿੰਦਾ ਹਾਂ ਕਿ ਇਹ ਪੰਜਾਬ ਛੋਟੀ ਜਿਹੀ ਜਗ੍ਹਾ ਹੈ। ਗੌਰਮਿੰਟਸ ਛੋਟੀਆਂ ਹਨ, ਇੱਥੇ ਡਿਪਾਰਟਮੈਂਟ ਛੋਟੇ ਹਨ। ਕੁਝ ਦੀਆਂ ਤੁਹਾਡੇ ਨਾਲ ਦੋਸਤੀਆਂ ਹਨ, ਕੁਝ ਦੀਆਂ ਸਾਡੇ ਨਾਲ ਦੋਸਤੀਆਂ ਹਨ। ਜਿਹੜਾ ਕੁਝ ਹੁੰਦਾ ਹੈ, ਸਾਰੀਆਂ ਗੱਲਾਂ ਆ ਜਾਂਦੀਆਂ ਹਨ। ਜੋ ਇਨਫਰਮੇਸ਼ਨ ਆਈ ਹੈ, ਮੈਂ ਤੁਹਾਨੂੰ ਉਹ ਦੱਸ ਰਿਹਾ ਹੈ, ਮੈਨੂੰ ਅਫਸੋਸ ਹੈ ਕਿ ਜੋ ਸਾਡੇ ਡਿਫਰੈਂਸਿਜ਼ ਹਨ, ਪਾਰਟੀ ਦੇ ਭਾਵੇਂ ਡਿਫਰੈਂਸਿਜ਼ ਹੋਣ; ਮੇਰੇ ਤੇ ਇਨ੍ਹਾਂ ਦੇ

ਡਿਫਰੈਂਸਿਜ਼ ਭਾਵੇਂ ਹੁੰਦੇ ਰਹਿਣ, ਇਹ ਹੁੰਦੇ ਰਹੇ ਹਨ ਅਤੇ ਹੁਣ ਵੀ ਹਨ .... (ਵਿਘਨ)

**ਮਾਨਯੋਗ ਸਪੀਕਰ:** ਸੀ.ਐਮ. ਸਾਹਿਬ ਨੇ ਇਸ ਬਾਰੇ ਦੱਸ ਦਿੱਤਾ ਹੈ।

**ਕੈਪਟਨ ਅਮਰਿੰਦਰ ਸਿੰਘ:** ਇਸ ਛੋਟੀ ਗੱਲ ਨੂੰ ਇੱਥੇ ਤੱਕ ਪਹੁੰਚਾਉਣਾ ....., ਇੱਥੇ ਉੱਤਰ ਲੈਣਾ ਗਲਤ ਹੈ, ਜੋ ਇਨਫਰਮੇਸ਼ਨ ਇਨ੍ਹਾਂ ਨੇ ਪੁੱਛਣੀ ਸੀ, ਇਹ ਮੈਨੂੰ ਪੁੱਛ ਲੈਂਦੇ, ਮੈਂ ਤੁਹਾਨੂੰ ਦੱਸ ਦੇਣੀ ਸੀ, ਮੈਂ ਹਾਊਸ ਦੇ ਵਿੱਚ ਖੜ੍ਹ ਕੇ ਦੱਸ ਦੇਣੀ ਸੀ ਕਿ ਮੇਰੀ ਬਿਜਲੀ ਦੀ ਕੰਜਪਸ਼ਨ ਕਿੰਨੀ ਹੈ, ਪਰ ਇਹ ਜਿਹੜਾ ਕੁਝ ਤੁਸੀਂ ਕਰਵਾਇਆ ਹੈ, ਕਿਉਂਕਿ ਸਾਨੂੰ ਇਨਫਰਮੇਸ਼ਨ ਹੈ ਕਿ ਚੀਫ ਮਨਿਸਟਰ ਦੀ ਅਪਰੂਵਲ ਨਾਲ ਇਹ ਗੱਲ ਹੋਈ ਹੈ। That is what I wanted to know. (ਆਪੋਜੀਸ਼ਨ ਬੈਂਚਿਜ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) (ਵਿਘਨ) (ਸ਼ੋਰ) (ਇਸ ਸਮੇਂ ਹਾਊਸ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਨਹੀਂ ਜੀ, ਨਹੀਂ ਜੀ। (ਵਿਘਨ)

## MATTERS RAISED DURING ZERO HOUR AND STATEMENTS BY THE CHIEF MINISTER THEREON *(RESUMPTION)*

**ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ):** ਇਹ ਕੋਈ ਗੱਲ ਨਹੀਂ ਹੈ ਕਿ ਛੋਟੇ ਬੰਦੇ ਦੇ ਘਰ ਹੀ ਚੈਕਿੰਗ ਹੋਣੀ ਹੈ ਅਤੇ ਵੱਡੇ ਬੰਦੇ ਦੇ ਘਰ ਨਹੀਂ ਹੋ ਸਕਦੀ। ਜੇ ਸ਼ਿਕਾਇਤ ਆ ਜਾਵੇ ਤਾਂ ਉਥੇ ਵੀ ਚੈਕਿੰਗ ਹੋ ਸਕਦੀ ਹੈ। (ਵਿਘਨ) (ਸ਼ੋਰ) ਜਿੱਥੇ ਜਿੱਥੇ ਸ਼ੱਕ ਹੈ, ਜਿੱਥੇ ਬੰਦਾ ਨਹੀਂ ਜਾ ਸਕਦਾ, ਵੱਡਿਆਂ ਬੰਦਿਆਂ ਨੇ ਆਪਣੇ ਘਰ ਵਿੱਚ ਕਿਸੇ ਨੂੰ ਵੜਨ ਤੇ ਬੈਨ ਲਾਏ ਹੁੰਦੇ ਹਨ। (ਵਿਘਨ) ਸਪੀਕਰ ਸਾਹਿਬ, ਇਹੋ ਜਿਹੇ ਮਸਲਿਆਂ ਸਬੰਧੀ ਹਾਊਸ ਦੀ ਕਮੇਟੀ ਬਣਾ ਦਿੱਤੀ ਜਾਵੇ ...... (ਵਿਘਨ)

**ਮਾਨਯੋਗ ਸਪੀਕਰ:** ਬਜਟ ਤੇ ਡਿਸਕਸ਼ਨ ਹੋਣੀ ਹੈ। ਉਸ ਸਮੇਂ ਜੋ ਮਰਜ਼ੀ ਕਹਿ ਲੈਣਾ।

**ਸਰਦਾਰ ਬਲਬੀਰ ਸਿੰਘ ਸਿੱਧੂ:** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਤੁਸੀਂ ਸਾਡੀ ਰਿਕੁਐਸਟ ਮੰਨੀ ਹੈ। ਅੱਜ ਪੰਜਾਬ ਦੇ ਵਿੱਚ ਤਿੰਨ ਤਰ੍ਹਾਂ ਦੀ ਪੁਲਿਸ ਹੈ। ਇੱਕ ਜਨਰਲ ਪੁਲਿਸ ਹੈ, ਇੱਕ ਟਰੈਫਿਕ ਪੁਲਿਸ ਹੈ, ਇੱਕ ਹੈ ਵਰਦੀਧਾਰੀ ਪੁਲਿਸ ਜਿਸ ਨੇ ਰੇਬ ਪਜਾਮੀ ਪਾਈ ਹੋਈ ਹੈ। ਉਹ ਜਿਹੜੀ ਪੁਲਿਸ ਹੈ ਉਨ੍ਹਾਂ ਨੇ ਆਪਣਾ ਇੱਥੇ ਰੂਲ ਬਣਾਇਆ ਹੋਇਆ ਹੈ। ਸਪੀਕਰ ਸਾਹਿਬ, ਮੋਹਾਲੀ ਦੇ ਵਿੱਚ ਅੱਜ ਇੰਨੀ

(ਸਰਦਾਰ ਬਲਬੀਰ ਸਿੰਘ ਸਿੱਧੂ)

ਜ਼ਿਆਦਤੀ ਹੋ ਰਹੀ ਹੈ ਕਿ ਕੋਈ ਵੀ ਟਰੱਕ ਵਾਲਾ ਅੱਜ ਪੰਜਾਬ ਵਿੱਚੋਂ ਜਾਂ ਹਿੰਦੁਸਤਾਨ ਦੇ ਵਿੱਚੋਂ ਕੋਈ ਵੀ ਮੈਟੀਰੀਅਲ ਲੈਕੇ ਮੋਹਾਲੀ ਵਿੱਚ ਜਦੋਂ ਐਂਟਰ ਕਰਦਾ ਹੈ ਤਾਂ ਉਸ ਤੇ **** ਪਰਚੀ ਲਗਦੀ ਹੈ 500 ਰੁਪਏ। ਇਹ ਪਰੂਫ ਹਨ ਮੇਰੇ ਕੋਲ। (ਵਿਰੋਧੀ ਧਿਰ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਜਿਹੜੇ ਟਰੱਕ ਪੰਜਾਬ ਵਿੱਚੋਂ ਇੱਟਾਂ ਲੈ ਕੇ ਮੁਹਾਲੀ ਆਉਂਦੇ ਹਨ ਉਨ੍ਹਾਂ ਕੋਲੋਂ 500/- ਰੁਪਏ ਜਬਰਦਸਤੀ ਵਸੂਲਿਆ ਜਾ ਰਿਹਾ ਹੈ ਔਰ ਡੇਅਲੀ ਦੀ ਐਂਟਰੀ ਕਿੰਨੀ ਹੈ ਟਰੱਕਾਂ ਦੀ? 200 ਤੋਂ 250 ਟਰੱਕ ਇੱਟਾਂ ਤੇ ਬਜਰੀ ਦਾ ਇੱਥੇ ਐਂਟਰ ਕਰਦਾ ਹੈ। ਅੱਜ ਮੋਹਾਲੀ ਵਿੱਚ ਬਜਰੀ ਦਾ ਰੇਟ 35/- ਰੁਪਏ ਸੁਕੇਅਰ ਫੁੱਟ ਹੈ। ਕੀ ਕੋਈ ਆਮ ਬੰਦਾ ਅੱਜ ਆਪਣਾ ਘਰ ਬਣਾ ਲਵੇਗਾ? ਸੋਚ ਲਵੇਗਾ? ਉਸ ਤੋਂ ਬਾਅਦ ਰੇਤਾ ਜਿਹੜਾ ਹੈ 14000 ਰੁਪਏ ਪ੍ਰਤੀ ਟਰੱਕ ਹੈ। (ਇੱਕ ਆਵਾਜ਼: ਚੀਨੀ ਤੋਂ ਮਹਿੰਗਾ) ਚੀਨੀ ਤੋਂ ਮਹਿੰਗਾਂ ਨਹੀਂ। ਹਿੰਦੁਸਤਾਨ ਦੀ ਗੌਰਮਿੰਟ ਤਾਂ 6 ਰੁਪਏ ਕਿਲੋ ਆਟਾ ਦਿੰਦੀ ਹੈ ਪਰ ਪੰਜਾਬ ਦੀ ਗੌਰਮਿੰਟ ਸੱਤ ਰੁਪਏ ਕਿਲੋ ਰੇਤਾ ਦਿੰਦੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਜਦੋਂ ਪੈਟਰੋਲ ਦਾ ਰੇਟ ਵਧਿਆ ਸੀ ਤਾਂ ਸਾਨੂੰ ਸਾਰਿਆਂ ਨੂੰ ਬਹੁਤ ਦੁੱਖ ਹੋਇਆ ਸੀ।

**ਮਾਨਯੋਗ ਸਪੀਕਰ:** ਠੀਕ ਹੈ ਜੀ, ਤੁਹਾਡਾ ਪੁਆਇੰਟ ਆ ਗਿਆ। **** ਲਫਜ਼ ਕੱਟ ਦਿੱਤਾ ਜਾਵੇ।

**ਸਰਦਾਰ ਬਲਬੀਰ ਸਿੰਘ ਸਿੱਧੂ:** ਸਪੀਕਰ ਸਾਹਿਬ, ਪੁਆਇੰਟ ਨਹੀਂ ਆਇਆ ਜੀ ਹਾਲੇ। **** (ਇਸ ਸਮੇਂ ਸਰਦਾਰ ਬਲਬੀਰ ਸਿੰਘ ਸਿੱਧੂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਗੈਰ ਇਜ਼ਾਜਤ ਬੋਲ ਰਹੇ ਸਨ)

**Mr. Speaker:** Not to be recorded. ਹੁਣ ਇਹ ਰਿਕਾਰਡ ਨਹੀਂ ਹੋ ਰਿਹਾ। ਹਾਂ ਜੀ, ਚੰਨੀ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ:** ਤੁਸੀਂ ਜਵਾਬ ਦਿਵਾਓ ਜੀ।

**Mr. Speaker:** No I cannot compel ਕਿ ਉਹ ਜਵਾਬ ਦੇਣ। (ਵਿਘਨ) ਮੈਂ ਕਿਹਾ ਜੀ ਕਿ ਮੈਂ ਕੰਪੈਲ ਨਹੀਂ ਕਰ ਸਕਦਾ ਜਵਾਬ ਦੇਣ ਲਈ। ਹਾਂ ਜੀ, ਚੰਨੀ ਜੀ ਕਾਲ ਅਟੈਂਸ਼ਨ ਪੜ੍ਹੋ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਤੁਸੀਂ ਕਾਫੀ ਸੁਧਾਰ ਲਿਆਂਦੇ ਹਨ। ਇਹ ਵੀ ਸੁਧਾਰ ਲਿਆ ਦਿਓ ਕਿ ਸਾਨੂੰ ਜਵਾਬ ਪਹਿਲਾਂ ਮਿਲ ਜਾਇਆ ਕਰੇ।

**ਮਾਨਯੋਗ ਸਪੀਕਰ:** ਤੁਸੀਂ ਕਾਲ ਅਟੈਂਸ਼ਨ ਦੀ ਜਿਹੜੀ ਵਰਡਿੰਗ ਲਿਖ ਕੇ ਦਿੱਤੀ ਹੈ, ਉਹੀ ਤੁਸੀਂ ਪੜ੍ਹਨੀ ਹੈ।

** Expunged/Not recoded as Ordered by the Chair

ਸਰਦਾਰ ਚਰਨਜੀਤ ਸਿੰਘ ਚੰਨੀ: ਹਾਂ ਜੀ, ਮੈਂ ਤਾਂ ਪੜ੍ਹਨੀ ਹੈ।

ਮਾਨਯੋਗ ਸਪੀਕਰ: ਇੱਕ ਲਫਜ਼ ਵੀ ਇੱਧਰ ਉਧਰ ਨਹੀਂ ਕਰਨਾ।

ਸਰਦਾਰ ਚਰਨਜੀਤ ਸਿੰਘ ਚੰਨੀ: ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜੇਕਰ ਸਾਨੂੰ ਜਵਾਬ ਪਹਿਲਾਂ ਮਿਲ ਜਾਵੇ ਸਰਕਾਰ ਇਸ ਬਾਰੇ ਕੀ ਵਿਚਾਰ ਰਖਦੀ ਹੈ, ਤੁਸੀਂ ਪਹਿਲਾਂ ਵੀ ਬਹੁਤ ਸੁਧਾਰ ਲਿਆਂਦੇ ਹਨ।

ਮਾਨਯੋਗ ਸਪੀਕਰ: ਮੈਂ ਕਿਹਾ ਜੀ ਕਿ ਉਹ ਤੁਹਾਨੂੰ ਜਵਾਬ ਹਾਊਸ ਵਿੱਚ ਦੇਣਗੇ।

ਸਰਦਾਰ ਚਰਨਜੀਤ ਸਿੰਘ ਚੰਨੀ: ਚਲੋ, ਠੀਕ ਹੈ ਜੀ।

---

## CALL ATTENTION NOTICES UNDER RULE 66

## (SERIAL NO. 7)

**Sardar Charanjit Singh Channi:** Sir, I beg to draw the attention of the Government towards a matter of urgent public importance, namely, the increasing number of fatal accidents on the stretch of National Highway No. 21 from Mohali to Kharar because of the mad rush of vehicular traffic and the public harassment due to traffic jams thereon. The public in general and the families of the victims of such accidents in particular are nursing great resentment against the apathy of the Government for not redressing this monstrous problem.

Keeping in view of the abvious and urgent importance of the matter, the Minister concerned may please be asked to make a statement on the floor of the House.

ਲੋਕ ਨਿਰਮਾਣ (ਭ ਤੇ ਮ) ਮੰਤਰੀ (ਸਰਦਾਰ ਸ਼ਰਨਜੀਤ ਸਿੰਘ ਢਿੱਲੋਂ): ਰਾਜ ਸਰਕਾਰ ਨੈਸ਼ਨਲ ਹਾਈਵੇ ਨੰਬਰ-21 ਦੇ ਮੋਹਾਲੀ ਤੋਂ ਖਰੜ ਸੈਕਸ਼ਨ ਉਪਰ ਟਰੈਫਿਕ ਦੀ ਸਮੱਸਿਆ ਨੂੰ ਭਲੀ ਭਾਂਤੀ ਜਾਣਦੀ ਹੈ। ਯੂ.ਟੀ. ਬਾਊਂਡਰੀ ਮੋਹਾਲੀ (ਕਿ.ਮੀ 6.80) ਤੋਂ ਖਰੜ (ਕਿ.ਮੀ. 15.540) ਤੱਕ ਸੜਕ ਤੇ ਇਸ ਹਿੱਸੇ ਦੀ ਲੰਬਾਈ 8.740 ਕਿ.ਮੀ. ਹੈ। ਸਾਲ 2011 ਦੌਰਾਨ ਇਸ ਰੀਚ ਉਤੇ ਟਰੈਫਿਕ ਘਣਤਾ 66413 ਪੀ.ਸੀ.ਯੂ. ਪ੍ਰਤੀ ਦਿਨ ਸੀ ਅਤੇ ਇਹ ਦਿਨ ਪ੍ਰਤੀ ਦਿਨ ਵਧਦੀ ਜਾ ਰਹੀ ਹੈ। ਵਧਦੀ ਟਰੈਫਿਕ ਘਣਤਾ ਨੂੰ ਧਿਆਨ ਵਿੱਚ ਰਖਦੇ ਹੋਏ ਮੋਹਾਲੀ ਤੋਂ ਖਰੜ ਸੈਕਸ਼ਨ ਨੂੰ ਚੌੜਾ

[ਲੋਕ ਨਿਰਮਾਣ (ਭ ਤੇ ਮ) ਮੰਤਰੀ]

ਕਰਕੇ 4/6-ਲੇਨ ਕਰਨ ਦਾ ਕੰਮ ਸਾਲ 2010 ਦੌਰਾਨ ਮੁਕੰਮਲ ਕੀਤਾ ਜਾ ਚੁੱਕਾ ਹੈ। ਮੋਹਾਲੀ ਤੋਂ ਖਰੜ ਸੈਕਸ਼ਨ ਨੂੰ 4/6-ਮਾਰਗੀ ਕਰਨ ਉਪਰੰਤ ਹੁਣ ਇਸ ਸੈਕਸ਼ਨ ਵਿੱਚ ਟਰੈਫਿਕ ਜਾਮ ਨਹੀਂ ਲਗਦੇ ਅਤੇ ਘਾਤਕ ਦੁਰਘਟਨਾਵਾਂ ਵਿੱਚ ਵੀ ਕਮੀ ਆਈ ਹੈ।

ਹਾਲ ਦੀ ਘੜੀ ਬਹੁਤ ਕਰਕੇ ਟਰੈਫਿਕ ਜਾਮ ਖਾਨਪੁਰ ਪੁੱਲ ਦੇ ਨੇੜੇ ਲਗਦਾ ਹੈ ਜੋ ਕਿ ਕੇਵਲ 2-ਲੇਨ ਚੌੜਾ ਪੁਲ ਹੈ। ਖਾਨਪੁਰ ਪੁਲ ਦੇ ਲਹਿੰਦੇ ਪਾਸੇ ਨਾਲ ਇੱਕ ਨਵਾਂ 2-ਲੇਨ ਪੁਲ ਉਸਾਰਨ ਅਤੇ ਮੌਜੂਦਾ ਪੁਲ ਨੂੰ ਮਜਬੂਤ ਕਰਨ ਦਾ ਅਨੁਮਾਨ ਬਾਬਤ ਰੁਪਏ 560.89 ਲੱਖ ਰਾਜ ਸਰਕਾਰ ਵਲੋਂ ਭਾਰਤ ਸਰਕਾਰ ਨੂੰ ਮਨਜ਼ੂਰੀ ਹਿੱਤ ਭੇਜਿਆ ਗਿਆ ਸੀ। ਪ੍ਰੰਤੂ ਭਾਰਤ ਸਰਕਾਰ ਦੇ ਸੜਕ ਅਤੇ ਪਰਿਵਹਨ ਮੰਤਰਾਲਾ ਵੱਲੋਂ ਇਸ ਅਨੁਮਾਨ ਦੀ ਪ੍ਰਵਾਨਗੀ ਨਹੀਂ ਦਿੱਤੀ ਗਈ ਅਤੇ ਰਾਜ ਸਰਕਾਰ ਨੂੰ ਇਹ ਦੱਸਿਆ ਗਿਆ ਕਿ ਭਾਰਤ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਐਨ.ਐਚ.-21 ਦੇ ਖਰੜ ਤੋਂ ਕੁਰਾਲੀ ਸੈਕਸ਼ਨ ਜਿਸ ਵਿੱਚ ਖਾਨਪੁਰ ਪੁਲ ਨੂੰ ਚੌੜਾ ਕਰਨਾ ਵੀ ਸ਼ਾਮਿਲ ਹੈ, ਨੂੰ ਚਹੁੰ ਮਾਰਗੀ ਕਰਨ ਦਾ ਕੰਮ ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ ਦੇ ਜ਼ਿੰਮੇ ਪਾਇਆ ਹੈ। ਪਰ ਇਸ ਸਬੰਧੀ ਲੋੜੀਂਦੀ ਨੋਟੀਫਿਕੇਸ਼ਨ ਭਾਰਤ ਸਰਕਾਰ ਵੱਲੋਂ ਅੱਜੇ ਤੱਕ ਜਾਰੀ ਨਹੀਂ ਕੀਤੀ ਗਈ ਹੈ।

ਖਰੜ ਤੋਂ ਮੋਹਾਲੀ ਸੈਕਸ਼ਨ ਵਿੱਚ ਟਰੈਫਿਕ ਦੀ ਸਮੱਸਿਆ ਨੂੰ ਸੁਖਾਲਾ ਕਰਨ ਲਈ, ਚੰਡੀਗੜ੍ਹ ਤੋਂ ਖਰੜ ਬਾਈਪਾਸ ਬਣਾਉਣ ਦੀ ਤਜਵੀਜ਼ ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ ਵੱਲੋਂ, ਖਰੜ-ਲੁਧਿਆਣਾ ਸੜਕ (ਐਨ.ਐਚ.-95) ਨੂੰ ਚਹੁੰ ਮਾਰਗੀ ਕਰਨ ਦੇ ਪ੍ਰੋਜੈਕਟ ਵਿੱਚ ਸ਼ਾਮਿਲ ਕੀਤੀ ਗਈ ਹੈ। ਇਹ ਬਾਈਬਾਸ ਖਰੜ-ਲੁਧਿਆਣਾ ਸੜਕ ਉਪਰ ਪਿੰਡ ਖਾਨਪੁਰ ਕੋਲੋਂ ਨਿਕਲੇਗਾ ਅਤੇ ਖਰੜ-ਕੁਰਾਲੀ ਸੜਕ ਨੂੰ ਪਾਰ ਕਰਦੇ ਹੋਏ ਸੈਕਟਰ-39 ਚੰਡੀਗੜ੍ਹ ਵਿਚ ਆ ਮਿਲੇਗਾ। ਇਹ ਕੰਮ ਸਾਲ 2013 ਦੌਰਾਨ ਸ਼ੁਰੂ ਹੋਣ ਦੀ ਆਸ ਹੈ। ਇਸ ਬਾਈਪਾਸ ਦੀ ਉਸਾਰੀ ਨਾਲ ਮੋਹਾਲੀ-ਖਰੜ ਸੈਕਸ਼ਨ ਉਪਰ ਟਰੈਫਿਕ ਦੀ ਸਮੱਸਿਆ ਹੋਰ ਸੁਖਾਲੀ ਹੋ ਜਾਵੇਗੀ।

**ਸਰਦਾਰ ਚਰਨਜੀਤ ਸਿੰਘ ਚੰਨੀ:** ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਜਗ੍ਹਾ ਤੇ ਸਾਡੇ ਪਹਿਲੇ ਸਹਿਕਾਰਤਾ ਮੰਤਰੀ ਜੀ ਦੀ ਇਕ ਸੜਕ ਹਾਦਸੇ ਵਿੱਚ ਮੌਤ ਹੋਈ ਹੈ। ਇਹ ਇਕ ਬੜਾ ਸੈਂਸੇਟਿਵ ਇਸ਼ੂ ਬਣ ਗਿਆ ਹੈ, ਸਾਰੇ ਐਮ.ਐਲ.ਏ. ਸਾਹਿਬਾਨ ਇਸ ਰਸਤੇ ਤੋਂ ਲੰਘ ਕੇ ਆਉਂਦੇ ਹਨ। ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਇਹ ਬਾਈਪਾਸ ਦੀ ਗੱਲ ਕਰਦੇ ਹਨ, ਉਸ ਵਾਸਤੇ ਜਿਹੜੀ ਜਗ੍ਹਾ ਐਕੁਆਇਰ ਕਰਨੀ ਹੈ, ਇਹ ਕਦੋਂ ਤੱਕ ਐਕੁਆਇਰ ਹੋ ਜਾਵੇਗੀ ਅਤੇ ਕਦੋਂ

ਤੱਕ ਸੜਕ ਬਣਾ ਦੇਣਗੇ। ਦੂਸਰਾ ਟੈਂਪ੍ਰੇਰੀ ਕੋਈ ਨਾ ਕੋਈ ਹੱਲ ਕਰਨ ਵਾਸਤੇ ਪਹਿਲਾਂ ਇਸ ਵਾਸਤੇ ਕੰਗ ਸਾਹਿਬ ਨੇ ਵੀ ਸਵਾਲ ਲਾਇਆ ਸੀ ਕਿ ਪੁਲ ਤੇ ਜਿਹੜਾ ਜੰਕਸ਼ਨ ਲਗਦਾ ਹੈ, ਜਾਮ ਲਗਦਾ ਹੈ ਉਥੇ ਕਾਜ਼ਵੇਅ ਬਣਾਉਣ ਦੀ ਕੋਈ ਸਕੀਮ ਹੈ? ਜੇਕਰ ਹੈ ਤਾਂ ਇਹ ਕਦੋਂ ਤੱਕ ਬਣਾ ਦਿੱਤਾ ਜਾਵੇਗਾ?

**ਮੰਤਰੀ:** ਸਪੀਕਰ ਸਾਹਿਬ, ਇਸ ਦੇ ਬਾਰੇ ਸਾਡੀ ਪੂਰੀ ਕੋਸ਼ਿਸ਼ ਜਾਰੀ ਹੈ। ਅਸੀਂ ਆਉਣ ਵਾਲੇ ਸਮੇਂ ਵਿੱਚ ਜਿਸ ਤਰੀਕੇ ਨਾਲ ਸਾਡਾ ਸਰਵੇ ਚੱਲ ਰਿਹਾ ਹੈ, ਅਸੀਂ ਇਸ ਦੇ ਵਾਸਤੇ ਸੈਂਟਰ ਸਰਕਾਰ ਦੇ ਕੋਲ ਵੀ ਵਾਰ ਵਾਰ ਰਿਕੁਐਸਟ ਕਰ ਰਹੇ ਹਾਂ। ਇਹ ਮਸਲਾ ਸੈਂਟਰ ਦੀ ਸਰਕਾਰ ਨਾਲ ਹੀ ਸਬੰਧ ਰੱਖਦਾ ਹੋਣ ਕਰਕੇ ਜ਼ਿਆਦਾ ਲੇਟ ਹੋਇਆ ਹੈ। ਬਾਕੀ ਤਹਿਸੀਲ ਦੇ ਨੇੜੇ ਐਕਸਟਰਾ ਰੋਡ ਸਬੰਧੀ ਇਸ ਟਰੈਫਿਕ ਨੂੰ ਡਾਈਵਰਟ ਕਰਨ ਵਾਸਤੇ ਵੀ ਸਰਵੇ ਕਰਵਾ ਕੇ ਅਸੀਂ ਇਨ੍ਹਾਂ ਨੂੰ ਦੇਵਾਂਗੇ। ਪੁਲ ਦੇ ਨਾਲ ਦੇ ਰਸਤੇ ਤੇ ਜੋ ਅਸੀਂ ਬਣਾਉਣਾ ਹੈ, ਉਸ ਬਾਰੇ ਛੇਤੀ ਹੀ ਸਰਵੇ ਕਰਵਾ ਕੇ ਇਨ੍ਹਾਂ ਨੂੰ ਦਿਆਂਗੇ।

---

(ਕ੍ਰਮ ਨੰ: 8)

**ਸਰਦਾਰ ਕੇਵਲ ਸਿੰਘ ਢਿੱਲੋਂ:** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ, ਅਰਥਾਤ ਐਸ.ਡੀ.ਕਾਲਜ, ਬਰਨਾਲਾ ਦੇ ਨਾਲ ਜਿਹੜਾ ਆਰ.ਓ.ਬੀ. ਬਣ ਰਿਹਾ ਹੈ, ਉਥੇ ਰੇਲਵੇ ਕਰਾਸਿੰਗ ਨੂੰ ਬੰਦ ਕੀਤਾ ਜਾ ਰਿਹਾ ਹੈ, ਜਿਸ ਕਰਕੇ ਸ਼ਹਿਰ ਦੋ ਹਿੱਸਿਆਂ ਵਿੱਚ ਵੰਡਿਆ ਜਾਵੇਗਾ। ਲੋਕਾਂ ਨੂੰ ਇੱਕ ਪਾਸੇ ਤੋਂ ਦੂਸਰੇ ਪਾਸੇ ਜਾਣ ਲਈ ਲੰਬਾ ਸਫਰ ਤਹਿ ਕਰਨਾ ਪੈਣਾ ਹੈ, ਇਸ ਨਾਲ ਨਾ ਸਿਰਫ ਲੋਕਾਂ ਨੂੰ ਪੈਟਰੋਲ/ਡੀਜ਼ਲ ਦੀ ਜ਼ਿਆਦਾ ਖਪਤ ਹੋਣ ਨਾਲ ਵਾਧੂ ਵਿੱਤੀ ਬੋਝ ਝੱਲਣਾ ਪੈਣਾ ਹੈ ਬਲਕਿ ਸਕੂਲੀ ਬੱਚਿਆਂ ਅਤੇ ਸੀਨੀਅਰ ਸਿਟੀਜ਼ਨ ਨੂੰ ਵਿਸ਼ੇਸ਼ ਤਕਲੀਫ ਦਾ ਸਾਹਮਣਾ ਕਰਨਾ ਪੈਣਾ ਹੈ। ਲੋਕਾਂ ਨੂੰ ਐਮਰਜੰਸੀ ਸੇਵਾਵਾਂ ਲੈਣ ਵਾਸਤੇ ਵੀ ਲੰਬਾ ਸਫਰ ਤਹਿ ਕਰਨਾ ਪੈਣਾ ਹੈ। ਇਲਾਕੇ ਦੇ ਲੋਕਾਂ ਵਿੱਚ ਉਨ੍ਹਾਂ ਦੀ ਇਸ ਮੁਸ਼ਕਲ ਦਾ ਯੋਗ ਹੱਲ ਨਾ ਨਿਕਲਣ ਕਰਕੇ ਸਰਕਾਰ ਪ੍ਰਤੀ ਬਹੁਤ ਨਰਾਜ਼ਗੀ ਹੈ। ਲੋਕਾਂ ਦੀ ਇਹ ਮੁਸ਼ਕਲ ਸਰਕਾਰ ਦੇ ਤੁਰੰਤ ਧਿਆਨ ਦੀ ਮੰਗ ਕਰਦੀ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਲੋਕ ਨਿਰਮਾਣ (ਭ ਤੇ ਮ) ਮੰਤਰੀ (ਸਰਦਾਰ ਸ਼ਰਨਜੀਤ ਸਿੰਘ ਢਿੱਲੋਂ):** ਪੀ.ਆਈ.ਡੀ.ਬੀ. ਦੀ ਕਾਰਜਕਾਰੀ ਕਮੇਟੀ ਦੀ ਮਿਤੀ 18.08.2006 ਨੂੰ ਹੋਈ 67ਵੀਂ ਮੀਟਿੰਗ ਦੌਰਾਨ ਇਸ ਆਰ.ਓ.ਬੀ. ਦੀ ਉਸਾਰੀ ਦੀ ਮੰਜ਼ੂਰੀ ਦਿੱਤੀ ਗਈ।

[ਲੋਕ ਨਿਰਮਾਣ (ਭ ਤੇ ਮ) ਮੰਤਰੀ]

ਇਸ ਆਰ.ਓ.ਬੀ. ਦੀ ਉਸਾਰੀ ਲਈ ਪੰਜਾਬ ਸਰਕਾਰ ਵੱਲੋਂ ਆਪਣੇ ਮੀਮੋ ਨੰ: 1328 ਮਿਤੀ 02.05.2011 ਰਾਹੀਂ ਬਾਬਤ ਰਕਮ 25.24 ਕਰੋੜ ਰੁਪਏ ਦੀ ਪ੍ਰਸ਼ਾਸਕੀ ਪ੍ਰਵਾਨਗੀ ਦਿੱਤੀ ਗਈ ਹੈ। ਇਹ ਆਰ.ਓ.ਬੀ. ਲੈਵਲ ਕਰਾਸਿੰਗ (ਨੰਬਰ ਬੀ-92) ਬਰਨਾਲਾ ਸ਼ਹਿਰ ਵਿੱਚ ਕਰਾਸ ਕਰਦੀ ਬਠਿੰਡਾ-ਧੂਰੀ ਰੇਲਵੇ ਲਾਈਨ ਉਪੱਰ ਪੈਂਦਾ ਹੈ। ਇਸ ਲੈਵਲ ਕਰਾਸਿੰਗ ਤੇ ਟੀ.ਵੀ.ਯੂ. 1 ਲੱਖ ਤੋਂ ਘੱਟ ਹੋਣ ਕਾਰਣ ਇਹ ਕੰਮ ਡਿਪਾਜਟ ਵਰਕ ਦੇ ਆਧਾਰ ਤੇ ਕੀਤਾ ਜਾ ਰਿਹਾ ਹੈ ਭਾਵ ਇਸ ਦਾ ਸਾਰਾ ਖਰਚਾ ਸਮੇਤ ਰੇਲਵੇ ਪੋਰਸ਼ਨ ਪੰਜਾਬ ਸਰਕਾਰ ਵੱਲੋਂ ਕੀਤਾ ਜਾ ਰਿਹਾ ਹੈ। ਆਰ.ਓ.ਬੀ. ਦੀ ਉਸਾਰੀ ਵਾਲੀ ਜਗ੍ਹਾ ਤੇ ਆਰ.ਓ.ਡਬਲਯੂ. ਲਗਭਗ 18 ਮੀਟਰ ਹੈ ਜਿਸ ਕਰਕੇ ਇਸ ਦਾ ਕੈਰਜਵੇ 7.50 ਮੀ. ਰੱਖਿਆ ਗਿਆ ਹੈ ਅਤੇ ਆਰ.ਓ.ਬੀ. ਦੀਆਂ ਅਪਰੋਚਾਂ ਦੀ ਔਵਰਆਲ ਵਿਡਥ 9.90 ਮੀ. (7.50 ਮੀਟਰ ਕੈਰਜਵੇ + 0.75 ਮੀ. ਸੇਫਟੀ ਕਰਬ ਦੋਨਾਂ ਪਾਸੇ + 0.45 ਮੀ. ਐਂਟੀ ਕਰੈਸ਼ ਰੇਲਿੰਗ ਦੋਨਾਂ ਪਾਸੇ) ਹੈ, ਆਰ.ਓ.ਬੀ. ਦੇ ਦੋਨੇ ਪਾਸੇ 3-3 ਮੀਟਰ ਸਰਵਿਸ ਲੇਨ ਵੀ ਬਣਾਈਆਂ ਜਾ ਰਹੀਆਂ ਹਨ ਅਤੇ ਸਰਵਿਸ ਲੇਨ ਤੋਂ ਬਾਅਦ ਆਰ.ਓ.ਡਬਲਯੂ. ਤੇ ਕਿਨਾਰੇ ਦੇ ਨਾਲ-ਨਾਲ 0.75 ਮੀ. ਦੀ ਡਰੇਨ ਬਣਾਈ ਜਾ ਰਹੀ ਹੈ।

ਰੇਲਵੇ ਵਿਭਾਗ ਦੀ ਮੁੱਢਲੀਆਂ ਸ਼ਰਤਾਂ ਅਨੁਸਾਰ ਆਰ.ਓ.ਬੀ. ਦੀ ਉਸਾਰੀ ਅਤੇ ਟ੍ਰੈਫਿਕ ਨੂੰ ਖੋਲਣ ਉਪਰੰਤ ਲੈਵਲ ਕਰਾਸਿੰਗ ਨੂੰ ਪੱਕੇ ਤੌਰ ਤੇ ਬੰਦ ਕਰਨਾ ਲਾਜ਼ਮੀ ਹੈ। ਇਸ ਸਬੰਧੀ ਡਿਪਟੀ ਕਮਿਸ਼ਨਰ ਬਰਨਾਲਾ ਵੱਲੋਂ ਮਿਤੀ 04.10.2010 ਨੂੰ ਮੰਜ਼ੂਰੀ ਵੀ ਦਿੱਤੀ ਹੋਈ ਹੈ। (ਕਾਪੀ ਨੱਥੀ) ਜਿਸ ਵਿੱਚ ਉਨ੍ਹਾਂ ਵੱਲੋਂ ਕਿਹਾ ਗਿਆ ਹੈ ਕਿ ਆਰ.ਓ.ਬੀ. ਬਣਨ ਅਤੇ ਟ੍ਰੈਫਿਕ ਨੂੰ ਖੋਲਣ ਉਪਰੰਤ ਲੈਵਲ ਕਰਾਸਿੰਗ ਨੰ: 92-ਬੀ (ਨੇੜੇ ਐਸ.ਡੀ. ਕਾਲਜ ਬਰਨਾਲਾ) ਨੂੰ ਪੱਕੇ ਤੌਰ ਤੇ ਬੰਦ ਕਰਨ ਦੀ ਇਜਾਜ਼ਤ ਦਿੱਤੀ ਜਾਂਦੀ ਹੈ। ਆਰ.ਓ.ਬੀ. ਦੀ ਉਸਾਰੀ ਪ੍ਰਗਤੀ ਅਧੀਨ ਹੈ ਅਤੇ ਹੁਣ ਤੱਕ 90% ਅਪਰੋਚਾਂ ਦਾ ਕੰਮ ਅਤੇ ਰੇਲਵੇ ਹਿੱਸੇ ਵਿੱਚ 50% ਕੰਮ ਹੋ ਚੁੱਕਿਆ ਹੈ। ਆਰ.ਓ.ਬੀ. ਦੀ ਮੁਕੰਮਲ ਉਸਾਰੀ ਦਾ ਕੰਮ ਮਿਤੀ 31.08.2012 ਤੱਕ ਹੋਣ ਦੀ ਉਮੀਦ ਹੈ। ਆਰ.ਓ.ਬੀ. ਦੀ ਉਸਾਰੀ ਤੇ ਹੁਣ ਤੱਕ ਲਗਭਗ 20 ਕਰੋੜ ਰੁਪਏ ਦਾ ਖਰਚਾ ਹੋ ਚੁੱਕਿਆ ਹੈ।

ਰੇਲਵੇ ਵਿਭਾਗ ਵੱਲੋਂ ਲਾਈਟ ਵੈਹੀਕੁਲਰ ਟ੍ਰੈਫਿਕ ਘੱਟ ਹਾਈਟ ਦਾ ਸਬਵੇ ਬਰਿਜ ਬਣਾਉਣ ਦੀ ਪਾਲਿਸੀ ਸੀ ਪ੍ਰੰਤੂ ਇਸ ਆਰ.ਓ.ਬੀ. ਦੀ ਉਸਾਰੀ ਵਾਲੀ ਥਾਂ ਤੇ ਆਰ.ਓ.ਡਬਲਯੂ. ਲਗਭਗ 18ਮੀ. ਹੈ, ਜਿਸ ਕਰਕੇ ਘੱਟ ਹਾਈਟ ਦਾ ਸਬਵੇ ਬਣਾਉਣ ਲਈ ਜਗ੍ਹਾ ਉਪਲਬਧ ਨਹੀਂ ਹੈ। ਪੈਦਲ ਲੋਕਾਂ ਦੀ ਸਹੂਲਤ ਲਈ ਆਰ.ਓ.ਬੀ. ਦੇ ਦੋਨਾਂ ਪਾਸੇ ਪੌੜੀਆਂ ਦੀ ਉਸਾਰੀ ਵੀ ਕੀਤੀ ਜਾਵੇਗੀ। ਇਸ ਲੇਵਲ ਕਰਾਸਿੰਗ ਦੀ ਸਥਿਤੀ ਨਕਸ਼ੇ ਵਿਚ ਦਰਸਾਈ ਗਈ ਹੈ।

**ਮਾਨਯੋਗ ਸਪੀਕਰ:** ਮੰਤਰੀ ਜੀ ਨੇ ਤੁਹਾਡਾ ਸਾਰਾ ਡਿਟੇਲ ਪ੍ਰੋਗਰਾਮ ਦੇ ਦਿੱਤਾ ਹੈ।

**ਸਰਦਾਰ ਕੇਵਲ ਸਿੰਘ ਢਿੱਲੋਂ:** ਇਨ੍ਹਾਂ ਨੇ ਕਿਹਾ ਹੈ ਕਿ ਕਰਾਸਿੰਗ ਬਿਲਕੁਲ ਬੰਦ ਹੋਵੇਗਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹੋ ਜਿਹੀ ਕਰਾਸਿੰਗ ਦੀ ਇਕ ਮੁਸ਼ਕਲ ਪਹਿਲਾਂ ਵੀ ਬਠਿੰਡਾ-ਘੁੱਦਾ-ਬਾਦਲ ਰੋਡ ਤੇ ਆਈ ਸੀ। ਉਸ ਵੇਲੇ ਪੰਜਾਬ ਸਰਕਾਰ ਨੇ 8 ਕਰੋੜ ਰੁਪਿਆ ਆਪਣੇ ਕੋਲੋਂ ਐਕਸਟਰਾ ਖਰਚ ਕਰਕੇ ਉਸ ਦਾ ਹੱਲ ਕੱਢਿਆ ਸੀ। ਹੁਣ ਬਰਨਾਲੇ ਨੂੰ ਦੋ ਹਿੱਸਿਆਂ ਵਿੱਚ ਵੰਡਿਆ ਜਾ ਰਿਹਾ ਹੈ। ਕੀ ਸਰਕਾਰ ਉਥੇ ਵੀ ਉਸੇ ਤਰ੍ਹਾਂ ਦੇ ਪ੍ਰਬੰਧ ਕਰੇਗੀ ਜਿਸ ਤਰ੍ਹਾਂ ਦੇ ਪ੍ਰਬੰਧ ਸਰਕਾਰ ਨੇ ਬਠਿੰਡਾ-ਘੁੱਦਾ-ਬਾਦਲ ਰੋਡ ਉਤੇ ਕੀਤੇ ਸਨ।

**ਮੰਤਰੀ:** ਸਪੀਕਰ ਸਾਹਿਬ, ਅਸੀਂ ਇਸ ਦੇ ਨਾਲ ਪੌੜੀਆਂ ਵਾਲਾ ਪੁਲ ਦੇ ਰਹੇ ਹਾਂ ਤਾਂ ਜੋ ਜਿਹੜੇ ਬਜ਼ੁਰਗ ਜਾਂ ਬੱਚੇ ਹਨ, ਉਹ ਇਸ ਉਤੇ ਜਾ ਸਕਣ। ਸਾਡੇ ਵੱਲੋਂ ਇਸ ਦਾ ਹੱਲ ਬੜੀ ਸੋਚ-ਸਮਝ ਕੇ ਕੀਤਾ ਗਿਆ ਹੈ।

## PAPERS RE-LAID/LAID

## ON THE TABLE OF THE HOUSE

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ):** ਸ਼੍ਰੀਮਾਨ ਜੀ, ਮੈਂ ਹੇਠ ਲਿਖੇ ਕਾਗਜ਼-ਪੱਤਰ ਸਦਨ ਦੀ ਮੇਜ਼ ਤੇ ਮੁੜ ਰੱਖਦਾ/ਰੱਖਦਾ ਹਾਂ:

1. (i) ਪੰਜਾਬ ਮਿਊਂਸਪਲ (ਸੋਧਨਾ) ਆਰਡੀਨੈਂਸ, 2012 (2012 ਦਾ ਪੰਜਾਬ ਆਰਡੀਨੈਂਸ ਨੰ. 1)

   (ii) ਪੰਜਾਬ ਮਿਊਂਸਪਲ ਕਾਰਪੋਰੇਸ਼ਨ (ਸੋਧਨਾ) ਆਰਡੀਨੈਂਸ, 2012 (2012 ਦਾ ਪੰਜਾਬ ਆਰਡੀਨੈਂਸ ਨੰ. 2); ਅਤੇ

   (iii) ਪੰਜਾਬ ਮਿਊਂਸਪਲ ਫੰਡ (ਸੋਧਨਾ) ਆਰਡੀਨੈਂਸ, 2012 (2012 ਦਾ ਪੰਜਾਬ ਆਰਡੀਨੈਂਸ ਨੰ. 3),

   ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213(2)(ੳ) ਅਧੀਨ ਲੋੜੀਂਦਾ ਹੈ।

2. ਪੰਜਾਬ ਪੁਲਿਸ (ਪਹਿਲੀ ਸੋਧਨਾ) ਨਿਯਮਾਂਵਲੀ 2011 ਜਿਵੇਂ ਕਿ ਪੰਜਾਬ ਪੁਲਿਸ ਐਕਟ, 2008 ਦੀ ਧਾਰਾ 80(2) ਅਧੀਨ ਲੋੜੀਂਦਾ ਹੈ।

3. ਸਾਲ 2009-10 ਲਈ ਪੰਜਾਬ ਪਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਬੈਕਫਿਨਕੋ) ਦੀ ਸਾਲਾਨਾ ਰਿਪੋਰਟ ਅਤੇ ਬੈਲੰਸਸ਼ੀਟ, ਜਿਵੇਂ

[ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਅਤੇ ਸੰਸਦੀ ਮਾਮਲੇ ਮੰਤਰੀ]

ਕਿ ਪੰਜਾਬ ਪਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ, 1976 ਦੀ ਧਾਰਾ 27(6) ਅਧੀਨ ਲੋੜੀਂਦਾ ਹੈ। (i)

4. ਸਾਲ 2001-02, 2004-05, 2005-06, 2007-08 ਅਤੇ 2008-09 ਲਈ ਪੰਜਾਬ ਰਾਜ ਮਨੁੱਖੀ ਅਧਿਕਾਰ ਕਮਿਸ਼ਨ ਚੰਡੀਗੜ੍ਹ ਦੇ ਲੇਖਿਆਂ ਤੇ ਆਡਿਟ ਰਿਪੋਰਟਾਂ, ਜਿਵੇਂ ਕਿ ਮਨੁੱਖੀ ਅਧਿਕਾਰ ਦੀ ਸੁਰੱਖਿਆ ਐਕਟ, 1953 ਦੀ ਧਾਰਾ 35 (4) ਅਧੀਨ ਲੋੜੀਂਦਾ ਹੈ।

5. ਸਾਲ 2010-11 ਲਈ ਪਟਿਆਲਾ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ (ਪੀ ਡੀ ਏ), ਪਟਿਆਲਾ ਦੀ ਸਾਲਾਨਾ ਪ੍ਰਬੰਧਕੀ ਰਿਪੋਰਟ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54(2) ਅਧੀਨ ਲੋੜੀਂਦਾ ਹੈ।

6. 31 ਮਾਰਚ 2011 ਨੂੰ ਖਤਮ ਹੋਏ ਸਾਲ ਲਈ ਪੰਜਾਬ ਵਿੱਤ ਕਾਰਪੋਰੇਸ਼ਨ, ਚੰਡੀਗੜ੍ਹ ਦੇ ਲੇਖਿਆਂ ਤੇ ਆਡਿਟ ਰਿਪੋਰਟ, ਜਿਵੇਂ ਕਿ ਰਾਜ ਵਿੱਤ ਕਾਰਪੋਰੇਸ਼ਨ ਐਕਟ, 1951 ਦੀ ਧਾਰਾ 37(6) ਅਧੀਨ ਲੋੜੀਂਦਾ ਹੈ।

7. ਸਾਲ 2010-11 ਲਈ ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ ਦੀ ਸਾਲਾਨਾ ਰਿਪੋਰਟ, ਜਿਵੇਂ ਕਿ ਬਿਜਲੀ ਐਕਟ, 2003 ਧਾਰਾ 105(2) ਅਧੀਨ ਲੋੜੀਂਦਾ ਹੈ।

8. ਸਾਲ 2006-07 ਅਤੇ 2007-08 ਲਈ ਪੰਜਾਬ ਰਾਜ ਅਨਾਜ ਖਰੀਦ ਕਾਰਪੋਰੇਸ਼ਨ ਲਿਮਟਿਡ (ਪਨਗ੍ਰੇਨ) ਦੀ ਚੌਥੀ ਅਤੇ ਪੰਜਵੀਂ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ਓ ਅਧੀਨ ਲੋੜੀਂਦਾ ਹੈ।

9. ਸਾਲ 2009-10 ਲਈ ਪੰਜਾਬ ਰਾਜ ਸਿਵਲ ਸਪਲਾਈਜ਼ ਕਾਰਪੋਰੇਸ਼ਨ ਲਿਮਟਿਡ ਦੀ 36ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ਓ ਅਧੀਨ ਲੋੜੀਂਦਾ ਹੈ।

10. ਸਾਲ 2010-11 ਲਈ ਵਿੱਤ ਵਿਭਾਗ (ਸਥਾਨਕ ਆਡਿਟ) ਦੀ ਸਾਲਾਨਾ ਪ੍ਰਬੰਧਕੀ ਰਿਪੋਰਟ।

11. ਸਾਲ 2008-09 ਲਈ ਪੰਜਾਬ ਰਾਜ ਵੇਅਰ ਹਾਊਸਿੰਗ ਕਾਰਪੋਰੇਸ਼ਨ ਦੀ 42ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਵੇਅਰ ਹਾਊਸਿੰਗ ਕਾਰਪੋਰੇਸ਼ਨ ਐਕਟ, 1962 ਦੀ ਧਾਰਾ 31(11) ਅਧੀਨ ਲੋੜੀਂਦਾ ਹੈ।

12. ਸਾਲ 2010-11 (01-04-2010 ਤੋਂ 16-04-2010) ਲਈ ਪੰਜਾਬ ਰਾਜ ਬਿਜਲੀ ਬੋਰਡ ਦੇ ਲੇਖਿਆਂ ਦੇ ਸਾਲਾਨਾ ਵਿਵਰਣ, ਜਿਵੇਂ ਕਿ ਬਿਜਲੀ (ਸਪਲਾਈ) ਐਕਟ, 1998 ਦੀ ਧਾਰਾ 69 (5) ਅਧੀਨ ਲੋੜੀਂਦਾ ਹੈ।

---

## GENERAL DISCUSSION ON THE BUDGET ESTIMATES FOR THE YEAR 2012-13

**ਮਾਨਯੋਗ ਸਪੀਕਰ:** ਹੁਣ ਬਜਟ ਤੇ ਬਹਿਸ ਸ਼ੁਰੂ ਕਰਨ ਤੋਂ ਪਹਿਲਾਂ ਪਾਰਟੀ-ਵਾਈਜ਼ ਮੈਂਬਰ ਅਤੇ ਬਣਦਾ ਸਮਾਂ ਜੋ ਅਲਾਟ ਕੀਤਾ ਗਿਆ ਹੈ, ਉਸ ਦਾ ਵੇਰਵਾ ਇਸ ਤਰ੍ਹਾਂ ਹੈ:

1. ਸ਼੍ਰੋਮਣੀ ਅਕਾਲੀ ਦਲ 56 ਮੈਂਬਰ : 4 ਘੰਟੇ 20 ਮਿੰਟ
2. ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ 46 ਮੈਂਬਰ : 3 ਘੰਟੇ 34 ਮਿੰਟ
3. ਭਾਰਤੀ ਜਨਤਾ ਪਾਰਟੀ 11 ਮੈਂਬਰ : 52 ਮਿੰਟ
4. ਅਜ਼ਾਦ 3 ਮੈਂਬਰ : 14 ਮਿੰਟ

ਹੁਣ ਮੈਂ ਸਰਦਾਰ ਲਾਲ ਸਿੰਘ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਬਜਟ ਸਪੀਚ ਤੇ ਆਪਣੇ ਖਿਆਲ ਰੱਖਣ।

**ਸਰਦਾਰ ਲਾਲ ਸਿੰਘ (ਸਨੌਰ):** ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਜਿਹੜਾ 20 ਜੂਨ, 2012 ਨੂੰ ਸਾਲ 2012-13 ਦਾ ਬਜਟ ਪੇਸ਼ ਕੀਤਾ ਹੈ, ਉਸ ਉਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਮੈਨੂੰ ਇਸ ਸਦਨ ਵਿੱਚ ਬਜਟ ਸ਼ੈਸ਼ਨ ਵਿੱਚ ਹਿੱਸਾ ਲੈਣ ਦਾ ਮੌਕਾ ਬਹੁਤ ਵਾਰੀ ਮਿਲਿਆ ਹੈ। ਮੈਨੂੰ ਇਸ ਗੱਲ ਦਾ ਮਾਣ ਹੈ ਕਿ ਸਾਲ 1977 ਵਿੱਚ ਮੈਨੂੰ ਪਹਿਲੀ ਵਾਰ ਇਸ ਸਦਨ ਵਿਚ ਚੁਣ ਕੇ ਆਉਣ ਦਾ ਮੌਕਾ ਮਿਲਿਆ ਸੀ। ਹੁਣ ਇਸ ਵਾਰ ਮੈਨੂੰ ਛੇਵੀਂ ਵਾਰ ਮੌਕਾ ਮਿਲਿਆ ਹੈ। ਮੇਰੇ ਪੁਰਾਣੇ ਸਾਥੀ ਸਰਦਾਰ ਸਰਵਣ ਸਿੰਘ ਜੀ, ਮਿੱਤਲ ਸਾਹਿਬ ਅਤੇ ਜ਼ੀਰਾ ਸਾਹਿਬ (ਸਰਦਾਰ ਹਰੀ ਸਿੰਘ ਜ਼ੀਰਾ) ਵੀ ਸਾਲ 1977 ਵਿੱਚ ਆਏ ਸੀ ........

**ਮਾਨਯੋਗ ਸਪੀਕਰ:** ਮੈਂ ਵੀ ਤੁਹਾਡਾ ਹੀ ਸਾਥੀ ਹਾਂ।

**ਸਰਦਾਰ ਲਾਲ ਸਿੰਘ:** ਮੈਂ ਤੁਹਾਡਾ ਵੀ ਵੈਲਕਮ ਕਰਦਾ ਹਾਂ। ਮੇਰੇ ਕਹਿਣ ਦਾ ਭਾਵ ਹੈ ਕਿ ਬਾਦਲ ਸਾਹਿਬ ਨੇ ਤਾਂ ਸਦਨ ਦਾ ਬਹੁਤ ਲੰਮਾ ਸਮਾਂ ਵੇਖਿਆ ਹੈ। ਬਾਦਲ ਸਾਹਿਬ ਨਾਲ ਤਾਂ ਕੰਪੈਰੇਜ਼ਨ ਹੀ ਨਹੀਂ ਕੀਤਾ ਜਾ ਸਕਦਾ। ਇਹ ਇੱਕ ਮਹਾਨ ਸ਼ਖਸੀਅਤ ਹਨ।

[ਸਰਦਾਰ ਲਾਲ ਸਿੰਘ]

ਇਨ੍ਹਾਂ ਦਾ ਕੰਪੈਰੇਜ਼ਨ ਤਾਂ ਸਾਰੇ ਭਾਰਤ ਵਿੱਚ ਕੋਈ ਨਹੀਂ ਕਰ ਸਕਦਾ। ਇਹ 55 ਸਾਲ ਤੋਂ ਇਸ ਸਦਨ ਵਿੱਚ ਬਤੌਰ ਐਮ.ਐਲ.ਏ. ਚਲ ਰਹੇ ਹਨ। (ਥੰਪਿੰਗ) ਪੰਜਵੀਂ ਵਾਰ ਇਹ ਮੁੱਖ ਮੰਤਰੀ ਬਣੇ ਹਨ। ਇਹ ਤਾਂ ਕਿਸਮਤ ਦੇ ਧਨੀ ਹਨ। ਇਨ੍ਹਾਂ ਨੇ ਜ਼ਰੂਰ ਪਿਛਲੇ ਸਮੇਂ ਵਿਚ ਕੋਈ ਤਪ ਕੀਤਾ ਹੋਣਾ ਹੈ, ਜਿਸ ਦਾ ਫਲ ਇਨ੍ਹਾਂ ਦੇ ਸਾਹਮਣੇ ਹੈ। ਅੱਜ ਇਹ ਵੀ ਮਹਿਸੂਸ ਕਰਦੇ ਹੋਣਗੇ ਕਿ ਇਨ੍ਹਾਂ ਦੇ 55 ਸਾਲ ਅਤੇ ਸਾਡੇ 35 ਸਾਲਾਂ ਵਿੱਚ 20-22 ਸੈਸ਼ਨਾਂ ਵਿੱਚ ਜੋ ਵੇਖਿਆ ਹੈ, ਇਸ ਤੋਂ ਮਾੜਾ ਬਜਟ ਅੱਜ ਤੱਕ ਨਹੀਂ ਵੇਖਿਆ ਗਿਆ। ਅੱਜ ਤੱਕ ਇਸ ਤੋਂ ਮਾੜਾ ਬਜਟ ਕੋਈ ਨਹੀਂ ਸੀ। ਬਾਦਲ ਸਾਹਿਬ ਵੀ ਮਹਿਸੂਸ ਤਾਂ ਜ਼ਰੂਰ ਕਰਦੇ ਹੋਣਗੇ ਪਰ ਇਨ੍ਹਾਂ ਨੇ ਕਹਿਣਾ ਕੁਝ ਨਹੀਂ। ਇਹ ਵੀ ਸੋਚਦੇ ਹੋਣਗੇ ਕਿ 55 ਸਾਲਾਂ ਵਿਚ ਇੰਨੀ ਮਾੜੀ ਹਾਲਤ ਪੰਜਾਬ ਦੀ ਇਕਾਨਮੀ ਦੀ ਇਨ੍ਹਾਂ ਨੇ ਨਹੀਂ ਵੇਖੀ। ਸਪੀਕਰ ਸਾਹਿਬ, ਇਸ ਸਬੰਧ ਵਿੱਚ, ਕੁਝ ਫੈਕਟਸ ਮੈਂ ਆਪ ਜੀ ਦੇ ਰਾਹੀਂ ਹਾਊਸ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਪੰਜਾਬ ਦੀ ਇਕਾਨਮੀ ਨੂੰ ਸਮਝਣ ਵਾਸਤੇ ਫਿਸਕਲ ਇੰਡੀਕੇਟਰ, ਅਰਥਚਾਰੇ ਦਾ ਜਿਹੜਾ ਸੂਚਿਕ ਪੈਮਾਨਾ ਹੈ, ਉਹ ਮੈਂ ਤੁਹਾਡੀ ਸੇਵਾ ਵਿੱਚ ਰੱਖਣਾ ਚਾਹੁੰਦਾ ਹਾਂ। ਜਿਸ ਤੋਂ ਅੱਛੀ ਤਰ੍ਹਾਂ ਸਾਨੂੰ ਸਾਰਿਆਂ ਨੂੰ ਗਿਆਨ ਹੋ ਜਾਵੇਗਾ ਕਿ ਸਾਡੀ ਆਰਥਿਕ ਹਾਲਤ ਕੀ ਹੈ।

ਸਪੀਕਰ ਸਾਹਿਬ, ਅੱਜ ਪੰਜਾਬ ਦਾ ਰੈਵਨਿਊ ਡੈਫੀਸਿਟ (-) 5584.38 ਕਰੋੜ ਤੇ ਪਹੁੰਚ ਗਿਆ ਹੈ। ਸਪੀਕਰ ਸਾਹਿਬ, ਜੀ.ਐਸ.ਡੀ.ਪੀ. ਘਰੇਲੂ ਉਤਪਾਦਨ ਦਾ 2.25% ਤੇ ਪੁੱਜ ਗਿਆ ਹੈ, ਜੋ ਕਿ ਬੜੀ ਚਿੰਤਾ ਵਾਲੀ ਗੱਲ ਹੈ ਅਤੇ ਖਤਰੇ ਦੀ ਘੰਟੀ ਹੈ ਅਤੇ ਇਹ ਜਿਹੜਾ ਰੈਵਨਿਊ ਡੈਫੀਸਿਟ ਜਿਸ ਦਾ ਮੈਂ ਜ਼ਿਕਰ ਕਰ ਰਿਹਾ ਹਾਂ, ਉਹੀ ਸਾਲ 2006-07 ਵਿੱਚ 31 ਮਾਰਚ ਨੂੰ ਜਦੋਂ ਇਹ ਆਏ ਸੀ ਅਤੇ ਅਸੀਂ ਛੱਡ ਕੇ ਗਏ ਸੀ, ਇਹ ਸੀ (-) 1748 ਅਤੇ ਹੁਣ ਪੁੱਜ ਗਿਆ (-) 5584 ਤੇ। ਮਤਲਬ ਕਿ ਸਤਾਰਾਂ ਤੀਏ ਇਕਵੰਜਾ; ਇਸ ਤਰ੍ਹਾਂ ਪਹਿਲਾਂ ਨਾਲੋਂ ਤਿੰਨ ਗੁਣਾਂ ਤੋਂ ਵੀ ਵੱਧ ਰੈਵਿਨਿਊ ਡੈਫੀਸਿਟ ਪੰਜਾਬ ਦੀ ਇਕਾਨਮੀ ਦਾ ਹੈ। ਇਹ ਬਹੁਤ ਹੀ ਸੀਰੀਅਸ ਮਸਲਾ ਹੈ।

ਦੂਜਾ ਫਿਸਕਲ ਡੈਫੀਸਿਟ, ਵਿੱਤੀ ਘਾਟਾ ਅੱਜ 9633.22 ਕਰੋੜ ਤੇ ਪੁੱਜ ਗਿਆ ਹੈ ਔਰ ਘਰੇਲੂ ਉਤਪਾਦਨ ਦਾ ਇਹ 3.88% ਬਣਦਾ ਹੈ। ਸਾਡੇ ਵੇਲੇ ਜਦੋਂ ਅਸੀਂ ਛੱਡ ਕੇ ਗਏ ਸੀ, ਇਹ ਵਿੱਤੀ ਘਾਟਾ 4383 ਕਰੋੜ ਸੀ ਅਤੇ ਹੁਣ 9633 ਕਰੋੜ ਹੈ, ਭਾਵ ਉਦੋਂ ਨਾਲੋਂ ਦੁਗਣੇ ਤੋਂ ਵੀ ਜ਼ਿਆਦਾ ਹੈ। ਸਪੀਕਰ ਸਾਹਿਬ ਇਹ ਇੰਡੀਕੇਟਰ ਹੈ, ਇਕਨਾਮੀ ਦਾ।

ਸਪੀਕਰ ਸਾਹਿਬ, ਹੁਣ ਕਮਿਟਿਡ ਖਰਚੇ, ਕਮਿਟਿਡ ਐਕਪੈਂਡੀਚਰ ਬਾਰੇ ਗੱਲ ਕਰਦੇ ਹਾਂ। ਚਾਰ ਖਰਚੇ ਇਸ ਤਰ੍ਹਾਂ ਦੇ ਹਨ, ਤਨਖਾਹਾਂ, ਪੈਨਸ਼ਨਾਂ, ਵਿਆਜ ਅਤੇ

ਸਬਸਿਡੀ, ਇਹ ਚਾਰੇ ਖਰਚੇ ਪੂਰੇ ਕਰਨ ਵਾਸਤੇ ਜਿੰਨੀ ਸਾਡੀ ਟੋਟਲ ਆਮਦਨ 38043/- ਕਰੋੜ ਹੈ, ਉਸਦੇ 90% ਬਣਦੇ ਹਨ। ਇਹ ਚਾਰੇ ਖਰਚੇ ਪੂਰੇ ਕਰਕੇ ਪੰਜਾਬ ਦੀ ਸਰਕਾਰ ਨੂੰ ਚਲਾਉਣ ਵਾਸਤੇ ਸਿਰਫ 10% ਹੀ ਸਾਡੇ ਕੋਲ ਬਚਦਾ ਹੈ। ਇਹ ਸਾਡੇ ਸਾਹਮਣੇ ਇੰਡੀਕੇਟਰ ਹੈ। ਸਪੀਕਰ ਸਾਹਿਬ, ਇਹ ਜਿਹੜੇ ਕਮਿਟਿਡ ਖਰਚੇ ਹਨ, ਇਹ ਹੁਣ 89.9% ਹਨ ਅਤੇ ਜਦੋਂ ਅਸੀਂ ਛੱਡਕੇ ਗਏ ਸੀ ਤਾਂ ਇਹ 80.34% ਸੀ। ਸਪੀਕਰ ਸਾਹਿਬ, ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਦੋਂ ਇਹ ਛੱਡਕੇ ਗਏ ਸੀ ਅਤੇ ਅਸੀਂ ਆਏ ਸੀ ਸਾਲ 2012 ਵਿੱਚ ਇਹ ਕਮਿਟਿਡ ਖਰਚੇ ਇਸ ਹਿਸਾਬ ਨਾਲ ਸੀ ਕਿ ਜੇ 100 ਰੁਪਏ ਆਮਦਨ ਸੀ ਤਾਂ ਖਰਚਾ 118 ਰੁਪਏ ਸੀ। ਉਦੋਂ ਉਨ੍ਹਾਂ ਨੂੰ ਘਟਾਕੇ ਅਸੀਂ 75% ਤੇ ਲਿਆਂਦਾ ਸੀ ਅਤੇ ਅੱਜ ਹਾਲਤ ਤੁਹਾਡੇ ਸਾਹਮਣੇ ਹੈ। ਸਪੀਕਰ ਸਾਹਿਬ, ਸਾਡੀ ਕੁੱਲ ਆਮਦਨ 38043 ਕਰੋੜ ਹੈ ਅਤੇ ਖਰਚਾ ਸਾਡਾ 41,116 ਕਰੋੜ ਹੈ ਅਤੇ ਜਿਹੜਾ ਅਸਲੀ ਘਾਟਾ ਹੈ, ਕੁੱਲ ਘਾਟਾ ਹੈ ਜਿਸ ਨੂੰ ਅਸੀਂ ਪ੍ਰਾਇਮਰੀ ਡੈਫੀਸਿਟ ਕਹਿੰਦੇ ਹਾਂ, ਉਹ 3362 ਕਰੋੜ ਰੁਪਏ ਬਣਦਾ ਹੈ।

ਸਪੀਕਰ ਸਾਹਿਬ, ਇੱਥੇ ਹੀ ਬੱਸ ਨਹੀਂ ਜਿਹੜੀ ਕਰਜੇ ਦੀ ਅਸੀਂ ਕਿਸ਼ਤ ਦੇਣੀ ਹੈ, ਇਹ ਤਕਰੀਬਨ 3606/- ਕਰੋੜ ਰੁਪਏ ਹੈ। ਇਹ ਪੈਸਾ ਕਿੱਥੋਂ ਆਵੇਗਾ, ਇਹ ਇਸ ਡਾਕੂਮੈਂਟ ਵਿੱਚ ਕਿਤੇ ਨਹੀਂ ਦੱਸਿਆ ਕਿ ਟੈਕਸ ਲਗਾਕੇ ਪੂਰਾ ਕਰਾਂਗੇ, ਜਾਂ ਹੋਰ ਕਿੱਥੋਂ ਅਸੀਂ ਪੂਰਾ ਕਰਾਂਗੇ ਜਾਂ ਪ੍ਰਾਪਰਟੀਆਂ ਵੇਚ ਕੇ ਪੂਰਾ ਕਰਾਂਗੇ, ਇਸਦੇ ਵਿੱਚ ਲੁਕੋਇਆ ਬਹੁਤ ਜ਼ਿਆਦਾ ਹੈ ਅਤੇ ਦੱਸਿਆ ਬਹੁਤ ਘੱਟ ਹੈ। ਜਿਹੜਾ ਲੁਕੋਇਆ ਹੈ, ਉਹ ਮੈਂ ਤੁਹਾਡੇ ਸਾਹਮਣੇ ਲਿਆਉਣਾ ਚਾਹੁੰਦਾ ਹਾਂ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਘਾਟਾ ਹੈ, ਇਹ ਕਿਸ ਤਰ੍ਹਾਂ ਪੂਰਾ ਹੋਵੇਗਾ? ਸਪੀਕਰ ਸਾਹਿਬ, ਅਜੇ ਅਸੀਂ ਕਿਸ਼ਤ ਮੋੜਨੀ ਹੈ, ਜਿਹੜੀ ਕਰਜੇ ਦੀ ਕਿਸ਼ਤ ਹੈ, ਉਹ 3605.79 ਕਰੋੜ ਹੈ, ਅਤੇ ਉਸ ਤੇ ਵਿਆਜ ਇੱਕ ਸਾਲ ਦਾ 6662 ਕਰੋੜ ਰੁਪਏ ਬਣਦਾ ਹੈ। ਇੱਕ ਮਹੀਨੇ ਦਾ ਵਿਆਜ 555 ਕਰੋੜ ਰੁਪਏ ਬਣਦਾ ਹੈ ਅਤੇ ਇੱਕ ਦਿਨ ਦਾ ਵਿਆਜ 18 ਕਰੋੜ ਰੁਪਏ ਬਣਦਾ ਹੈ। ਜਦੋਂ ਨਿੱਤ ਸਵੇਰੇ ਜਦੋਂ ਅਖਬਾਰ ਆਉਂਦੀ ਹੈ ਅਤੇ ਉਸ ਅਖਬਾਰ ਦੇ ਨਾਲ ਜੇ 18 ਕਰੋੜ ਦਾ ਬਿਲ ਹਰ ਰੋਜ਼ ਫਾਈਨਾਂਸ ਮਨਿਸਟਰ ਦੇ ਘਰ ਆ ਜਾਵੇ ਤਾਂ ਬੈਡ-ਟੀ ਗਲੇ ਵਿੱਚੋਂ ਨਹੀਂ ਲੰਘਦੀ ਡੇਅਲੀ । 18 ਕਰੋੜ ਰੁਪਏ ਦਾ ਵਿਆਜ ਦਾ ਮੀਟਰ ਘੁੰਮਦਾ ਹੈ। ਸਪੀਕਰ ਸਾਹਿਬ, ਇੱਥੇ ਹੀ ਬੱਸ ਨਹੀਂ, ਮੈਂ ਅੱਗੇ ਕਰਜ਼ੇ ਦੀ ਗੱਲ ਕਰਨ ਲੱਗਿਆ ਹਾਂ। ਸਪੀਕਰ ਸਾਹਿਬ, ਜਦੋਂ ਇਨ੍ਹਾਂ ਦੀ ਸਰਕਾਰ 31 ਮਾਰਚ 2007 ਨੂੰ ਆਈ ਸੀ, ਉਸ ਵੇਲੇ ਪੰਜਾਬ ਸਿਰ 48,344 ਕਰੋੜ ਰੁਪਏ ਦਾ ਕਰਜਾ ਸੀ ਤੇ ਹੁਣ 31 ਮਾਰਚ 2012 ਨੂੰ ਇੰਹ ਕਰਜਾ 78,236 ਕਰੋੜ ਰੁਪਿਆ ਬਣ ਗਿਆ ਹੈ। ਸਪੀਕਰ ਸਾਹਿਬ, ਮੈਂ ਆਪਣੇ ਵੱਲੋਂ ਕੁਝ ਨਹੀਂ ਕਿਹਾ। ਇਹ ਡਾਕੂਮੈਂਟ ਹੈ। ਇਕ ਵੀ

[ਸਰਦਾਰ ਲਾਲ ਸਿੰਘ]

ਅੰਕੜਾ ਮੈਂ ਆਪਣੇ ਵੱਲੋਂ ਬਿਲਕੁਲ ਨਹੀਂ ਕਹਿ ਰਹਿਾ। ਜੋ ਇੱਥੇ 20 ਤਾਰੀਖ ਨੂੰ ਡਾਕੂਮੈਂਟ ਪੇਸ਼ ਹੋਇਆ ਹੈ, ਮੈਂ ਉਸ ਵਿੱਚੋਂ ਫਿਗਰਾਂ ਲਈਆਂ ਹਨ। ਮੈਂ ਆਪਣੇ ਵੱਲੋਂ ਇੱਕ ਵੀ ਅੱਖਰ ਇੱਧਰ-ਉਧਰ ਨਹੀਂ ਕਰਾਂਗਾ। ਮੈਂ ਤੁਹਾਨੂੰ ਵਿਸ਼ਵਾਸ ਦਿਵਾਉਂਦਾ ਹਾਂ। ਸੋ, ਮੇਰੇ ਕਹਿਣ ਦਾ ਭਾਵ ਹੈ ਕਿ 48,344 ਕਰੋੜ ਤੋਂ ਵੱਧ ਕੇ 78,236 ਕਰੋੜ ਰੁਪਏ ਕਰਜ਼ਾ ਹੋਣ ਨਾਲ 30,000 ਕਰੋੜ ਰੁਪਏ ਦੇ ਕਰੀਬ ਕਰਜ਼ਾ ਪੰਜ ਸਾਲ ਵਿੱਚ ਵਧਿਆ ਹੈ। ਸਪੀਕਰ ਸਾਹਿਬ, ਜਿਹੜਾ 48,344 ਕਰੋੜ ਰੁਪਏ ਦਾ ਕਰਜ਼ਾ ਹੈ, ਇਹ ਸਾਡੇ ਵੇਲੇ ਦਾ ਨਹੀਂ ਹੈ। 1966 ਵਿੱਚ ਪੰਜਾਬ ਸੂਬਾ ਬਣਿਆ ਸੀ ਤੇ 1966 ਤੋਂ ਲੈ ਕੇ 2007 ਤੱਕ 41 ਸਾਲ ਬਣਦੇ ਹਨ। ਇਹ ਟੋਟਲ 41 ਸਾਲ ਦਾ ਕਰਜ਼ਾ ਹੈ ਜੋ ਕਿ 48,344 ਕਰੋੜ ਰੁਪਏ ਬਣਦਾ ਹੈ ਔਰ ਪਿਛਲੇ ਪੰਜ ਸਾਲ ਦਾ ਕਰਜ਼ਾ ਤਕਰੀਬਨ 30,000 ਕਰੋੜ ਰੁਪਿਆ ਬਣਦਾ ਹੈ। ਜ਼ਰਾ ਸੋਚੋ, ਧਿਆਨ ਨਾਲ ਕਿ ਕਿੱਥੇ 41 ਸਾਲ ਦਾ ਕਰਜ਼ਾ ਤੇ ਕਿੱਥੇ ਸਿਰਫ 5 ਸਾਲ ਦਾ ਕਰਜ਼ਾ। ਪਿਛਲੇ ਪੰਜ ਸਾਲ ਦਾ ਕਰਜ਼ਾ ਉਸ ਮੁਕਾਬਲੇ ਕਾਫੀ ਜ਼ਿਆਦਾ ਹੈ। ਸਪੀਕਰ ਸਾਹਿਬ, ਇਹ ਜਿਹੜਾ 48,344 ਕਰੋੜ ਰੁਪਿਆ ਹੈ.........।

**ਮੁੱਖ ਸੰਸਦੀ ਸਕੱਤਰ, ਸਿੰਚਾਈ (ਸਰਦਾਰ ਸੋਹਣ ਸਿੰਘ ਠੰਡਲ):** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਸਾਡੇ ਕਾਬਲ ਸਾਥੀ ਸਰਦਾਰ ਲਾਲ ਸਿੰਘ ਫਾਈਨਾਂਸ ਮਨਿਸਟਰ ਰਹਿ ਚੁੱਕੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਲ 1987 ਤੱਕ ਪੰਜਾਬ ਸਰਪਲੱਸ ਸੂਬਾ ਰਿਹਾ ਹੈ। ਇਸ ਤੇ ਕੋਈ ਕਰਜ਼ਾ ਨਹੀਂ ਸੀ। ਕਰਜ਼ਾ ਇਸ ਤੋਂ ਬਾਅਦ ਆਉਣ ਲੱਗਾ ਹੈ, ਜਦੋਂ ਇੱਥੇ ਇਨ੍ਹਾਂ ਨੇ ਅੱਤਵਾਦ ਲਿਆਂਦਾ। ਸਾਰੀ ਗੱਲਬਾਤ ਹੋਈ। ਇਸ ਤੋਂ ਪਹਿਲਾਂ ਕੋਈ ਕਰਜ਼ਾ ਨਹੀਂ ਸੀ।

**ਸਰਦਾਰ ਲਾਲ ਸਿੰਘ:** ਸਪੀਕਰ ਸਾਹਿਬ, ਇਹ 48,344 ਕਰੋੜ ਰੁਪਏ ਦਾ ਕਰਜ਼ਾ ਛੱਡ ਕੇ ਗਏ ਸੀ, ਇਹ ਸਾਡੇ ਵੇਲੇ ਦਾ ਨਹੀਂ ਸੀ। ਸਾਡੇ ਵੇਲੇ ਦਾ ਕਰਜ਼ਾ ਸਿਰਫ 15,848 ਕਰੋੜ ਰੁਪਿਆ ਹੈ। ਜਦੋਂ ਸਾਲ 2002 ਵਿੱਚ ਇਹ ਸਰਕਾਰ ਛੱਡ ਕੇ ਗਏ, ਉਸ ਵੇਲੇ ਕਰਜ਼ਾ 32,496 ਕਰੋੜ ਰੁਪਏ ਸੀ। ਅਸੀਂ 48,344 ਕਰੋੜ ਰੁਪਏ ਦਾ ਕਰਜ਼ਾ ਸਾਲ 2007 ਵਿੱਚ ਛੱਡ ਕੇ ਗਏ। ਕਿੰਨਾ ਵਧਿਆ ਹੈ, ਪੰਜ ਸਾਲਾਂ ਵਿੱਚ? 15,848 ਕਰੋੜ ਰੁਪਿਆ। ਉਸ ਤੋਂ ਪਹਿਲਾਂ ਜਿਹੜੀ ਇਨ੍ਹਾਂ ਦੀ ਸਰਕਾਰ ਸੀ 31 ਮਾਰਚ 1997 ਵਿੱਚ ਆਈ ਤੇ ਉਸ ਵੇਲੇ ਕਰਜ਼ਾ 15,341 ਕਰੋੜ ਰੁਪਏ ਸੀ। ਤੁਸੀਂ ਕਰਜ਼ਾ ਛੱਡ ਕੇ ਗਏ, 32,496 ਕਰੋੜ ਰੁਪਿਆ ਤੇ ਉਨ੍ਹਾਂ ਪੰਜ ਸਾਲਾਂ ਵਿੱਚ ਵੀ 17,155 ਕਰੋੜ ਰੁਪਿਆ ਕਰਜ਼ਾ ਇਨ੍ਹਾਂ ਦੇ ਵੇਲੇ ਦਾ ਹੈ। ਇਹ ਗਲਤਫਹਿਮੀ ਦਾ ਸ਼ਿਕਾਰ ਹਨ। ਜਿਹੜਾ ਅੱਤਵਾਦ ਦਾ ਖਰਚਾ ਹੈ, ਉਹ ਤਾਂ ਮਾਫ ਹੋ ਚੁੱਕਾ ਹੈ। 3,772 ਕਰੋੜ ਰੁਪਿਆ, ਉਹ ਇਸ ਵਿੱਚੋਂ ਕੱਢਿਆ ਜਾ ਚੁੱਕਾ ਹੈ। ਇਸ ਕਰਕੇ ਕਨਫਿਊਜ਼ਨ

ਵਿੱਚ ਆਉਣ ਦੀ ਲੋੜ ਨਹੀਂ। ਸਪੀਕਰ ਸਾਹਿਬ, ਇਸ ਕਰਕੇ ਕਰਜ਼ਾ ਲੈਣਾ ਕੋਈ ਮਾੜੀ ਗੱਲ ਨਹੀਂ। ਕਰਜ਼ਾ ਲੈਣਾ ਪੈਂਦਾ ਹੈ ਪਰ ਕਿਸ ਵਾਸਤੇ? ਕੋਈ Assets ਬਣਾਓ। ਕੋਈ ਕੈਪੀਟਲ ਰੇਜ਼ ਕਰੋ। ਕੋਈ ਇਨਫਰਾਸਟਰਕਚਰ ਰੇਜ਼ ਕਰੋ। ਇੱਥੇ ਕਰਜ਼ਾ ਕਿਸ ਵਾਸਤੇ ਲਿਆ ਜਾ ਰਿਹਾ ਹੈ? ਸਪੀਕਰ ਸਾਹਿਬ, ਪਿਛਲਾ ਕਰਜ਼ਾ ਮੋੜਨ ਵਾਸਤੇ ਅਤੇ ਉਸ ਦਾ ਵਿਆਜ਼ ਮੋੜਨ ਵਾਸਤੇ ਇਹ ਨਵਾਂ ਕਰਜ਼ਾ ਲਿਆ ਜਾ ਰਿਹਾ ਹੈ। ਸਪੀਕਰ ਸਾਹਿਬ, 'ਇੰਡੀਅਨ ਐਕਸਪ੍ਰੈਸ', ਅਖਬਾਰ ਵਿੱਚ ਮਿਤੀ 29.3.2012 ਦੀ ਖਬਰ ਹੈ। ਸਪੀਕਰ ਸਾਹਿਬ, ਇਹ ਖਬਰ ਮੇਰੇ ਸਾਹਮਣੇ ਹੈ ਤੇ ਇਸ ਵਿੱਚ ਲਿਖਿਆ ਹੈ: Punjab borrows big, used loans on liabilities, not on assets. ਸਪੀਕਰ ਸਾਹਿਬ, ਇਹ ਸੀ.ਏ.ਜੀ. ਦੀ ਰਿਪੋਰਟ ਹੈ। ਅਸੀਂ ਕਰਜ਼ਾ ਲੈਂਦੇ ਹਾਂ, ਸਿਰਫ ਕਰਜ਼ਾ ਮੋੜਨ ਵਾਸਤੇ। ਸਪੀਕਰ ਸਾਹਿਬ, ਇਹ ਜੋ ਕਰਜ਼ਾ ਹੈ, ਇੱਥੇ ਹੀ ਗੱਲ ਮੁੱਕੀ ਨਹੀਂ। ਇਸ ਡਾਕੂਮੈਂਟ ਵਿੱਚ ਹੋਰ ਕਰਜ਼ਾ ਲੈਣ ਦੀ ਵੀ ਤਜਵੀਜ਼ ਹੈ। ਇਸ ਡਾਕੂਮੈਂਟ ਵਿੱਚ ਅਗਲੇ ਸਾਲ ਹੋਰ ਕਰਜ਼ਾ ਲੈਣ ਦੀ ਤਜਵੀਜ਼ ਹੈ। ਕਰਜ਼ਾ ਕਿੰਨਾ ਲੈਣਾ ਹੈ? 13,203.79 ਕਰੋੜ ਰੁਪਿਆ ਤੇ ਇਹ ਕਰਜ਼ਾ ਲੈਣਾ ਹੈ, 31 ਮਾਰਚ, 2013 ਤੱਕ। ਉਹ ਲੈਣਾ ਪੈਣਾ ਹੈ । ਮਜ਼ਬੂਰੀ ਹੈ। ਕਿਉਂਕਿ 3606 ਕਰੋੜ ਰੁਪਏ ਦੀ ਕਰਜ਼ੇ ਦੀ ਕਿਸ਼ਤ ਮੋੜਨੀ ਹੈ ਅਤੇ 6662 ਕਰੋੜ ਰੁਪਿਆ ਵਿਆਜ ਮੋੜਨਾ ਹੈ। ਉਹ ਮੋੜ ਕੇ ਸਾਡੇ ਕੋਲ ਸਿਰਫ 3936 ਕਰੋੜ ਰੁਪਿਆ ਬਚਣਾ ਹੈ। 13,203.79 ਕਰੋੜ ਰੁਪਏ ਕਰਜ਼ਾ ਲੈਣ ਤੋਂ ਬਾਅਦ ਇਹ ਕਰਜ਼ਾ 31 ਮਾਰਚ, 2013 ਤੱਕ ਬਣ ਜਾਵੇਗਾ, 87,518 ਕਰੋੜ ਰੁਪਿਆ। ਇਹ ਬਹੁਤ ਚਿੰਤਾ ਦਾ ਵਿਸ਼ਾ ਹੈ। ਪੰਜਾਬ ਕਿੱਧਰ ਜਾ ਰਿਹਾ ਹੈ?

ਸਪੀਕਰ ਸਾਹਿਬ, ਇੱਥੇ ਹੀ ਬੱਸ ਨਹੀਂ। ਜਿਹੜੀ ਅਸਲੀ ਗੱਲ ਮੈਂ ਕਹਿਣ ਲੱਗਾ ਹਾਂ। ਜਿਸ ਦਾ ਇਸ ਡਾਕੂਮੈਂਟ ਵਿੱਚ ਕਿਧਰੇ ਵੀ ਜ਼ਿਕਰ ਨਹੀਂ ਕੀਤਾ ਗਿਆ। ਪੈਰ੍ਹਾ ਨੰ 17 ਤੇ ਕਰਜ਼ੇ ਬਾਰੇ ਭਾਵੇਂ ਲਿਖਿਆ ਹੈ ਪਰ ਪੂਰਾ ਦੱਸਿਆ ਨਹੀਂ। ਮੈਂ ਇਸ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਜਿੰਨੀਆਂ ਸਾਡੀਆਂ ਕਾਰਪੋਰੇਸ਼ਨਾਂ ਤੇ ਬੋਰਡ ਹਨ, ਮਾਰਕਫੈਡ, ਪਨਸਪ, ਪਨਗਰੇਨ, ਐਗਰੋ ਇੰਡਸਟਰੀਜ਼, ਵੇਅਰ ਹਾਊਸਿੰਗ ਕਾਰਪੋਰੇਸ਼ਨ, ਪਾਵਰਕੌਮ ਵਗੈਰਾ-ਵਗੈਰਾ, ਇਨ੍ਹਾਂ ਨੇ ਪਿਛਲੇ ਪੰਜਾਂ ਸਾਲਾਂ ਵਿੱਚ ਬੋਰਡਾਂ ਅਤੇ ਕਾਰਪੋਰੇਸ਼ਨਾਂ ਰਾਹੀਂ ਵੀ ਕਰਜ਼ਾ ਲਿਆ ਗਿਆ ਹੈ। ਸਪੀਕਰ ਸਾਹਿਬ, ਜ਼ਰਾ ਧਿਆਨ ਨਾਲ ਸੁਣਿਓ। ਇਸ ਦਾ ਜ਼ਿਕਰ ਕਿਸੇ ਡਾਕੂਮੈਂਟ ਦੇ ਅੰਦਰ ਨਹੀਂ ਕੀਤਾ ਗਿਆ ਕਿ ਕਿੰਨਾ ਲਿਆ ਹੈ। ਸਪੀਕਰ ਸਾਹਿਬ, ਜਿਨ੍ਹਾਂ ਵੀ ਕਰਜ਼ਾ ਬੋਰਡ-ਕਾਰਪੋਰੇਸ਼ਨਾਂ ਨੂੰ ਮਿਲਦਾ ਹੈ, ਇਹ ਸਟੇਟ ਗੌਰਮਿੰਟ ਦੀ ਗਰੰਟੀ ਤੋਂ ਬਗੈਰ ਨਹੀਂ ਮਿਲਦਾ। ਜੇਕਰ ਉਹ ਕਾਰਪੋਰੇਸ਼ਨ ਅਤੇ ਬੋਰਡ ਮਰ ਜਾਵੇ, ਡੁੱਬ ਜਾਵੇ ਤਾਂ ਉਹ ਸਾਰਾ ਕਰਜ਼ਾ ਸਟੇਟ ਗੌਰਮਿੰਟ ਨੂੰ ਮੋੜਨਾ ਪੈਂਦਾ ਹੈ। ਸਪੀਕਰ ਸਾਹਿਬ, ਇਹ ਕਰਜ਼ਾ ਕਿੰਨਾ ਲਿਆ ਹੈ, ਜ਼ਰਾ ਧਿਆਨ ਨਾਲ ਸੁਣਿਓ।

[ਸਰਦਾਰ ਲਾਲ ਸਿੰਘ]

ਸਪੀਕਰ ਸਾਹਿਬ, ਇਹ ਇੱਕ ਕਹਾਵਤ ਹੈ, ਦਾਹੜੀ ਨਾਲੋਂ ਮੁੱਛਾਂ ਭਾਰੀ ਹੋ ਗਈਆਂ। 31 ਮਾਰਚ, 2007 ਨੂੰ ਜਦੋਂ ਅਸੀਂ ਛੱਡ ਕੇ ਗਏ, ਇਨ੍ਹਾਂ ਦੀ ਸਰਕਾਰ ਆਈ ਤਾਂ ਸਾਰੇ ਪੀ.ਐਸ.ਯੂਜ਼ ਉਤੇ 10,321.92 ਕਰੋੜ ਰੁਪਏ ਦਾ ਕਰਜ਼ਾ ਸੀ। ਜਿਹੜਾ ਡਾਕੂਮੈਂਟ 20 ਤਰੀਕ ਨੂੰ ਪੇਸ਼ ਕੀਤਾ ਹੈ, ਉਸ ਦੇ ਵਿੱਚ ਕਰਜ਼ੇ ਬਾਰੇ ਵੇਰਵਾ ਦਰਜ਼ ਹੈ। ਸਪੀਕਰ ਸਾਹਿਬ, 31 ਮਾਰਚ, 2012 ਨੂੰ ਵਧ ਕੇ ਪਤਾ ਕਿੰਨਾ ਹੋ ਗਿਆ? 64,223.79 ਕਰੋੜ ਰੁਪਏ (ਸ਼ੇਮ, ਸ਼ੇਮ) ਇਥੇ ਹੀ ਬੱਸ ਨਹੀਂ, ਇਹ ਵਾਧਾ ਕਿੰਨਾ ਹੋ ਗਿਆ, ਜ਼ਰਾ ਧਿਆਨ ਨਾਲ ਦੇਖਿਓ, ਉਸ ਨਾਲੋਂ ਵੀ ਜ਼ਿਆਦਾ ਹੈ ਔਰ ਅੱਗੇ ਤਜਵੀਜ਼ ਹੈ ਕਿ 15,358 ਕਰੋੜ ਰੁਪਏ ਦਾ ਕਰਜ਼ਾ ਹੋਰ ਲੈਣਾ ਹੈ। ਉਹ ਕਿਸ ਵਾਸਤੇ ਹੈ, ਕਿਉਂਕਿ ਕਿਸ਼ਤ ਮੋੜਨੀ ਹੈ। ਇਨ੍ਹਾਂ ਪੈਸਿਆਂ ਤੇ ਵਿਆਜ ਵੀ ਲਗਣਾ ਹੈ, ਉਹ ਮੋੜਨਾ ਹੈ। ਉਸ ਨੂੰ ਪੂਰਾ ਕਰਨ ਵਾਸਤੇ 31 ਮਾਰਚ, 2017 ਨੂੰ ਸਾਰੇ ਪੀ.ਐਸ.ਯੂਜ਼ ਤੇ ਇਨ੍ਹਾਂ ਦੇ ਡਾਕੂਮੈਂਟ ਦੇ ਮੁਤਾਬਿਕ ਕਰਜ਼ਾ ਬਣ ਜਾਣਾ ਹੈ 79,591.95 ਕਰੋੜ ਰੁਪਏ। ਦੇਖੋ ਗੱਲ ਕਿੱਧਰ ਨੂੰ ਗਈ। ਜੇਕਰ ਦੋਨੋਂ ਕਰਜ਼ੇ ਜੋੜ ਲਈਏ ਤਾਂ ਇਨ੍ਹਾਂ ਦੇ ਡਾਕੂਮੈਂਟ ਦੇ ਮੁਤਾਬਿਕ ਅਸਲ ਕਰਜ਼ਾ 87,518 ਕਰੋੜ ਹੈ ਜਿਹੜਾ ਕਿ ਮੈਂ ਦੱਸ ਚੁੱਕਿਆ ਹਾਂ, ਇਹ ਸਿੱਧੇ ਤੌਰ ਤੇ ਹੈ ਅਤੇ ਪੀ.ਐਸ.ਯੂਜ਼. ਦੇ ਥਰੂ ਲਿਆ ਹੋਇਆ 79,592 ਕਰੋੜ ਰੁਪਏ ਦਾ ਕਰਜ਼ਾ ਜੇ ਜੋੜੀਏ ਤਾਂ ਇਹ ਟੋਟਲ 1,67,110 ਕਰੋੜ ਰੁਪਏ ਬਣਦਾ ਹੈ। ਸਪੀਕਰ ਸਾਹਿਬ, ਡੁੱਬ ਗਿਆ ਪੰਜਾਬ। ਬਰਬਾਦ ਹੋ ਗਿਆ ਪੰਜਾਬ .... (ਵਿਘਨ) ..... ਰੋਣਾ ਆਉਂਦਾ ਹੈ ਰੋਣਾ। ਧਿਆਨ ਨਾਲ ਸੁਣੋ। ਮੈਂ ਨਹੀਂ ਕੁਛ ਕਹਿ ਰਿਹਾ। ਤੁਸੀਂ ਘਰੋਂ ਪੜ੍ਹ ਕੇ ਆਇਆ ਕਰੋ। ਧਿਆਨ ਕਰੋ ਧਿਆਨ। ਸਪੀਕਰ ਸਾਹਿਬ, ਜਿਹੜੀ ਪਿਛਲੇ ਸੈਸ਼ਨ ਵਿੱਚ ਸੀ.ਏ.ਜੀ. ਦੀ ਰਿਪੋਰਟ ਪੇਸ਼ ਹੋਈ ਹੈ, ਮਿਤੀ 29.3.2012 ਨੂੰ 'ਟ੍ਰਿਬਿਊਨ' ਅਖਬਾਰ ਨੇ ਲਿਖਿਆ ਹੈ - Shut down by non-functional PSUs: CAG, 31 ਪੀ.ਐਸ.ਯੂਜ਼. ਵਿੱਚੋਂ 22 ਡੁੱਬ ਗਈਆਂ ਹਨ ਔਰ 'ਹਿੰਦੁਸਤਾਨ ਟਾਈਮਜ਼' ਨੇ ਲਿਖਿਆ ਹੈ - 14 ਪੀ.ਐਸ.ਯੂਜ਼ ਸਿਰਫ 58.3 ਕਰੋੜ ਰੁਪਏ ਦੇ ਮੁਨਾਫੇ ਵਿੱਚ ਹਨ, ਬਾਕੀ ਸਾਰੀਆਂ 4,650 ਕਰੋੜ ਰੁਪਏ ਦੇ ਘਾਟੇ ਵਿੱਚ ਚੱਲ ਰਹੀਆਂ ਹਨ ਔਰ ਡੁੱਬਣ ਵਾਲੀਆਂ ਹਨ। ਸਪੀਕਰ ਸਾਹਿਬ, ਕਹਿਣ ਦਾ ਭਾਵ ਇਹ ਹੈ ਕਿ ਜੇਕਰ ਸਾਰੇ ਕਾਰਪੋਰੇਸ਼ਨ ਅਤੇ ਬੋਰਡ ਡੁਬੋ ਹੀ ਦੇਣੇ ਹਨ ਤਾਂ ਜਿਹੜਾ ਉਨ੍ਹਾਂ ਤੇ ਕਰਜ਼ਾ ਹੈ, ਉਹ ਸਾਨੂੰ ਹੀ ਦੇਣਾ ਪੈਣਾ ਹੈ, ਭਾਵ ਕਿ ਪੰਜਾਬ ਸਰਕਾਰ ਨੂੰ ਦੇਣਾ ਪੈਣਾ ਹੈ। ਕੀ ਹੋਏਗਾ ਇਸ ਪੰਜਾਬ ਦਾ ਜ਼ਰਾ ਧਿਆਨ ਨਾਲ ਸੋਚੋ? ਸੀ.ਏ.ਜੀ. ਦੀ ਰਿਪੋਰਟ ਕਹਿੰਦੀ ਹੈ ਕਿ ਜਿਹੜੀ ਗਰੰਟੀ ਹੈ, ਜਿਹੜੀ ਸਰਕਾਰ ਨੇ ਦੇਣੀ ਹੈ, ਇਹ ਰੈਵੇਨਿਊ ਰਿਸੀਟ ਤੋਂ 80% ਤੋਂ ਵੱਧ ਨਹੀਂ ਦੇਣੀ ਚਾਹੀਦੀ। ਇਨ੍ਹਾਂ ਨੇ ਕੀ ਕੀਤਾ, ਇਹ ਗਰੰਟੀ 161% ਤੇ ਲੈ ਗਏ। ਇਨ੍ਹਾਂ ਦੀ ਸੀਰੀਅਸਨੈਸ ਦੇਖੋ ਕਿ ਇਨ੍ਹਾਂ ਨੂੰ ਪੰਜਾਬ ਦੀ ਕਿੰਨੀ ਕੁ ਚਿੰਤਾ ਹੈ। ਹੁਣ ਮੇਰੇ ਕਹਿਣ ਦਾ ਭਾਵ ਇਹ ਹੈ ਕਿ ਪਿਛਲੇ 41 ਸਾਲ ਦਾ ਕਰਜ਼ਾ

ਮਿਤੀ 31.3.2007 ਤੱਕ 48,344 ਕਰੋੜ ਰੁਪਏ ਪਲੱਸ 10,321 ਕਰੋੜ ਰੁਪਏ ਬਣਦਾ ਹੈ। ਇਸ ਤਰ੍ਹਾਂ ਇਹ ਟੋਟਲ ਬਣ ਗਿਆ 58,665 ਕਰੋੜ ਰੁਪਏ। ਇਨ੍ਹਾਂ ਪੰਜ ਸਾਲਾਂ ਦਾ ਕਰਜ਼ਾ ਬਣਦਾ ਹੈ 87,518 ਕਰੋੜ ਰੁਪਏ ਪਲੱਸ 79,592 ਕਰੋੜ ਰੁਪਏ ਅਤੇ ਇਹ ਟੋਟਲ 1,67,110 ਕਰੋੜ ਰੁਪਏ ਬਣ ਜਾਵੇਗਾ। ਇਸ ਵਿੱਚੋਂ 58,665 ਕਰੋੜ ਰੁਪਏ ਪਿਛਲੇ ਕੱਢ ਦਿਓ ਤਾਂ ਪਤਾ ਚਲਦਾ ਹੈ ਕਿ ਪੰਜ ਸਾਲਾਂ ਵਿੱਚ 1,08,445 ਕਰੋੜ ਰੁਪਏ ਇਹ ਡਕਾਰ ਮਾਰ ਗਏ। ਸਪੀਕਰ ਸਾਹਿਬ, ਇਹ ਪੰਜਾਬ ਕਿਸ ਪਾਸੇ ਨੂੰ ਚੱਲਿਆ ਹੈ, ਕੀ ਕਿਤੇ ਨਜ਼ਰ ਆਉਂਦਾ ਹੈ? ਇਨ੍ਹਾਂ ਕਰਜ਼ਾ, ਇੰਨੀ ਵੱਡੀ ਕਰਜ਼ੇ ਦੀ ਪੰਡ, ਪੰਜਾਬ ਦਾ ਕੀ ਹੋਏਗਾ?

ਸਪੀਕਰ ਸਾਹਿਬ, ਇਹ ਇੱਕ ਬਹੁਤ ਵੱਡੀ ਚਿੰਤਾ ਦਾ ਵਿਸ਼ਾ ਹੈ। ਕਰਜ਼ੇ ਨਾਲ ਕਿਸਾਨਾਂ ਦੀ ਖੁਦਕਸ਼ੀ ਤਾਂ ਹੁੰਦੀ ਵੇਖੀ ਹੈ ਪਰ ਇਸ ਕਰਜ਼ੇ ਦੇ ਨਾਲ ਪੰਜਾਬ ਦੀ ਇਕਨਾਮੀ ਦੀ ਖੁਦਕਸ਼ੀ ਹੋ ਜਾਣੀ ਹੈ, ਸਰਕਾਰ ਦੀ ਖੁਦਕਸ਼ੀ ਹੋ ਜਾਣੀ ਹੈ ਔਰ ਪੰਜਾਬ ਦੀ ਇਕਾਨਮੀ ਤਬਾਹੀ ਦੇ ਕੰਢੇ ਤੇ ਜਾ ਰਹੀ ਹੈ, ਫਾਈਨੈਂਸ਼ੀਅਲ ਐਮਰਜੈਂਸੀ ਦੇ ਵੱਲ ਜਾ ਰਹੀ ਹੈ। ਸੀ. ਜੀ. ਏ. ਦੀ ਰਿਪੋਰਟ ਕਹਿੰਦੀ ਹੈ ਜਿਹੜੀਆਂ ਵੱਡੀਆਂ ਸਟੇਟਾਂ ਹਨ ਉਨ੍ਹਾਂ ਵਿੱਚੋਂ ਕੇਰਲਾ, ਵੈਸਟ ਬੰਗਾਲ ਅਤੇ ਪੰਜਾਬ ਇਹ ਜਿਹੜੀਆਂ ਤਿੰਨ ਸਟੇਟਾਂ ਹਨ ਇਨ੍ਹਾਂ ਦੀ ਫਾਈਨਾਂਸ਼ੀਅਲ ਪੁਜ਼ੀਸ਼ਨ ਸਭ ਤੋਂ ਮਾੜੀ ਹੈ, ਸਾਰੇ ਹਿੰਦੁਸਤਾਨ ਦੇ ਵਿੱਚੋਂ। ਇਹ ਐਵੇਂ ਬੜ੍ਹਕਾਂ ਮਾਰੀ ਜਾਂਦੇ ਹਨ। ਸਪੀਕਰ ਸਾਹਿਬ, ਅੰਦਰੋਂ ਖੋਖਲੇ ਹਨ, ਖੋਖਲੇ। ਸਪੀਕਰ ਸਾਹਿਬ, ਹੁਣ ਮੈਂ ਅੱਗੇ ਬੇਨਤੀ ਕਰਨ ਲੱਗਾ ਹਾਂ, ਇਸ ਤੋਂ ਪਿਛਲੀ ਵਾਰੀ ਮੈਂ ਜਦੋਂ ਇਹ ਗੱਲ ਕਹੀ ਤਾਂ ਸਰਦਾਰ ਸੁਖਬੀਰ ਸਿੰਘ ਜੀ ਬਾਦਲ ਜੀ ਨੇ ਬੜੇ ਜ਼ੋਰ ਨਾਲ ਕਿਹਾ ਕਿ ਅਸੀਂ ਭਾਵੇਂ ਕਰਜ਼ਾ ਤਾਂ ਲਿਆ ਹੈ ਪਰ ਆਮਦਨ ਬਹੁਤ ਵਧਾਈ ਹੈ, ਆਮਦਨ ਬਹੁਤ ਵਧਾਈ ਹੈ।

ਸਪੀਕਰ ਸਾਹਿਬ, ਹੁਣ ਮੈਂ ਆਮਦਨ ਦੀ ਗੱਲ ਕਰਨ ਲੱਗਿਆ ਹਾਂ, ਇਹ ਮਿਤੀ 8.4.2012 ਦਾ 'ਟ੍ਰਿਬਿਊਨ' ਅਖਬਾਰ ਹੈ। Haryana state total tax collection 829 crores more than Punjab, Chandigarh and Himachal Pradesh. ਸਪੀਕਰ ਸਾਹਿਬ, ਪੰਜਾਬ, ਚੰਡੀਗੜ੍ਹ ਤੇ ਹਿਮਾਚਲ ਪ੍ਰਦੇਸ਼ ਨੂੰ ਇਕੱਠਾ ਕਰ ਦੇਈਏ ਤਾਂ ਇਕੱਲੇ ਹਰਿਆਣੇ ਦੀ ਜਿਹੜੀ ਟੈਕਸ ਕੁਲੈਕਸ਼ਨ ਹੈ, ਉਹ 829 ਕਰੋੜ ਰੁਪਏ ਜ਼ਿਆਦਾ ਹੈ। ਉਹ ਹਰਿਆਣਾ ਜਿਹੜਾ ਅਸੀਂ ਪਲੇਟ ਦੇ ਵਿਚ ਪਾ ਕੇ ਦਿੱਤਾ ਹੈ, ਉਨ੍ਹਾਂ ਨੂੰ ਸੰਭਾਇਆ ਹੈ। ਸਪੀਕਰ ਸਾਹਿਬ, ਅਸੀਂ ਉਸ ਤੋਂ ਪਿੱਛੇ ਚਲੇ ਗਏ ਹਾਂ, ਔਰ ਅੱਗੇ ਇਹ ਲਿਖਿਆ ਹੋਇਆ ਹੈ – Haryana tax collection 10,801 crore ਪੰਜਾਬ, ਚੰਡੀਗੜ੍ਹ, ਹਿਮਾਚਲ ਪ੍ਰਦੇਸ਼, ਇਕੱਠੀ ਕੁਲੈਕਸ਼ਨ 9,972 ਕਰੋੜ। ਇਹ ਸਾਡਾ ਕੰਪੈਰੇਜ਼ਨ ਹੈ ਕਿ ਅਸੀਂ ਆਮਦਨ ਬੜੀ ਵਧਾ ਦਿੱਤੀ ਹੈ, ਇਹ ਵਧੀ ਹੋਈ ਆਮਦਨ ਦੀ ਤੁਹਾਡੇ ਸਾਹਮਣੇ ਫਿਗਰ ਹੈ।

[ਸਰਦਾਰ ਲਾਲ ਸਿੰਘ]

ਸਪੀਕਰ ਸਾਹਿਬ, ਹੁਣ ਮੈਂ ਐਨੂਅਲ ਪਲਾਨ ਦੇ ਬਾਰੇ ਬੇਨਤੀ ਕਰਨ ਲਗਾ ਹਾਂ, ਐਨੂਅਲ ਪਲਾਨ ਅਸੀਂ ਪਿਛਲੇ ਸਾਲ 11,500 ਕਰੋੜ ਰੁਪਏ ਦਾ ਦਿੱਤਾ ਸੀ। ਉਸ ਦੇ ਮੁਕਾਬਲੇ ਹਰਿਆਣੇ ਦਾ ਐਨੂਅਲ ਪਲਾਨ ਸੀ 13,200 ਕਰੋੜ ਰੁਪਏ ਦਾ। ਸਪੀਕਰ ਸਾਹਿਬ, ਪਲਾਨ ਜਿੰਨਾ ਮਰਜੀ ਰੱਖ ਲਵੋ ਜੇ ਉਸ ਦੀ ਇੰਪਲੀਮੈਂਟੇਸ਼ਨ ਨਹੀਂ ਹੋਵੇਗੀ, ਜੇ ਉਹ ਸਿਰੇ ਹੀ ਨਹੀਂ ਚੜਦਾ, ਤਾਂ ਉਸ ਦਾ ਕੀ ਫਾਇਦਾ ਭਾਵੇਂ ਤੁਸੀਂ ਪੰਜਾਹ ਹਜ਼ਾਰ ਕਰੋੜ ਰੁਪਏ ਦਾ ਰੱਖ ਲਵੋ ਪਰ ਹੋਇਆ ਕੀ, ਐਨੂਅਲ ਪਲਾਨ ਸੀ 11,500 ਕਰੋੜ ਰੁਪਏ ਦੀ ਅਤੇ ਇਸ ਦੇ ਵਿੱਚੋਂ 7,373 ਕਰੋੜ ਰੁਪਿਆ ਐਕਸਪੈਂਡੀਚਰ ਹੋਇਆ, ਇਸ ਤਰ੍ਹਾਂ 64 ਪ੍ਰਤੀਸ਼ਤ ਟੋਟਲ ਐਨੂਅਲ ਪਲਾਨ ਦੀ ਇੰਪਲੀਮੈਂਟੇਸ਼ੇਨ ਹੋਈ। ਸਪੀਕਰ ਸਾਹਿਬ, ਦੂਜੇ ਪਾਸੇ ਜਿਹੜਾ ਹਰਿਆਣੇ ਨੇ 13,200 ਕਰੋੜ ਰੁਪਏ ਦਾ ਐਨੂਅਲ ਪਲਾਨ ਰੱਖਿਆ ਸੀ, ਉਨ੍ਹਾਂ ਨੇ ਐਕਸਪੈਂਡੀਚਰ 15,254 ਕਰੋੜ ਰੁਪਏ ਕੀਤਾ, ਭਾਵ ਆਪਣੇ ਐਨੂਅਲ ਪਲਾਨ ਤੋਂ ਵੀ ਦੋ ਹਜ਼ਾਰ ਕਰੋੜ ਰੁਪਏ ਵੱਧ ਖਰਚ ਕਰ ਦਿੱਤਾ, ਇੰਨਾਂ ਅੱਗੇ ਲੈ ਕੇ ਚਲੇ ਗਏ। ਸਪੀਕਰ ਸਾਹਿਬ, ਇਹ ਸਾਨੂੰ ਸ਼ਰਮ ਆਉਂਦੀ ਹੈ, ਮੈਂ ਐਨੂਅਲ ਪਲਾਨ ਦੇ ਨਾਲ ਬੇਨਤੀ ਕਰਨ ਲੱਗਿਆਂ ਹਾਂ ਕਿ ਹੁਣ ਅਸੀਂ 14,000 ਕਰੋੜ ਰੁਪਏ ਦਾ ਐਨੂਅਲ ਪਲਾਨ ਰੱਖਿਆ ਹੈ ਜਦ ਕਿ ਹਰਿਆਣੇ ਨੇ 16,549 ਕਰੋੜ ਰੁਪਏ ਦਾ ਐਨੂਅਲ ਪਲਾਨ ਰੱਖਿਆ ਹੈ। ਸਵਾਲ ਪਲਾਨ ਰੱਖਣ ਦਾ ਨਹੀਂ ਹੈ, ਸਵਾਲ ਹੈ ਇੰਪਲੀਮੈਂਟੇਸ਼ਨ ਦਾ, ਸਪੀਕਰ ਸਾਹਿਬ, ਇਹ ਪੈਸਾ ਕਿੱਥੋਂ ਆਵੇਗਾ, ਕਰਜ਼ਾ ਤਾਂ ਆਪਾਂ ਨੇ ਇੰਨਾ ਲੈ ਲਿਆ। ਸਪੀਕਰ ਸਾਹਿਬ, ਕਰਜ਼ਾ ਲੈਣ ਦੀ ਵੀ ਕੋਈ ਲਿਮਟ ਹੈ, ਜੇ ਜੀ.ਐਸ.ਡੀ.ਪੀ. 3.5 ਪ੍ਰਤੀਸ਼ਤ ਬਜਟ ਦਾ ਹੋ ਜਾਵੇ ਤਾਂ ਉਸ ਤੋਂ ਬਾਅਦ ਕੋਈ ਫਾਈਨਾਂਸ਼ੀਅਲ ਇੰਸਟੀਚਿਊਸ਼ਨ ਕਰਜ਼ਾ ਨਹੀਂ ਦੇ ਸਕਦੀ, ਅਤੇ ਅਸੀਂ ਇਸ ਨੂੰ ਟੱਚ ਕਰ ਦਿੱਤਾ ਹੈ। ਅਸੀਂ ਸਾਰੀ ਗੱਲ ਸਿਰੇ ਲਗਾ ਦਿੱਤੀ ਹੈ, ਕਰਜ਼ਾ ਸਾਨੂੰ ਮਿਲਣਾ ਨਹੀਂ ਹੈ, ਘਾਟਾ ਜਿਹੜਾ ਮੈਂ ਤੁਹਾਨੂੰ 3362 ਕਰੋੜ ਦੱਸਿਆ ਹੈ, ਉਹ ਕਿਥੋਂ ਪੂਰਾ ਹੋਵੇਗਾ ਅਤੇ ਜਿਹੜਾ 14000 ਕਰੋੜ ਰੁਪਏ ਦਾ ਐਨੂਅਲ ਪਲਾਨ ਹੈ, ਇਸ ਦੇ ਵਾਸਤੇ ਪੈਸੇ ਕਿਥੋਂ ਆਉਣਗੇ? ਜਿਹੜਾ ਅਸੀਂ ਕਰਜ਼ਾ ਵੀ ਲੈਣਾ ਹੈ, ਉਹ ਕਰਜ਼ਾ ਕਾਹਦੇ ਵਾਸਤੇ ਹੈ? ਸਿਰਫ ਕਿਸ਼ਤ ਮੋੜਨ ਵਾਸਤੇ ਲੈਣਾ ਹੈ। ਸਪੀਕਰ ਸਾਹਿਬ, ਜਿਹੜੀ ਕਿਸ਼ਤ ਮੋੜਨੀ ਹੈ ਇਹ ਕਰਜ਼ੇ ਦਾ ਪੈਸਾ ਤਾਂ ਉਸ ਤੇ ਹੀ ਚਲਿਆ ਜਾਣਾ ਹੈ, ਉਸ ਦੇ ਵਿੱਚੋਂ ਸਿਰਫ 2900 ਕਰੋੜ ਹੀ ਬਚਣਾ ਹੈ ਤਾਂ ਫਿਰ ਇਹ ਜਿਹੜਾ 14000 ਕਰੋੜ ਰੁਪਏ ਦਾ ਐਨੂਅਲ ਪਲਾਨ ਹੈ, ਇਸ ਦੇ ਲਈ ਪੈਸੇ ਕਿਥੋਂ ਆਉਣਗੇ, ਕਿਥੋਂ ਪੂਰੇ ਕਰਨਗੇ, ਕੀ ਤੁਸੀਂ ਕੋਈ ਟੈਕਸ ਲਗਾਉਗੇ? ਜੇ ਤੁਸੀਂ ਟੈਕਸ ਲਗਾਉਣਾ ਹੈ ਤਾਂ ਲਗਾਉ ਪਰ ਲੋਕਾਂ ਨੂੰ ਹਨੇਰੇ ਦੇ ਵਿਚ ਕਿਉਂ ਰੱਖਿਆ ਹੈ?

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਬੈਠੇ-ਬੈਠੇ):** ਤੁਸੀਂ ਟੈਕਸ ਲਗਵਾਉਣੇ ਚਾਹੁੰਦੇ ਹੋ?

ਸਰਦਾਰ ਲਾਲ ਸਿੰਘ: ਨਹੀਂ, ਅਸੀਂ ਨਹੀਂ ਲਗਵਾਉਣਾ ਚਾਹੁੰਦੇ। ਅਸੀਂ ਬਿਲਕੁਲ ਨਹੀਂ ਲਗਾਉਣਾ ਚਾਹੁੰਦੇ ਪਰ ਮੈਨੂੰ ਦੱਸੋ ਕਿ ਇਹ ਕਿਸ ਤਰ੍ਹਾਂ ਪੂਰਾ ਕਰੋਗੇ। ਜਿਹੜੇ ਪੰਜ ਹਜ਼ਾਰ ਕਰੋੜ ਰੁਪਏ ਦੀ ਕੱਲ੍ਹ ਪਰਸੋਂ ਖਬਰ ਛਪੀ ਹੈ ਕਿ ਲੁਧਿਆਣੇ ਵਿੱਚ ਚੋਰੀ ਹੋ ਰਹੀ ਹੈ, ਇਹ 10000 ਕਰੋੜ ਤੱਕ ਪਹੁੰਚ ਸਕਦਾ ਹੈ, ਚੋਰੀ ਕਦੇ ਵੀ ਸਰਕਾਰ ਦੀ ਮਿਲੀ-ਭੁਗਤ ਦੇ ਬਗੈਰ ਨਹੀਂ ਹੋ ਸਕਦੀ। ਸਰਦਾਰ ਬਿਕਰਮ ਸਿੰਘ ਮਜੀਠੀਆ ਜੀ, ਮੇਰੀ ਗੱਲ ਧਿਆਨ ਨਾਲ ਸੁਣੋ, ਜੇ ਚੋਰੀ ਹੈ ਤਾਂ ਉਸ ਨੂੰ ਰੋਕੋ, ਲੋਕਾਂ ਦੇ ਉਤੇ ਬੋਝ ਨਾ ਪਾਉ, ਤੁਸੀਂ ਕੁਲੈਕਸ਼ਨ ਠੀਕ ਕਰੋ, ਤੁਸੀਂ ਸਿਸਟਮ ਨੂੰ ਠੀਕ ਕਰੋ। (ਵਿਘਨ) ਕੈਪਟਨ ਸਾਹਿਬ ਦਾ ਜਵਾਬ ਕੈਪਟਨ ਸਾਹਿਬ ਦੇਣਗੇ। ਹਾਜ਼ਮਾ ਰੱਖੋ, ਧਿਆਨ ਨਾਲ ਗੱਲ ਸੁਣੋ। ਮੈਂ ਕੋਈ ਗਲਤ ਗੱਲ ਨਹੀਂ ਕਰਨੀ, ਨਾ ਮੈਂ ਫੈਕਟਸ ਤੋਂ ਬਾਹਰ ਕੋਈ ਗੱਲ ਕਰਨੀ ਹੈ। ਜਿਹੜੇ ਡਾਕੂਮੈਂਟਸ ਹਨ, ਮੈਂ ਉਨ੍ਹਾਂ ਨੂੰ ਆਪਣੇ ਤਰੀਕੇ ਨਾਲ ਐਕਸਪਲੇਨ ਕਰ ਰਿਹਾ ਹਾਂ। ਸਰਦਾਰ ਪਰਮਿੰਦਰ ਸਿੰਘ ਢੀਂਡਸਾ ਬਹੁਤ ਵਧੀਆ ਅਤੇ ਅੱਛੇ ਇਨਸਾਨ ਹਨ, ਮੈਂ ਉਨ੍ਹਾਂ ਦਾ ਸਤਿਕਾਰ ਕਰਦਾ ਹਾਂ। ਉਨ੍ਹਾਂ ਦਾ ਇਸ ਵਿੱਚ ਕੋਈ ਕਸੂਰ ਨਹੀਂ ਹੈ। ਉਨ੍ਹਾਂ ਨੇ ਜੋ ਪਿਛਲੀ ਸਰਕਾਰ ਦੀ ਕਾਰਗੁਜ਼ਾਰੀ ਹੈ, ਉਹ ਵਰਨਣ ਕੀਤੀ ਹੈ, ਐਕਸਪਲੇਨ ਕੀਤੀ ਹੈ, ਅਤੇ ਮੈਂ ਆਪਣੇ ਤਰੀਕੇ ਨਾਲ ਐਕਸਪਲੇਨ ਕਰ ਰਿਹਾ ਹਾਂ। ਤੁਹਾਨੂੰ ਵੀ ਮੌਕਾ ਮਿਲੇਗਾ, ਤੁਸੀਂ ਇਸ ਦਾ ਜਵਾਬ ਦੇ ਦੇਣਾ, ਫਾਈਨਾਂਸ ਮਨਿਸਟਰ ਇਸ ਦਾ ਜਵਾਬ ਦੇ ਦੇਣਗੇ। ਸਪੀਕਰ ਸਾਹਿਬ, ਜਦੋਂ ਅਸੀਂ ਆਪਣੇ ਨਾਲ ਦੀ ਸਟੇਟ ਨਾਲ ਕੰਪੈਰੀਜ਼ਨ ਕਰਦੇ ਹਾਂ ਜਿਹੜੀ ਕਿ ਸਾਡੇ ਤੋਂ ਛੋਟੀ ਹੈ, ਹਰਿਆਣੇ ਕੋਲ ਉਹ 40% ਰਕਬਾ ਹੈ ਅਤੇ ਸਾਡੇ ਕੋਲ 60% ਹੈ। ਮੈਂ ਐਨੂਅਲ ਪਲਾਨ ਦਾ ਜ਼ਿਕਰ ਕੀਤਾ ਹੈ ਕਿ 11500 ਕਰੋੜ ਰੁਪਏ ਦੀ ਸਾਡੀ ਪਲਾਨ ਹੈ ਅਤੇ ਉਨ੍ਹਾਂ ਦੀ ਐਨੂਅਲ ਪਲਾਨ 13200 ਕਰੋੜ ਦੀ ਹੈ। ਇਹ ਐਕਸਪੈਂਡੀਚਰ ਹੈ। ਜਿਹੜਾ ਰੈਵੇਨਿਊ ਡੇਫੀਸਿਟ ਹੈ, ਜਿਸ ਦਾ ਮੈਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਉਹ (-) 5584 ਕਰੋੜ ਸਾਡਾ ਹੈ ਅਤੇ ਹਰਿਆਣਾ ਦਾ ਰੈਵੇਨਿਊ ਡੇਫੀਸਿਟ (-) 2561 ਕਰੋੜ ਰੁਪਏ ਹੈ। ਇਹ ਵੀ ਸਾਡੇ ਤੋਂ ਘੱਟ ਹੈ ਪਰ ਆਮਦਨ ਵੱਧ ਹੈ। ਦੂਜੇ ਪਾਸੇ ਫਿਸਕਲ ਡੈਫੀਸਿਟ ਸਾਡਾ (-) 9633 ਕਰੋੜ ਰੁਪਏ ਹੈ ਅਤੇ ਹਰਿਆਣੇ ਦਾ 7681 ਕਰੋੜ ਰੁਪਏ ਹੈ, ਇਹ ਸਮਝਣ ਵਾਲੀ ਗੱਲ ਹੈ। ਕਰਜ਼ਾ ਜਿਹੜਾ ਹੈ, ਇਨ੍ਹਾਂ ਡਾਕੂਮੈਂਟਸ ਮੁਤਾਬਿਕ 31 ਮਾਰਚ, 2012 ਤੱਕ ਕੁੱਲ ਬਕਾਇਆ ਕਰਜ਼ਾ 78,236 ਕਰੋੜ ਰੁਪਏ ਹੈ ਅਤੇ ਹਰਿਆਣੇ ਸਿਰ 53,132 ਕਰੋੜ ਰੁਪਿਆ ਹੈ। ਉਨ੍ਹਾਂ ਦਾ ਕਰਜ਼ਾ ਘੱਟ ਹੈ ਅਤੇ ਆਮਦਨ ਜ਼ਿਆਦਾ ਹੈ। ਪੀ.ਐਸ.ਯੂਜ਼ ਦਾ ਜਿਹੜਾ ਕਰਜ਼ਾ ਹੈ ਉਹ 31 ਮਾਰਚ, 2012 ਤੱਕ ਸਾਡਾ 64,223 ਕਰੋੜ ਅਤੇ ਹਰਿਆਣੇ ਦਾ ਸਿਰਫ 4,000 ਕਰੋੜ ਰੁਪਿਆ ਹੈ। ਜੇਕਰ ਦੋਹਾਂ ਸਟੇਟਾਂ ਦਾ ਕੁੱਲ ਕਰਜ਼ਾ ਦੇਖੀਏ ਤਾਂ 31 ਮਾਰਚ, 2012 ਤੱਕ 1,42,459 ਕਰੋੜ ਰੁਪਿਆ ਪੰਜਾਬ ਦਾ ਅਤੇ 57,132 ਕਰੋੜ ਰੁਪਿਆ ਹਰਿਆਣੇ ਦਾ ਬਣਦਾ ਹੈ। ਅਸੀਂ ਇੱਥੇ ਖੜ੍ਹੇ ਹਾਂ, ਕਿੱਥੇ ਪਹੁੰਚ ਗਏ ਹਾਂ? ਸਪੀਕਰ ਸਾਹਿਬ ਇਹ ਬੜਾ ਸੀਰੀਅਸ ਮਸਲਾ ਹੈ। ਇਹ ਹੱਸਦੇ

[ਸਰਦਾਰ ਲਾਲ ਸਿੰਘ]

ਹਨ, ਇਹ ਖੁਸ਼ੀ ਮਨਾ ਰਹੇ ਹਨ ਕਿਉਂਕਿ ਇਨ੍ਹਾਂ ਦੀ ਸਰਕਾਰ ਦੇ **** ਆ ਗਿਆ ਹੈ। ਇਹ ਹੁਣ ਐਸ਼ ਕਰਦੇ ਹਨ। ਇਹ ਭੁੱਲ ਗਏ ਹਨ .......

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ):** ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ਮੈਨੂੰ ਹੁਣ ਸਮਝ ਆਈ ਹੈ, ਗੁੱਸਾ ਨਾ ਕਰਿਓ, ਕਿ ਕੈਪਟਨ ਸਾਹਿਬ ਨੇ ਇਨ੍ਹਾਂ ਨੂੰ ਫਾਈਨਾਂਸ ਮਨਿਸਟਰ ਦੇ ਅਹੁਦੇ ਤੋਂ ਕਿਉਂ ਬਦਲ ਦਿੱਤਾ। ਉਹ ਇਸ ਕਰਕੇ ਬਦਲ ਦਿੱਤਾ ਕਿਉਂਕਿ ਇਹ ਹਰਿਆਣੇ ਦਾ ਫਿਕਰ ਵੱਧ ਕਰਦੇ ਸੀ ਅਤੇ ਪੰਜਾਬ ਦੇ ਲੋਕਾਂ ਦਾ ਫਿਕਰ ਘੱਟ ਕਰਦੇ ਸੀ। ਅੱਜ ਵੀ **** ਵਾਲੇ ਸ਼ਬਦ ਬਹੁਤ ਮਾੜੇ ਹਨ। ਪੰਜਾਬ ਦੇ ਲੋਕਾਂ ਕੋਲ ਇਕ ਮਹੀਨਾ ਸੀ, ਹਰੇਕ ਪਾਰਟੀ ਦੀ ਗੱਲ ਸੁਣਕੇ, ਕਾਂਗਰਸ ਪਾਰਟੀ ਦੀ ਵੀ ਗੱਲ ਸੁਣੀ, ਅਜ਼ਾਦਾਂ ਦੀ ਵੀ ਗੱਲ ਸੁਣੀ, ਇਨ੍ਹਾਂ ਦੇ ਬਣਾਏ ਤੀਜੇ ਮੋਰਚੇ ਦੀ ਵੀ ਗੱਲ ਸੁਣੀ ਅਤੇ ਸਰਦਾਰ ਬਾਦਲ ਦੀ ਸ਼੍ਰੋਮਣੀ ਅਕਾਲੀ ਦਲ ਭਾਜਪਾ ਦੀ ਵੀ ਸੁਣੀ। ਫੇਰ ਇਹ ਫੈਸਲਾ ਲਿਆ ਕਿ ਪੰਜਾਬ ਦਾ ਭਲਾ, ਪੰਜਾਬ ਦੀ ਤਰੱਕੀ, ਪੰਜਾਬ ਵਿੱਚ ਅਮਨ ਸ਼ਾਂਤੀ ਅਤੇ ਕਾਨੂੰਨ ਜੇਕਰ ਕੋਈ ਬਹਾਲ ਕਰਕੇ ਰੱਖ ਸਕਦਾ ਹੈ ਤਾਂ ਉਹ ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਰੱਖ ਸਕਦਾ ਹੈ ਅਤੇ ***** ਵਾਲੀਆਂ ਗੱਲਾਂ ਸਰਦਾਰ ਲਾਲ ਸਿੰਘ ਜੀ ਨੂੰ ਜਿਹੜੇ ਸਾਲ 1977 ਵਿੱਚ ਪਹਿਲੀ ਵਾਰੀ ਆਏ ਅਤੇ ਹੁਣ ਛੇਵੀਂ ਵਾਰ ਆਏ ਹਨ, ਇਹ ਸ਼ੋਭਦੀਆਂ ਨਹੀਂ ਹਨ। ਇਹ ਕਾਈਂਡਲੀ ਸ਼ਬਦ ਐਕਸਪੰਜ ਕਰਾ ਦਿੱਤੇ ਜਾਣ। (ਸ਼ੇਮ ਸ਼ੇਮ ਦੀਆਂ ਅਵਾਜ਼ਾਂ)

**ਸਰਦਾਰ ਲਾਲ ਸਿੰਘ:** ਮੈਂ ਇਨ੍ਹਾਂ ਸ਼ਬਦਾਂ ਨੂੰ ਵਿਦਡਰਾਅ ਕਰ ਲੈਂਦਾ ਹਾਂ। ਮੈਂ ਤਾਂ ਬਾਦਲ ਸਾਹਿਬ ਦੀ ਤਾਰੀਫ ਕੀਤੀ ਹੈ। ਇਨ੍ਹਾਂ ਦਾ ਤਾਂ ਪਿਛਲੇ ਜਨਮ ਦਾ ਤਪ ਕਰਿਆ ਹੋਇਆ ਹੈ। ਤੁਸੀਂ ਕਿਸੇ ਭੁਲੇਖੇ ਵਿੱਚ ਹੋ। ਉਸ ਵਿੱਚ ਤੁਹਾਡਾ ਕੋਈ ਰੋਲ ਨਹੀਂ। ਇਹ ਤਾਂ ਬਾਦਲ ਸਾਹਿਬ ਦਾ ਪਿਛਲੇ ਜਨਮ ਦਾ ਤਪ ਹੈ। ਉਹ ਕਿਸਮਤ ਦੇ ਧਨੀ ਹਨ। ਮੈਂ ਫੇਰ ਉਹੀ ਗੱਲ ਕਰਨ ਲੱਗਿਆਂ ਹਾਂ। ਤੁਸੀਂ ਘਬਰਾਓ ਨਾ। ਮੈਂ ਫੈਕਟਸ ਦੀ ਗੱਲ ਕਰਦਾ ਹਾਂ, ਫੈਕਟਸ ਤੋਂ ਬਾਹਰ ਗੱਲ ਨਹੀਂ ਕਰਦਾ। ਕੋਈ ਵੀ ਮੇਰਾ ਅੰਕੜਾ ਗਲਤ ਨਹੀਂ ਹੋ ਸਕਦਾ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ:** ਹੁਣ ਮੈਨੂੰ ਗੱਲ ਵਿੱਚ ਕੋਈ ਭੁਲੇਖਾ ਨਹੀਂ ਕਿ ਇਨ੍ਹਾਂ ਨੂੰ ਪੰਜਾਬ ਦੇ ਲੋਕਾਂ ਨੇ ਕਿਉਂ ਇੱਧਰ ਬਿਠਾਇਆ ਹੈ। (ਸਰਦਾਰ ਬਲਬੀਰ ਸਿੰਘ ਸਿੱਧੂ ਵੱਲੋਂ ਵਿਘਨ)।

**ਮਾਨਯੋਗ ਸਪੀਕਰ:** ਜਦੋਂ ਤੁਹਾਡੀ ਵਾਰੀ ਆਵੇਗੀ, ਉਸ ਵਕਤ ਆਪਣੀ ਗੱਲ ਕਹਿ ਲੈਣਾ।

** word withdrawn by the member.

ਟ

**ਸਰਦਾਰ ਲਾਲ ਸਿੰਘ:** ਸਪੀਕਰ ਸਾਹਿਬ, ਮੈਨੂੰ ਫਾਈਨਾਂਸ ਮਨਿਸਟਰੀ ਤੋਂ ਕਿਸੇ ਨੇ ਨਹੀਂ ਹਟਾਇਆ। ਉਹ ਮੈਂ ਖੁਦ ਛੱਡੀ ਸੀ। ਕਿਉਂ ਛੱਡੀ ਸੀ, ਉਹ ਤੁਸੀਂ ਸੁਣ ਲਓ। ਸਪੀਕਰ ਸਾਹਿਬ, ਤੁਸੀਂ ਸੈਂਟਰ ਵਿੱਚ ਡਿਪਟੀ ਸਪੀਕਰ ਰਹੇ ਹੋ। ਪੰਜਾਬ ਦੀ ਫਾਈਨਾਂਸ ਮਨਿਸਟਰੀ ਅਤੇ ਦਿੱਲੀ ਦੀ ਫਾਈਨਾਂਸ ਮਨਿਸਟਰੀ ਵਿੱਚ ਜ਼ਮੀਨ ਅਸਮਾਨ ਦਾ ਫਰਕ ਹੈ। ਸਪੀਕਰ ਸਾਹਿਬ, ਪਰਮਿੰਦਰ ਸਿੰਘ ਢੀਂਡਸੇ ਵਿਚਾਰੇ ਕੋਲ ਤਾਂ ਕੁਝ ਵੀ ਨਹੀਂ ਹੈ। ਸਿਰਫ ਫਾਈਨਾਂਸ ਦਾ ਮਹਿਕਮਾ ਹੈ। ਸੈਂਟਰ ਸਰਕਾਰ ਵਿੱਚ ਜਿਸ ਮੰਤਰੀ ਕੋਲ ਫਾਈਨਾਂਸ ਦਾ ਮਹਿਕਮਾ ਹੈ, ਉਸ ਕੋਲ ਇਨਕਮ ਟੈਕਸ ਮਹਿਕਮਾ ਵੀ ਹੈ, ਐਕਸਾਈਜ਼ ਮਹਿਕਮਾ ਵੀ ਉਸ ਕੋਲ ਹੈ, ਰੈਵੇਨਿਊ ਮਹਿਕਮਾ ਵੀ ਉਸ ਕੋਲ ਹੈ। ਪੰਜਾਬ ਦੇ ਫਾਈਨਾਂਸ ਮਨਿਸਟਰ ਕੋਲ ਕੀ ਹੈ? ਪੈਸਾ ਜੈਨਰੇਟ ਕਰਨ ਦੀ, ਇਨਕਮ ਪੈਦਾ ਕਰਨ ਦੀ ਫਾਈਨਾਂਸ ਮਨਿਸਟਰ ਕੋਲ ਕੋਈ ਪਾਵਰ ਨਹੀਂ ਹੈ। ਰੈਵੇਨਿਊ ਦਾ ਮਹਿਕਮਾ ਤਾਂ ਬਿਕਰਮ ਮਜੀਠੀਆ ਜੀ ਲੈ ਕੇ ਫਿਰਦੇ ਹਨ। ਐਕਸਾਈਜ਼ ਮਹਿਕਮਾ ਸਰਦਾਰ ਸੁਖਬੀਰ ਸਿੰਘ ਬਾਦਲ ਕੋਲ ਹੈ, ਇਨ੍ਹਾਂ ਕੋਲ ਕੀ ਹੈ? (ਵਿਘਨ, ਸ਼ੋਰ)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ:** ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਦੋਂ ਸਾਲ 2002 ਤੋਂ 2007 ਤੱਕ ਕਾਂਗਰਸ ਦੀ ਵਜ਼ਾਰਤ ਸੀ, ਕੀ ਇਹ ਮਹਿਕਮੇ ਜਿਨ੍ਹਾਂ ਦਾ ਇਹ ਜ਼ਿਕਰ ਕਰ ਰਹੇ ਹਨ, ਕੀ ਇਹ ਇਨ੍ਹਾਂ ਕੋਲ ਸਨ, ਇਹ ਇਨ੍ਹਾਂ ਕੋਲ ਵੀ ਨਹੀਂ ਸੀ। As it is ਉਦੋਂ ਵੀ ਸਮਰਾ ਸਾਹਿਬ ਨੂੰ ਰੈਵੇਨਿਊ ਦਾ ਮਹਿਕਮਾ ਮਿਲਿਆ ਸੀ। ਵੱਖ ਵੱਖ ਮਹਿਕਮੇ ਵੱਖ ਵੱਖ ਮਨਿਸਟਰਾਂ ਕੋਲ ਸਨ। ਇਹ ਸਦਨ ਦਾ ਟਾਈਮ ਵੇਸਟ ਕਰਨ ਦੀ ਜਗ੍ਹਾ ਅਸਲ ਮੁੱਦਿਆਂ ਤੇ ਆਉਣ। ਇਨ੍ਹਾਂ ਨੇ ਸਰਦਾਰ ਸੁਖਬੀਰ ਸਿੰਘ ਬਾਦਲ ਬਾਰੇ ਜ਼ਿਕਰ ਕੀਤਾ ਕਿ ਟੈਕਸ ਵਧੇ ਹਨ। ਉਨ੍ਹਾਂ ਨੇ ਜਦੋਂ ਜਵਾਬ ਦਿੱਤਾ ਸੀ ਹਾਊਸ ਵਿਚ, comparison to Congress regime, not in comparison to Haryana. ਇਸ ਲਈ ਜੋ ਚੀਜ਼ਾਂ ਪੰਜਾਬ ਦੇ ਨਾਲ ਵਾਸਤਾ ਰੱਖਦੀਆਂ ਹਨ, ਉਹ ਗੱਲਾਂ ਕੀਤੀਆਂ ਜਾਣ ਕਿ ਕਿਵੇਂ ਸਟੇਟ ਵਿੱਚ ਸੁਧਾਰ ਲਿਆਂਦਾ ਜਾ ਸਕਦਾ ਹੈ। ਇਹ ਚੰਗੇ ਕਾਬਲ ਇਨਸਾਨ ਹਨ, ਜੋ ਸੁਧਾਰ ਕੀਤੇ ਜਾ ਸਕਦੇ ਹਨ, ਉਨ੍ਹਾਂ ਨੂੰ ਅਮਲ ਵਿੱਚ ਲਿਆਈਏ। (ਵਿਘਨ)

**ਸਰਦਾਰ ਲਾਲ ਸਿੰਘ:** ਸਪੀਕਰ ਸਾਹਿਬ, ਜਦੋਂ ਇਸ ਸਵਾਲ ਦਾ ਜਵਾਬ ਦੇ ਰਿਹਾ ਸੀ, ਉਨ੍ਹਾਂ ਨੇ ਕਿਹਾ ਕਿ ਤੁਹਾਨੂੰ ਹਟਾਇਆ ਕਿਉਂ ਗਿਆ। ਮੈਂ ਇਸ ਕਰਕੇ ਇਹ ਮਹਿਕਮਾ ਛੱਡਿਆ ਕਿਉਂਕਿ ਫਾਈਨਾਂਸ ਮਨਿਸਟਰ ਕੋਲ ਤਾਂ ਹੈ ਹੀ ਕੱਖ ਨਹੀਂ। ਉਸ ਵੇਲੇ ਵੀ ਸਾਡੇ ਫਾਈਨਾਂਸ ਮਨਿਸਟਰ ਕੋਲ ਕੁਝ ਨਹੀਂ ਸੀ, ਹੁਣ ਵੀ ਨਹੀਂ ਹੈ। ਮੈਂ ਤਾਂ ਮੰਨਦਾ ਹਾਂ ਤੁਹਾਡੀ ਗੱਲ। ਸਾਰਾ ਮਾਲ ਤਾਂ ਤੁਸੀਂ ਸਾਂਭੀ ਬੈਠੇ ਹੋ। ਪੈਸੇ ਤੁਸੀਂ ਸਾਂਭੇ ਹੋਏ ਹਨ। ਜੇ ਤੁਸੀਂ ਕੁਝ ਕਮਾ ਕੇ ਦਿਉਗੇ ਤਾਂ ਹੀ ਵਿਚਾਰਾ ਫਾਈਨਾਂਸ ਮਨਿਸਟਰ ਕਿਸੇ

[ਸਰਦਾਰ ਲਾਲ ਸਿੰਘ]

ਪਾਸੇ ਲੱਗੂ। ਇਸ ਤੋਂ ਪਹਿਲਾਂ ਤੁਸੀਂ ਦੋ ਫਾਈਨਾਂਸ ਮਨਿਸਟਰ ਬਲੀ ਚੜ੍ਹਾ ਦਿੱਤੇ, ਕੀ ਹੁਣ ਇਸ ਨੂੰ ਵੀ ਚੜ੍ਹਾਉਣਾ ਹੈ? ਦੋ ਪਹਿਲਾਂ ਬਲੀ ਚੜ੍ਹਾ ਦਿੱਤੇ ਹਨ .... (ਵਿਘਨ) (ਸ਼ੋਰ) ਸਪੀਕਰ ਸਾਹਿਬ, ਸੱਚੀ ਗੱਲ ਹੈ ਜੀ ਕਿ ਮੈਨੂੰ ਤਾਂ ਉਦੋਂ ਬਲੱਡ ਪਰੈਸ਼ਰ ਦੀ ਬਿਮਾਰੀ ਹੋ ਗਈ ਸੀ, ਮੈਂ ਇਸ ਕਰਕੇ ਇਹ ਮਹਿਕਮਾ ਛੱਡਿਆ। ਪੰਜਾਬ ਵਿੱਚ ਇਸ ਤੋਂ ਘਟੀਆ ਹੋਰ ਕੋਈ ਮਹਿਕਮਾ ਨਹੀਂ ਹੈ। ਸੈਂਟਰ ਦੇ ਫਾਈਨਾਂਸ ਡਿਪਾਰਮੈਂਟ ਦਾ ਅਤੇ ਪੰਜਾਬ ਦੇ ਫਾਈਨਾਂਸ ਡਿਪਾਰਟਮੈਂਟ ਦਾ ਜ਼ਮੀਨ-ਆਸਮਾਨ ਦਾ ਫਰਕ ਹੈ। ਸਪੀਕਰ ਸਾਹਿਬ, ਇੱਥੇ ਫਾਈਨਾਂਸ ਮਨਿਸਟਰ ਕੋਲ ਰੈਵੇਨਿਊ ਜੈਨਰੇਟ ਕਰਨ ਦੀ ਕੋਈ ਪਾਵਰ ਨਹੀਂ ਹੈ, ਜੋ ਇਹ ਦੇਣਗੇ ਤਦ ਹੀ ਉਹ ਵਿਚਾਰਾ..... (ਵਿਘਨ)... ਉਹ ਤਾਂ ਵਹੀ-ਖਾਤਾ ਹੀ ਲਿਖਦਾ ਹੈ। ਉਸ ਦੇ ਪੱਲੇ ਕੁਝ ਨਹੀਂ ਹੈ .....

**ਮਾਨਯੋਗ ਸਪੀਕਰ:** ਕਾਲੀਆ ਜੀ, ਕੁਝ ਕਹਿਣਾ ਚਾਹੁੰਦੇ ਹਨ।

**ਸ਼੍ਰੀ ਮਨੋਰੰਜਨ ਕਾਲੀਆ:** ਮਾਨਯੋਗ ਸਪੀਕਰ ਸਾਹਿਬ..... (ਵਿਘਨ) (ਸ਼ੋਰ)

**ਸਰਦਾਰ ਲਾਲ ਸਿੰਘ:** ਜੋ ਤੁਹਾਡੇ ਨਾਲ ਹੋਈ ਹੈ, ਉਹ ਕਿਸੇ ਨਾਲ ਵੀ ਨਾ ਹੋਵੇ... (ਵਿਘਨ)

**ਮਾਨਯੋਗ ਸਪੀਕਰ:** ਕਾਲੀਆ ਜੀ ਦੀ ਗੱਲ ਸੁਣ ਲਵੋ ਕਿ ਉਹ ਕੀ ਕਹਿਣਾ ਚਾਹੁੰਦੇ ਹਨ।

**ਸ਼੍ਰੀ ਮਨੋਰੰਜਨ ਕਾਲੀਆ:** ਸਪੀਕਰ ਸਾਹਿਬ, ਇਹ ਕਹਿ ਰਹੇ ਹਨ ਕਿ ਫਾਈਨਾਂਸ ਮਨਿਸਟਰੀ ਇਨ੍ਹਾਂ ਨੇ ਆਪੇ ਛੱਡੀ। ਵਿਅਕਤੀ ਨੂੰ ਹੀ ਸਮੱਸਿਆਵਾਂ ਆਉਂਦੀਆਂ ਹਨ। (ਵਿਘਨ) ਸਪੀਕਰ ਸਾਹਿਬ, ਫੌਰਮਰ ਫਾਈਨਾਂਸ ਮਨਿਸਟਰ ਸਾਹਿਬ ਕਹਿ ਰਹੇ ਹਨ ਕਿ ਫਾਈਨਾਂਸ ਮਨਿਸਟਰੀ ਇਨ੍ਹਾਂ ਨੇ ਆਪ ਛੱਡੀ ਹੈ। ਸਵਾਲ ਇਹ ਹੈ ਕਿ ਵਿਅਕਤੀ ਜਦੋਂ ਜ਼ਿੰਮੇਵਾਰੀ ਤੇ ਆਉਂਦਾ ਹੈ, ਸਮੱਸਿਆਵਾਂ ਤਾਂ ਹਰ ਵੇਲੇ ਆਉਂਦੀਆਂ ਹਨ, ਚਾਹੇ ਬਤੌਰ ਫਾਈਨਾਂਸ ਮਨਿਸਟਰ, ਚਾਹੇ ਮੁੱਖ ਮੰਤਰੀ ਅਤੇ ਚਾਹੇ ਮੰਤਰੀ ਦੇ ਤੌਰ ਤੇ ਹੋਵੇ। ਸਮੱਸਿਆ ਨੂੰ ਸਰ ਕਰਨਾ ਹੀ ਮਰਦਾਨਗੀ ਹੈ ਪਰ ਇਹ ਕਹਿੰਦੇ ਹਨ ਕਿ ਮੈਂ ਉਦੋਂ ਸਮੱਸਿਆ ਨੂੰ ਵੇਖ ਕੇ ਭੱਜ ਗਿਆ। (ਹਾਸਾ) ਕਿਆ ਬਾਤ ਹੈ?

**ਸਰਦਾਰ ਲਾਲ ਸਿੰਘ:** ਮੈਨੂੰ ਕਿਸੇ ਨੇ ਕੱਢਿਆ ਨਹੀਂ ਪਰ ਤੁਹਾਨੂੰ ਕੱਢ ਦਿੱਤਾ। ਮੈਂ ਆਪ ਇਹ ਅਹੁਦਾ ਛੱਡਿਆ ਪਰ ਤੁਹਾਨੂੰ ਕੱਢਿਆ ਗਿਆ। ਜੋ ਤੁਹਾਡੇ ਨਾਲ ਹੋਈ ਹੈ, ਇਹ ਕਿਸੇ ਨਾਲ ਨਾ ਹੋਵੇ।

**ਮਾਨਯੋਗ ਸਪੀਕਰ:** ਸਰਦਾਰ ਲਾਲ ਸਿੰਘ ਜੀ, ਚੇਅਰ ਨੂੰ ਐਡਰੈਸੱ ਕਰੋ।

**ਸਰਦਾਰ ਲਾਲ ਸਿੰਘ:** ਮੈਂ ਭੱਜ ਗਿਆ ਸੀ। ਤੁਸੀਂ ਕੱਢੇ ਹੋ। ਹਾਂ ਜੀ, ਸਪੀਕਰ ਸਾਹਿਬ, ਸੌਰੀ। ਸਪੀਕਰ ਸਾਹਿਬ, ਮੇਰਾ ਸਵਾਲ ਫਾਈਨਾਂਸ ਮਨਿਸਟਰ ਸਾਹਿਬ ਨੂੰ ਇੱਕੋ ਹੀ

ਹੈ ਕਿ ਸਾਡੀ ਆਮਦਨ 38,043 ਕਰੋੜ ਰੁਪਏ ਹੈ, ਖਰਚਾ 41,166 ਕਰੋੜ ਰੁਪਏ ਹੈ ਅਤੇ ਘਾਟਾ 3362 ਕਰੋੜ ਰੁਪਏ ਹੈ। ਕਰਜ਼ਾ ਅਸੀਂ ਲੈ ਨਹੀਂ ਸਕਦੇ ਕਿਉਂਕਿ ਕੰਮ ਸਿਰੇ ਪਹੁੰਚ ਗਿਆ ਹੈ, 3.5 ਪ੍ਰਤੀਸ਼ਤ ਘਰੇਲੂ ਉਤਪਾਦਨ ਹੈ ਤੇ ਪੈਸਾ ਆਉਣ ਦੀ ਕੋਈ ਉਮੀਦ ਹੈ ਨਹੀਂ। ਇਹ ਜਿਹੜਾ ਘਾਟਾ ਹੈ, ਇਹ ਕਿਸ ਤਰ੍ਹਾਂ ਪੂਰਾ ਹੋਵੇਗਾ? 14,000 ਕਰੋੜ ਰੁਪਏ ਐਨੂਅਲ ਪਲਾਨ ਆਪਾਂ ਕਿਤਾਬਾਂ ਵਿੱਚ ਲਿਖਿਆ ਹੈ ਕਿ ਫਲਾਣੇ ਮਹਿਕਮੇ ਨੂੰ ਇੰਨਾ, ਫਲਾਣੇ ਮਹਿਕਮੇ ਨੂੰ ਇੰਨਾ, ਇਹ ਕਿਵੇਂ ਪੂਰੇ ਹੋਣਗੇ। ਇਸ ਬਾਰੇ ਸਾਨੂੰ ਇਸ ਸੈਸ਼ਨ ਵਿੱਚ ਐਕਸਪਲੇਨ ਕਰਨ, ਸੈਸ਼ਨ ਤੋਂ ਬਾਅਦ ਨਾ ਕਰਨ, ਬਾਹਰ ਜਾ ਕੇ ਨਹੀਂ। ਅਸੀਂ ਤੁਹਾਡਾ ਬਹੁਤ ਸਤਿਕਾਰ ਕਰਦੇ ਹਾਂ। ਸਪੀਕਰ ਸਾਹਿਬ, ਇਹ ਪੰਜਾਬ ਕਿਸ ਤਰ੍ਹਾਂ ਚਲੇਗਾ? ਮੈਂ ਇੱਕ ਅਖਬਾਰ ਵਿੱਚ ਪੜ੍ਹਿਆ ਸੀ ਕਿ ਇਨ੍ਹਾਂ ਨੇ 33 ਪ੍ਰਾਪਰਟੀਆਂ 4000 ਕਰੋੜ ਰੁਪਏ ਦੀਆਂ ਵੇਚਣ ਵਾਸਤੇ ਆਈਡੈਂਟੀਫਾਈ ਕੀਤੀਆਂ ਹਨ, ਇਨ੍ਹਾਂ ਦਾ ਕੀ ਬਣਿਆ ਜੀ, ਕੀ ਇਸ ਬਾਰੇ ਇਹ ਦੱਸਣਗੇ? ਸਪੀਕਰ ਸਾਹਿਬ, ਬਾਕੀ ਮੇਰੀ ਬੇਨਤੀ ਹੈ, ਜ਼ਰਾ ਧਿਆਨ ਨਾਲ ਸੁਣਿਉ ਜੀ ਕਿ ਜਿਹੜਾ ਸਾਡਾ ਟੋਟਲ ਬਜਟ ਹੈ, ਜਿੰਨਾ ਸਾਡਾ ਟੋਟਲ ਬਜਟ ਹੈ, ਉਸ ਤੋਂ ਡਿਊਢਾ ਕਰਜ਼ਾ ਪੰਜਾਬ ਸਿਰ ਹੈ। ਮੇਰੇ ਕੋਲ ਫਿਗਰਾਂ ਹਨ। ਅਜਿਹਾ ਵੇਖ ਕੇ ਰੋਣਾ ਆਉਂਦਾ ਹੈ। ਪੂਰਾ ਬਜਟ ਤਕਰੀਬਨ 57,000 ਕਰੋੜ ਰੁਪਏ ਦਾ ਹੈ ਤੇ ਕਰਜ਼ਾ ਲੱਗਭੱਗ 88,000 ਕਰੋੜ ਰੁਪਏ ਦਾ ਹੈ। ਜੇ ਕਰਜ਼ਾ ਇੰਨਾ ਹੋਵੇ ਕਿ ਉਹ ਟੋਟਲ ਬਜਟ ਦਾ ਡਿਉਢਾ ਹੋ ਜਾਵੇ ਤਾਂ ਕੀ ਬਣੇਗਾ ਜੀ? ਸਪੀਕਰ ਸਾਹਿਬ, ਇਹ ਚਿੰਤਾ ਦਾ ਵਿਸ਼ਾ ਹੈ ਅਤੇ ਲੋਕਾਂ ਨੂੰ ਇਸ ਗੱਲ ਤੋਂ ਬਹੁਤ ਡਰ ਲੱਗ ਰਿਹਾ ਹੈ ਕਿ ਪੰਜਾਬ ਦਾ ਹੋਏਗਾ ਕੀ? ਸਪੀਕਰ ਸਾਹਿਬ, ਇਹ ਪੰਜਾਬ ਬਰਬਾਦੀ ਦਾ ਕਾਰਨ ਬਣੇਗਾ, ਬਦਕਿਸਮਤੀ ਦਾ ਕਾਰਨ ਬਣੇਗਾ, ਇਸ ਗੱਲ ਬਾਰੇ ਇਹ ਐਕਸਪਲੇਨ ਕਰਨ। ਮੇਰੀ ਬੇਨਤੀ ਇਹ ਹੈ ਕਿ ਜਿਹੜੇ ਲੋਕਾਂ ਨਾਲ ਵਾਅਦੇ ਕੀਤੇ ਹਨ, ਉਨ੍ਹਾਂ ਦਾ ਕੀ ਹੋਵੇਗਾ? ਇਨ੍ਹਾਂ ਨੇ ਕਿਹਾ ਸੀ ਕਿ 1000 ਰੁਪਿਆ ਪ੍ਰਤੀ ਮਹੀਨਾ ਅਸੀਂ ਅਨਇੰਪਲਾਇਡ ਗ੍ਰੈਜੂਏਟ ਵਿਅਕਤੀ ਨੂੰ ਵਜ਼ੀਫਾ ਦੇਵਾਂਗੇ। ਸਪੀਕਰ ਸਾਹਿਬ, ਜੋ ਮੈਂ ਪੜ੍ਹਿਆ, ਇਹ ਉਸ ਤੋਂ ਵੀ ਭੱਜ ਗਏ। ਪਹਿਲਾਂ ਇਨ੍ਹਾਂ ਨੇ ਸਾਰਿਆ ਵਾਸਤੇ ਕਿਹਾ ਸੀ ਪਰ ਹੁਣ ਸ਼ਰਤ ਲਗਾ ਦਿੱਤੀ ਕਿ ਇਹ ਵਜ਼ੀਫਾ ਸਿਰਫ ਉਨ੍ਹਾਂ ਨੂੰ ਦਿਆਂਗੇ, ਜਿਨ੍ਹਾਂ ਦਾ ਪਿਛਲੇ ਤਿੰਨ ਸਾਲ ਤੋਂ ਇੰਪਲਾਇਮੈਂਟ ਐਕਸਚੇਂਜ ਵਿੱਚ ਨਾਮ ਦਰਜ ਹੋਵੇਗਾ। ਪਰ ਇੰਪਲਾਇਮੈਂਟ ਐਕਸਚੇਂਜ ਵਿੱਚ ਅੱਜ ਕੱਲ੍ਹ ਕੋਈ ਨਾਮ ਦਰਜ ਕਰਵਾਉਂਦਾ ਹੀ ਨਹੀਂ। ਨਾ ਕਦੇ ਇੰਪਲਾਇਮੈਂਟ ਐਕਸਚੇਂਜ ਨੇ ਕਿਸੇ ਨੂੰ ਨੌਕਰੀ ਦਿੱਤੀ ਹੈ ਅਤੇ ਨਾ ਹੀ ਕਿਸੇ ਨੇ ਨਾਮ ਦਰਜ ਕਰਵਾਇਆ ਹੈ। ਇਨ੍ਹਾਂ ਨੇ ਪੁਰਾਣੀ ਕਹਾਵਤ ਮੁਤਾਬਕ ਗੱਡੇ ਨਾਲ ਕੱਟਾ ਬੰਨ ਦਿੱਤਾ ਹੈ। ਸਪੀਕਰ ਸਾਹਿਬ, ਅਸਲ ਵਿੱਚ ਇਨ੍ਹਾਂ ਨੇ ਦੇਣਾ ਕੁਝ ਨਹੀਂ ਸਿਰਫ ਰਾਹ ਲੱਭ ਲਿਆ ਹੈ ਕਿ ਗੱਲੋਂ ਕਿਸ ਤਰ੍ਹਾਂ ਲਾਹੁਣਾ ਹੈ। ਸਪੀਕਰ ਸਾਹਿਬ, ਕਿਸ ਤਰ੍ਹਾਂ ਦੇਣਗੇ, ਕਿੱਥੋਂ ਲਿਆਉਣਗੇ ਪੈਸੇ? ਇਹ ਕਹਿੰਦੇ ਸੀ ਕਿ ਲੈਪਟਾਪ ਦੇਵਾਂਗੇ। ਹੁਣ ਟੈਬਲੇਟ ਤੇ ਆ ਗਏ। ਉਹ ਵੀ ਕਹਿੰਦੇ ਸੀ ਕਿ ਗਿਆਰਵੀਂ ਅਤੇ ਬਾਹਰਵੀਂ ਜਮਾਤ

[ਸਰਦਾਰ ਲਾਲ ਸਿੰਘ]

ਵਾਲਿਆਂ ਨੂੰ ਦੇਵਾਂਗੇ ਪਰ ਹੁਣ ਕਹਿੰਦੇ ਹਨ ਕਿ ਸਿਰਫ 12ਵੀਂ ਵਾਲਿਆਂ ਨੂੰ ਦੇਵਾਂਗੇ, ਉਸ ਤੋਂ ਵੀ ਪਿੱਛੇ ਹਟ ਰਹੇ ਹਨ। ਸਪੀਕਰ ਸਾਹਿਬ, ਲੋਕਾਂ ਨਾਲ ਬੜੇ ਵਾਅਦੇ ਕੀਤੇ ਹਨ, ਉਹ ਪੂਰੇ ਕਿਸ ਤਰ੍ਹਾਂ ਕਰਨਗੇ, ਜ਼ਰਾ ਮੈਨੂੰ ਦੱਸੋ? ਜਿਹੜੀਆਂ ਸੈਂਟਰ ਦੀਆਂ ਸਕੀਮਾਂ ਹਨ ਇਨ੍ਹਾਂ ਤੋਂ ਆਮਦਨ 9,000 ਕਰੋੜ ਰੁਪਿਆ ਹੈ, ਜਿਸ ਵਿੱਚੋਂ ਸਾਨੂੰ ਟੈਕਸਾਂ ਵਿੱਚ ਹਿੱਸਾ ਤੇ ਸਬਸਿਡੀ ਮਿਲਦੀ ਹੈ। ਸਪੀਕਰ ਸਾਹਿਬ, ਆਟਾ ਦਾਲ ਸਕੀਮ ਬਾਰੇ ਮੈਂ ਗੱਲ ਕਰਨ ਲਗਿਆ ਹਾਂ। ਇਸ ਵਿੱਚ ਵੀ ਕੁਝ ਨਹੀਂ ਕਰ ਰਹੇ। ਮੇਰੀ ਗੱਲ ਧਿਆਨ ਨਾਲ ਸੁਣ ਲਿਓ। ਦੋ ਵਾਰ ਹੁਣ ਸਰਕਾਰ ਬਣ ਚੁੱਕੀ ਹੈ। ਸੈਂਟਰ ਸਪੌਂਸਰਡ ਸਕੀਮਾਂ ਵੱਖਰੀਆਂ ਹਨ। ਕਿਸੇ ਵਿੱਚ ਸੈਂਟਰ ਸਰਕਾਰ ਦਾ ਸ਼ੇਅਰ 75% ਹੈ ਅਤੇ ਕਿਸੇ ਵਿੱਚ 80% ਹੈ, ਸਟੇਟ ਦਾ ਸ਼ੇਅਰ ਕਿੰਨਾ ਹੈ, ਇਹ ਤੁਹਾਨੂੰ ਪਤਾ ਹੀ ਹੈ। ਸੈਂਟਰਲ ਗਰਾਂਟਸ 4724 ਕਰੋੜ ਰੁਪਏ ਦੀਆਂ ਹਨ ਸੈਂਟਰਲ ਟੈਕਸਾਂ ਵਿੱਚੋਂ ਹਿੱਸਾ 4202 ਕਰੋੜ ਰੁਪਏ ਟੋਟਲ ਆਮਦਨ ਦਾ ਹਿੱਸਾ ਹੈ। ਸਪੀਕਰ ਸਾਹਿਬ, ਇਹ ਜਿਹੜੀ ਆਟਾ ਦਾਲ ਸਕੀਮ ਹੈ ਇਸ ਲਈ ਹਰ ਮਹੀਨੇ ਸਾਢੇ ਸੱਤ ਲੱਖ ਕੁਇੰਟਲ ਕਣਕ ਦਿੱਲੀ ਦੀ ਸਰਕਾਰ ਦਿੰਦੀ ਹੈ, 610 ਰੁਪਏ ਏ.ਪੀ.ਐਲ. ਵਾਸਤੇ, 458 ਰੁਪਏ ਕੁਇੰਟਲ ਬੀ.ਪੀ.ਐਲ. ਲਈ ਔਰ ਅੰਤੋਦਯਾ ਸਕੀਮ ਵਿੱਚ ਜਿਹੜੇ ਅਤਿ ਗਰੀਬ ਹਨ, ਉਨ੍ਹਾਂ ਲਈ 200 ਰੁਪਏ ਪ੍ਰਤੀ ਕੁਇੰਟਲ ਦਿੱਲੀ ਦੀ ਸਰਕਾਰ ਦਿੰਦੀ ਹੈ ਤੇ ਸਰਕਾਰ ਨੂੰ ਕਣਕ 1600-1700 ਰੁਪਏ ਪ੍ਰਤੀ ਕੁਇੰਟਲ ਪੈਂਦੀ ਹੈ। 1000 ਰੁਪਏ ਪ੍ਰਤੀ ਕੁਇੰਟਲ ਘਾਟੇ ਦੇ ਬੇਸ ਤੇ ਉਹ ਸਬਸਿਡੀ ਵਿੱਚ ਸਾਨੂੰ ਕਣਕ ਭੇਜ ਰਹੀ ਹੈ ਔਰ ਜੇ ਉਹ ਕਣਕ ਸੈਂਟਰ ਸਰਕਾਰ ਤੋਂ ਨਾ ਆਵੇ ਤਾਂ ਕੀ ਇਹ ਆਟਾ ਦਾਲ ਸਕੀਮ ਚਲ ਸਕਦੀ ਹੈ? ਔਰ ਜੋ ਮੈਂ ਪੜ੍ਹਿਆ ਹੈ, ਇਨ੍ਹਾਂ ਨੇ 350 ਕਰੋੜ ਰੁਪਿਆ ਆਟਾ ਦਾਲ ਸਕੀਮ ਵਾਸਤੇ ਰੱਖਿਆ ਹੈ। ਉਹ ਵੀ 350 ਕਰੋੜ ਇਨ੍ਹਾਂ ਨੇ ਖਰਚਣਾ ਨਹੀਂ। ਸਪੀਕਰ ਸਾਹਿਬ, ਧਿਆਨ ਨਾਲ ਸੁਣੋ। ਇਹ ਜਿਹੜਾ ਸਾਲ 2004 ਵਿੱਚ ਕਣਕ ਦਾ 610 ਰੁਪਏ ਪ੍ਰਤੀ ਕੁਇੰਟਲ ਕੰਜਿਊਮਰ ਲਈ ਰੇਟ ਸੀ, ਅੱਜ ਵੀ ਕੇਂਦਰੀ ਸਰਕਾਰ ਵੱਲੋਂ ਕੰਜਿਊਮਰ ਵਾਸਤੇ, ਖਾਣ ਵਾਲੇ ਲੋਕਾਂ ਵਾਸਤੇ, ਗਰੀਬਾਂ ਵਾਸਤੇ ਉਹੀ ਰੇਟ ਹੈ। ਐਮ.ਐਸ.ਪੀ. ਤਾਂ ਵਧੀ, ਕਿਸਾਨਾਂ ਦੇ ਰੇਟ ਤਾਂ ਵਧੇ ਪਰ ਕੰਜਿਊਮਰ ਦਾ ਰੇਟ ਉਹੀ ਹੈ 610 ਰੁਪਏ ਪ੍ਰਤੀ ਕੁਇੰਟਲ ਜਿਹੜਾ ਸਾਲ 2004 ਵਿੱਚ ਸੀ, ਅੱਜ ਵੀ ਉਹੀ ਹੈ। ਸਪੀਕਰ ਸਾਹਿਬ, 1000 ਰੁਪਏ ਪ੍ਰਤੀ ਕੁਇੰਟਲ ਸਬਸਿਡੀ ਪੱਲਿਓਂ ਪਾਕੇ ਕੇਂਦਰ ਦੀ ਸਰਕਾਰ ਪੰਜਾਬ ਨੂੰ ਭੇਜਦੀ ਹੈ ਔਰ ਇਹ ਕੀ ਕਰਦੇ ਹਨ? 12 ਰੁਪਏ ਪ੍ਰਤੀ ਕਿਲੋ ਆਟਾ ਦਿੰਦੇ ਹਨ, ਜਦੋਂ ਕਿ ਕੇਂਦਰ ਸਰਕਾਰ ਵੱਲੋਂ ਏ.ਪੀ. ਐਲ. ਕੈਟਾਗਰੀ ਲਈ ਕਣਕ ਦਾ ਰੇਟ 610 ਰੁਪਏ ਪ੍ਰਤੀ ਕੁਇੰਟਲ। ਪ੍ਰੰਤੂ ਇਨ੍ਹਾਂ ਵੱਲੋਂ ਦਿੱਤੇ ਜਾਂਦੇ ਆਟੇ ਦਾ ਰੇਟ 12 ਰੁਪਏ ਪ੍ਰਤੀ ਕਿਲੋ ਹੈ। ਇਹ ਵਿੱਚੋਂ 590 ਰੁਪਏ ਪ੍ਰਤੀ ਕੁਇੰਟਲ ਕਿੱਥੇ ਗਏ ਸਪੀਕਰ ਸਾਹਿਬ?

150 ਰੁਪਏ ਪ੍ਰਤੀ ਕੁਇੰਟਲ ਆਟੇ ਦੀ ਪਿਹਾਈ ਹੈ। ਪਰ ਇਹ ਕਹਿੰਦੇ ਹਨ ਕਿ 590 ਪ੍ਰਤੀ ਕੁਇੰਟਲ ਆਟੇ ਦੀ ਪਿਹਾਈ ਹੈ। ਇਹ ਤਾਂ ਇਨ੍ਹਾਂ ਦੇ ਹਿਸਾਬ ਦੇ ਮੁਤਾਬਿਕ ਹੈ। ਅਸਲ ਵਿੱਚ 150 ਰੁਪਏ ਪ੍ਰਤੀ ਕੁਇੰਟਲ ਚੱਕੀ ਵਾਲੇ ਨੂੰ ਅਤੇ 70 ਰੁਪਏ ਪ੍ਰਤੀ ਕੁਇੰਟਲ ਏਜੰਸੀ ਨੂੰ ਇਹ ਦਿੰਦੇ ਸਨ। ਇੱਕ ਪ੍ਰਾਈਵੇਟ ਏਜੰਸੀ ਇਨ੍ਹਾਂ ਨੇ ਹਾਇਰ ਕੀਤੀ ਸੀ, ਜਦੋਂ ਅਸੀਂ ਰੌਲਾ ਪਾਇਆ ਹੁਣ ਕਹਿੰਦੇ ਅਸੀਂ ਹਟਾ ਦਿੱਤੀ ਹੈ । ਫਿਰ ਇਹ ਰੱਖੀ ਕਿਉਂ ਸੀ ਤੇ ਹਟਾਈ ਕਿਉਂ, ਇਹ ਵੀ ਜ਼ਰਾ ਦੱਸ ਦੇਣ। ਪ੍ਰਾਈਵੇਟ ਏਜੰਸੀ ਰੱਖਣ ਦਾ ਕੀ ਕਾਰਨ ਸੀ? ਇਹ ਫਸਾਈ ਕਿਉਂ ਸੀ। ਜਦੋਂ ਅਸੀਂ ਪਿਛਲੀ ਵਾਰ ਰੌਲਾ ਪਾਇਆ ਫਿਰ ਇਨ੍ਹਾਂ ਨੇ ਕੱਢ ਦਿੱਤੀ। ਸਪੀਕਰ ਸਾਹਿਬ, ਉਹ 70 ਰੁਪਏ ਬਚ ਗਏ। ਫਿਰ ਵੀ 370 ਰੁਪਏ ਪ੍ਰਤੀ ਕੁਇੰਟਲ ਕਣਕ ਤੇ ਆਟੇ ਦੀ ਹੇਰਾ-ਫੇਰੀ ਵਿੱਚ ਸਰਕਾਰ ਪ੍ਰੋਫਿਟ ਕਮਾ ਰਹੀ ਹੈ। ਉਹ ਟੋਟਲ ਬਣਦਾ ਹੈ 250 ਕਰੋੜ ਰੁਪਿਆ। ਇਸ ਤਰ੍ਹਾਂ ਸਰਕਾਰ ਇਸ ਸਕੀਮ ਵਿੱਚੋਂ ਪ੍ਰਾਫਿਟ ਕਮਾ ਰਹੀ ਹੈ ਜਿਹੜਾ ਸੈਂਟਰ ਸਬਸਿਡੀ ਦੇ ਤੌਰ ਤੇ ਪ੍ਰਤੀ ਸਾਲ ਭੇਜਦਾ ਹੈ। ਟੋਟਲ ਖਰਚ ਕਿੰਨਾ ਹੈ, 350 ਕਰੋੜ। ਇਨ੍ਹਾਂ ਦਾ ਖਰਚ ਆਟਾ-ਦਾਲ ਸਕੀਮ ਤੇ 100 ਕਰੋੜ ਹੁੰਦਾ ਹੈ ਤੇ ਕੇਂਦਰ ਦਾ ਖਰਚ 1000 ਕਰੋੜ ਰੁਪਏ ਹੁੰਦਾ ਹੈ। ਜੇ ਇਹ ਸਾਰਾ ਕੁਝ ਇਨ੍ਹਾਂ ਨੂੰ ਪੱਲਿਓਂ ਕਰਨਾ ਪਵੇ ਅਤੇ ਮਾਰਕੀਟ ਵਿੱਚੋਂ ਕਣਕ ਲੈਣੀ ਪਵੇ, ਤਾਂ ਕੀ ਇਹ ਉਸ ਸਕੀਮ ਨੂੰ ਚਲਾ ਲੈਣਗੇ ਬਗੈਰ ਕੇਂਦਰ ਦੀ ਸਹਾਇਤਾ ਤੋਂ?

ਸਪੀਕਰ ਸਾਹਿਬ, ਦੂਜੀ ਬੇਨਤੀ ਕਰਨ ਲਗਿਆਂ ਹਾਂ, ਕਣਕ ਦੀ ਗੱਲ ਆ ਗਈ ਹੈ। ਮੈਂ ਦੂਜੀ ਗੱਲ ਕਰਨ ਲਗਿਆ ਹਾਂ, ਸਟੋਰੇਜ ਦੀ। ਸਪੀਕਰ ਸਾਹਿਬ, 2 ਦਿਨ ਪਹਿਲਾਂ ਸਟੋਰੇਜ ਬਾਰੇ ਮਤਾ ਵੀ ਆਇਆ ਸੀ। ਸਪੀਕਰ ਸਾਹਿਬ, ਸਟੋਰੇਜ ਸਪੇਸ ਦੀ ਕਮੀ ਹੈ, ਵਾਕਿਆ ਹੀ ਕਮੀ ਹੈ, ਬਹੁਤ ਕਮੀ ਹੈ। ਇਸ ਵਿੱਚ ਕੋਈ ਦੋ ਰਾਏ ਨਹੀਂ। ਸਪੀਕਰ ਸਾਹਿਬ, ਬਾਰਦਾਨੇ ਦੀ ਗੱਲ ਆਉਂਦੀ ਹੈ, ਵਾਕਿਆ ਹੀ ਬਾਰਦਾਨਾ ਨਹੀਂ ਮਿਲਿਆ। ਸਪੀਕਰ ਸਾਹਿਬ, ਹੁਣ ਧਿਆਨ ਨਾਲ ਸੁਣਿਓ, ਇਹ ਸਟੋਰੇਜ ਬਾਰੇ ਕੇਂਦਰ ਦੀ ਸਰਕਾਰ ਨੂੰ ਦੋਸ਼ੀ ਠਹਿਰਾਉਂਦੇ ਹਨ। ਮਿਤੀ 28.7.2008 ਨੂੰ ਭਾਰਤ ਸਰਕਾਰ ਨੇ ਪੰਜ ਸਾਲ ਦੀ ਗਰੰਟੀ ਸਕੀਮ ਹੇਠਾਂ 81.35 ਲੱਖ ਮੀਟ੍ਰਿਕ ਟਨ ਦੀ ਸਟੋਰੇਜ ਬਣਾਉਣ ਵਾਸਤੇ ਐਫ.ਸੀ.ਆਈ. ਨੂੰ ਪ੍ਰਵਾਨਗੀ ਦਿੱਤੀ ਸੀ। ਸਪੀਕਰ ਸਾਹਿਬ, ਮਿਤੀ 22.6.2009 ਨੂੰ ਐਫ.ਸੀ.ਆਈ. ਨੇ ਮੀਟਿੰਗਾਂ ਕਰਕੇ ਸਾਰੀਆਂ ਏਜੰਸੀਆਂ ਨਾਲ ਤਾਲਮੇਲ ਕਰਕੇ ਆਈਡੈਂਟੀਫਾਈ ਕੀਤਾ ਕਿ 71.25 ਲੱਖ ਮੀਟ੍ਰਿਕ ਟਨ ਦੀ ਸਪੇਸ ਚਾਹੀਦੀ ਹੈ ਔਰ ਇਹ ਘੱਟ ਹੈ। ਇਹ ਫੈਸਲਾ ਵੀ ਕਰ ਦਿੱਤਾ ਕਿ ਜਿਹੜੀ ਨੋਡਲ ਏਜੰਸੀ ਹੈ ਉਹ ਵੇਅਰ ਹਾਊਸਿੰਗ ਕਾਰਪੋਰੇਸ਼ਨ ਹੀ ਹੋਏਗੀ, ਕਿਉਂਕਿ ਸਾਰੇ ਹਿੰਦੁਸਤਾਨ ਵਿੱਚ ਇਹ ਕੰਮ ਵੇਅਰ ਹਾਊਸਿੰਗ ਕਾਰਪੋਰੇਸ਼ਨ ਹੀ ਕਰਦੀ ਹੈ। ਚਾਹੇ ਸਟੇਟ ਵੇਅਰ ਹਾਊਸਿੰਗ ਕਾਰਪੋਰੇਸ਼ਨ ਹੋਏ ਚਾਹੇ ਸੈਂਟਰ ਵੇਅਰ ਹਾਊਸਿੰਗ ਕਾਰਪੋਰੇਸ਼ਨ

[ਸਰਦਾਰ ਲਾਲ ਸਿੰਘ]

ਹੋਵੇ। ਸਟੋਰੇਜ ਦਾ ਸਾਰਾ ਕੰਮ ਨੋਡਲ ਏਜੰਸੀ ਦੇ ਤੌਰ ਤੇ ਸਾਰੇ ਹਿੰਦੁਸਤਾਨ ਦੇ ਵਿੱਚ ਵੇਅਰ ਹਾਊਸਿੰਗ ਕਾਰਪੋਰੇਸ਼ਨ ਕਰਦੀ ਹੈ। ਸਪੀਕਰ ਸਾਹਿਬ, ਇੱਥੇ ਝਗੜਾ ਖੜ੍ਹਾ ਹੋ ਗਿਆ। ਫੂਡ ਮਨਿਸਟਰ ਸਾਹਿਬ ਨੇ ਕਿਹਾ ਕਿ ਸਾਨੂੰ ਮਨਜ਼ੂਰ ਨਹੀਂ ਹੈ। ਉਸ ਆਪਸੀ ਖਿਚੋਤਾਣ ਵਿੱਚ ਉਹ ਸਟੋਰੇਜ ਨਹੀਂ ਬਣੀ। ਮਿਤੀ 4.9.2009 ਨੂੰ ਪਨਗ੍ਰੇਨ ਨੇ ਬਗੈਰ ਕਿਸੇ ਨੂੰ ਪੁੱਛੇ, ਬਗੈਰ ਕਿਸੇ ਆਈਡੈਂਟੀਫਿਕੇਸ਼ਨ ਦੇ, ਬਗੈਰ ਐਫ.ਸੀ.ਆਈ. ਦੀ ਮਨਜ਼ੂਰੀ ਤੋਂ 71.25 ਲੱਖ ਮੀਟ੍ਰਿਕ ਟਨ ਦਾ ਟੈਂਡਰ ਪ੍ਰਾਈਵੇਟ ਏਜੰਸੀ ਵਾਸਤੇ ਫਲੋਟ ਕਰ ਦਿੱਤਾ ਔਰ ਉਹ ਰੱਫੜ ਉਦੋਂ ਵਧਿਆ ਜਦੋਂ ਮਿਤੀ 28.10.2009 ਨੂੰ ਖੇਤੀਬਾੜੀ ਮੰਤਰੀ ਜੀ ਐਫ.ਸੀ.ਡੀ. ਤੇ ਬਾਕੀ ਸਾਰਿਆਂ ਨੇ ਨੋਡਲ ਏਜੰਸੀ ਦੇ ਤੌਰ ਤੇ ਸੀ.ਐਮ. ਸਾਹਿਬ ਅਤੇ ਚੀਫ ਸੈਕਟਰੀ ਸਾਹਿਬ ਦੇ ਧਿਆਨ ਵਿੱਚ ਇਹ ਗੱਲ ਲਿਆਂਦੀ। ਫਿਰ ਇਹ ਗੱਲ ਸਿਰੇ ਚੜ੍ਹੀ। ਫਿਰ ਉਸ ਤੋਂ ਬਾਅਦ ਦੋ ਵਾਰ ਕੇਂਦਰ ਸਰਕਾਰ ਨੂੰ ਇਹ ਲਿਖ ਕੇ ਭੇਜਿਆ ਗਿਆ ਕਿ 5 ਸਾਲ ਦੀ ਗਾਰੰਟੀ ਨਹੀਂ, 7 ਸਾਲ ਦੀ ਗਾਰੰਟੀ ਕਰੋ, ਫਿਰ ਕਿਹਾ ਕਿ 10 ਸਾਲ ਦੀ ਗਾਰੰਟੀ ਕਰੋ। ਦੋਨੋਂ ਵਾਰੀ ਕੇਂਦਰ ਸਰਕਾਰ ਨੇ 7 ਸਾਲ ਦੀ ਗਾਰੰਟੀ ਵੀ ਮਨਜ਼ੂਰ ਕੀਤੀ ਅਤੇ 10 ਸਾਲ ਦੀ ਗਾਰੰਟੀ ਵੀ ਮਨਜ਼ੂਰ ਕਰ ਦਿੱਤੀ ਅਤੇ ਜਿੰਨੀਆਂ ਵੀ ਟੈਂਡਰ ਦੀਆਂ ਫਾਰਮੈਲਟੀਜ਼ ਹੁੰਦੀਆਂ ਹਨ, ਜਿਹੜੀਆਂ ਗਾਈਡ ਲਾਈਨਜ਼ ਸੀ, ਉਹ ਵੀ ਸਮੇਂ ਸਿਰ ਕੇਂਦਰ ਦੀ ਸਰਕਾਰ ਨੇ ਇਨ੍ਹਾਂ ਨੂੰ ਭੇਜੀਆਂ ਪਰ ਕਿਉਂਕਿ ਦੋ ਮਹਿਕਮਿਆਂ ਦੀ ਆਪਸ ਵਿੱਚ ਖਿਚੋਤਾਣ ਸੀ, ਦੋ ਮਹਿਕਮਿਆਂ ਅਤੇ ਦੋ ਏਜੰਸੀਆਂ ਨੇ ਸਟੋਰੇਜ ਨਹੀਂ ਬਣਨ ਦਿੱਤੀ। ਸਪੀਕਰ ਸਾਹਿਬ, ਮੇਰੇ ਕੋਲ ਟੋਟਲ ਫਾਈਲਾਂ ਹਨ, ਮੇਰੇ ਕੋਲ ਸਾਰੇ ਡਾਕੂਮੈਂਟਸ ਹਨ, ਸਾਰਾ ਰਿਕਾਰਡ ਹੈ, ਸਾਰੀਆਂ ਚਿੱਠੀਆਂ ਹਨ ਜਿਹੜੀਆਂ ਚੀਫ ਸੈਕਟਰੀ ਨੇ ਮੁੱਖ ਮੰਤਰੀ ਜੀ ਦੇ ਹੁਕਮਾਂ ਨਾਲ ਲਿਖੀਆਂ, ਇਨ੍ਹਾਂ ਨੇ ਮੁੱਖ ਮੰਤਰੀ ਜੀ ਦੀ ਪੁਜੀਸ਼ਨ ਨੂੰ ਵੀ ਬੜਾ ਐਂਬੇਰਸ ਕਰਨ ਦੀ ਕੋਸ਼ਿਸ਼ ਕੀਤੀ ਅਤੇ ਉਨ੍ਹਾਂ ਦੀ ਸ਼ਰਾਫਤ ਦਾ ਵੀ ਨਜਾਇਜ਼ ਫਾਇਦਾ ਉਠਾਉਣ ਦੀ ਕੋਸ਼ਿਸ਼ ਕੀਤੀ। ਮੁੱਖ ਮੰਤਰੀ ਜੀ ਨੇ ਤਾਂ ਕੋਸ਼ਿਸ਼ ਕੀਤੀ ਕਿ ਮਸਲਾ ਹੱਲ ਹੋਵੇ, ਚੀਫ ਸੈਕਟਰੀ ਸਾਹਿਬ ਨੂੰ ਤਿੰਨ ਵਾਰ ਹੁਕਮ ਦਿੱਤਾ ਕਿ ਇਨ੍ਹਾਂ ਦਾ ਬੈਠਕੇ ਨਿਪਟਾਰਾ ਕਰਾਓ। 3 ਸਾਲ ਤੱਕ ਇਹ ਝਗੜਾ ਚੱਲਦਾ ਰਿਹਾ। ਸਪੀਕਰ ਸਾਹਿਬ, ਅਲਟੀਮੇਟਲੀ ਇਹੀ ਫੈਸਲਾ ਹੁੰਦਾ ਰਿਹਾ ਕਿ ਨੋਡਲ ਏਜੰਸੀ ਵੇਅਰ ਹਾਊਸਿੰਗ ਕਾਰਪੋਰੇਸ਼ਨ ਹੀ ਹੋਏਗੀ। ਫੈਸਲਾ ਹੋਣ ਦੇ ਬਾਵਜੂਦ ਇਸ ਫੈਸਲੇ ਦੀ ਪਰਵਾਹ ਨਾ ਕਰਦੇ ਹੋਏ ਪਨਗ੍ਰੇਨ ਨੇ ਤਿੰਨ ਵਾਰ ਲਗਾਤਾਰ ਟੈਂਡਰ ਫਲੋਟ ਕੀਤਾ ਔਰ ਆਖਿਰ ਵਿੱਚ ਚੀਫ ਸੈਕਟਰੀ ਸਾਹਿਬ ਨੇ ਵਿੱਚ ਪੈ ਕੇ ਇਨ੍ਹਾਂ ਦਾ ਸਮਝੌਤਾ ਕਰਵਾਉਣ ਦੀ ਕੋਸ਼ਿਸ਼ ਕੀਤੀ ਕਿ 50:50 ਕਰ ਲਓ। ਨਾਲ ਇਹ ਵੀ ਫੈਸਲਾ ਕਰ ਦਿੱਤਾ ਕਿ ਨੋਡਲ ਏਜੰਸੀ ਵੇਅਰ ਹਾਊਸਿੰਗ ਕਾਰਪੋਰੇਸ਼ਨ ਹੀ ਰਹੇਗੀ। ਟੈਂਡਰ ਇੱਕੋ ਹੀ ਰਹੇਗਾ ਅਤੇ ਦੋ ਟੈਂਡਰ ਨਹੀਂ ਹੋਣਗੇ। ਉਸ ਤੋਂ ਬਾਅਦ ਬਣਾਉਣਗੇ ਵੱਖਰੇ ਵੱਖਰੇ।

ਇਹ ਫੈਸਲਾ ਹੋਣ ਤੋਂ ਬਾਅਦ ਵੀ ਮੇਰੇ ਕੋਲ ਸਾਰਾ ਰਿਕਾਰਡ ਹੈ, ਸਾਰੀਆਂ ਫਾਈਲਾਂ ਹਨ। ਪਨਗ੍ਰੇਨ ਨੇ ਤੀਜੀ ਵਾਰ 71.25 ਲੱਖ ਮੀਟ੍ਰਿਕ ਟਨ ਦਾ ਟੈਂਡਰ ਫਿਰ ਫਲੋਟ ਕਰ ਦਿੱਤਾ। ਇਸ ਵਿੱਚ ਕੇਂਦਰ ਸਰਕਾਰ ਦਾ ਕੀ ਕਸੂਰ ਹੈ? ਸਪੀਕਰ ਸਾਹਿਬ, ਹੁਣ ਲਾਸਟ ਵਿੱਚ ਮੇਰੀ ਬੇਨਤੀ ਹੈ ਕਿ ਸਾਲ 2008 ਵਿੱਚ ਸਕੀਮ ਆਈ ਸੀ। ਮਿਤੀ 25.5.2011 ਨੂੰ ਪ੍ਰਿੰਸੀਪਲ ਸੈਕਟਰੀ ਟੂ ਸੀ.ਐਮ. ਨੇ ਦਿੱਲੀ ਵਿੱਚ ਪੰਜਾਬ ਭਵਨ ਵਿੱਚ ਬੈਠ ਕੇ ਇਹ ਫੈਸਲਾ ਕਰਵਾਇਆ ਕਿ ਅੱਧੋ ਅੱਧ ਕਰ ਲਓ ਅਤੇ ਹੁਣ ਉਸ ਤੋਂ ਬਾਅਦ ਪਨਗ੍ਰੇਨ ਨੇ 25.5.2011 ਨੂੰ 25.72 ਲੱਖ ਮੀਟ੍ਰਿਕ ਟਨ ਦਾ ਟੈਂਡਰ ਫਲੋਟ ਕੀਤਾ। ਇਸਨੂੰ ਵੀ ਸਾਲ ਹੋ ਗਿਆ, 2008 ਦੀ ਆਈ ਹੋਈ ਸਕੀਮ ਅੱਜ ਇਥੇ ਪੰਜਾਬ ਵਿੱਚ ਰੁਲਦੀ ਫਿਰਦੀ ਹੈ। ਪੰਜਾਬ ਵਿੱਚ ਜੇਕਰ ਦੋ ਤਿੰਨ ਸਾਲ ਪਹਿਲਾਂ ਸਟੋਰੇਜ ਬਣ ਜਾਂਦੀ ਤਾਂ ਪੰਜਾਬ ਵਿੱਚ ਨਾ ਤਾਂ ਅੰਨ ਦੀ ਬਰਬਾਦੀ ਹੁੰਦੀ ਅਤੇ ਨਾ ਹੀ ਪੰਜਾਬ ਦੀ ਬਰਬਾਦੀ ਹੁੰਦੀ। .... (ਵਿਘਨ) ..... ਮੈਂ ਹਾਲੇ ਗੱਲ ਕਰਨੀ ਚਾਹੁੰਦਾ ਹਾਂ। ਤੁਸੀਂ ਬਾਅਦ ਵਿੱਚ ਐਕਸਪਲੇਨੇਸ਼ਨ ਦੇ ਦੇਣਾ। ਸਪੀਕਰ ਸਾਹਿਬ, ਮੇਰੀ ਗੱਲ ਧਿਆਨ ਨਾਲ ਸੁਣ ਲਓ। ਤੁਸੀਂ ਹਾਊਸ ਦੀ ਕਮੇਟੀ ਬਣਾ ਦਿਓ। ..... (ਵਿਘਨ) ......

**ਖੁਰਾਕ ਤੇ ਸਿਵਲ ਸਪਲਾਈ ਅਤੇ ਸੂਚਨਾ ਤਕਨਾਲੋਜੀ ਮੰਤਰੀ (ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ):** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ..... (ਵਿਘਨ)..... ਉਸ ਦਿਨ ਇੰਨਾਂ ਅਹਿਮ ਮਸਲਾ ਸੀ, ਅਸੀਂ ਜ਼ੋਰ ਲਗਾ ਲਿਆ ਕਿ ਰੈਜ਼ੋਲਿਊਸ਼ਨ ਆਇਆ ਹੈ, Let the House decide. They were running away. They walked away. ਉਸ ਦਿਨ ਅਸੀਂ ਵਾਰ-ਵਾਰ ਕਿਹਾ ਪਰ ਕਿਉਂਕਿ ਅੱਜ ਰੈਜੋਲਿਊਸ਼ਨ ਨਹੀਂ ਹੈ, ਇਸ ਲਈ ਇਹ ਇਸ਼ੂ ਰੇਜ਼ ਕਰ ਰਹੇ ਹਨ। ਹੁਣ ਜਦੋਂ ਵਾਰੀ ਵਾਰੀ ਇਹ ਹਰਿਆਣੇ ਦੇ ਫਿਗਰਜ਼ ਦੇ ਰਹੇ ਹਨ, ਮੈਂ ਇਨ੍ਹਾਂ ਨੂੰ ਪੁੱਛਦਾ ਹਾਂ ਕਿ ਹਰਿਆਣੇ ਵਿੱਚ ਕਿਹੜੀ ਨੋਡਲ ਏਜੰਸੀ ਹੈ? ਇਨੀਆਂ ਕਿਤਾਬਾਂ ਇਕੱਠੀਆਂ ਕਰੀ ਫਿਰਦੇ ਹਨ, ਫਿਰ ਤੁਸੀਂ ਸਾਨੂੰ ਵੀ ਬੋਲਣ ਲਈ ਸਦਨ ਵਿੱਚ ਟਾਈਮ ਦਿਓ। Please ask him which is the agency. He is running from the issue. ਇਹ ਵੀ ਫਿਗਰ ਲੈ ਲਓ ਕਿ ਪੰਜਾਬ ਦੀ ਇੰਡੀਆ ਦੇ ਹਿਸਾਬ ਨਾਲ ਕੀ ਪ੍ਰਾਗਰੈਸ ਹੈ ਅਤੇ ਹਰਿਆਣੇ ਦੇ ਮੁਕਾਬਲੇ ਕੀ ਪ੍ਰੋਗਰੈਸ ਹੈ। .....(ਵਿਘਨ)......

**ਮਾਨਯੋਗ ਸਪੀਕਰ:** ਆਪਾਂ ਨੂੰ ਟਾਈਮ ਮਿਲਣਾ ਹੈ, ਉਦੋਂ ਗੱਲ ਕਰ ਲੈਣਾ।

**ਸਰਦਾਰ ਲਾਲ ਸਿੰਘ:** ਸਪੀਕਰ ਸਾਹਿਬ, ਮੇਰੀ ਤਾਂ ਕੇਵਲ ਇੰਨੀ ਬੇਨਤੀ ਹੈ ਕਿ ਜੇਕਰ ਮੈਂ ਕੋਈ ਗਲਤ ਗੱਲ ਕਹੀ ਹੈ ਤਾਂ ਉਸ ਵਾਸਤੇ ਹਾਊਸ ਦੀ ਕਮੇਟੀ ਬਣਾ ਦਿਉ। ਅੱਛਾ ਹੋਰ ਸੁਣੋ ਜੀ। ਭਾਵੇਂ ਇਨ੍ਹਾਂ ਦੇ ਹੀ ਸਾਰੇ ਮੈਂਬਰਾਂ ਦੀ ਕਮੇਟੀ ਬਣਾ ਲਓ, ਮੈਨੂੰ ਇਕੱਲੇ ਨੂੰ ਹੀ ਸੁਣ ਲੈਣ। ਭਾਵੇਂ ਸਰਦਾਰ ਬਿਕਰਮ ਸਿੰਘ ਮਜੀਠੀਆ ਜੀ ਨੂੰ ਚੇਅਰਮੈਨ ਬਣਾ ਦਿਉ, ਭਾਵੇਂ ਸਰਦਾਰ ਸੁਖਬੀਰ ਸਿੰਘ ਬਾਦਲ ਨੂੰ ਚੇਅਰਮੈਨ ਬਣਾ ਦਿਉ। ਡਾਕੂਮੈਂਟ

[ਸਰਦਾਰ ਲਾਲ ਸਿੰਘ]

ਦੇਖ ਲੈਣ। ਜੇਕਰ ਮੈਂ ਕੋਈ ਗਲਤ ਗੱਲ ਕਹੀ ਹੋਵੇ ਤਾਂ ਮੈਂ ਸਜ਼ਾ ਭੁਗਤਣ ਨੂੰ ਤਿਆਰ ਹਾਂ। ਤੁਸੀਂ ਸਟੋਰੇਜ ਵਾਲਾ ਰੈਜੋਲਿਊਸ਼ਨ ਦੁਬਾਰਾ ਲੈ ਆਉ, ਮੈਨੂੰ ਕੋਈ ਇਤਰਾਜ਼ ਨਹੀਂ ਹੈ। ਮੈਂ ਬਹਿਸ ਕਰਨ ਨੂੰ ਤਿਆਰ ਹਾਂ। ਪਰ ਤੁਸੀਂ ਲੋਕਾਂ ਨੂੰ ਮੂਰਖ ਨਾ ਬਣਾਉ, ਗੁੰਮਰਾਹ ਨਾ ਕਰੋ ਕਿ ਕੇਂਦਰ ਸਰਕਾਰ ਨੇ ਸਟੋਰੇਜ ਨਹੀਂ ਬਣਵਾਈ। ਕੇਂਦਰ ਸਰਕਾਰ ਨੇ ਤਾਂ ਸਾਰਾ ਕੁਝ ਦੇ ਦਿੱਤਾ ਪ੍ਰੰਤੂ ਤੁਸੀਂ ਆਪਣੇ ਲਾਲਚ ਵਿੱਚ ਹੀ ਡੁੱਬ ਗਏ ਹੋ।

**ਖੁਰਾਕ ਤੇ ਸਿਵਲ ਸਪਲਾਈ ਅਤੇ ਸੂਚਨਾ ਤਕਨਾਲੋਜੀ ਮੰਤਰੀ:** ਸਪੀਕਰ ਸਾਹਿਬ, ਜਿਸ ਦਿਨ ਰੈਜ਼ੋਲਿਊਸ਼ਨ ਲਿਆਂਦਾ ਸੀ, ਉਸ ਦਿਨ ਇਹ ਭੱਜ ਗਏ। ਹੁਣ ਅਸੀਂ ਫਿਰ ਦੁਬਾਰਾ ਲਿਆਉਣਾ ਹੈ...... (ਵਿਘਨ) .....

**ਮਾਨਯੋਗ ਸਪੀਕਰ:** ਆਦੇਸ਼ ਜੀ, ਆਪਾਂ ਨੂੰ ਬਹਿਸ ਕਰਨ ਦਾ ਟਾਈਮ ਮਿਲਣਾ ਹੈ, ਤੁਸੀਂ ਉਸ ਸਮੇਂ ਸਾਰੀ ਗੱਲ ਕਹਿ ਲੈਣਾ। ਸਰਦਾਰ ਲਾਲ ਸਿੰਘ ਜੀ, ਤੁਸੀਂ ਕੰਟੀਨਿਊ ਕਰੋ।

**ਸਰਦਾਰ ਲਾਲ ਸਿੰਘ:** ਸਪੀਕਰ ਸਾਹਿਬ, ਮੇਰੇ ਕੋਲ ਸਾਰੇ ਡਾਕੂਮੈਂਟ ਹਨ। ਮੈਂ ਬਾਦਲ ਸਾਹਿਬ ਨੂੰ ਹੀ ਦੇ ਦਿੰਦਾ ਹਾਂ। ਸਪੀਕਰ ਸਾਹਿਬ, ਬਾਦਲ ਸਾਹਿਬ ਆਪ ਹੀ ਫੈਸਲਾ ਕਰ ਦੇਣ, ਮੈਨੂੰ ਮਨਜ਼ੂਰ ਹੋਵੇਗਾ। ..... (ਵਿਘਨ) (ਸ਼ੋਰ)...... ਆੜਤੀਆਂ ਨੇ ਕਿਸਾਨ ਲੁੱਟ ਲਏ।

**ਮਾਨਯੋਗ ਸਪੀਕਰ:** ਸਰਦਾਰ ਲਾਲ ਸਿੰਘ ਜੀ, ਜਿਸ ਦਿਨ ਪ੍ਰਾਈਵੇਟ ਬਿਜ਼ਨੈਸ ਹੋਣਾ ਹੈ, ਉਸ ਦਿਨ ਇਹ ਰੈਜ਼ੋਲਿਊਸ਼ਨ ਆਵੇਗਾ, ਤੁਸੀਂ ਉਸ ਸਮੇਂ ਸਟੋਰੇਜ ਤੇ ਬੋਲ ਲੈਣਾ। ਇਹ ਮੇਰੀ ਬੇਨਤੀ ਹੈ। ਹੁਣ ਕੰਟੀਨਿਊ ਕਰੋ। (ਵਿਘਨ) (ਸ਼ੋਰ)

**ਸਰਦਾਰ ਲਾਲ ਸਿੰਘ:** ਸਪੀਕਰ ਸਾਹਿਬ, ਮੈਂ ਉਹ ਗੱਲ ਛੱਡ ਦਿੱਤੀ ਹੈ। ਹੁਣ ਅੱਗੇ ਬਾਰਦਾਨੇ ਦੀ ਗੱਲ ਕਰਦਾ ਹਾਂ। ਬਾਰਦਾਨੇ ਦੀ ਸੁਣ ਲਵੋ। ਮਿੱਤਲ ਸਾਹਿਬ ਵੀ ਫੂਡ ਮਨਿਸਟਰ ਰਹੇ ਅਤੇ ਚਲੇ ਗਏ। ਮੇਰੇ ਕੋਲ ਵੀ ਇਹ ਮਹਿਕਮਾ ਰਿਹਾ। ਬਾਰਦਾਨੇ ਨਾਲ ਸੈਂਟਰ ਦੀ ਸਰਕਾਰ ਦਾ ਕੋਈ ਲਾਗਾ-ਦੇਗਾ ਨਹੀਂ ਹੈ। ਜਿੰਨੀ ਸਾਰੀ ਖਰੀਦ ਹੁੰਦੀ ਹੈ ਅਤੇ ਜਿੰਨੀ ਪ੍ਰਕਿਓਰਮੈਂਟ ਦੀ ਲੋੜ ਹੁੰਦੀ ਹੈਲ, ਉਹ ਸਾਰੀਆਂ ਏਜੰਸੀਆਂ ਦੀ ਜ਼ਿੰਮੇਵਾਰੀ ਹੁੰਦੀ ਹੈ।

**ਖੁਰਾਕ ਤੇ ਸਿਵਲ ਸਪਲਾਈ ਅਤੇ ਸੂਚਨਾ ਤਕਨਾਲੋਜੀ ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਦਾ ਸਟਾਰਟਿੰਗ ਪੁਆਇੰਟ ਹੀ ਗਲਤ ਹੈ। ਸੈਂਟਰ ਦੀ ਸਰਕਾਰ ਦੁਆਰਾ ਡੀ.ਜੀ.ਐਸ. ਐਂਡ ਡੀ. ਰਾਹੀਂ ਜੂਟ ਕਮਿਸ਼ਨਰ, ਕੋਲਕਾਤਾ ਰਾਹੀਂ ਖਰੀਦ ਕੀਤੀ ਜਾਂਦੀ ਹੈ ..... (ਵਿਘਨ).....

**ਸਰਦਾਰ ਲਾਲ ਸਿੰਘ:** ਮੈਨੂੰ ਸਾਰਾ ਪਤਾ ਹੈ, ਮੈਂ ਦੱਸਦਾ ਹਾਂ, ਮੈਨੂੰ ਤੇਰੇ ਨਾਲੋਂ ਜ਼ਿਆਦਾ ਪਤਾ ਹੈ। ਕੇਂਦਰ ਸਰਕਾਰ ਦੀ ਜਿਹੜੀ ਨੋਡਲ ਏਜੰਸੀ ਹੁੰਦੀ ਹੈ, ਉਹ ਪੰਜਾਬ ਦੀ ਪਨਗਰੇਨ ਹੈ। ਭਾਰਤ ਸਰਕਾਰ ਉਸ ਨੂੰ ਸੀ.ਸੀ. ਲਿਮਟ ਦਿੰਦੀ ਹੈ। ਸਪੀਕਰ ਸਾਹਿਬ, ਕੇਂਦਰ ਦੀ ਸਰਕਾਰ ਨੇ ਕਦੇ ਵੀ ਬਾਰਦਾਨਾ ਸਪਲਾਈ ਨਹੀਂ ਕੀਤਾ। (ਵਿਘਨ) ਇਸ ਦੀ ਨੋਡਲ ਏਜੰਸੀ ਪਨਗਰੇਨ, ਫੂਡ ਡਿਪਾਰਮੈਂਟ ਹੈ। ਉਹੀ ਪਾਲਿਸੀ ਬਣਾਉਂਦਾ ਹੈ, ਫੂਡ ਡਿਪਾਰਮੈਂਟ ਹੀ ਸਾਰਾ ਕੁਝ ਕਰਦਾ ਹੈ। ਫੂਡ ਡਿਪਾਰਮੈਂਟ ਹੀ ਬਾਰਦਾਨਾ ਖਰੀਦਦਾ ਹੈ। ਫੂਡ ਡਿਪਾਰਮੈਂਟ ਹੀ ਕਵਰੇਜ, ਸਟੋਰੇਜ ਲਈ ਤਰਪਾਲਾਂ ਆਦਿ ਖਰੀਦਦਾ ਹੈ। ਆਪਣੇ ਵਾਸਤੇ ਹੀ ਨਹੀਂ ਬਲਕਿ ਸਾਰੀਆਂ ਏਜੰਸੀਆਂ ਪ੍ਰਤੀ ਪਨਗਰੇਨ ਦੀ ਜ਼ਿੰਮੇਦਾਰੀ ਹੈ। ਅਸਲ ਵਿੱਚ ਸਪੀਕਰ ਸਾਹਿਬ, ਹੋਇਆ ਕੀ? ਹੋਇਆ ਇਹ ਹੈ ਕਿ ਕੀ ਕਦੀ ਅੱਜ ਤੱਕ ਰੌਲਾ ਪਿਆ ਹੈ ਕਿ ਬਾਰਦਾਨਾ ਘੱਟ ਗਿਆ। ਇਸ ਤਰ੍ਹਾਂ ਇਨ੍ਹਾਂ ਨੂੰ ਖਿਆਲ ਹੀ ਨਹੀਂ ਸੀ ਕਿ ਸਾਡੀ ਸਰਕਾਰ ਆਵੇਗੀ। ਇਨ੍ਹਾਂ ਨੂੰ ਖਿਆਲ ਨਹੀਂ ਸੀ ਕਿ ਮੈਂ 45 ਵੋਟਾਂ ਨਾਲ ਜਿੱਤ ਜਾਵਾਂਗਾ। (ਆਦੇਸ਼ ਪ੍ਰਤਾਪ ਸਿੰਘ ਵੱਲ ਇਸ਼ਾਰਾ) ਇਹ ਵਿਚਾਰਾ 45 ਵੋਟਾਂ ਨਾਲ ਜਿੱਤਿਆ ਹੈ। .... (ਵਿਘਨ) ......

**ਖੁਰਾਕ ਤੇ ਸਿਵਲ ਸਪਲਾਈ ਅਤੇ ਸੂਚਨਾ ਤਕਨਾਲੋਜੀ ਮੰਤਰੀ:** ਸਪੀਕਰ ਸਾਹਿਬ, ਮੈਂ ਐਕਸਪਲੇਨ ਕਰਨਾ ਚਾਹੁੰਦਾ ਹਾਂ, ਜੇਕਰ ਕੋਈ ਗੱਲ ਰਹਿ ਜਾਵੇ ਤਾਂ ਇਹ ਪੁੱਛ ਲੈਣਗੇ। ਜੋ ਬਾਰਦਾਨਾ ਹੁੰਦਾ ਹੈ .... (ਵਿਘਨ).... ਮੈਂ ਸਾਰਾ ਦੱਸ ਦਿੰਦਾ ਹਾਂ ਜੀ, ਇਸ ਵਿਚ ਕਿਹੜੀ ਗੱਲ ਹੈ। ..... (ਵਿਘਨ)....

**ਮਾਨਯੋਗ ਸਪੀਕਰ:** ਆਦੇਸ਼ ਜੀ, ਤੁਸੀਂ ਬਾਅਦ ਵਿਚ ਗੱਲ ਕਰ ਲੈਣਾ। ਜਵਾਬ ਦੇ ਦੇਣਾ।

**ਸਰਦਾਰ ਲਾਲ ਸਿੰਘ:** ਇਹ ਤਾਂ ਗੱਲ ਸੁਣਨ ਵਾਸਤੇ ਹੀ ਤਿਆਰ ਨਹੀਂ ਹਨ। (ਵਿਘਨ)

**ਖੁਰਾਕ ਤੇ ਸਿਵਲ ਸਪਲਾਈ ਅਤੇ ਸੂਚਨਾ ਤਕਨਾਲੋਜੀ ਮੰਤਰੀ:** ਲਾਲ ਸਿੰਘ ਜੀ, ਤੁਸੀਂ ਬੜੇ ਸਤਿਕਾਰਯੋਗ ਹੋ, ਜ਼ਰਾ ਤਮੀਜ਼ ਨਾਲ ਗੱਲ ਕਰੋ। .... (ਵਿਘਨ) ..... ask him to speak properly. He should be respectful.

**ਸਰਦਾਰ ਲਾਲ ਸਿੰਘ:** ਇਸ ਵਾਸਤੇ ਛੇ ਮਹੀਨੇ ਪਹਿਲਾਂ ਪ੍ਰਬੰਧ ਕਰਨਾ ਪੈਂਦਾ ਹੈ, ਇਨ੍ਹਾਂ ਨੇ 6 ਮਹੀਨੇ ਪਹਿਲਾਂ ਇਸ ਕਰਕੇ ਹੱਲ ਨਹੀਂ ਸੀ ਕੀਤਾ ਕਿ ਇਨ੍ਹਾਂ ਨੂੰ ਪਤਾ ਸੀ ਕਿ ਸਰਕਾਰ ਦੂਜੀ ਆਵੇਗੀ, ਆਪੇ ਉਸ ਨੂੰ ਡੰਡੇ ਪੈਣਗੇ, ਰੋੜੇ ਵੱਜਣਗੇ। ਰੋੜੇ ਤਾਂ ਹੁਣ ਇਨ੍ਹਾਂ ਨੂੰ ਵੱਜਣੇ ਚਾਹੀਦੇ ਹਨ। ਇਨ੍ਹਾਂ ਨੇ ਸਾਡੇ ਵਾਸਤੇ ਟੋਆ ਪੁੱਟਿਆ ਸੀ ਕਿ ਜੇ ਸਰਕਾਰ ਇਨ੍ਹਾਂ ਦੀ ਆ ਗਈ ਤਾਂ ਮਾਰਚ ਵਿੱਚ ਖਰੀਦ ਹੋਣੀ ਹੈ, ਬਾਰਦਾਨਾ ਇੱਥੇ ਹੋਣਾ ਨਹੀਂ ਤੇ ਇਹ ਆਪੇ ਹੀ ਖੱਜਲ-ਖੁਆਰ ਹੋਣਗੇ। ਇਹ ਤਾਂ ਕਿਸਮਤ ਨਾਲ ਵਿਚਾਰਾ 45 ਵੋਟਾਂ ਤੋਂ ਜਿੱਤ ਕੇ ਆ ਗਿਆ। ਸਪੀਕਰ ਸਾਹਿਬ, ਇਸ ਨੂੰ ਤਾਂ ਖਿਆਲ ਹੀ ਨਹੀਂ ਸੀ ਕਿ .........

**ਸ਼੍ਰੀ ਸੁਨੀਲ ਕੁਮਾਰ ਜਾਖੜ (ਬੈਠੇ-ਬੈਠੇ):** ਸਾਰੇ ਮੈਂਬਰ ਸਤਿਕਾਰਯੋਗ ਹੁੰਦੇ ਹਨ, ਲਾਲ ਸਿੰਘ ਜੀ। ਭਾਸ਼ਾ ਦਾ ਧਿਆਨ ਰੱਖੋ।

**ਸਰਦਾਰ ਲਾਲ ਸਿੰਘ:** ਚਲੋ, ਮੈਂ ਇਹ ਛੱਡ ਦਿੰਦਾ ਹਾਂ। ਸਪੀਕਰ ਸਾਹਿਬ, ਇੱਕ ਹੋਰ ਗੱਲ ਹੈ ਜੋ ਕਿ ਮੇਰੀ ਪਰਸਨਲ ਹੀ ਨਹੀਂ, ਸਾਰੇ ਪੰਜਾਬ ਦੀ ਗੱਲ ਹੈ ਜਿਹੜੀ ਕਿ ਪੰਜਾਬ ਵਿੱਚ ਸ਼ਾਮਲਾਤ ਜ਼ਮੀਨਾਂ ਨਾਲ ਸਬੰਧਤ ਹੈ।

ਹੁਣ ਮੈਂ ਸਾਮਲਾਤ ਜ਼ਮੀਨਾਂ ਦੇ ਬਾਰੇ ਦੱਸਣਾ ਚਾਹੁੰਦਾ ਹਾਂ। (ਵਿਘਨ)

ਸਪੀਕਰ ਸਾਹਿਬ, ਮੇਰੀ ਗੱਲ ਅਜੇ ਮੁਕੰਮਲ ਨਹੀਂ ਹੋਈ। ਤੁਸੀਂ ਅੱਪ-ਸੈਟ ਹੋ ਗਏ, ਅੱਪ-ਸੈਟ ਨਾ ਹੋਵੋ, ਮੇਰੀ ਗੱਲ ਤਾਂ ਪੂਰੀ ਹੋ ਲੈਣ ਦਿਓ। (ਵਿਘਨ) (ਸ਼ੋਰ)

**ਖੁਰਾਕ ਤੇ ਸਿਵਲ ਸਪਲਾਈ ਅਤੇ ਸੂਚਨਾ ਤਕਨਾਲੋਜੀ ਮੰਤਰੀ:** ਸਪੀਕਰ ਸਾਹਿਬ, ਜਿਹੜੀ ਗੌਰਮਿੰਟ ਆਫ ਇੰਡੀਆ ਹੈ, .......

**ਮਾਨਯੋਗ ਸਪੀਕਰ:** ਵੈਸੇ ਰੈਜ਼ੋਲਿਊਸ਼ਨ ਆਪਣਾ ਆ ਜਾਣਾ ਹੈ।

**ਖੁਰਾਕ ਤੇ ਸਿਵਲ ਸਪਲਾਈ ਅਤੇ ਸੂਚਨਾ ਤਕਨਾਲੋਜੀ ਮੰਤਰੀ:** ਚਲੋ, ਠੀਕ ਹੈ ਜੀ।

**ਸਰਦਾਰ ਲਾਲ ਸਿੰਘ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਜਿਹੜੀਆਂ ਸ਼ਾਮਲਾਤ ਜ਼ਮੀਨਾਂ ਹਨ, ਮੈਂ ਇਹ ਨਹੀਂ ਕਹਿੰਦਾ ਕਿ ਸਰਕਾਰ ਕੋਈ ਗੈਰ-ਕਾਨੂੰਨੀ ਕੰਮ ਕਰਦੀ ਹੈ, ਕਾਨੂੰਨ ਤਾਂ ਲੋਕਾਂ ਦੇ ਹਿੱਤ ਵਾਸਤੇ ਬਦਲਣੇ ਪੈਂਦੇ ਹਨ। ਮੇਰੇ ਹਲਕੇ ਵਿੱਚ ਜਿਹੜੇ ਮੁਜ਼ਾਰੇ ਹਨ ਉਹ ਬਹੁਤ ਪੁਰਾਣੇ ਹਨ, ਮੇਰੇ ਹਲਕੇ ਵਿੱਚ ਸ਼ਾਮਲਾਤ ਜੰਗਲ ਹੁੰਦੇ ਸਨ। ਉਸ ਸਮੇਂ ਸਰਦਾਰ ਪ੍ਰਤਾਪ ਸਿੰਘ ਕੈਰੋਂ ਜਦੋਂ ਮੁੱਖ ਮੰਤਰੀ ਹੁੰਦੇ ਸਨ ਤਾਂ ਉਨ੍ਹਾਂ ਨੇ ਜਿਹੜੇ ਪਾਕਿਸਤਾਨ ਤੋਂ ਲੋਕ ਬੇ-ਜ਼ਮੀਨੇ ਉਜੜ ਕੇ ਆਏ ਸਨ, ਉਨ੍ਹਾਂ ਨੂੰ 20-20 ਸਾਲ ਦੇ ਪਟੇ ਤੇ ਜ਼ਮੀਨਾਂ ਦਿੱਤੀਆਂ ਸਨ। ਸਪੀਕਰ ਸਾਹਿਬ, ਉਹ 20 ਸਾਲ ਦਾ ਪਟਾ ਤਾਂ ਖਤਮ ਹੋ ਗਿਆ। ਕਾਨੂੰਨੀ ਰਾਈਟ ਉਨ੍ਹਾਂ ਦਾ ਨਹੀਂ ਹੈ ਪਰ ਉਹ 55-55, 60-60 ਸਾਲ ਤੋਂ ਉਥੇ ਬੈਠੇ ਹਨ। ਉਹ ਬਹੁਤ ਗਰੀਬ ਲੋਕ ਹਨ ਔਰ ਬਾਦਲ ਸਾਹਿਬ ਉਸ ਸਮੇਂ ਨਾ ਤਾਂ ਕੋਈ ਟਰੈਕਟਰ ਸੀ ਅਤੇ ਨਾ ਕੋਈ ਹੋਰ ਸਾਧਨ ਸੀ, ਉਨ੍ਹਾਂ ਲੋਕਾਂ ਨੇ ਬੰਜ਼ਰ ਜ਼ਮੀਨ ਨੂੰ ਬੜੀ ਮੁਸ਼ਕਲ ਨਾਲ ਸੱਪਾਂ ਦੀਆਂ ਸਿਰੀਆਂ ਤੇ ਪੈਰ ਧਰ ਧਰ ਕੇ ਆਬਾਦ ਕੀਤਾ ਹੈ ਅਤੇ ਹੁਣ ਉਹ ਰੋਟੀ ਖਾਣ ਦੇ ਯੋਗ ਹੋਏ ਹਨ, 60-65 ਸਾਲ ਤੋਂ ਜਿਹੜੇ ਲੋਕ ਬੈਠੇ ਹਨ, ਕਾਨੂੰਨੀ ਤੌਰ ਤੇ ਤਾਂ ਭਾਵੇਂ ਉਨ੍ਹਾਂ ਦਾ ਹੱਕ ਹੈ ਨਹੀਂ, ਮੈਂ ਇਸ ਗੱਲ ਨਾਲ ਸਹਿਮਤ ਹਾਂ, ਪਰ ਬਾਦਲ ਸਾਹਿਬ ਨੂੰ ਮੇਰੀ ਬੇਨਤੀ ਹੈ ਕਿ ਹਮਦਰਦੀ ਨਾਲ ਵਿਚਾਰ ਕਰਨ, ਉਨ੍ਹਾਂ ਨੂੰ ਉਜਾੜਿਆ ਨਾ ਜਾਵੇ, ਉਹ ਹਜ਼ਾਰਾਂ ਦੀ ਗਿਣਤੀ ਵਿੱਚ ਹਨ। ਸਪੀਕਰ ਸਾਹਿਬ, ਇੱਕ ਇੱਕ ਪਰਿਵਾਰ ਦੇ ਹੁਣ ਅੱਠ ਅੱਠ ਪਰਿਵਾਰ ਬਣ ਗਏ ਹਨ, ਉਥੇ ਹੀ ਉਨ੍ਹਾਂ ਦੇ ਬੱਚੇ ਰਹਿੰਦੇ ਹਨ, ਉਥੇ ਹੀ ਉਨ੍ਹਾਂ ਨੇ ਘਰ ਵਸਾਏ ਹੋਏ

ਹਨ। ਜੇ ਅੱਜ ਅਸੀਂ ਉਨ੍ਹਾਂ ਨੂੰ ਉਜਾੜ ਦੇਵਾਂਗੇ ਤਾਂ ਉਨ੍ਹਾਂ ਦੇ ਲਈ ਨਵਾਂ ਪਾਕਿਸਤਾਨ ਬਣ ਜਾਣਾ ਹੈ ਔਰ ਨੈਕਸਲਾਈਟ ਮੂਵਮੈਂਟ ਉਸਦੇ ਵਿੱਚ ਸ਼ਾਮਿਲ ਹੋਣੀ ਹੈ। ਬਾਦਲ ਸਾਹਿਬ ਨੂੰ ਸਾਰਾ ਪਤਾ ਹੈ ਕਿ ਨੈਕਸਲਾਈਟਸ ਦਾ ਇਨਟਰੈਸਟ ਹੈ ਕਿ ਪੰਜਾਬ ਨੂੰ ਅੱਗ ਲੱਗ ਜਾਵੇ। ਡੰਡਾ ਖੜਕੇ ਅਤੇ ਪੁਲਿਸ ਉਨ੍ਹਾਂ ਨੂੰ ਕੁੱਟੇ। ਤੁਸੀਂ ਸਾਡੇ ਨਾਲ ਉਥੇ ਜਾ ਕੇ ਕੁਝ ਕਰੋ, ਲੋਕ ਸਾਡੇ ਨਾਲ ਜੁੜਨ। ਸਪੀਕਰ ਸਾਹਿਬ, ਪੰਜਾਬ ਨੇ ਅੱਗੇ ਹੀ ਬਹੁਤ ਸੰਤਾਪ ਭੁਗਤਿਆ ਹੈ, ਬਹੁਤ ਸੰਤਾਪ ਅੱਤਵਾਦ ਦਾ ਭੋਗਿਆ ਅਤੇ ਨਵਾਂ ਰਸਤਾ ਫਿਰ ਖੁਲ੍ਹ ਰਿਹਾ ਹੈ, ਇਸ ਨੂੰ ਰੋਕਣ ਵਾਸਤੇ ਮੇਰੀ ਹੱਥ ਬੰਨ ਕੇ ਉਨ੍ਹਾਂ ਲੋਕਾਂ ਵਾਸਤੇ ਅਪੀਲ ਹੈ ਕਿ ਗੰਭੀਰਤਾ ਨਾਲ ਇਸ ਤੇ ਵਿਚਾਰ ਕਰੋ ਔਰ ਉਨ੍ਹਾਂ ਨੂੰ ਉਜਾੜੋ ਨਾ, ਉਹ ਗਰੀਬ ਲੋਕ ਹਨ, ਉਹ 55-60 ਸਾਲ ਤੋਂ ਉਥੇ ਬੈਠੇ ਹਨ, ਪੰਚਾਇਤਾਂ ਦਾ ਵੀ ਇੰਟਰੈਸਟ ਦੇਖੋ ਪਰ ਉਨ੍ਹਾਂ ਗਰੀਬ ਲੋਕਾਂ ਦਾ ਵੀ ਸੋਚੋ, ਜਿਸ ਤਰ੍ਹਾਂ ਉਨ੍ਹਾਂ ਦੀਆਂ ਗਰਦਨਾਂ ਤੇ ਤਲਵਾਰਾਂ ਲਟਕੀਆਂ ਹੋਈਆਂ ਹਨ, ਉਹ ਨਾ ਲਟਕਾਵੋ। ਸਪੀਕਰ ਸਾਹਿਬ, ਇੱਕ ਮੇਰੀ ਲਾਸਟ ਪਰਸਨਲ ਬੇਨਤੀ ਹੈ, ਮੈਂ ਬਾਦਲ ਸਾਹਿਬ ਨੂੰ ਇੱਕ ਚਿੱਠੀ ਵੀ ਲਿਖੀ ਹੈ ਅਤੇ ਰੱਖੜਾ ਸਾਹਿਬ ਨੂੰ ਵੀ ਪੰਚਾਇਤੀ ਜ਼ਮੀਨਾਂ ਬਾਰੇ ਚਿੱਠੀ ਲਿਖੀ ਹੈ। ਮੇਰੀ ਬੇਨਤੀ ਹੈ ਕਿ ਮੇਰੇ ਹਲਕੇ ਵਿੱਚ ਇਕ ਪਿੰਡ ਮੀਰਾਪੁਰ ਹੈ ਜਿਹੜਾ ਪਟਿਆਲਾ ਪਹੇਵਾ ਰੋਡ ਤੇ ਹੈ, ਉਸ ਇਲਾਕੇ ਵਿੱਚ ਪਟਿਆਲਾ ਸ਼ਹਿਰ ਤੋਂ ਇਲਾਵਾ ਕੋਈ ਡਿਗਰੀ ਕਾਲਜ ਨਹੀਂ ਹੈ। ਲੜਕੀਆਂ ਲਈ ਵੀ ਪਹਿਲਾਂ ਕਾਲਜ ਦੀ ਵਿਦਿਆ ਦੀ ਸੁਵਿਧਾ ਨਹੀਂ ਸੀ, ਮੈਂ ਕੋਸ਼ਿਸ਼ ਕਰਕੇ ਸਾਲ 2006 ਵਿੱਚ ਪੰਜਾਬੀ ਯੂਨੀਵਰਸਿਟੀ ਨਾਲ ਟਾਈਅੱਪ ਕਰਕੇ 7.1/2 ਏਕੜ ਜ਼ਮੀਨ ਦਾ ਇੰਤਕਾਲ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਨਾਂ ਤੇ ਕਰਵਾ ਦਿੱਤਾ ਸੀ ਤਾਂ ਕਿ ਕਾਲਜ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਦੇਖਰੇਖ ਵਿੱਚ ਬਣ ਸਕੇ। ਸਪੀਕਰ ਸਾਹਿਬ, ਉਸ ਤੋਂ ਬਾਅਦ ਕੋਈ 75 ਲੱਖ ਰੁਪਿਆ ਲਗਾ ਕੇ ਉਥੇ ਚਾਰ ਦੀਵਾਰੀ ਅਤੇ ਬਿਲਡਿੰਗ ਦੀ ਉਸਾਰੀ ਕਰਵਾਈ ਗਈ ਸੀ, ਬਹੁਤ ਸੁੰਦਰ ਬਿਲਡਿੰਗ ਬਣੀ ਹੋਈ ਹੈ ਪਰ ਅਫਸੋਸ ਇਸ ਗੱਲ ਦਾ ਹੈ ਕਿ ਪੰਜ ਸਾਲ ਤੋਂ ਇਹ ਬਿਲਡਿੰਗ ਬਣੀ ਹੋਈ ਹੈ ਪਰ ਕੋਈ ਕਲਾਸ ਸ਼ੁਰੂ ਨਹੀਂ ਹੋਈ। 5-7% ਕੰਮ ਰਹਿੰਦਾ ਸੀ, ਲੋਕਾਂ ਦੇ ਹਿੱਤ ਵਿੱਚ ਹੱਥ ਬੰਨ ਕੇ ਮੁੱਖ ਮੰਤਰੀ ਜੀ ਨੂੰ ਇਸ ਬਾਰੇ ਬੇਨਤੀ ਹੈ। ਮੈਂ ਇਸ ਸਬੰਧ ਵਿੱਚ ਲੋਕਾਂ ਦੇ ਭਲੇ ਵਾਸਤੇ ਚਿੱਠੀ ਵੀ ਲਿਖੀ ਹੈ, ਯੂਨੀਵਰਸਿਟੀ ਨੂੰ ਵੀ ਲਿਖੀ ਹੈ, ਮੁੱਖ ਮੰਤਰੀ ਜੀ ਨੂੰ ਵੀ ਲਿਖੀ ਹੈ, ਕਿਉਂਕਿ ਉਸ ਇਲਾਕੇ ਵਿੱਚ ਕੋਈ ਕਾਲਜ ਨਹੀਂ ਹੈ, ਸਾਰਾ ਕੁਝ ਹੋਇਆ ਹੋਇਆ ਹੈ, ਬਿਲਡਿੰਗ ਵੀ ਬਣੀ ਹੋਈ ਹੈ ਸਿਰਫ ਕਲਾਸਾਂ ਹੀ ਸ਼ੁਰੂ ਕਰਵਾਉਣੀਆਂ ਹਨ, ਥੋੜ੍ਹਾ ਜਿਹੜਾ ਖਰਚਾ ਬਿਜਲੀ ਦਾ ਮੀਟਰ ਆਦਿ ਲਗਵਾਉਣ ਵਾਸਤੇ ਜਾਂ ਫਰਨੀਚਰ ਵਾਸਤੇ ਕਰਨਾ ਪੈ ਸਕਦਾ ਹੈ, ਇਹ ਮੇਰੀ ਪਰਸਨਲ ਹੱਥ ਜੋੜ ਕੇ ਬੇਨਤੀ ਹੈ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਪਰ ਜਿਹੜਾ ਇਹ ਬਜਟ ਪੇਸ਼ ਕੀਤਾ ਗਿਆ ਹੈ, ਇਹ ਲੋਕ ਮਾਰੂ ਹੈ, ਮੈਂ ਇਸ ਦੀ ਵਿਰੋਧਤਾ ਕਰਦਾ ਹਾਂ। ਆਪ ਜੀ ਦਾ ਬਹੁਤ ਬਹੁਤ ਧੰਨਵਾਦ। ਜੈ ਹਿੰਦ ਜੀ।

**ਡਾਕਟਰ ਦਲਜੀਤ ਸਿੰਘ ਚੀਮਾ (ਰੂਪਨਗਰ):** ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤਾਂ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਇਕ ਬਹੁਤ ਹੀ ਅਹਿਮ ਮੁੱਦੇ ਦੇ ਉਤੇ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਮੈਂ ਪੰਜਾਬ ਦੇ ਮਿਹਨਤੀ ਨੌਜਵਾਨ ਅਤੇ ਦੂਰ-ਅੰਦੇਸ਼ ਵਿੱਤ ਮੰਤਰੀ ਸਾਹਿਬ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਸਾਹਿਬ ਜਿਨ੍ਹਾਂ ਨੇ 20 ਤਰੀਕ ਨੂੰ ਬਜਟ ਤਜਵੀਜ਼ਾਂ ਪੇਸ਼ ਕੀਤੀਆਂ ਸਨ, ਉਨ੍ਹਾਂ ਦਾ ਸਮਰਥਨ ਕਰਨ ਵਾਸਤੇ, ਉਨ੍ਹਾਂ ਦੀ ਪ੍ਰੋੜ੍ਹਤਾ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਮੇਰੇ ਤੋਂ ਪਹਿਲਾਂ ਇਸ ਹਾਊਸ ਦੇ ਬਹੁਤ ਹੀ ਸੀਨੀਅਰ ਮੈਂਬਰ ਸਰਦਾਰ ਲਾਲ ਸਿੰਘ ਜੀ ਜਿਹੜੇ ਕਿ ਪੰਜਾਬ ਦੇ ਵਿੱਤ ਮੰਤਰੀ ਵੀ ਰਹੇ ਔਰ ਜਿਨ੍ਹਾਂ ਨੇ ਆਪਣੀ ਜ਼ਬਾਨੀ ਬੜੀ ਇਮਾਨਦਾਰੀ ਨਾਲ ਮੰਨਿਆ ਕਿ ਉਹ ਇਸ ਮੁਸ਼ਕਲ ਜ਼ੁੰਮੇਵਾਰੀ ਤੋਂ ਭੱਜ ਗਏ ਸਨ, ਉਨ੍ਹਾਂ ਨੇ ਇਸ ਬਜਟ ਬਾਰੇ ਆਪਣੀ ਰਾਏ ਦਿੱਤੀ ਹੈ। ਮੈਨੂੰ ਇਸ ਗੱਲ ਦਾ ਬੜਾ ਅਚੰਭਾ ਹੈ ਕਿ ਜਿਹੜਾ ਵਿਅਕਤੀ ਆਪ ਇਹ ਮੰਨ ਰਿਹਾ ਹੈ ਕਿ ਫਾਇਨਾਂਸ ਡਿਪਾਰਟਮੈਂਟ ਮੇਰੇ ਵੱਸ ਦੀ ਗੱਲ ਨਹੀਂ, ਸਾਡਾ ਇੰਨਾ ਵਧੀਆ ਬਜਟ ਹੈ ਪਰ ਉਸ ਦੀ ਐਨਾਲਿਸਸ ਕਰਨ ਵਾਸਤੇ ਸਾਡੇ ਵਿਰੋਧੀ ਧਿਰ ਦੇ ਵੀਰਾਂ ਨੇ ਉਨ੍ਹਾਂ ਨੂੰ ਹੀ ਖੜ੍ਹਾ ਕਰ ਦਿੱਤਾ। ਉਹ ਹੁਣ ਚਲੇ ਗਏ ਹਨ। ਉਨ੍ਹਾਂ ਦਾ ਆਪਣਾ ਹੱਕ ਹੈ। ਉਹ ਜਾ ਸਕਦੇ ਹਨ। ਉਨ੍ਹਾਂ ਨੇ ਕਿਹਾ ਕਿ ਇਹ ਸਭ ਤੋਂ ਮਾੜਾ ਬਜਟ ਹੈ। ਮੈਂ ਗੁਰਬਾਣੀ ਦੇ ਸ਼ਬਦ ਦਾ ਸਹਾਰਾ ਲੈਂਦਾ ਹਾਂ। ਮੈਂ ਉਨ੍ਹਾਂ ਦੀ ਜ਼ਿਆਦਾ ਆਲੋਚਨਾ ਨਹੀਂ ਕਰਨੀ ਕਿਉਂਕਿ ਜੋ ਗਲਤ ਹੈ, ਉਹ ਗਲਤ ਹੈ। ਜੋ ਸਹੀ ਹੈ, ਉਹ ਸਹੀ ਹੈ।

ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ।।

ਕਿਉਂਕਿ ਕਹਿਣ ਦੇ ਨਾਲ ਕੋਈ ਚੀਜ਼ ਮਾੜੀ ਨਹੀਂ ਹੋ ਜਾਣੀ। ਜਿਹੜਾ ਬਜਟ ਹੈ, ਇਹ ਸਹੀ ਅੰਕੜਿਆਂ ਦੀ ਖੇਡ ਹੈ। ਸਪੀਕਰ ਸਾਹਿਬ, ਬਜਟ ਇੱਕ ਬਹੁਤ ਹੀ ਮਹੱਤਵਪੂਰਨ ਦਸਤਾਵੇਜ਼ ਹੈ। ਸੂਬੇ ਦੀ ਤਰੱਕੀ ਅਤੇ ਖੁਸ਼ਹਾਲੀ ਨੂੰ ਨਵੀਂ ਦਿਸ਼ਾ ਬਜਟ ਨੇ ਪ੍ਰਦਾਨ ਕਰਨੀ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਸਾਡੇ ਸੂਬੇ ਦੀਆਂ ਜਿਹੜੀਆਂ ਬੁਨਿਆਦੀ ਲੋੜਾਂ ਹਨ ਔਰ ਜੋ ਸਾਡੀਆਂ ਮੁਸ਼ਕਲਾਂ ਹਨ, ਇਹ ਜਿਹੜੀਆਂ ਬਜਟ ਤਜਵੀਜ਼ਾਂ ਹਨ, ਇਨ੍ਹਾਂ ਦਾ ਸੰਤੁਲਨ ਕਾਇਮ ਰੱਖਦੇ ਹੋਏ ਸੂਬੇ ਨੂੰ ਸਮੇਂ ਦਾ ਹਾਣੀ ਬਣਾਉਣ ਵਿੱਚ ਪੂਰੀ ਤਰ੍ਹਾਂ ਸਹਾਈ ਹੋਣਗੀਆਂ। ਮੈਂ ਇਹ ਵੀ ਕਹਿ ਸਕਦਾ ਹਾਂ ਕਿ ਸਾਡੇ ਪੰਜਾਬ ਦੇ ਹਰਮਨ ਪਿਆਰੇ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਔਰ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਅਤੇ ਪੰਜਾਬ ਦੇ ਉਪ ਮੁੱਖ ਮੰਤਰੀ ਸਰਦਾਰ ਸੁਖਬੀਰ ਸਿੰਘ ਜੀ ਬਾਦਲ ਸਾਹਿਬ ਜਿਹੜੇ ਵਾਅਦੇ ਇਨ੍ਹਾਂ ਚੋਣਾਂ ਦੌਰਾਨ ਪੰਜਾਬ ਦੀ ਜਨਤਾ ਨਾਲ ਕਰਕੇ ਆਏ ਸਨ, ਇਹ ਬਜਟ ਜਿਹੜਾ ਹੈ, ਉਨ੍ਹਾਂ ਵਾਅਦਿਆਂ ਨੂੰ ਪੂਰਾ ਕਰਨ ਵਿੱਚ ਸਹਾਈ ਹੋਵੇਗਾ। ਮੈਂ ਇਹ ਵੀ ਕਹਿ ਸਕਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਗਠਜੋੜ ਦਾ ਜਿਹੜਾ ਸ਼ਾਨਾਮੱਤਾ ਇਤਿਹਾਸ

ਹੈ, ਉਸ ਨੂੰ ਹੋਰ ਰੁਸ਼ਨਾਉਣ ਵਿੱਚ ਇਹ ਜਿਹੜਾ ਬਜਟ ਹੈ, ਇਹ ਸਹਾਈ ਹੋਵੇਗਾ। ਸਪੀਕਰ ਸਾਹਿਬ, ਸੂਬੇ ਦਾ ਜਿਹੜਾ ਅਰਥਚਾਰਾ ਹੈ, ਇਹ ਹਮੇਸ਼ਾਂ ਹੀ ਖਬਰਾਂ ਦਾ ਕਿਸੇ ਨਾ ਕਿਸੇ ਰੂਪ ਵਿੱਚ ਹਿੱਸਾ ਰਿਹਾ ਹੈ। ਬਹੁਤ ਵਾਰੀ ਤੱਥਾਂ ਨੂੰ ਤੋੜ-ਮਰੋੜ ਕੇ ਇਸ ਤਰੀਕੇ ਨਾਲ ਪੇਸ਼ ਕੀਤਾ ਗਿਆ ਜਿਸ ਨਾਲ ਸਾਡੀ ਪੰਜਾਬ ਦੀ ਬਦਨਾਮੀ ਵੱਧ ਹੋਈ ਹੈ ਔਰ ਫਾਇਦਾ ਘੱਟ ਹੋਇਆ ਹੈ। ਮੈਂ ਮਾਨਯੋਗ ਵਿੱਤ ਮੰਤਰੀ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਜਿਹੜਾ ਬਜਟ ਉਨ੍ਹਾਂ ਨੇ ਇਸ ਵਾਰ ਪੇਸ਼ ਕੀਤਾ ਹੈ, ਉਹ ਇੰਨੇ ਪਾਰਦਰਸ਼ੀ ਤਰੀਕੇ ਨਾਲ ਪੇਸ਼ ਕੀਤਾ ਗਿਆ, ਇੱਕ ਇੱਕ ਅੰਕੜਾ ਇੰਨੀ ਸੱਚਾਈ ਨਾਲ ਪੇਸ਼ ਕੀਤਾ ਕਿ ਸਾਰਾ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਉਨ੍ਹਾਂ ਨੇ ਸਪੱਸ਼ਟ ਕਰ ਦਿੱਤਾ ਹੈ। ਸਾਨੂੰ ਖੁਸ਼ੀ ਹੋਣੀ ਚਾਹੀਦੀ ਹੈ, ਸਰਦਾਰ ਲਾਲ ਸਿੰਘ ਹੋਰੀਂ ਚਲੇ ਗਏ, ਆਪਣੇ ਹਿਸਾਬ ਨਾਲ ਉਹ ਕਾਫੀ ਸਾਰੇ ਅੰਕੜੇ ਦੇ ਗਏ। ਜਿਹੜੇ ਬਜਟ ਤਜਵੀਜ਼ਾਂ ਦੇ ਅੰਕੜੇ ਸੀ, ਉਨ੍ਹਾਂ ਨਾਲ ਮੇਲ ਨਹੀਂ ਸੀ ਖਾਂਦੇ, ਥੋੜ੍ਹਾ ਥੋੜ੍ਹਾ ਫਰਕ ਹੈ ਪਰ ਮੈਂ ਉਨ੍ਹਾਂ ਗੱਲਾਂ ਵਿੱਚ ਨਹੀਂ ਜਾਂਦਾ। ਕਈ ਵਾਰ ਐਨਕ ਦੇ ਨੰਬਰ ਦਾ ਹੀ 19-21 ਦਾ ਫਰਕ ਹੁੰਦਾ ਹੈ। ਉਸ ਕਰਕੇ ਅੰਕੜਾ ਗਲਤ ਪੜ੍ਹਿਆ ਜਾਂਦਾ ਹੈ।

ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਜਿਹੜੀ ਸਾਲ 2006-07 ਵਿੱਚ ਸੂਬੇ ਦੀ ਆਮਦਨ ਸੀ, ਉਹ 9017 ਕਰੋੜ ਰੁਪਏ ਸੀ, ਜਿਹੜੀ ਇਸ ਵੇਲੇ ਚੰਗੇ ਪ੍ਰਸ਼ਾਸ਼ਨਿਕ ਤਰੀਕੇ ਦੇ ਨਾਲ, ਪਾਰਦਰਸ਼ੀ ਤਰੀਕੇ ਨਾਲ ਸਰਕਾਰ ਨੂੰ ਚਲਾਉਣ ਕਰਕੇ ਅੱਜ 20310 ਕਰੋੜ ਰੁਪਏ ਤੇ ਪਹੁੰਚ ਗਈ ਹੈ। (ਥੰਪਿੰਗ) ਔਰ ਆਉਣ ਵਾਲੇ ਸਮੇਂ ਵਿੱਚ ਇਹ ਵਧ ਕੇ 23842 ਕਰੋੜ ਰੁਪਏ ਤੇ ਪਹੁੰਚਣ ਦੀ ਆਸ ਹੈ ਪਰ ਇਕੱਲੀ ਆਸ ਨਹੀਂ ਮੈਂ ਕਹਿ ਸਕਦਾ ਜੇਕਰ 9000 ਤੋਂ 20000 ਜਾ ਸਕਦੀ ਹੈ ਤਾਂ ਕੋਈ ਕਾਰਨ ਨਹੀਂ ਕਿ ਅੱਗੋਂ ਇਹ ਨਾ ਵਧੇ। ਆਹ ਕਰੋੜਾਂ ਰੁਪਏ ਦੀ ਚੋਰੀ ਤਾਂ ਇੱਕ-ਇੱਕ ਘਰ ਦੀ ਪਤਾ ਲੱਗੀ ਜਾਂਦੀ ਹੈ। ਜੇਕਰ ਆਪਾਂ ਇਸ ਤਰ੍ਹਾਂ ਦੇ ਮਸਲੇ ਹੀ ਹੱਲ ਕਰ ਲਏ, ਮੈਂ ਮਹਿਸੂਸ ਕਰਦਾ ਹਾਂ ਕਿ ਜਿਹੜਾ ਫਰਕ ਹੈ, ਇਹ ਪੂਰਾ ਹੋ ਜਾਵੇਗਾ।

ਸਪੀਕਰ ਸਾਹਿਬ, ਇਸ ਵਿੱਚ ਕੋਈ ਸ਼ੱਕ ਨਹੀਂ ਕਿ ਸੂਬੇ ਦੇ ਉਤੇ ਇਸ ਵੇਲੇ 78236 ਕਰੋੜ ਰੁਪਏ ਦਾ ਕਰਜ਼ਾ ਹੈ। ਇਹ ਰਿਕਾਰਡ ਹੈ ਔਰ ਇਕੱਲਾ ਪੰਜਾਬ ਦੇ ਉਤੇ ਹੀ ਕਰਜ਼ਾ ਨਹੀਂ ਹੈ। ਹੋਰ ਵੀ ਬਹੁਤ ਸਾਰੀਆਂ ਸਟੇਟਾਂ ਹਨ, ਜਿਨ੍ਹਾਂ ਨੂੰ ਅਸੀਂ ਬਹੁਤ ਵਧੀਆ ਸਟੇਟਾਂ ਦਾ ਦਰਜਾ ਕਰਾਰ ਦਿੰਦੇ ਹਾਂ। ਜਿਹੜੀਆਂ ਬਹੁਤ ਵੱਡੀਆਂ-ਵੱਡੀਆਂ ਸਟੇਟਾਂ ਹਨ, ਚਾਹੇ ਗੁਜਰਾਤ ਹੈ, ਚਾਹੇ ਯੂ.ਪੀ. ਹੈ, ਚਾਹੇ ਵੈਸਟ ਬੰਗਾਲ ਹੈ, ਉਨ੍ਹਾਂ ਤੇ ਵੀ ਇਸ ਤੋਂ ਬਹੁਤ ਵੱਧ ਕਰਜ਼ਾ ਹੈ। ਪਰ ਸਾਨੂੰ ਤਸੱਲੀ ਇਸ ਗੱਲ ਦੀ ਹੈ ਕਿ ਜਿਹੜੇ ਇੰਡੀਕੇਟਰ, ਜਿਹੜਾ ਰੋਡ ਮੈਪ ਸਾਨੂੰ ਵਿੱਤ ਕਮਿਸ਼ਨ ਨੇ ਦਿੱਤਾ ਸੀ ਕਿ ਸੂਬੇ ਦੀ ਅਰਥ ਵਿਵਸਥਾ ਨੂੰ ਠੀਕ ਕਰਨ ਵਾਸਤੇ ਕੁਝ ਮਈਅਰਜ਼ ਤੁਹਾਨੂੰ ਲੈਣੇ ਪੈਣਗੇ।

[ਡਾਕਟਰ ਦਲਜੀਤ ਸਿੰਘ ਚੀਮਾ]

ਉਸ ਫਿਸਕਲ ਰੋਡ ਮੈਪ ਤੇ ਪੰਜਾਬ ਅੱਜ ਬੜੀ ਚੰਗੀ ਤਰ੍ਹਾਂ ਨਾਲ ਚੱਲ ਰਿਹਾ ਹੈ। ਅੱਜ ਫਿਸਕਲ ਡੈਫੀਸਿਟ ਔਰ ਜੀ.ਐਸ.ਡੀ.ਪੀ. ਦੀ ਜਿਹੜੀ ਰੇਸ਼ੋ ਹੈ, ਉਸ ਦਾ 3.5 ਪ੍ਰਤੀਸ਼ਤ ਦਾ ਟਾਰਗਟ ਸਾਨੂੰ ਵਿੱਤ ਕਮਿਸ਼ਨ ਨੇ ਦਿੱਤਾ ਸੀ, ਜਿਹੜਾ ਇਸ ਵੇਲੇ ਉਸ ਤੋਂ ਥੱਲੇ 3.39% ਹੈ। ਆਉਣ ਵਾਲੇ ਸਮੇਂ ਵਿੱਚ ਅਨੁਮਾਨ ਹੈ ਕਿ ਇਹ 3.26% ਤੱਕ ਪਹੁੰਚ ਜਾਵੇਗਾ ਜਿਹੜਾ ਕਿ ਮੈਂ ਸਮਝਦਾ ਹਾਂ ਸੂਬੇ ਵਾਸਤੇ ਬਹੁਤ ਵਧੀਆ ਹੈ। ਦੂਜਾ ਕਰਜ਼ੇ ਦਾ ਵਾਰ ਵਾਰ ਜ਼ਿਕਰ ਕਰਕੇ ਗਏ ਹਨ। ਮੈਂ ਤਾਂ ਹੈਰਾਨ ਸੀ ਕਿ ਜਦੋਂ ਉਹ ਵਿੱਤ ਮੰਤਰੀ ਸਨ ਤਾਂ ਉਦੋਂ ਉਨ੍ਹਾਂ ਨੇ ਮਹਿਕਮਾ ਇਸ ਕਰਕੇ ਛੱਡ ਦਿੱਤਾ ਕਿ ਉਨ੍ਹਾਂ ਦਾ ਬਲੱਡ ਪਰੈਸ਼ਰ ਵਧ ਗਿਆ ਸੀ। ਅੱਜ ਜਿੰਨੀ ਚਿੰਤਾ ਉਨ੍ਹਾਂ ਨੂੰ ਲੱਗੀ ਸੀ, ਮੈਨੂੰ ਫਿਕਰ ਹੈ ਕਿ ਉਨ੍ਹਾਂ ਦੀ ਸਿਹਤ ਠੀਕ ਠਾਕ ਰਹੇ। ਮੈਂ ਅਰਦਾਸ ਵੀ ਕਰਦਾ ਹਾਂ ਕਿਉਂਕਿ ਚਿੰਤਾ ਚਿਤਾ ਬਰਾਬਰ ਹੁੰਦੀ ਹੈ। ਬਹੁਤ ਜ਼ਿਆਦਾ ਵੀ ਗੱਲ ਮਨ ਨੂੰ ਨਹੀਂ ਲਗਾਉਣੀ ਚਾਹੀਦੀ। ਇਸ ਗੱਲ ਨੂੰ ਸਾਨੂੰ ਬਹੁਤ ਚੰਗੀ ਤਰ੍ਹਾਂ ਦੇ ਨਾਲ ਸਮਝਣ ਦੀ ਜ਼ਰੂਰਤ ਹੈ ਕਿ ਕਰਜ਼ਾ ਭਾਵੇਂ ਅੱਗੇ ਨਾਲੋਂ ਜ਼ਰੂਰ ਵਧਿਆ ਹੈ ਪਰ ਨਾਲ ਹੀ ਨਾਲ ਜਿਹੜਾ ਸੂਬੇ ਦਾ ਜੀ.ਐਸ.ਡੀ.ਪੀ. ਹੈ, ਉਹ ਵੀ ਵਧਿਆ ਹੈ। ਇਹ ਜਿਹੜੇ ਆਪਣੇ ਵੇਲੇ ਦੇ ਕਰਜ਼ੇ ਦੀ ਗੱਲ ਕਰਦੇ ਹਨ ਕਿ ਸਾਡੇ ਵੇਲੇ ਕਰਜ਼ਾ ਘੱਟ ਸੀ ਪਰ ਜਿਹੜੀ ਕਰਜ਼ੇ ਦੀ ਅਤੇ ਜੀ.ਐਸ.ਡੀ.ਪੀ. ਦੀ ਰੇਸ਼ੋ ਸੀ, ਉਹ ਵੀ 40% ਤੋਂ ਥੱਲੇ ਨਹੀਂ ਆਏ ਸੀ। ਇਸ ਵੇਲੇ ਜਿਹੜੀ ਉਹ ਰੇਸ਼ੋ ਹੈ, ਵਿੱਤ ਕਮਿਸ਼ਨ ਨੇ 41.8% ਦਾ ਟਾਰਗੇਟ ਸਾਨੂੰ ਦਿੱਤਾ ਸੀ ਪਰ ਸਾਰੇ ਹਾਊਸ ਨੂੰ ਇਹ ਸੁਣ ਕੇ ਤਸੱਲੀ ਹੋਵੇਗੀ ਕਿ ਇਹ 31.51% ਹੈ (ਥੰਪਿੰਗ) ਜਿਹੜੀ ਕਿ ਕਾਂਗਰਸ ਦੇ ਸਮੇਂ 41% ਤੋਂ ਥੱਲੇ ਨਹੀਂ ਆਈ। ਅਖੀਰਲੇ ਸਾਲ ਵਿੱਤ ਕਮਿਸ਼ਨ ਦੀ ਇੱਕ ਰਿਪੋਰਟ ਦੇ ਮੁਤਾਬਿਕ ਇੱਕ ਕਿਸ਼ਤ ਆਈ ਸੀ, ਜਿਹੜਾ ਪੁਰਾਣਾ ਕਰਜ਼ਾ ਬਾਦਲ ਸਾਹਿਬ ਨੇ ਮੁਆਫ ਕਰਵਾਇਆ ਸੀ, ਉਦੋਂ ਥੋੜ੍ਹੀ ਜਿਹੀ ਥੱਲੇ ਆਈ ਸੀ ਵਰਨਾ ਅੰਕੜਾ 40% ਤੋਂ ਉਪੱਰ ਰਿਹਾ ਹੈ। ਅੱਜ ਇਹ ਬਿਲਕੁੱਲ ਠੀਕ ਹੈ। ਇਸੇ ਤਰ੍ਹਾਂ ਰੈਵੇਨਿਊ ਡੈਫੇਸਿਟ ਅਤੇ ਜੀ.ਐਸ.ਡੀ.ਪੀ. ਦੀ ਜਿਹੜੀ ਰੇਸ਼ੋ ਹੈ, ਇਹ ਸਾਡੇ ਵਾਸਤੇ 1.2% ਦਾ ਟਾਰਗੇਟ ਮਿਥਿਆ ਗਿਆ ਹੈ ਔਰ 3123 ਕਰੋੜ ਰੁਪਏ ਦੇ ਡੈਫੀਸਿਟ ਦੇ ਨਾਲ, ਇਸ ਸਾਲ ਦੇ ਅਖੀਰ ਤੱਕ 1.4% ਬਿਲਕੁੱਲ ਉਹ ਟਾਰਗੇਟ ਨੂੰ ਟੱਚ ਕਰ ਗਿਆ। ਸੋ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਰੋਡ ਮੈਪ ਸਾਨੂੰ ਵਿੱਤ ਕਮਿਸ਼ਨ ਨੇ ਦਿੱਤਾ, ਹੁਣ ਇਥੇ ਸਾਨੂੰ ਤਸੱਲੀ ਹੋਣੀ ਚਾਹੀਦੀ ਹੈ ਕਿ ਵਿੱਤ ਕਮਿਸ਼ਨ ਇੱਕ ਸੰਵਿਧਾਨਿਕ ਸੰਸਥਾ ਹੈ। ਹਾਲੇ ਮੈਂ ਅੱਗੇ ਵੀ ਦੱਸਦਾ ਹਾਂ ਕਿ ਜਿਹੜਾ ਹੁਣ ਸਾਡਾ ਰੈਵੇਨਿਊ ਐਕਸਪੈਂਡੀਚਰ ਵਧਿਆ ਹੈ, ਉਸ ਦਾ ਕਾਰਨ ਵੀ ਹੈ। ਇਹ ਇੱਕ ਪਾਸੇ ਦੀ ਗੱਲ ਦੱਸ ਗਏ ਹਨ, ਦੂਸਰੇ ਪਾਸੇ ਦੀ ਗੱਲ ਇਨ੍ਹਾਂ ਨੇ ਦੱਸੀ ਨਹੀਂ ਕਿ ਅਸੀਂ ਜੇਕਰ ਖਰਚਾ ਵੱਧ ਕੀਤਾ ਹੈ ਤਾਂ ਉਹ ਕਿਸ ਤੇ ਕੀਤਾ ਹੈ। ਛੇਵੇਂ ਪੇਅ ਕਮਿਸ਼ਨ ਦੀ ਰਿਪੋਰਟ

ਜਿਹੜੀ ਹੈ, ਇਸ ਸਰਕਾਰ ਨੇ ਜਾਰੀ ਕੀਤੀ ਹੈ, ਜਿਸ ਬਾਰੇ ਸਾਡੇ ਹਾਊਸ ਦੇ ਸਾਰੇ ਮੈਂਬਰ ਚੰਗੀ ਤਰ੍ਹਾਂ ਜਾਣੂ ਹਨ। 3000 ਕਰੋੜ ਰੁਪਏ ਦਾ ਹਰ ਸਾਲ ਦਾ ਬੋਝ ਉਸ ਕਿਸ਼ਤ ਦੇ ਨਾਲ ਪੰਜਾਬ ਦੇ ਖਜ਼ਾਨੇ ਦੇ ਉਤੇ ਪਿਆ ਹੈ। ਇਹ ਕਿਸ਼ਤ ਹੁਣ ਨਹੀਂ ਜਾਰੀ ਕੀਤੀ ਬਲਕਿ ਇਹ ਮਿਤੀ 1.1.2006 ਤੋਂ ਜਾਰੀ ਕੀਤੀ ਗਈ ਹੈ। ਇਹ ਰਿਕਾਰਡ ਵੇਖ ਲੈਣ ਕਿ 70% ਏਰੀਅਰ ਮੁਲਾਜ਼ਮਾਂ ਦੇ ਦਿੱਤੇ ਜਾ ਚੁੱਕੇ ਹਨ ਅਤੇ 67% ਏਰੀਅਰ ਜਿਹੜੇ ਪੈਨਸ਼ਨਰਾਂ ਦੇ ਸੀ, ਇਹ ਮਿਲਾ ਕੇ 7300 ਕਰੋੜ ਰੁਪਏ ਦੇ ਕਰੀਬ ਬਣਦੇ ਹਨ, ਇਹ ਪੈਸਾ ਇਸ ਸਰਕਾਰ ਨੇ ਮੁਲਾਜ਼ਮਾਂ ਦੀਆਂ ਜੇਬਾਂ ਦੇ ਵਿੱਚ ਪਾਇਆ ਹੈ। ਇਸ ਕਰਕੇ ਜਿਹੜਾ ਰੈਵੇਨਿਊ ਐਕਸਪੈਂਡੀਚਰ ਹੈ ਹੁਣ ਦੇ ਸਾਲਾਂ ਦਾ ਇਹ ਸਾਡਾ ਵਧਿਆ ਹੈ, ਪਰ ਇਨ੍ਹਾਂ ਵੇਲੇ ਕੀ ਸੀ? ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ 50000 ਤੋਂ ਵੱਧ ਹੁਣ ਅਧਿਆਪਕ ਭਰਤੀ ਕਰ ਲਏ, ਇਨ੍ਹਾਂ ਵੇਲੇ ਪੋਸਟਾਂ ਖਾਲੀ ਸਨ, ਜੇ ਖਾਲੀ ਸਨ ਤਾਂ ਤਨਖਾਹਾਂ ਦੇਣ ਦੀ ਲੋੜ ਨਹੀਂ ਸੀ। ਲੋਕੀਂ ਭਾਵੇਂ ਪਿੱਟੀ ਜਾਂਦੇ ਪਰ ਇਨ੍ਹਾਂ ਦੀਆਂ ਮੌਜਾਂ ਹੀ ਮੌਜਾਂ, ਕਿਉਂਕਿ 50000 ਤਾਂ ਅਧਿਆਪਕਾਂ ਦੀਆਂ ਹੀ ਪੋਸਟਾਂ ਖਾਲੀ ਸੀ, ਜੇ ਡਾਕਟਰ ਸੀ ਤਾਂ ਉਨ੍ਹਾਂ ਦੀਆਂ ਸਾਰੀਆਂ ਪੋਸਟਾਂ ਖਾਲੀ ਸਨ ਕਿਉਂਕਿ ਇਨ੍ਹਾਂ ਨੂੰ ਪੰਜ ਸਾਲ ਭਰਤੀ ਕੀਤੀ ਨਹੀਂ, ਇਸ ਕਰਕੇ ਇਨ੍ਹਾਂ ਨੇ ਉਨ੍ਹਾਂ ਨੂੰ ਤਨਖਾਹ ਦੇਣੀ ਨਹੀਂ ਸੀ ਪੈਂਦੀ, ਉਹ ਪੈਸੇ ਵੀ ਮੁਲਾਜ਼ਮਾਂ ਦੇ ਇਨ੍ਹਾਂ ਨੂੰ ਬਚ ਜਾਂਦੇ ਸਨ। ਇਸੇ ਤਰ੍ਹਾਂ ਬਾਕੀ ਮਹਿਕਮਿਆਂ ਦਾ ਕੰਮ ਸੀ, ਇਹ ਮੌਜਾਂ ਤਾਂ ਲੁੱਟਦੇ ਰਹੇ ਪਰ ਸਾਰਿਆਂ ਮਹਿਕਮਿਆਂ ਦੇ ਵਿਚ ਇਹ ਹਾਲ ਹੋ ਗਿਆ ਕਿ ਕਿਸੇ ਵੀ ਮਹਿਕਮੇ ਦੇ ਵਿੱਚ ਸਟਾਫ ਜਿਹੜਾ ਹੈ, ਉਹ ਕਾਬਲ ਨਹੀਂ ਸੀ ਰਿਹਾ, ਉਸ ਦੀ ਸਟਰੈਂਥ ਨਹੀਂ ਸੀ ਰਹੀ। ਜੇ ਇਸੇ ਤਰ੍ਹਾਂ ਸਰਕਾਰ ਚਲਾਉਣੀ ਹੈ ਤਾਂ ਫਿਰ ਤਾਂ ਪੈਸਾ ਖਰਚਣ ਦੀ ਲੋੜ ਹੀ ਨਹੀਂ ਹੈ। ਅੱਜ ਪੇਅ ਕਮਿਸ਼ਨ ਦੀ ਰਿਪੋਰਟ ਵੀ ਦਿੱਤੀ, ਅੱਜ ਇੱਕ ਲੱਖ ਤੋਂ ਵੱਧ ਮੁਲਾਜ਼ਮਾਂ ਦੀ ਭਰਤੀ ਵੀ ਸਰਕਾਰ ਨੇ ਕੀਤੀ (ਥੰਪਿੰਗ) ਫਿਰ ਸਾਰਾ ਕੁਝ ਕਰਕੇ ਜੇ ਸਾਡਾ ਰੈਵੇਨਿਊ ਡੈਫੀਸਿਟ 3123 ਕਰੋੜ ਰੁਪਏ ਪਿਛਲੇ ਸਾਲਾਂ ਦੇ ਨਾਲੋਂ ਘਟਿਆ ਹੈ ਤਾਂ ਮੈਂ ਸਮਝਦਾ ਹਾਂ ਕਿ ਇਸ ਦੇ ਵਾਸਤੇ ਸਾਡੇ ਲਈ ਚਿੰਤਾ ਦੀ ਕੋਈ ਗੱਲ ਨਹੀਂ ਹੈ, ਇਸ ਤਰੀਕੇ ਦੇ ਨਾਲ ਜੇ ਕੰਮ ਚਲਦਾ ਰਿਹਾ, ਕਿਉਂਕਿ ਸਾਡੇ ਮੰਤਰੀ ਜੀ ਵੀ ਸਿਆਣੇ ਹਨ, ਰੋਡ ਮੈਪ ਨੂੰ ਚੰਗੀ ਤਰ੍ਹਾਂ ਸਮਝਦੇ ਹਨ, ਇਹ ਪਹਿਲਾਂ ਸੜਕਾਂ ਦੇ ਮੰਤਰੀ ਸੀ, ਇਸ ਕਰਕੇ ਇਨ੍ਹਾਂ ਨੂੰ ਪਤਾ ਹੈ ਕਿ ਰੋਡ ਮੈਪ ਕਿਸ ਤਰ੍ਹਾਂ ਬਣਾਉਣਾ ਹੈ, ਜਿਹੜਾ ਸੜਕਾਂ ਬਣਾਉਂਦਾ ਹੈ ਉਸ ਨੂੰ ਰੋਡ ਦੀ ਜ਼ਿਆਦਾ ਚਿੰਤਾ ਰਹਿੰਦੀ ਹੈ ਕਿ ਸੜਕ ਚੰਗੀ ਬਣਨੀ ਚਾਹੀਦੀ ਹੈ, ਇਹ ਵਧੀਆ ਰੋਡ ਮੈਪ ਆਉਣ ਵਾਲੇ ਸਮੇਂ ਦੇ ਵਿੱਚ ਵੀ ਬਣਾਉਣਗੇ।

ਦੂਸਰੀ ਗੱਲ ਸਾਡੀ ਐਨੂਅਲ ਪਲਾਨ ਦੀ ਹੈ, 14,000 ਕਰੋੜ ਰੁਪਏ ਸਾਡੀ ਐਨੂਅਲ ਪਲਾਨ ਪਾਸ ਹੋਈ ਹੈ ਜਿਸ ਦੇ ਵਿੱਚ 41,684 ਕਰੋੜ ਰੁਪਿਆ ਸੂਬੇ ਨੇ ਆਪਣੇ ਸਾਧਨਾਂ ਤੋਂ ਦੇਣਾ ਹੈ, ਚਾਹੇ ਉਹ ਰੂਰਲ ਡਿਵੈਲਮੈਂਟ ਫੰਡ ਹੈ, ਚਾਹੇ ਪੁੱਡਾ ਤੋਂ

ਦੇਣਾ ਹੈ, ਚਾਹੇ ਅਰਬਨ ਲੋਕਲ ਬਾਡੀਜ਼ ਨੇ ਜਾਂ ਚਾਹੇ ਰੂਰਲ ਲੋਕ ਬਾਡੀਜ਼ ਨੇ, ਸਰਦਾਰ ਸਾਹਿਬ ਇਸ ਬਾਰੇ ਪੁੱਛ ਰਹੇ ਸੀ ਹੁਣ ਚਲੇ ਗਏ ਹਨ, ਮੈਂ ਦੱਸਦਾ ਹਾਂ ਕਿ ਇਹ ਪੈਸਾ ਅਸੀਂ ਆਪਣੇ ਕੋਲੋਂ ਦੇਣਾ ਹੈ ਔਰ ਸੈਂਟਰ ਨੇ ਇਸ ਦੇ ਵਿਚ ਸਿਰਫ 2316 ਕਰੋੜ ਰੁਪਏ ਐਡ ਕਰਨੇ ਹਨ। ਸਪੀਕਰ ਸਾਹਿਬ, ਬੜੀ ਹੈਰਾਨੀ ਹੁੰਦੀ ਹੈ ਕਿ 14,000 ਕਰੋੜ ਰੁਪਏ ਦੀ ਐਨੂਅਲ ਪਲਾਨ ਤਾਂ ਸਾਡੇ ਮੁੱਖ ਮੰਤਰੀ ਸਾਹਿਬ ਨੇ ਮਿਹਨਤ ਕਰਕੇ ਤਿਆਰ ਕੀਤੀ, ਕੇਂਦਰ ਸਰਕਾਰ ਤੋਂ ਪਾਸ ਕਰਵਾਈ, ਪਰ ਮੁੱਖ ਮੰਤਰੀ ਸਾਹਿਬ ਦਾ ਹੈਲੀਕਾਪਟਰ ਤਾਂ ਅਜੇ ਚੰਡੀਗੜ੍ਹ ਨਹੀਂ ਸੀ ਪਹੁੰਚਿਆ ਜਦੋਂ ਸਾਡੇ ਸਾਹਮਣੇ ਵਾਲੇ ਵੀਰਾਂ ਨੇ ਇੱਕ ਸਟੇਟਮੈਂਟ 'ਇੰਡੀਅਨ ਐਕਸਪ੍ਰੈਸ' ਅਖਬਾਰ ਵਿੱਚ ਦੇ ਦਿੱਤੀ, ਸਾਡੇ ਮਾਨਯੋਗ ਲੀਡਰ ਆਫ ਆਪੋਜ਼ੀਸ਼ਨ ਇੱਥੇ ਬੈਠੇ ਹਨ, ਇਨ੍ਹਾਂ ਦਾ ਬਿਆਨ ਹੈ ਜੋ ਕਿ ਇੰਡੀਅਨ ਐਕਸਪ੍ਰੈਸ ਅਖਬਾਰ ਦੇ ਵਿੱਚ 15 ਮਈ ਨੂੰ ਛਪਿਆ ਹੈ, ਉਸ ਦਾ ਹੈਡਿੰਗ ਹੈ: Congress takes credit for Rs. 14000 crores plan approval. ਇਹ ਸਾਡੇ ਸਾਹਮਣੇ ਵੀਰਾਂ ਨੇ ਬੜੀ ਮਿਹਨਤ ਕੀਤੀ ਹੈ, ਇਥੇ ਬੈਠ ਕੇ ਬਿਆਨ ਦਿੱਤਾ, ਟੈਲੀਫੋਨ ਕੀਤੇ ਉਸ ਦੀ ਪੈਰਵਾਈ ਕੀਤੀ ਅਤੇ ਇਹ ਬਿਆਨ ਲਗਵਾਇਆ, ਲਿਖਦੇ ਕੀ ਹਨ? "SAD, BJP Govt. should be thankful as it was possible only after congress leaders supported the demand to get the Plan approval: Sunil Jakhar". ਇਹ ਸਟੇਟਮੈਂਟ ਹੈ, ਮਿਹਨਤ ਕੋਈ ਕਰੇ ਔਰ ਉਸ ਦਾ ਜਿਹੜਾ ਕਰੈਟਿਡ ਹੈ ਉਹ ਕੋਈ ਹੋਰ ਲਵੇ, ਇਹ ਖਬਰ ਦੇਣ ਦਾ ਮਕਸਦ ਕੀ ਸੀ ਕਿ ਲੋਕਾਂ ਦੇ ਵਿਚ ਇਹ ਪ੍ਰਭਾਵ ਦਿੱਤਾ ਜਾਵੇ ਕਿ ਇਹ ਜਿਹੜਾ 14000 ਕਰੋੜ ਰੁਪਿਆ ਹੈ, ਇਹ ਸਾਰੇ ਦਾ ਸਾਰਾ ਸੈਂਟਰ ਨੇ ਦਿੱਤਾ ਹੈ, ਇਸ ਗੱਲ ਦਾ ਅੱਜ ਕੱਲ੍ਹ ਬਹੁਤ ਪ੍ਰਚਾਰ ਹੁੰਦਾ ਹੈ ਕਿ ਕੋਈ ਕੰਮ ਹੋਵੇ ਕਿਸੇ ਨੂੰ ਪਤਾ ਹੋਵੇ ਨਾ ਹੋਵੇ, ਇੱਕੋ ਹੀ ਬਿਆਨ ਜਿਹੜਾ ਸਾਰਿਆਂ ਨੂੰ ਰਟਿਆ ਰਟਾਇਆ ਹੈ ਕਿ ਕੇਂਦਰ ਤੋਂ ਪੈਸਾ ਆ ਗਿਆ, ਇਸ ਕਰਕੇ ਕੰਮ ਹੋਇਆ ਹੈ। ਸਪੀਕਰ ਸਾਹਿਬ, ਮੈਂ ਆਪਣੇ ਭਰਾਵਾਂ ਨੂੰ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਪਲਾਨਿੰਗ ਕਮਿਸ਼ਨ ਦੇ ਵਿੱਚ ਸਾਨੂੰ ਕੁਝ ਨਹੀਂ ਮਿਲਣਾ, ਇਹ ਹੈ 2316 ਕਰੋੜ ਰੁਪਿਆ, ਬਾਕੀ ਸਿਵਾਏ ਟਿੱਚਰਾਂ ਕਰਨ ਦੇ ਹੋਰ ਸੂਬਿਆਂ ਨੂੰ ਉਥੋਂ ਕੁਝ ਨਹੀਂ ਮਿਲਦਾ। ਇਹ ਤੁਸੀਂ ਆਪ ਪ੍ਰਭਾਵ ਦਿੰਦੇ ਹੋ ਕਿ ਉਥੇ ਸਿਫਾਰਿਸ਼ ਚਲਦੀ ਹੈ।

ਪਹਿਲਾਂ ਵਿੱਤ ਕਮਿਸ਼ਨ ਸੀ ਜੋ ਕਿ ਸੰਵਿਧਾਨਿਕ ਸੰਸਥਾ ਸੀ, ਇੱਕ ਕਾਂਸਟੀਟਿਊਸ਼ਨ ਬਾਡੀ ਸੀ, ਫੇਰ ਆਪਣਾ ਇੱਕ ਨਵਾਂ ਪਲਾਨਿੰਗ ਕਮਿਸ਼ਨ ਅਸੀਂ ਦੇਸ਼ ਵਿੱਚ ਖੜ੍ਹਾ ਕਰ ਲਿਆ। ਇਸ ਵਿੱਚ ਸੌਖਾ ਇਹ ਹੈ ਕਿ ਜਿਸ ਤਰ੍ਹਾਂ ਮਰਜ਼ੀ ਦਾ ਸੁਨੇਹਾ ਭੇਜ ਦਿਓ ਕਿ ਇਸ ਦਾ ਇਸ ਤਰ੍ਹਾਂ ਕਰਨਾ ਹੈ, ਫਲਾਣੇ ਦਾ ਇਸ ਤਰ੍ਹਾਂ ਕਰਨਾ ਹੈ। ਉਸੇ ਕਰਕੇ ਇਹ ਖਬਰ ਲਗਦੀ ਹੈ ਕਿ ਇੱਥੇ ਸਿਫਾਰਸ਼ ਚਲਦੀ ਹੈ। ਇਹ ਕਮਿਸ਼ਨ ਉਸੇ ਤਰ੍ਹਾਂ ਹੀ ਚਲਦਾ ਹੈ ਜਿਸ ਤਰ੍ਹਾਂ ਦਾ ਅਸੀਂ ਇਸ ਨੂੰ ਚਲਾਉਣਾ ਚਾਹੁੰਦੇ

ਹਾਂ। ਸਪੀਕਰ ਸਾਹਿਬ, ਪਰ ਅਦਰਵਾਈਜ਼ ਜੋ ਸਾਡੇ ਦੇਸ਼ ਦੀ ਪਲਾਨਿੰਗ ਹੈ, ਤੁਹਾਡੀ ਕਾਫੀ ਉਮਰ ਹੋ ਗਈ ਹੈ, ਤੁਹਾਡਾ ਕਾਫੀ ਤਜਰਬਾ ਹੈ, ਇਸ ਪਲਾਨਿੰਗ ਦੇ ਤਰੀਕੇ ਨੇ ਹੀ ਸਾਡੇ ਦੇਸ਼ ਦਾ ਕੰਮ ਖਰਾਬ ਕੀਤਾ ਹੈ। ਪਲਾਨਿੰਗ ਕਿਵੇਂ ਹੁੰਦੀ ਹੈ? ਥੋੜ੍ਹੇ ਦਿਨ ਪਹਿਲਾਂ ਟੀ.ਵੀ. ਤੇ ਇੱਕ ਖ਼ਬਰ ਆ ਰਹੀ ਸੀ ਕਿ ਪਲਾਨਿੰਗ ਕਮਿਸ਼ਨ ਨੇ ਆਪਣਾ ਟਾਇਲਟ ਰੈਨੋਵੇਟ ਕੀਤਾ ਹੈ। ਇਸ ਬਾਰੇ ਬੜੀ ਵੱਡੀ ਸਟੋਰੀ ਆਈ ਸੀ। 35 ਲੱਖ ਰੁਪਿਆ ਉਸ ਟਾਈਲਟ ਨੂੰ ਰੈਨੋਵੇਟ ਕਰਨ ਵਾਸਤੇ ਲੱਗ ਗਿਆ। ਹਾਲਾਂਕਿ ਕੰਧਾਂ ਉਹੀ ਸਨ, ਛੱਤ ਉਹੀ ਸੀ ਪਰ ਪਲਾਨਿੰਗ ਕਮਿਸ਼ਨ ਦਾ 35 ਲੱਖ ਰੁਪਿਆ ਰੈਨੋਵੇਸ਼ਨ ਤੇ ਹੀ ਲੱਗ ਗਿਆ। ਆਪ 35 ਲੱਖ ਰੁਪਏ ਵਿੱਚ ਸਿਰਫ ਟਾਇਲਟ ਰੈਨੋਵੇਟ ਕਰਦੇ ਹਨ ਪਰ ਜਦੋਂ ਸਾਡੇ ਮੁੱਖ ਮੰਤਰੀ ਸਾਹਿਬ ਆਪਣੇ 70 ਸਾਲ ਦਾ ਤਜਰਬਾ ਲੈ ਕੇ ਉਥੇ ਜਾਂਦੇ ਹਨ ਤਾਂ ਪਲਾਨਿੰਗ ਕਮਿਸ਼ਨ ਇਨ੍ਹਾਂ ਨੂੰ ਸਮਝਾਉਂਦਾ ਹੈ ਕਿ ਤੁਸੀਂ 3500 ਰੁਪਏ ਵਿੱਚ ਗਰੀਬਾਂ ਵਾਸਤੇ ਵਧੀਆ ਟਾਇਲਟਸ ਬਣਾਓ। ਆਪਣਾ ਟਾਇਲਟ ਸਿਰਫ ਰੈਨੋਵੇਟ ਕਰਨ ਵਾਸਤੇ 35 ਲੱਖ ਰੁਪਏ ਲਗਾਏ ਜਾਂਦੇ ਹਨ, ਇਹ ਰਿਕਾਰਡ ਦਾ ਹਿੱਸਾ ਹੈ ਅਤੇ ਇਹ ਮੰਨੇ ਵੀ ਹਨ। ਪਰ ਸਾਨੂੰ ਸਲਾਹ ਦਿੱਤੀ ਜਾਂਦੀ ਹੈ ਕਿ 3500 ਕਰੋੜ ਨਾਲ ਗਰੀਬ ਲੋਕਾਂ ਲਈ ਆਪਣੇ ਸੂਬਿਆਂ ਵਿੱਚ ਵਧੀਆ ਟਾਈਲਟਸ ਬਣਾਓ। ਸਪੀਕਰ ਸਾਹਿਬ, ਉਥੇ ਕੋਈ ਵੀ ਅਧਿਕਾਰੀ ਅਜਿਹਾ ਨਹੀਂ ਹੋਣਾ ਜਿਸ ਦੀ ਰੋਜ਼ਾਨਾ ਦੀ ਤਨਖਾਹ 2600 ਰੁਪਏ ਤੋਂ ਘੱਟ ਹੋਵੇ। 2600 ਰੁਪਏ ਰੋਜ਼ਾਨਾ ਦਾ ਮਤਲਬ 78,000 ਰੁਪਏ ਮਹੀਨਾ, ਇਹ ਅੱਜ ਕੱਲ੍ਹ ਆਮ ਵੱਡੇ ਅਫਸਰਾਂ ਦੀ ਤਨਖਾਹ ਹੈ। 2600 ਰੁਪਿਆ ਡੇਲੀ ਤਨਖਾਹ ਲੈਣ ਵਾਲੇ ਫੇਰ ਸੂਬਿਆਂ ਨੂੰ ਦੱਸਦੇ ਹਨ ਕਿ 26 ਰੁਪਏ ਰੋਜ਼ਾਨਾ ਜਿਸ ਦੀ ਆਮਦਨ ਹੋਵੇ ਉਸ ਨੂੰ ਗਰੀਬੀ ਰੇਖਾਂ ਤੋਂ ਉਤੇ ਰੱਖਿਆ ਜਾਵੇ। ਇਹ ਸਾਡੇ ਪਲਾਨਿੰਗ ਕਮਿਸ਼ਨ ਦੀ ਜ਼ਮੀਨੀ ਹਕੀਕਤ ਹੈ। ਇਹ ਬਹੁਤ ਵੱਡਾ ਫਰਕ ਹੈ। 2600 ਰੁਪਏ ਨਾਲ ਆਪਣਾ ਰੋਜ਼ਾਨਾ ਦਾ ਗੁਜ਼ਾਰਾ ਨਹੀਂ ਚਲਦਾ ਪਰ ਜੇ ਕਿਸੇ ਦੀ 26 ਰੁਪਏ ਤੋਂ ਵੱਧ ਰੋਜ਼ਾਨਾ ਦੀ ਤਨਖਾਹ ਹੈ ਤਾਂ ਆਪਾਂ ਉਸ ਨੂੰ ਗਰੀਬੀ ਰੇਖਾ ਤੋਂ ਉਤੇ ਸਮਝਦੇ ਹਾਂ। ਜੇਕਰ ਉਹ ਸ਼ਹਿਰ ਵਿੱਚ ਹੈ ਤਾਂ ਰੋਜ਼ਾਨਾ ਦੀ ਆਮਦਨ ਦੀ ਹੱਦ 32 ਰੁਪਏ ਰੱਖੀ ਗਈ ਹੈ। 68% ਹਿੱਸਾ ਕੇਂਦਰ ਆਪਣੇ ਕੋਲ ਰੱਖ ਕੇ ਕੇਂਦਰ ਦੀ ਸਰਕਾਰ ਨਹੀਂ ਚਲਾ ਸਕਦਾ। ਇਹ ਰਿਕਾਰਡ ਦੀ ਗੱਲ ਹੈ। 32% ਸੂਬਿਆਂ ਨੂੰ ਦੇ ਕੇ ਕੇਂਦਰ ਸਰਕਾਰ ਸੂਬਿਆਂ ਨੂੰ ਸ਼ਾਬਾਸ਼ ਦਿੰਦੀ ਹੈ ਇਸ ਨਾਲ ਵਧੀਆ ਸਰਕਾਰ ਚਲਾਓ ਅਤੇ ਜਿਹੜੀਆਂ ਲੋਕਾਂ ਦੀਆਂ ਬੁਨਿਆਦੀ ਜ਼ਰੂਰਤਾਂ ਹਨ, ਇਹ ਵੀ ਤੁਹਾਡੇ ਹਿੱਸੇ ਹਨ, ਇਹ ਸਾਡੇ ਦੇਸ਼ ਦੀ ਪਲਾਨਿੰਗ ਹੈ। ਫੇਰ ਇਹ ਆਪ ਸਾਡੇ ਵੀਰ ਕਰੈਟਿਡ ਲੈਂਦੇ ਹਨ ਜਦੋਂ ਅਸੀਂ ਇਸ ਤਰ੍ਹਾਂ ਦੇ ਸਿਸਟਮ ਵਿਚੋਂ ਆਪਣੀ ਪਲਾਨਿੰਗ ਪਾਸ ਕਰਵਾਉਂਦੇ ਹਾਂ ਤਾਂ ਫੇਰ ਕਰੈਡਿਟ ਲੈਂਦੇ ਹਨ ਕਿ ਸਾਡੇ ਤੋਂ ਸਿਫਾਰਸ਼ ਕਰਾਓ ਨਹੀਂ ਤਾਂ ਉਥੇ ਅਸੀਂ ਪਲਾਨ ਅਪਰੂਵ ਨਹੀਂ ਹੋਣ ਦਿੰਦੇ। ਕੋਈ ਦਿਨ ਆਉਣਾ ਹੈ ਕਿ ਜੇ ਆਪੋਜ਼ੀਸ਼ਨ ਦੀ ਸਰਕਾਰ ਕੇਂਦਰ ਵਿੱਚ ਹੋਵੇ ਤਾਂ ਮੁੱਖ ਮੰਤਰੀ ਨੂੰ ਆਪੋਜ਼ੀਸ਼ਨ ਪਾਰਟੀ ਦੇ ਲੀਡਰ ਕੋਲ

[ਡਾਕਟਰ ਦਲਜੀਤ ਸਿੰਘ ਚੀਮਾ]

ਚਿੱਠੀਆਂ ਲੈ ਕੇ ਜਾਣਾ ਪਵੇਗਾ ਕਿਉਂਕਿ ਸੈਂਟਰ ਵਿੱਚ ਉਸ ਦੀ ਰੂਲਿੰਗ ਪਾਰਟੀ ਹੈ ਕਿ ਸਾਡੀ ਉਥੇ ਗੱਲ ਸੁਣੀ ਜਾਏ। ਜਾਖੜ ਸਾਹਿਬ ਬਾਦਲ ਸਾਹਿਬ ਨੂੰ ਚਿੱਠੀ ਲਿਖ ਕੇ ਦਿਆ ਕਰਨਗੇ ਕਿ ਮਾਨਯੋਗ ਪ੍ਰਧਾਨ ਮੰਤਰੀ ਜੀ, ਮੈਂ ਤੁਹਾਡੇ ਕੋਲ ਸਰਦਾਰ ਪਰਕਾਸ਼ ਸਿੰਘ ਬਾਦਲ, ਪਿੰਡ ਬਾਦਲ, ਜ਼ਿਲ੍ਹਾ ਮੁਕਤਸਰ ਨੂੰ ਭੇਜ ਰਿਹਾ ਹਾਂ, ਇਹ ਪੰਜਾਬ ਦੇ ਮੁੱਖ ਮੰਤਰੀ ਹਨ। ਇਨ੍ਹਾਂ ਦੀ ਗੱਲ ਸੁਣ ਕੇ ਵੱਧ ਤੋਂ ਵੱਧ ਮਦਦ ਕਰਨਾ। ਮੈਂ ਸਮਝਦਾ ਹਾਂ ਕਿ ਇੰਨੇ ਨੀਵੇਂ ਦਰਜੇ ਤੇ ਸਾਨੂੰ ਸੂਬਿਆਂ ਦੀਆਂ ਸਰਕਾਰਾਂ ਨੂੰ ਜਿਨ੍ਹਾਂ ਨੂੰ ਲੋਕਾਂ ਨੇ ਚੁਣਿਆ ਹੈ, ਰੱਖਿਆ ਜਾਵੇਗਾ। ਮੈਂ ਸਮਝਦਾ ਹਾਂ ਕਿ ਇਹ ਲੋਕਾਂ ਦੇ ਮੈਨਡੇਟ ਦੀ, ਲੋਕਾਂ ਦੇ ਫਤਵੇ ਦੀ ਤੌਹੀਨ ਹੈ, ਜਦੋਂ ਅਸੀਂ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਾਂ। ਮੈਂ ਕਹਿੰਦਾ ਹਾਂ ਕਿ ਜੇਕਰ ਤੁਸੀਂ ਸਾਡੇ ਨਾਲ ਚੱਲਣਾ ਹੈ ਤਾਂ ਚੱਲੋ, ਜ਼ਰੂਰ ਚੱਲੋ ਕਿਉਂਕਿ ਬਹੁਤ ਸਾਰੇ ਮਸਲੇ ਹਨ, ਪੰਜਾਬ ਦੀ ਰਾਜਧਾਨੀ ਦਾ ਮਸਲਾ ਹੈ, ਕੀ ਕਦੀ ਤੁਸੀਂ ਸਾਡੇ ਨਾਲ ਅਵਾਜ਼ ਉਠਾਈ ਹੈ ਕਿ ਅਸੀਂ ਤੁਹਾਡੇ ਨਾਲ ਚਲਦੇ ਹਾਂ? ਇੰਨੇ ਸਾਲ ਹੋ ਗਏ ਬਾਕੀਆਂ ਨੂੰ ਰਾਜਧਾਨੀ ਮਿਲ ਗਈ ਪਰ ਸਾਨੂੰ ਹਾਲੇ ਤੱਕ ਨਹੀਂ ਮਿਲੀ। ਪੰਜਾਬ ਦੇ ਪਾਣੀਆਂ ਦਾ ਮਸਲਾ, ਤੁਸੀਂ ਸਾਡੇ ਨਾਲ ਚੱਲ ਕੇ ਸੱਚੀ ਗੱਲ ਕਰੋ ਪਰ ਜਦੋਂ ਹਾਂਸੀ ਬੁਟਾਣਾ ਦੀ ਗੱਲ ਆਉਂਦੀ ਹੈ ਤਾਂ ਸਾਡੇ ਬਿਆਨ ਅਜਿਹੇ ਹੁੰਦੇ ਹਨ ਜਿਵੇਂ ਹਰਿਆਣੇ ਨੂੰ ਫਾਇਦਾ ਮਿਲੇ। ਪੰਜਾਬੀ ਬੋਲਦੇ ਇਲਾਕਿਆਂ ਦਾ ਮਸਲਾ ਹੈ, ਗਵਾਂਢੀ ਸੂਬਿਆਂ ਨੂੰ ਐਕਸਾਈਜ਼ ਕਨਸੈਸ਼ਨ ਦਾ ਮਸਲਾ ਹੈ, ਕਿੰਨੇ ਸਾਲਾਂ ਤੋਂ ਆਪਾਂ ਰੌਲਾ ਪਾਉਂਦੇ ਆ ਰਹੇ ਹਾਂ ਕਿ ਇਸ ਨਾਲ ਪੰਜਾਬ ਦਾ ਨੁਕਸਾਨ ਹੋ ਰਿਹਾ ਹੈ ਪਰ ਹਾਲੇ ਤੱਕ ਕੋਈ ਹੁੰਗਾਰਾ ਸਾਡੇ ਸਾਹਮਣੇ ਵਾਲੇ ਵੀਰਾਂ ਤੋਂ ਨਹੀਂ ਮਿਲਿਆ। ਸਪੀਕਰ ਸਾਹਿਬ, ਇਸ ਕਰਕੇ, ਮੈਂ ਤਾਂ ਹੁਣ ਇਹ ਵੀ ਕਹਿੰਦਾ ਹਾਂ ਕਿ ਇਹ ਤਾਂ ਐਵੇਂ ਭੁਲੇਖਾ ਹੀ ਹੈ ਕਿ ਉਥੇ ਸਾਡੀ ਸਿਫਾਰਸ਼ ਚੱਲਣੀ ਹੈ।

*4.55 ਵਜੇ ਬਾਅਦ ਦੁਪਹਿਰ

(ਇਸ ਸਮੇਂ ਸਰਦਾਰ ਇਕਬਾਲ ਸਿੰਘ ਝੂੰਦਾਂ, ਮੈਂਬਰ, ਪੈਨਲ ਆਫ ਚੇਅਰਮੈਨੋਂ, ਨੇ ਸਦਨ ਦੀ ਕੁਰਸੀ ਸੰਭਾਲੀ।)

ਇੱਥੇ ਤਾਂ ਇਨ੍ਹਾਂ ਦਾ ਭੋਗ ਪੈ ਗਿਆ, ਉਥੇ ਵੀ ਬਸ ਹੁਣ ਥੋੜ੍ਹੀ ਦੇਰ ਦੀ ਗੱਲ ਹੈ। ਉਥੇ ਵੀ ਕੰਮ ਹੁਣ ਮੁਕਣ ਵਾਲਾ ਹੀ ਹੈ ਪਰ ਮੈਂ ਜਿਹੜੀ ਅਸਲੀ ਗੱਲ ਤੇ ਆਉਣਾ ਚਾਹੁੰਦਾ ਹਾਂ ਕਿ ਜਿਹੜੀ ਸੂਬੇ ਦੀ ਪਲਾਨ ਹੈ, ਉਹਦੇ ਵਿੱਚ ਜਿਹੜੀ ਗੱਲ ਮੈਟਰ ਕਰਦੀ ਹੈ, ਉਹ ਇਹ ਹੈ ਕਿ ਪਲਾਨ ਦੇ ਵਿੱਚ ਕੈਪੀਟਲ ਕੰਪੋਨੈਂਟ ਕਿੰਨਾ ਹੈ। ਸਪੀਕਰ ਸਾਹਿਬ, ਇਹ 14,000 ਕਰੋੜ ਰੁਪਏ ਦੀ ਪਲਾਨ ਹੈ। ਇਸ ਦੇ ਵਿੱਚ 70% ਕੈਪੀਟਲ ਕੰਪੋਨੈਂਟ ਹੈ। ਇਸ ਦੇ ਵਿੱਚੋਂ 9800 ਕਰੋੜ ਰੁਪਏ ਡਿਵੈਲਪਮੈਂਟ ਦੇ ਉਤੇ ਖਰਚ ਹੋਣਾ

ਹੈ। ਇਸ ਪਲਾਨ ਦੀ ਇਹ ਵਿਸ਼ੇਸ਼ਤਾ ਹੈ ਕਿ ਇਸ ਦੇ ਵਿਚੋਂ 9800 ਕਰੋੜ ਰੁਪਿਆ ਸਿਰਫ ਡਿਵੈਲਪਮੈਂਟ ਤੇ ਖਰਚ ਹੋਣਾ ਹੈ। ਸਰਦਾਰ ਲਾਲ ਸਿੰਘ ਜੀ ਗੱਲ ਕਰਕੇ ਗਏ ਹਨ ਕਿ ਹਰਿਆਣੇ ਦੀ ਪਲਾਨ ਬਹੁਤ ਵੱਡੀ ਸੀ। ਮੈਨੂੰ ਵੀ ਬੜਾ ਅਚੰਭਾ ਹੋਇਆ, ਮੈਂ ਸੋਚਿਆ ਕਿ ਹੈ ਤਾਂ ਉਹ ਵੀ ਸਾਡੇ ਵਰਗੇ ਜਾਟ ਭਰਾ ਹੀ ਹਨ। ਫਿਰ ਉਹ ਇਕਨਾਮਿਕਸ ਦੇ ਵਿੱਚ ਇੰਨੇ ਵੱਡੇ ਮਾਹਿਰ ਕਿੱਥੋਂ ਹੋ ਗਏ ਕਿ ਇੰਨੀ ਵੱਡੀ ਪਲਾਨ ਬਣਾ ਗਏ? ਸਾਡੇ ਜਿਹੜੇ ਇੰਨੇ ਸਿਆਣੇ ਲੀਡਰ ਹਨ, ਉਹ ਪਿੱਛੇ ਰਹਿ ਗਏ। ਉਨ੍ਹਾਂ ਦੀ 26,485 ਕਰੋੜ ਰੁਪਏ ਦੀ ਐਨੂਅਲ ਪਲਾਨ ਹੈ ਔਰ ਜੇ ਇਸ ਦੇ ਵਿੱਚੋਂ ਤੁਸੀਂ ਕੈਪੀਟਲ ਕੰਪੋਨੈਂਟ ਕੱਢੋ, ਉਹ ਸਿਰਫ 23% ਹੈ। 26,485 ਕਰੋੜ ਰੁਪਏ ਦੀ ਪਲਾਨ ਦੇ ਵਿਚੋਂ ਕੈਪੀਟਲ ਕੰਪੈਨੈਂਟ ਸਿਰਫ 23% ਹੀ ਹੈ। 6191 ਕਰੋੜ ਰੁਪਏ ਜਿਹੜੇ ਹਨ, ਉਹ ਇਸ ਵਿੱਚੋਂ ਡਿਵੈਲਪਮੈਂਟ ਵਾਸਤੇ ਖਰਚ ਕਰਨੇ ਹਨ। ਹੁਣ ਜੇ ਤੁਸੀਂ ਸਾਰੀ ਨਾਨ-ਪਲਾਨ ਨੂੰ, ਤਨਖਾਹਾਂ ਨੂੰ ਵੀ ਵਿੱਚ ਪਾ ਕੇ ਪਲਾਨ ਨੂੰ ਵੱਡਾ ਕਰਨਾ ਹੈ ਤਾਂ ਤੁਹਾਨੂੰ ਕੋਈ ਰੋਕ ਨਹੀਂ ਸਕਦਾ। ਉਹ ਤਾਂ ਲਿਖਦੇ ਰਹਿੰਦੇ ਹਨ ਕਿ ਤੁਸੀਂ ਨਾਨ-ਪਲਾਨ ਨੂੰ ਪਲਾਨ ਦੇ ਵਿੱਚ ਸ਼ਾਮਿਲ ਨਹੀਂ ਕਰਨਾ ਪਰ ਜਦੋਂ ਸਰਕਾਰ ਉਤੇ ਉਨ੍ਹਾਂ ਦੀ ਸੀ ਤਾਂ ਉਨ੍ਹਾਂ ਹਰਿਆਣੇ ਵਾਲਿਆਂ ਨੂੰ ਫਿਰ ਫਿਕਰ ਕੋਈ ਨਹੀਂ ਸੀ, ਉਨ੍ਹਾਂ ਨੇ ਸਾਰਾ ਕੁਝ ਬੋਰੀ ਵਿੱਚ ਪਾਇਆ, ਬਿਨਾਂ ਛਾਣਨਾ ਮਾਰਿਆਂ ਲੈ ਗਏ ਅਤੇ ਜਾ ਕੇ ਰੱਖ ਦਿੱਤੀ ਔਰ ਕਮਿਸ਼ਨ ਨੂੰ ਵੀ ਕੋਈ ਫਰਕ ਨਹੀਂ ਪੈਂਦਾ, ਜੋ ਉਨ੍ਹਾਂ ਨੇ ਦੇਣਾ ਹੁੰਦਾ ਹੈ, ਉਹੀ ਦੇਣਾ ਹੁੰਦਾ ਹੈ। ਇਸ ਕਰਕੇ ਇਸ ਭੁਲੇਖੇ ਵਿੱਚ ਨਹੀਂ ਰਹਿਣਾ ਚਾਹੀਦਾ ਕਿ ਹਰਿਆਣਾ ਦਾ ਪਲਾਨ ਸਾਈਜ਼ ਬਹੁਤ ਵੱਡਾ ਹੈ। ਉਹ ਇਸ ਕਰਕੇ ਵੱਡਾ ਹੈ ਕਿ ਅਸੀਂ ਬਿਜਲੀ ਬੋਰਡ ਦਾ ਸਿਰਫ 3300 ਕਰੋੜ ਰੁਪਿਆ ਆਪਣੀ ਪਲਾਨ ਵਿੱਚ ਪਾਇਆ ਹੈ ਤੇ ਜੇ ਅਸੀਂ ਸਾਰਾ ਪਾ ਲਈਏ 17000-18000 ਕਰੋੜ ਰੁਪਿਆ ਇਕੱਲੇ ਬਿਜਲੀ ਬੋਰਡ ਦਾ ਬਣ ਜਾਂਦਾ ਹੈ ਪਰ ਅਸੀਂ 3300 ਕਰੋੜ ਰੁਪਿਆ ਉਹ ਪਾਇਆ ਹੈ ਜਿਹੜਾ ਅਸੀਂ ਡਿਵੈਲਪਮੈਂਟ ਦੇ ਉਤੇ ਖਰਚ ਕਰਨਾ ਹੈ। ਦੂਜੀ ਗੱਲ ਹੈ ਕਿ ਪੰਜ ਸਾਲ ਦੀ ਜਿਹੜੀ ਸਾਡੀ ਪਲਾਨ ਪਰਫਾਰਮੈਂਸ ਹੈ, ਉਹ ਵੀ ਬੜੀ ਕਮਾਲ ਦੀ ਰਹੀ ਹੈ। ਮੇਰੇ ਕੋਲ ਅੰਕੜੇ ਹਨ। 80% ਐਵਰੇਜ ਪੰਜ ਸਾਲਾਂ ਦੇ ਵਿੱਚ ਸਾਡੀ ਪਲਾਨ ਪਰਫਾਰਮੈਂਸ ਨੇ ਕੰਮ ਕੀਤਾ ਹੈ। ਪਹਿਲੇ ਸਾਲ 98%, ਦੂਜੇ ਸਾਲ 112%, ਤੀਜੇ ਸਾਲ 58%, ਚੌਥੇ ਸਾਲ 95% ਔਰ ਪੰਜਵੇਂ ਸਾਲ 65% ਪਰਫਾਰਮੈਂਸ ਹੈ। ਹੁਣ ਦੋ ਥਾਵਾਂ ਤੇ ਘੱਟ ਕਿਉਂ ਹੈ ਕਿਉਂਕਿ ਸਾਲ 2009-10 ਵਿੱਚ ਪਾਰਲੀਮੈਂਟ ਦੀਆਂ ਚੋਣਾਂ ਸਨ। ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਜਦੋਂ ਪਾਰਲੀਮੈਂਟ ਦੀਆਂ ਚੋਣਾਂ ਹੁੰਦੀਆਂ ਹਨ ਤਾਂ ਕਿੰਨੇ ਮਹੀਨੇ ਕੋਡ ਆਫ ਕੰਡਕਟ ਲੱਗ ਜਾਂਦਾ ਹੈ ਜਿਸ ਵਿੱਚ ਕੋਈ ਵੀ ਡਿਵੈਲਪਮੈਂਟ ਦਾ ਕੰਮ ਸ਼ੁਰੂ ਨਹੀਂ ਕੀਤਾ ਜਾ ਸਕਦਾ। ਇਸੇ ਤਰ੍ਹਾਂ ਜਦੋਂ ਅਖੀਰਲੇ ਸਾਲ ਦੀ ਗੱਲ ਹੈ, ਪਹਿਲਾਂ ਪੰਜਾਬ ਵਿਧਾਨ ਸਭਾ ਦਾ ਕੋਡ ਆਫ ਕੰਡਕਟ ਲਗਿਆ, ਫਿਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਹੋਈਆਂ। ਜੇ 12

[ਡਾਕਟਰ ਦਲਜੀਤ ਸਿੰਘ ਚੀਮਾ]

ਮਹੀਨੇ ਦੇ ਵਿੱਚ 5 ਮਹੀਨੇ ਕੋਡ ਆਫ ਕੰਡਕਟ ਲੱਗਿਆ ਰਹੇ ਅਤੇ ਫਿਰ ਵੀ ਪਲਾਨ ਪਰਫਾਰਮੈਂਸ 65% ਹੋਵੇ, ਜੇ 6-7 ਮਹੀਨੇ ਸਰਕਾਰ ਚੱਲ ਕੇ ਪਰਫਾਰਮੈਂਸ 65% ਹੈ, ਮੈਂ ਸਮਝਦਾ ਹਾਂ ਕਿ ਜਿਹੜੀ ਸਰਕਾਰ ਦੀ ਕਾਰਗੁਜ਼ਾਰੀ ਹੈ, ਇਹ ਬਹੁਤ ਹੀ ਵਧੀਆ ਹੈ। ਦੂਜੀ ਗੱਲ ਹੈ ਕਿ ਮੈਂ ਆਉਣ ਵਾਲੇ ਸਮੇਂ ਦੀ ਜ਼ਿਆਦਾ ਗੱਲ ਨਹੀਂ ਕਰਦਾ ਕਿਉਂਕਿ ਮੈਂ ਕਹਾਂਗਾ ਕਿ ਅਸੀਂ ਇੰਨਾ ਖਰਚਾ ਕਰਨਾ ਹੈ। ਤੁਸੀਂ ਕਹਿਣਾ ਹੈ ਕਿ ਇਨ੍ਹਾਂ ਨੇ ਤਾਂ ਖਰਚਣਾ ਹੀ ਨਹੀਂ। ਇਨ੍ਹਾਂ ਕੋਲ ਖਰਚਣ ਨੂੰ ਹੈ ਕੀ ਹੈ? ਦੋ ਪੰਜ ਸਾਲਾਂ ਪਲਾਨਾਂ ਪੂਰੀਆਂ ਹੋ ਚੁੱਕੀਆਂ ਹਨ। ਇੱਕ ਪੰਜ ਸਾਲਾ ਦਸਵੀਂ ਪਲਾਨ ਜਿਹੜੀ ਤੁਹਾਡੇ ਪੰਜ ਸਾਲ ਦਾ ਪੂਰਾ ਪੀਰੀਅਡ ਸੀ। ਜਿਸਦੇ ਵਿੱਚ ਤੁਸੀਂ ਰਾਜ ਕੀਤਾ ਅਤੇ ਦੂਜੀ ਗਿਆਰਵੀਂ ਪਲਾਨ ਜਿਹੜੀ ਸਾਡੇ ਸਮੇਂ ਦੀ ਹੈ ਅਤੇ ਜਿਹੜਾ ਅਸੀਂ ਆਪਣੇ ਪੰਜ ਸਾਲ ਪੂਰਾ ਰਾਜ ਕੀਤਾ। ਇਹ ਸਾਰੀਆਂ ਫਿਗਰਾਂ ਹੁਣ ਫਾਈਨਲ ਹੋ ਚੁੱਕੀਆਂ ਹਨ। ਇਨ੍ਹਾਂ ਦੀਆਂ ਜਿਲਦਾਂ ਬਣ ਚੁੱਕੀਆਂ ਹਨ, ਇਹ ਆਪਣੇ ਸਾਹਮਣੇ ਲਾਇਬ੍ਰੇਰੀ ਜੋ ਹੈ, ਉਸ ਵਿੱਚ ਪਈਆਂ ਹਨ। ਜੇ ਕਿਸੇ ਨੂੰ ਡਾਊਟ ਹੋਵੇ, ਇਹ ਚੈਕ ਕਰ ਸਕਦੇ ਹੋ। ਪੰਜ ਸਾਲ ਦੀ ਪਲਾਨ ਦਸਵੀਂ ਤੇ ਗਿਆਰਵੀਂ, ਇਸ ਦੇ ਸਰਕਾਰੀ ਹੈਡ ਹੁੰਦੇ ਹਨ ਕਿ ਉਸ ਹੈਡ ਦੇ ਵਿਚੋਂ ਕਿੰਨਾ ਖਰਚਾ ਹੋਇਆ। ਸਾਰੇ ਤੁਸੀਂ ਸਰਕਾਰ ਦੇ ਵਿੱਚ ਰਹੇ ਹੋ। ਤੁਹਾਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਇਕੱਲੇ ਇਕੱਲੇ ਹੈਡ ਦੇ ਵਿੱਚ ਕੋਈ ਗਲਤ ਫਿਗਰ ਨਹੀਂ ਆ ਸਕਦੀ।

ਮੈਂ ਇਕੱਲੇ ਇਕੱਲੇ ਹੈਡ ਦਾ ਵੇਰਵਾ ਦੇਣ ਲੱਗਿਆਂ ਹਾਂ। ਦਸਵੀਂ ਪਲਾਨ ਤਹਿਤ ਕਰਾਪ ਹਸਬੈਂਡਰੀ ਹੈਡ ਹੈ। ਕਾਂਗਰਸ ਦੇ ਸਮੇਂ ਦੀ ਗੱਲ ਹੈ, ਇਸ ਦਾ ਪੰਜ ਸਾਲਾਂ ਵਿੱਚ ਐਕਸਪੈਂਡੀਚਰ 153.69 ਕਰੋੜ ਰੁਪਿਆ ਹੈ। ਗਿਆਰਵੀਂ ਪਲਾਨ ਸ਼੍ਰੋਮਣੀ ਅਕਾਲੀ ਦਲ ਤੇ ਬੀ.ਜੇ.ਪੀ. ਦੇ ਸਮੇਂ ਦੀ ਹੈ ਜੋ ਕਿ 964.02 ਕਰੋੜ ਰੁਪਏ ਦੀ ਹੈ, ਕਿੰਨਾ ਹੋ ਗਿਆ ਜੀ। ਇਹ ਇਨ੍ਹਾਂ ਦੇ ਵੇਲੇ ਨਾਲੋਂ 5 ਗੁਣਾਂ ਤੋਂ ਵੱਧ ਹੈ। ਐਨੀਮਲ ਹਸਬੈਂਡਰੀ ਹੈਡ ਤਹਿਤ 4.77 ਕਰੋੜ ਇਨ੍ਹਾਂ ਦੇ 5 ਸਾਲਾਂ ਵਿੱਚ ਰੱਖਿਆ ਗਿਆ ਔਰ ਸਾਡੇ ਵੇਲੇ ਕਿੰਨਾ ਸੀ? ਧਿਆਨ ਨਾਲ ਸੁਣਿਓ, ਇਹ 124.91 ਕਰੋੜ ਹੈ ਜੋ ਕਿ ਇਨ੍ਹਾਂ ਦੇ ਵੇਲੇ ਨਾਲੋਂ ਵੀ 25 ਗੁਣਾਂ ਜ਼ਿਆਦਾ ਬਣਦਾ ਹੈ। ਇਹ ਜਿਹੜੇ ਸਾਰੇ ਪੈਸੇ ਖਰਚ ਹੋਏ ਹਨ ਇਨ੍ਹਾਂ ਹੈਡ ਦੇ ਵਿੱਚ ਸਾਰਾ ਕੰਮ ਕੰਪਲੀਟ ਹੋ ਚੁੱਕਿਆ ਹੈ। ਰੂਰਲ ਡਿਵੈਲਪਮੈਂਟ ਤਹਿਤ 1076.19 ਕਰੋੜ ਰੁਪਏ ਕਾਂਗਰਸ ਦੇ ਰਾਜ ਵਿੱਚ ਔਰ ਸਾਡੇ ਵੇਲੇ 2277.95 ਕਰੋੜ ਰੁਪਏ ਹੈ। ਪਾਵਰ ਸੈਕਟਰ ਤਹਿਤ 5 ਸਾਲ ਕਾਂਗਰਸ ਦੇ ਦੌਰਾਨ 5082.04 ਕਰੋੜ ਰੁਪਏ ਔਰ ਸਾਡੇ ਵੇਲੇ 10,379.60 ਕਰੋੜ ਹਨ। ਰੋਡਜ਼ ਐਂਡ ਬਰਿਜਜ਼, ਕਾਂਗਰਸ ਦੇ ਰਾਜ ਵਿੱਚ 1053.74 ਕਰੋੜ ਔਰ ਸਾਡੇ ਵੇਲੇ 2691.41 ਕਰੋੜ ਹਨ। ਜਨਰਲ ਐਜੂਕੇਸ਼ਨ, ਤੁਹਾਡਾ 5 ਸਾਲ ਦਾ ਸਮਾਂ ਹੈ, 540.97 ਕਰੋੜ ਰੁਪਏ ਖਰਚੇ

ਗਏ ਔਰ ਸਾਡੇ ਵੇਲੇ 2692.98 ਕਰੋੜ ਰੁਪਏ ਖਰਚੇ ਗਏ ਜੋ ਕਿ 5 ਗੁਣਾਂ ਤੋਂ ਵੀ ਜ਼ਿਆਦਾ ਹੈ। ਰੂਰਲ ਵਾਟਰ ਸਪਲਾਈ ਲਈ ਤੁਹਾਡੇ ਵੇਲੇ 466.79 ਕਰੋੜ ਔਰ ਸਾਡੇ ਵੇਲੇ 1000.41 ਕਰੋੜ ਰੁਪਏ ਖਰਚੇ ਗਏ। ਅਰਬਨ ਡਿਵੈਲਪਮੈਂਟ 257.84 ਕਰੋੜ ਤੁਹਾਡੇ ਵੇਲੇ ਔਰ ਸਾਡੇ ਵੇਲੇ 1052.14 ਕਰੋੜ ਰੁਪਏ ਖਰਚੇ ਗਏ। ਸੋਸ਼ਲ ਸਕਿਉਰਿਟੀ ਐਂਡ ਵੈਲਫੇਅਰ ਫਾਰ ਵੂਮੈਨ ਐਂਡ ਚਿਲਡਰਨ 1240.90 ਕਰੋੜ ਤੁਹਾਡੇ 5 ਸਾਲਾਂ ਦੇ ਵਿੱਚ ਇਸ ਹੈਡ ਤਹਿਤ ਖਰਚਾ ਹੋਇਆ ਔਰ ਸਾਡੇ ਵੇਲੇ 3305.26 ਕਰੋੜ ਹੋਇਆ। ਜੇ ਕਿਤੇ ਹਿਸਾਬ ਕਿਤਾਬ ਦਾ ਫਰਕ ਹੋਵੇ ਤਾਂ ਜਦੋਂ ਮਰਜੀ ਗੱਲ ਕਰ ਲੈਣਾ, ਹਿਸਾਬ ਮਾਵਾਂ ਧੀਆਂ ਦਾ ਹੁੰਦਾ ਹੈ। ਇਹ ਸਾਰੇ ਜਿਹੜੇ ਅੰਕੜੇ ਮੂੰਹੋਂ ਬੋਲਦੇ ਹਨ ਅਤੇ ਇਸੇ ਕਰਕੇ ਹੀ ਅੱਜ ਸਰਦਾਰ ਪਰਕਾਸ਼ ਸਿੰਘ ਬਾਦਲ ਦੁਬਾਰਾ ਆਪਣੀ ਟੀਮ ਨੂੰ ਲੈ ਕੇ ਇੱਥੇ ਬੈਠੇ ਹਨ। (ਥੰਪਿੰਗ) ਕਿਉਂਕਿ ਇਹ ਜਿਹੜਾ ਖਰਚਾ ਹੋਇਆ ਹੈ ਸਾਰਾ ਪੰਜਾਬ ਵਿੱਚ ਖਰਚ ਹੋਇਆ ਹੈ।

**ਸਰਦਾਰ ਜਗਮੋਹਨ ਸਿੰਘ ਕੰਗ:** ਟੀਮ ਸਾਰੀ ਕਿੱਥੇ ਬੈਠੀ ਹੈ? ਅਕਾਲੀ - ਭਾਜਪਾ ਦੇ ਕਿੰਨੇ ਮੰਤਰੀ ਦਾ ਤਾਂ ਗਏ ਹਨ।

**ਡਾਕਟਰ ਦਲਜੀਤ ਸਿੰਘ ਚੀਮਾ:** ਟੀਮ ਸਾਰੀ ਬੈਠੀ ਹੈ ਤੁਸੀਂ ਹੁਣੇ ਵੋਟਿੰਗ ਕਰਵਾ ਲਓ। ਵਧੀਆ ਹੈ, ਐਂਵੇਂ ਹੀ ਸਾਹ ਦੁਆਈ ਚਲੋ।

**ਸ੍ਰੀ ਅਸ਼ਵਨੀ ਸ਼ੇਖੜੀ:** ਮੈਂ ਪੁੱਛਣਾ ਚਾਹੁੰਦਾ ਹਾਂ ਜੀ ਕਿ ਕੀ ਇਨ੍ਹਾਂ ਨੇ ਇਸ ਵਿੱਚ ਪਰਾਈਜ਼ ਇੰਡੈਕਸ ਔਰ ਇਨਫਲੇਸ਼ਨ ਵੀ ਨਾਲ ਕਾਊਂਟ ਕੀਤਾ ਹੈ।

**ਡਾਕਟਰ ਦਲਜੀਤ ਸਿੰਘ ਚੀਮਾ:** ਜਿਹੜੀ ਪਰਾਈਜ਼ ਇੰਡੈਕਸ ਹੈ ਇਸ ਦੀ ਵਧਾਈ ਤਾਂ ਤੁਹਾਨੂੰ ਹੈ। ਮੈਂ ਐਨੀਮਲ ਹਸਬੈਂਡਰੀ ਬਾਰੇ ਕਿਹਾ ਹੈ ਕਿ ਕਰੀਬ 5 ਕਰੋੜ ਤੁਹਾਡੇ ਵੇਲੇ ਔਰ ਤਕਰੀਬਨ 125 ਕਰੋੜ ਸਾਡੇ ਵੇਲੇ ਖਰਚਿਆ ਗਿਆ। ਚਲੋ ਲਾਓ ਤੁਸੀਂ ਕਿੰਨੀ ਲਗਾਓਗੇ? ਖੁਲ੍ਹੀ ਛੁੱਟੀ ਹੈ ਜੀ ਹਿਸਾਬ ਜਿਵੇਂ ਮਰਜ਼ੀ ਕਰ ਲਓ। ਜਿੰਨੀ ਮਹਿੰਗਾਈ ਵਧੀ ਹੈ, ਇਹ ਤਾਂ ਤੁਹਾਡੇ ਸਿਰ ਤੇ ਵਧਾਈ ਹੈ। ਖੁਲ੍ਹੀ ਗੱਲ ਕਰ ਲਓ।

**ਮਾਲ ਮੰਤਰੀ ਸਰਦਾਰ ਬਿਕਰਮ ਸਿੰਘ ਮਜੀਠੀਆ (ਬੈਠੇ-ਬੈਠੇ):** ਸ਼ੇਖੜੀ ਸਾਹਿਬ, ਇੱਕ ਚੁੱਪ ਸੌ ਸੁੱਖ (ਹਾਸਾ)

**ਸ੍ਰੀਮਤੀ ਕਰਨ ਕੌਰ ਬਰਾੜ:** ਮੇਰਾ ਪੁਆਇੰਟ ਆਫ ਆਰਡਰ ਇਹ ਹੈ ਜੀ ਕਿ ਕਹਿੰਦੇ ਹਨ ਕਿ ਇੰਨਾ ਪੈਸਾ ਹਸਬੈਂਡਰੀ ਤੇ ਲਗਾਇਆ ਹੈ, ਉਸ ਦੇ ਰਿਟਰਨਜ਼ ਕਿੰਨੇ ਆਏ ਹਨ ਇਹ ਵੀ ਦੱਸ ਦਿਓ?

**ਡਾਕਟਰ ਦਲਜੀਤ ਸਿੰਘ ਚੀਮਾ:** ਉਸ ਦੀ ਰਿਟਰਨ ਇਹ ਆਈ ਹੈ ਜੀ ਕਿ ਸਰਕਾਰ ਦੁਬਾਰਾ ਰਿਪੀਟ ਹੋਈ ਹੈ । (ਹਾਸਾ)

**ਸ਼੍ਰੀਮਤੀ ਕਰਨ ਕੌਰ ਬਰਾੜ:** ਮੇਰਾ ਪ੍ਰਸ਼ਨ ਹੋਰ ਹੈ ਜੀ। ਮੇਰਾ ਪ੍ਰਸ਼ਨ ਇਹ ਹੈ ਕਿ ਕੀ ਫਾਇਦਾ ਹੋਇਆ ਹੈ, ਕਿਸਾਨਾਂ ਦੀ ਆਮਦਨ ਦੇ ਵਿੱਚ ਕਿੰਨਾ ਫਰਕ ਪਿਆ ਹੈ?

**ਡਾਕਟਰ ਦਲਜੀਤ ਸਿੰਘ ਚੀਮਾ:** ਉਸ ਤੇ ਅੱਗੇ ਮੈਂ ਆਉਂਦਾ ਹਾਂ ਜੀ। ਇਸ ਤੇ ਮੈਂ ਕਾਫੀ ਡਿਟੇਲ ਵਿੱਚ ਆਵਾਂਗਾ, ਤੁਸੀਂ ਫਿਕਰ ਨਾ ਕਰੋ।

**ਸ਼੍ਰੀ ਸਭਾਪਤੀ:** ਮੇਰੀ ਬੇਨਤੀ ਹੈ ਜੀ ਕਿ ਚੇਅਰ ਨੂੰ ਐਡਰੈਸ ਕਰ ਕੇ ਗੱਲ ਕਰੋ, ਪਲੀਜ਼।

**ਡਾਕਟਰ ਦਲਜੀਤ ਸਿੰਘ ਚੀਮਾ:** ਹੁਣ ਜਿਹੜੀ ਮੈਂ ਗੱਲ ਕਰ ਰਿਹਾ ਹਾਂ ਜੀ ਕਿ ਕਾਂਗਰਸ ਨੇ ਸਾਰੀ ਉਮਰ ਇਹ ਨਾਅਰਾ ਲਗਾਇਆ ਕਿ 'ਕਾਂਗਰਸ ਕਾ ਹਾਥ ਗਰੀਬ ਕੇ ਸਾਥ'। ਅਸੀਂ ਬਹੁਤ ਦੇਰ ਤੋਂ ਬਚਪਨ ਤੋਂ ਇਹ ਸੁਣਦੇ ਆ ਰਹੇ ਹਾਂ ਕਿ 'ਕਾਂਗਰਸ ਕਾ ਹਾਥ ਗਰੀਬ ਕੇ ਸਾਥ'। ਇਸ ਹੱਥ ਦੀ ਸਫਾਈ ਬਾਰੇ ਮੈਂ ਤੁਹਾਨੂੰ ਦੱਸਣ ਲਗਿਆ ਹਾਂ (ਹਾਸਾ) ਕਿ ਜਿਹੜੀ 11ਵੀਂ ਐਸ.ਸੀ. ਸਬ ਪਲਾਨ ਹੈ, ਇਸ ਵਿੱਚ ਅਸੀਂ 1902 ਕਰੋੜ ਰੁਪਏ ਖਰਚੇ ਹਨ ਔਰ ਇਹ ਕਾਂਗਰਸੀ ਵੀਰਾਂ ਨੇ ਜਿਨ੍ਹਾਂ ਦਾ ਹੱਥ ਗਰੀਬ ਆਦਮੀ ਦੇ ਨਾਲ ਹੈ, ਇਨ੍ਹਾਂ ਨੇ 10ਵੀਂ ਪਲਾਨ ਵਿੱਚ ਸਿਰਫ 732 ਕਰੋੜ ਰੁਪਏ ਐਸ.ਸੀ. ਵਰਗ ਲਈ, ਉਸ ਗਰੀਬ ਵਰਗ ਲਈ ਖਰਚੇ ਹਨ। ਇਸ ਦੇ ਪੂਰੇ ਅੰਕੜੇ ਮੇਰੇ ਕੋਲ ਹਨ। ਸਾਲ 2003 ਵਿੱਚ 16.14% ਕਾਰਗੁਜ਼ਾਰੀ ਹੈ, ਮੈਂ ਇਸ ਨੂੰ ਘਟਾਉਣਾ ਨਹੀਂ ਚਾਹੁੰਦਾ ਜਿਵੇਂ ਹੈ ਉਸੇ ਤਰ੍ਹਾਂ ਹੀ ਬੋਲਾਂਗਾ, ਜਿਹੜੀ ਐਸ.ਸੀ. ਸਬ ਪਲਾਨ ਹੈ, ਇਨ੍ਹਾਂ ਦੀ ਕਾਰਗੁਜ਼ਾਰੀ ਸਾਲ 2003 ਵਿੱਚ 16.14% ਹੈ। ਸਾਲ 2004-05 ਵਿੱਚ ਇਹ 17.05% ਔਰ ਸਾਲ 2005 ਵਿੱਚ ਸਿਰਫ ਇੱਕ ਸਾਲ ਹੀ 50% ਤੋਂ ਉਪਰ ਵਧੀ ਹੈ। ਉਹ ਵੀ ਇਸ ਕਰਕੇ ਹੋਇਆ ਕਿਉਂਕਿ ਉਸ ਸਾਲ ਇਲੈਕਸ਼ਨ ਆਏ ਸਨ ਜਦੋਂ ਲੋਕਾਂ ਦੇ ਵਿੱਚ ਜਾ ਕੇ ਕਹਿਣਾ ਸੀ ਕਿ ਕਾਂਗਰਸ ਕਾ ਹਾਥ ਗਰੀਬੋਂ ਕੇ ਸਾਥ। ਇਹ ਕੇਵਲ ਉਦੋਂ ਵਧੀ। ਮੈਂ ਬਾਦਲ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਪੰਜ ਸਾਲ ਵਿੱਚ ਇੱਕ ਵਾਰੀ ਵੀ ਇਸ ਪਲਾਨ ਤਹਿਤ ਕਾਰਗੁਜ਼ਾਰੀ 50% ਤੋਂ ਘੱਟ ਨਹੀਂ ਹੋਈ। 69% ਵੀ ਰਹੀ, 71% ਵੀ ਰਹੀ, 57% ਵੀ ਰਹੀ ਲੇਕਿਨ ਕਿਸੇ ਵੀ ਸਾਲ ਵਿੱਚ ਇਸ ਤੋਂ ਥੱਲੇ ਨਹੀਂ ਹੋਣ ਦਿੱਤਾ। ਇਹ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦੀ, ਸਾਡੀ ਬਹੁਤ ਹੀ ਵਧੀਆ ਸ਼ਲਾਘਾਯੋਗ ਕਾਰਗੁਜ਼ਾਰੀ ਰਹੀ ਹੈ।

ਮਾਨਯੋਗ ਚੇਅਰਮੈਨ ਸਾਹਿਬ, 2007 ਵਿੱਚ ਜਦੋਂ ਬਾਦਲ ਸਾਹਿਬ ਚੌਥੀ ਵਾਰੀ ਪੰਜਾਬ ਦੇ ਮੁੱਖ ਮੰਤਰੀ ਬਣੇ ਉਦੋਂ ਪੰਜਾਬ ਦੇ ਵਿੱਚ ਇੱਕ ਅਜੀਬ ਤਰ੍ਹਾਂ ਦੀ ਨਫਰਤ ਅਤੇ ਕੁੱੜਤਣ ਵਾਲਾ ਮਾਹੌਲ ਸੀ। ਸਾਡਾ ਸੂਬਾ ਆਰਥਕ ਸੰਕਟ ਵਿੱਚ ਜਕੜਿਆ ਹੋਇਆ ਸੀ। ਸਕੂਲ ਅਧਿਆਪਕਾਂ ਤੋਂ ਸਖਣੇ ਸਨ, ਹਸਪਤਾਲ ਡਾਕਟਰਾਂ ਤੋਂ ਸਖਣੇ ਸਨ, ਬਿਜਲੀ ਪੈਦਾ ਕਰਨ ਵਾਸਤੇ 5 ਸਾਲ ਕੋਈ ਯਤਨ ਨਾ ਹੋਣ ਕਾਰਨ ਬਿਜਲੀ ਦੀ ਡਿਮਾਂਡ ਅਤੇ ਸਪਲਾਈ ਵਿੱਚ 3000 ਮੈਗਾਵਾਟ ਤੋਂ ਵੱਧ ਦਾ ਫਰਕ ਸੀ। ਭਰਤੀ 5

ਸਾਲ ਬਿਲਕੁਲ ਨਾ ਹੋਣ ਕਰਕੇ ਬੇਰੁਜ਼ਗਾਰੀ ਸਿਖਰ ਤੇ ਪਹੁੰਚੀ ਹੋਈ ਸੀ ਔਰ ਸੂਬੇ ਦੀ ਆਰਥਕ ਵਿਕਾਸ ਦਰ, ਕੇਂਦਰ ਦੀ ਵਿਕਾਸ ਦਰ ਉਸ ਸਾਲ 8.9% ਸੀ, ਉਸ ਨਾਲੋਂ 2% ਥੱਲੇ ਸੀ। ਇਨ੍ਹਾਂ ਦਾ ਰਾਜ ਆਇਆ, ਇਨ੍ਹਾਂ ਨੇ ਪੰਜਾਬ ਦੀ ਜਨਤਾ ਦੇ ਨਾਲ ਬਹੁਤ ਸਾਰੇ ਵਾਅਦੇ ਕੀਤੇ। ਇਨ੍ਹਾਂ ਦਾ ਰਾਜ ਪੰਜਾਬ ਵਿੱਚ ਆ ਤਾਂ ਗਿਆ ਪਰ ਸਰਕਾਰ ਬਣਦਿਆਂ ਸਾਰ ਹੀ ਇਹ ਲੋਕਾਂ ਦੇ ਨਾਲ ਕੀਤੇ ਸਾਰੇ ਵਾਅਦੇ ਭੁੱਲ ਗਏ, ਸਾਰੇ ਵਾਅਦੇ ਇਨ੍ਹਾਂ ਨੇ ਵਿਸਾਰ ਦਿੱਤੇ। ਅੱਜ ਇਹ ਸਾਨੂੰ ਯਾਦ ਕਰਾਉਣਗੇ ਕਿ ਤੁਹਾਡਾ ਇਹ ਵਾਅਦਾ ਪੂਰਾ ਨਹੀਂ ਹੋਣਾ। ਮੈਂ ਪੂਰੀ ਪਲਾਨ ਪੜ੍ਹ ਕੇ ਸੁਣਾ ਦਿੱਤੀ ਹੈ ਕਿ ਅਸੀਂ ਕੀ-ਕੀ ਕੀਤਾ। ਪਰ ਇਨ੍ਹਾਂ ਨੇ ਕਿਸਾਨਾਂ ਨੂੰ ਕਿਹਾ ਸੀ ਕਿ ਅਸੀਂ ਬਿਜਲੀ ਦੇ ਬਿਲ ਮੁਆਫ ਕਰਾਂਗੇ, ਉਹ ਮੁਆਫ ਨਹੀਂ ਕੀਤੇ। ਇਨ੍ਹਾਂ ਨੇ ਬਿਲ ਲਾ ਦਿੱਤੇ। ਸ਼ਹਿਰੀਆਂ ਨੂੰ ਇਨ੍ਹਾਂ ਨੇ ਕਿਹਾ ਸੀ ਕਿ ਚੁੰਗੀ ਜਿਹੜੀ ਅਕਾਲੀ ਦਲ, ਬੀ.ਜੇ.ਪੀ. ਦੀ ਸਰਕਾਰ ਨੇ ਮੁਆਫ ਕੀਤੀ ਹੈ ਉਸ ਨੂੰ ਮੁਆਫ ਰੱਖਾਂਗੇ ਪਰ ਦੁਬਾਰਾ ਇਨ੍ਹਾਂ ਨੇ ਲਾ ਦਿੱਤੀ। ਪੈਨਸ਼ਨਾਂ ਬਾਰੇ ਕਿਹਾ ਸੀ ਕਿ 3 ਗੁਣਾਂ ਕਰਾਂਗੇ, ਉਹ ਨਹੀਂ ਕੀਤੀ। ਸ਼ਗਨ ਸਕੀਮ ਦੁਗਣੀ ਕਰਨ ਬਾਰੇ ਕਿਹਾ ਸੀ, ਉਹ ਨਹੀਂ ਕੀਤੀ। ਮੁਲਾਜ਼ਮਾਂ ਨੂੰ 4-9-14 ਦਾ ਸਕੇਲ ਦੇਣ ਦਾ ਵਾਅਦਾ ਕੀਤਾ ਸੀ, ਉਹ ਪੂਰਾ ਨਹੀਂ ਕੀਤਾ। ਦਲਿਤ ਵੀਰਾਂ ਦੇ 150 ਬਿਜਲੀ ਦੇ ਯੂਨਿਟ ਮੁਆਫ ਕਰਨ ਬਾਰੇ ਕਿਹਾ ਸੀ, ਉਹ ਨਹੀਂ ਕੀਤੇ। ਜਿਹੜੇ ਖਰਚੇ ਵਾਲੇ ਕੰਮ ਸੀ, ਉਹ ਸਾਰੇ ਇਨ੍ਹਾਂ ਨੇ ਬੰਦ ਕਰ ਦਿੱਤੇ। ਉਸ ਮਾਹੌਲ ਵਿੱਚੋਂ ਬਾਦਲ ਸਾਹਿਬ ਨੇ ਪੰਜਾਬ ਨੂੰ ਕੱਢ ਕੇ ਅੱਜ ਖੁਸ਼ਹਾਲੀ ਵਾਲੇ ਮਾਹੌਲ ਵਿੱਚ ਖੜ੍ਹਾ ਕਰ ਦਿੱਤਾ ਹੈ। ਮੈਂ ਤੁਹਾਨੂੰ ਸਾਰੇ ਅੰਕੜੇ ਪੇਸ਼ ਕਰ ਦਿੱਤੇ ਹਨ। ਚੇਅਰਮੈਨ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਇਸ ਸਫਲਤਾ ਦੇ ਦੋ ਵੱਡੇ ਕਾਰਨ ਹਨ, ਅਸੀਂ ਨਵੇਂ ਚੁਣ ਕੇ ਆਏ ਹਾਂ। ਸਾਨੂੰ ਬਾਦਲ ਸਾਹਿਬ ਤੋਂ ਸਿੱਖਣਾ ਚਾਹੀਦਾ ਹੈ। ਇੱਕ ਤਾਂ ਇਨ੍ਹਾਂ ਦੀ ਇਹ ਕੁਆਲਟੀ ਹੈ ਕਿ ਜੇਕਰ ਕਿਸੇ ਦੇ ਨਾਲ ਕੋਈ ਵਾਅਦਾ ਕਰਕੇ ਆਉਂਦੇ ਹਨ, ਜੋ ਕੁਮਿੱਟ ਕਰਦੇ ਹਨ, ਉਸ ਨੂੰ ਪੂਰਾ ਕਰਦੇ ਹਨ। ਦੂਸਰੀ ਜਿਹੜੀ ਬਾਦਲ ਸਾਹਿਬ ਨੇ ਸਾਨੂੰ ਸੇਧ ਦਿੱਤੀ ਹੈ ਕਿ ਜੇਕਰ ਰੱਬ ਤੁਹਾਡੇ ਤੇ ਬਖਸ਼ਿਸ਼ ਕਰ ਦੇਵੇ ਤਾਂ ਸੇਵਾਦਾਰ ਬਣ ਕੇ ਜਨਤਾ ਦੀ ਸੇਵਾ ਕਰੋ। ਇਹ ਦੋ ਨੁਕਤੇ ਬਾਦਲ ਸਾਹਿਬ ਨੇ ਸਾਨੂੰ ਬਖਸ਼ੇ ਹਨ। ਅੱਜ ਖੁਸ਼ੀ ਹੈ ਕਿ ਪੰਜਾਬ ਦੇ ਵਿੱਚ ਅੱਜ ਅਮਨ-ਸ਼ਾਂਤੀ ਅਤੇ ਕਾਨੂੰਨ ਦਾ ਰਾਜ ਸਥਾਪਿਤ ਹੋਇਆ ਹੈ। ਅੱਜ ਸੂਬੇ ਦੇ ਵਿੱਚ ਸਾਂਝੀਵਾਲਤਾ ਪੂਰੀ ਤਰ੍ਹਾਂ ਦੇ ਨਾਲ ਕਾਇਮ ਹੈ। ਮੈਂ ਕਹਿ ਸਕਦਾ ਹਾਂ, ਵੈਸੇ ਮੁੱਖ ਮੰਤਰੀ ਸਾਹਿਬ ਨੇ ਆਪ ਵੀ ਬਹੁਤ ਤਨਦੇਹੀ ਨਾਲ ਭਰੋਸਾ ਦਿਵਾਇਆ ਸੀ ਕਿ ਇਸ ਸੇਵਾ ਦੇ ਰਾਜ ਵਿੱਚ ਪੰਜਾਬ ਅੱਜ ਵੀ ਫੁੱਲਾਂ ਵਾਂਗ ਮਹਿਫੂਜ ਹੈ ਅਤੇ ਕੱਲ੍ਹ ਨੂੰ ਵੀ ਫੁੱਲਾਂ ਵਾਂਗ ਹੀ ਮਹਿਫੂਜ਼ ਰਹੇਗਾ। ਮੈਨੂੰ ਖੁਸ਼ੀ ਇਸ ਗੱਲ ਦੀ ਹੈ ਕਿ ਇਨ੍ਹਾਂ ਚੋਣਾਂ ਵਿਚ ਭਾਵੇਂ ਕਈ ਤਰ੍ਹਾਂ ਦੇ ਪ੍ਰਚਾਰ ਕੀਤੇ ਜਾਂਦੇ ਰਹੇ ਹਨ ਪਰ ਫਿਰ ਵੀ 10 ਹਿੰਦੂ ਵੀਰ ਮੇਰੇ ਭਰਾ ਸ਼੍ਰੋਮਣੀ ਅਕਾਲੀ ਦਲ ਦੀ ਟਿਕਟ ਤੇ ਜਿੱਤ ਕੇ ਇਸ ਹਾਊਸ ਦੇ ਮੈਂਬਰ ਬਣੇ ਹਨ। (ਥੰਪਿੰਗ) ਇਸ ਲਈ

[ਡਾਕਟਰ ਦਲਜੀਤ ਸਿੰਘ ਚੀਮਾ]

ਮੈਂ ਬਾਦਲ ਸਾਹਿਬ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਇਸ ਗਠਜੋੜ ਦੀ ਇਸ ਤਰ੍ਹਾਂ ਦੀ ਸੁਯੋਗ ਅਗਵਾਈ ਕੀਤੀ ਹੈ।

ਚੇਅਰਮੈਨ ਸਾਹਿਬ, ਦੂਜੀ ਗੱਲ, ਜਿਹੜੀ ਕਿ ਕਿਸੇ ਸੂਬੇ ਦੇ ਵਾਸਤੇ ਬਹੁਤ ਜ਼ਰੂਰੀ ਹੁੰਦੀ ਹੈ, ਉਹ ਬੁਨਿਆਦੀ ਢਾਂਚੇ ਦੀ ਹੁੰਦੀ ਹੈ ਕਿ ਰਾਜ ਦਾ ਬੁਨਿਆਦੀ ਢਾਂਚਾ ਮਜ਼ਬੂਤ ਹੋਵੇ। ਸੂਬਾ ਲੰਮੇ ਸਮੇਂ ਲਈ ਪੱਕੇ ਪੈਰੀਂ ਬੁਨਿਆਦੀ ਢਾਂਚੇ ਦੀ ਮਜ਼ਬੂਤੀ ਤੋਂ ਬਿਨਾਂ ਚਲ ਨਹੀਂ ਸਕਦਾ। ਜਿਸ ਤਰੀਕੇ ਨਾਲ ਮੁੱਖ ਮੰਤਰੀ ਸਾਹਿਬ ਅਤੇ ਸਾਡੇ ਪ੍ਰਧਾਨ ਸਾਹਿਬ, ਸਰਦਾਰ ਸੁਖਬੀਰ ਸਿੰਘ ਬਾਦਲ ਨੇ ਪੰਜਾਬ ਨੂੰ ਹਵਾਈ ਰਸਤੇ ਅਤੇ ਸੜਕਾਂ ਦੇ ਰਸਤੇ ਰਾਹੀਂ ਵੱਖ ਵੱਖ ਜ਼ਿਲ੍ਹਿਆਂ ਨਾਲ ਵੀ, ਪੰਜਾਬ ਨੂੰ ਦੂਜੇ ਸੂਬਿਆਂ ਦੇ ਨਾਲ ਅਤੇ ਦੂਜੇ ਦੇਸ਼ਾਂ ਦੇ ਨਾਲ ਵੀ ਜੋੜਿਆ ਹੈ, ਉਸ ਵਾਸਤੇ ਜਿੰਨੀ ਵੀ ਪ੍ਰਸ਼ੰਸਾ ਮੁੱਖ ਮੰਤਰੀ ਸਾਹਿਬ ਦੀ ਕੀਤੀ ਜਾਵੇ, ਉਨੀ ਹੀ ਘੱਟ ਹੈ। ਸਾਡਾ ਛੋਟਾ ਜਿਹਾ ਸੂਬਾ ਹੈ ਪ੍ਰੰਤੂ ਇਥੇ 5 ਏਅਰਪੋਰਟ ਬਣ ਰਹੇ ਹਨ ਜਿਹੜੀ ਕਿ ਬਹੁਤ ਵੱਡੀ ਮਾਣ ਵਾਲੀ ਗੱਲ ਹੈ। (ਥੰਪਿੰਗ) ਅਗਲੀ ਗੱਲ ਜਿਹੜੀ ਮੈਨੂੰ ਕਹਿਣ ਦੀ ਜ਼ਰੂਰਤ ਵੀ ਨਹੀਂ ਕਿਉਂ ਜੋ ਉਹ ਮੁੱਖ ਮੰਤਰੀ ਸਾਹਿਬ ਨੇ ਆਪ ਕੀਤੀ ਹੈ ਕਿ ਇਨ੍ਹਾਂ ਨੇ ਆਪਣੀ ਪਿਛਲੀ ਸਰਕਾਰ ਦੇ ਸਮੇਂ ਤਿੰਨ ਥਰਮਲ ਪਲਾਂਟ ਸ਼ੁਰੂ ਕਰਵਾਏ ਸਨ ਤਾਂ ਜੋ ਅਸੀਂ ਬਿਜਲੀ ਦੇ ਖੇਤਰ ਵਿਚ ਆਤਮ ਨਿਰਭਰ ਹੋ ਸਕੀਏ। ਮੈਂ ਉਚੇਚੇ ਤੌਰ ਤੇ ਧੰਨਵਾਦ ਕਰਦਾ ਹਾਂ ਕਿ ਇਸ ਸਰਕਾਰ ਨੇ ਚੌਥਾ ਪਲਾਂਟ ਮੇਰੇ ਹਲਕੇ ਵਿੱਚ ਰੂਪਨਗਰ ਵਿਖੇ 1000 ਮੈਗਾਵਾਟ ਕਪੈਸਿਟੀ ਦਾ ਜਿਹੜਾ ਕਿ ਗੈਸ ਤੇ ਅਧਾਰਤ ਹੋਵੇਗਾ, ਉਸ ਨੂੰ ਲਗਾਉਣ ਦੀ ਵੀ ਸਿਧਾਂਤਕ ਤੌਰ ਤੇ ਪ੍ਰਵਾਨਗੀ ਦੇ ਦਿੱਤੀ ਹੈ। (ਥੰਪਿੰਗ) ਮੈਂ ਉਚੇਚੇ ਤੌਰ ਤੇ ਆਪਣੇ ਹਲਕੇ ਦੇ ਲੋਕਾਂ ਵੱਲੋਂ ਬਾਦਲ ਸਾਹਿਬ ਦਾ ਬਹੁਤ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਸਾਡੇ ਪਛੜੇ ਹੋਏ ਇਲਾਕੇ ਉਤੇ ਬਹੁਤ ਵੱਡਾ ਪਰਉਪਕਾਰ ਕੀਤਾ ਹੈ। ਅਗਲੀ ਜਿਹੜੀ ਖੁਸ਼ੀ ਦੀ ਗੱਲ ਹੈ, ਐਜੂਕੇਸ਼ਨ ਨੂੰ ਬਹੁਤ ਸਾਰੇ ਬਜਟਾਂ ਵਿੱਚ ਨਕਾਰਿਆ ਜਾਂਦਾ ਸੀ, ਹੁਣ ਉਸ ਵਾਸਤੇ 6897 ਕਰੋੜ ਰੁਪਏ ਇਸ ਸਰਕਾਰ ਦੇ ਸਾਡੇ ਮਾਨਯੋਗ ਵਿੱਤ ਮੰਤਰੀ ਨੇ ਇਸ ਬਜਟ ਵਿੱਚ ਰੱਖੇ ਹਨ ਜਿਹੜਾ ਕਿ ਮੈਂ ਸਮਝਦਾ ਹਾਂ ਕਿ ਆਪਣੇ ਆਪ ਵਿਚ ਬਹੁਤ ਵੱਡਾ ਰਿਕਾਰਡ ਹੈ। ਜਿਹੜਾ ਪਿਛਲੇ 5 ਸਾਲਾਂ ਵਿਚ ਕੰਮ ਹੋਇਆ ਉਸ ਦੇ ਨਾਲ ਸਾਡਾ ਡਰਾਪ-ਆਊਟ ਰੇਟ ਤਕਰੀਬਨ ਜ਼ੀਰੋ ਦੇ ਨੇੜੇ ਪਹੁੰਚ ਗਿਆ ਹੈ ਜੋ ਕਿ ਹੁਣ 1% ਤੇ ਪੁਆਇੰਟ ਕੁਝ ਹੈ। ਇਹ ਵੀ ਸੂਬੇ ਦੀ ਵੱਡੀ ਪ੍ਰਾਪਤੀ ਹੈ। ਐਜੂਕੇਸ਼ਨ ਵਿੱਚ ਅਸੀਂ ਦੇਸ਼ ਵਿਚੋਂ ਚੌਦਵੇਂ ਨੰਬਰ ਤੇ ਪਹੁੰਚ ਗਏ ਸਾਂ ਪ੍ਰੰਤੂ ਅੱਜ ਬਾਦਲ ਸਾਹਿਬ ਦੀ ਮਿਹਨਤ ਸਦਕਾ ਅਸੀਂ ਦੁਬਾਰਾ ਤੀਜੇ ਸਥਾਨ ਤੇ ਪਹੁੰਚ ਗਏ ਹਾਂ। (ਥੰਪਿੰਗ) ਮੇਰੇ ਖਿਆਲ ਵਿੱਚ ਇਹ ਸਾਡੇ ਸੂਬੇ ਵਾਸਤੇ ਬਹੁਤ ਵੱਡੀ ਗੱਲ ਹੈ। ਹੁਣ ਜਿਹੜਾ ਇੱਕ ਹੋਰ ਨਵਾਂ ਕੰਮ ਕੀਤਾ ਹੈ, ਉਹ ਇਹ ਹੈ ਕਿ ਜਿਹੜਾ ਇਲੈਕਸ਼ਨਾਂ ਵਿਚ ਵਾਅਦਾ ਕੀਤਾ ਸੀ ਕਿ

ਸਕੂਲੀ ਬੱਚਿਆਂ ਨੂੰ ਕੰਪਿਊਟਰ ਲੈ ਕੇ ਦੇਣੇ ਹਨ। ਇਸ ਵਾਸਤੇ 110 ਕਰੋੜ ਰੁਪਏ ਇਸ ਬਜਟ ਵਿਚ ਮਾਨਯੋਗ ਵਿੱਤ ਮੰਤਰੀ ਜੀ ਨੇ ਬੱਚਿਆਂ ਨੂੰ ਟੈਬਲੈਟ ਦੇਣ ਲਈ ਰੱਖੇ ਹਨ। ਹੁਣ ਦੂਜੇ ਪਾਸੇ ਆਲੋਚਨਾ ਸ਼ੁਰੂ ਹੋ ਗਈ ਹੈ ਕਿ ਕੰਪਿਊਟਰ ਕਿਹੜਾ ਲੈ ਕੇ ਦੇਣਾ ਹੈ, ਗੱਲ ਤਾਂ ਲੈਪਟਾਪ ਦੀ ਕਹੀ ਸੀ। ਮੈਂ ਇਥੇ ਕਲੀਅਰ ਕਰਨਾ ਚਾਹੁੰਦਾ ਹਾਂ ਕਿ ਭਾਰ ਵਾਲੇ ਪਾਸੇ ਨਾ ਜਾਓ, ਬੱਚਿਆਂ ਨੂੰ ਪੁੱਛੋ ਕਿ ਉਨ੍ਹਾਂ ਨੂੰ ਕੀ ਚਾਹੀਦਾ ਹੈ। ਉਹ ਆਈ-ਪੈਡ ਕਹਿਣਗੇ। ਇਹ ਟੈਕਨਾਲੋਜੀ ਹਰ ਰੋਜ਼ ਚੇਂਜ ਹੁੰਦੀ ਰਹਿੰਦੀ ਹੈ। ਪਹਿਲਾਂ ਵੱਡਾ ਸਾਰਾ ਡੈਸਕ-ਟਾਪ ਹੁੰਦਾ ਸੀ, ਫਿਰ ਲੈਪਟਾਪ ਆ ਗਿਆ ਅਤੇ ਉਸ ਤੋਂ ਬਾਅਦ ਟੈਬਲੈਟ ਆ ਗਿਆ। ਇਹ ਸਭ ਤੋਂ ਮਾਡਰਨ ਚੀਜ਼ ਹੈ ਜਿਹੜੀ ਕਿ ਬੱਚੇ ਪਸੰਦ ਕਰਦੇ ਹਨ, ਉਨ੍ਹਾਂ ਨੂੰ ਕੈਰੀ ਕਰਨਾ ਸੌਖਾ ਹੁੰਦਾ ਹੈ। ਹੁਣ ਮੈਂ ਬੇਨਤੀ ਕਰਦਾ ਹਾਂ ਕਿ ਆਪਣੇ ਪਿੰਡਾਂ ਵਿਚ ਜਾ ਕੇ ਐਵੇਂ ਨਿਆਣਿਆਂ ਨੂੰ ਨਾ ਰਵਾਉਂਦੇ ਰਹੋ। ਇਹ ਬਹੁਤ ਹੀ ਭਲੇ ਦੀ ਗੱਲ ਹੈ ਅਤੇ ਬੱਚੇ ਸਮਝਦੇ ਵੀ ਹਨ। ਇਨਫਰਮੇਸ਼ਨ ਟੈਕਨਾਲੋਜੀ ਨੂੰ ਨਵੀਂ ਜੈਨਰੇਸ਼ਨ ਸਾਡੇ ਨਾਲੋਂ ਜ਼ਿਆਦਾ ਸਮਝਦੀ ਹੈ। ਇੱਕ ਹੋਰ ਬਹੁਤ ਅੱਛੀ ਤਜਵੀਜ਼ ਜਿਹੜੀ ਇਸ ਬਜਟ ਵਿੱਚ ਰੱਖੀ ਗਈ ਹੈ ਕਿ 2500 ਸਕਿੱਲ ਸੈਂਟਰ ਸਰਕਾਰ ਨੇ ਖੋਲ੍ਹਣ ਦਾ ਫੈਸਲਾ ਕੀਤਾ। ਉਹ ਵੀ ਮੈਂ ਸਮਝਦਾ ਹਾਂ ਕਿ ਪੰਜਾਬ ਵਾਸਤੇ, ਸਾਡੇ ਬੇਰੁਜ਼ਗਾਰ ਬੱਚਿਆਂ ਵਾਸਤੇ ਬਹੁਤ ਵੱਡਾ ਕਦਮ ਹੈ ਕਿਉਂਕਿ ਸਿੱਖਿਆ ਨੂੰ ਅੱਜ ਕਿੱਤਾਮੁਖੀ ਬਣਾਉਣ ਦੀ ਬਹੁਤ ਵੱਡੀ ਲੋੜ ਹੈ। ਇੱਕ ਹੋਰ ਜਿਹੜੀ ਨਵੀਂ ਤਜਵੀਜ਼ ਬਜਟ ਵਿੱਚ ਰੱਖੀ ਹੈ ਕਿ ਵਿਧਾਨ ਸਭਾ ਚੋਣਾਂ ਵੇਲੇ ਅਸੀਂ ਇੰਪਲਾਇਬਿਲਟੀ ਅਲਾਉਂਸ 1000 ਰੁਪਿਆ ਦੇਣ ਵਾਸਤੇ ਕਿਹਾ ਸੀ। ਹੁਣ ਉਸ ਨੂੰ ਵੀ ਭੁਲੇਖਾ ਪਾਈ ਜਾਂਦੇ ਹਨ ਕਿ ਮੁੰਡਿਆਂ ਨੂੰ ਇਨ੍ਹਾਂ ਦੇ ਦੁਆਲੇ ਕਰੀਏ, ਇਹ ਬੇਰੁਜ਼ਗਾਰੀ ਭੱਤਾ ਨਹੀਂ ਸੀ, ਸਾਡਾ ਮੈਨੀਫੈਸਟੋ ਮੇਰੇ ਕੋਲ ਹੈ, ਮੈਂ ਪੜ੍ਹ ਕੇ ਸੁਣਾ ਦਿੰਦਾ ਹਾਂ। ਇਸ ਦਾ ਮਤਲਬ ਹੈ ਕਿ ਜੇ ਕੋਈ ਨੌਜਵਾਨ ਪੜ੍ਹਿਆ ਲਿਖਿਆ ਹੈ ਅਤੇ ਆਪਣੇ ਸਕਿਲ ਨੂੰ ਅੱਗੇ ਇੰਪਰੂਵ ਕਰਨਾ ਚਾਹੁੰਦਾ ਹੈ ਤਾਂ ਉਸਦੇ ਵਾਸਤੇ ਉਸ ਨੂੰ 1000 ਰੁਪਿਆ ਪ੍ਰਤੀ ਮਹੀਨਾ ਸਰਕਾਰ ਵੱਲੋਂ ਦਿੱਤਾ ਜਾਵੇਗਾ। 'Employability Allowance of Rs. 1000.00 will be given to unemployed youth belonging to economically weaker sections to acquire vocational skills, to pursue further studies to become employable'. ਕਿਤੇ ਵੀ ਠੱਗੀ ਨਹੀਂ, ਕਿਤੇ ਵੀ ਧੋਖਾ ਨਹੀਂ, ਜੋ ਬੱਚਿਆਂ ਨੂੰ ਕਿਹਾ ਸੀ, ਉਸਦੇ ਹਿਸਾਬ ਨਾਲ 100% ਉਸ ਵਾਅਦੇ ਨੂੰ ਉਸੇ ਤਰ੍ਹਾਂ ਪੂਰਾ ਕੀਤਾ। (ਥੰਪਿੰਗ) ਜਿਹੜੀਆਂ ਨਵੀਆਂ ਸੰਸਥਾਵਾਂ ਹਾਇਰ ਐਜੂਕੇਸ਼ਨ ਦੇ ਵਿੱਚ ਖੋਲ੍ਹੀਆਂ ਗਈਆਂ ਹਨ ਅਤੇ ਜਿਨ੍ਹਾਂ ਦਾ ਜ਼ਿਕਰ ਬਜਟ ਦੇ ਵਿੱਚ ਆਇਆ, ਉਹ ਵੀ ਬਹੁਤ ਹੀ ਪ੍ਰਸ਼ੰਸਾਯੋਗ ਗੱਲ ਹੈ, ਪਹਿਲਾਂ ਵੀ ਬਹੁਤ ਵੱਡੀਆਂ ਵੱਡੀਆਂ ਸੰਸਥਾਵਾਂ ਆਈ.ਆਈ.ਟੀ. ਵਰਗੀਆਂ, ਇੰਡੀਅਨ ਸਕੂਲ ਆਫ ਬਿਜਨਸ, ਇੰਡੀਅਨ ਇੰਸਟੀਚਿਊਟ ਆਫ ਸਾਇੰਸ ਐਜੂਕੇਸ਼ਨ ਐਂਡ ਰਿਸਰਚ, ਇੰਸਟੀਚਿਊਟ ਆਫ ਨੈਨੋ ਟੈਕਨਾਲੋਜੀ, ਬਾਇਓਟੈਕਨਾਲੋਜੀ, ਬਹੁਤ ਵੱਡੀਆਂ ਵੱਡੀਆਂ ਸੰਸਥਾਵਾਂ ਪਹਿਲਾਂ ਵੀ

[ਡਾਕਟਰ ਦਲਜੀਤ ਸਿੰਘ ਚੀਮਾ]

ਆਈਆਂ, ਹੁਣ ਇੰਡੀਅਨ ਇੰਸਟੀਚਿਊਟ ਆਫ ਇਨਫਰਮੇਸ਼ਨ ਟੈਕਨਾਲੋਜੀ, ਫੂਡ ਟੈਕਨਾਲੋਜੀ ਆਦਿ ਇਹ ਬਹੁਤ ਵਧੀਆ ਸੰਸਥਾਵਾਂ ਪੰਜਾਬ ਦੇ ਵਿੱਚ ਆਈਆਂ ਹਨ, ਜਿਹੜੀਆਂ ਸਾਡੇ ਬੱਚਿਆਂ ਨੂੰ ਦੁਨੀਆਂ ਦੇ ਵਿੱਚ ਕੰਪੀਟ ਕਰਨ ਵਾਸਤੇ ਕਾਬਲ ਬਣਾਉਣਗੀਆਂ, ਇਸਦੇ ਵਾਸਤੇ ਮੈਂ ਵਿੱਤ ਮੰਤਰੀ ਸਾਹਿਬ ਨੂੰ ਵਧਾਈ ਪੇਸ਼ ਕਰਦਾ ਹਾਂ। ਇਹ ਵੱਡੀ ਗੱਲ ਹੈ ਕਿ ਖੇਡਾਂ ਵਾਸਤੇ ਸਾਡਾ ਪਹਿਲਾਂ 15-20 ਕਰੋੜ ਰੁਪਏ ਦੇ ਨੇੜੇ ਤੇੜੇ ਹੀ ਬਜਟ ਘੁੰਮਦਾ ਸੀ, ਲੇਕਿਨ ਅੱਜ 104 ਕਰੋੜ ਰੁਪਏ ਖੇਡਾਂ ਤੇ ਖਿਡਾਰੀਆਂ ਵਾਸਤੇ ਇਸ ਸਰਕਾਰ ਨੇ ਰੱਖੇ ਹਨ ਅਤੇ 40 ਕਰੋੜ ਰੁਪਏ ਪੰਜਾਬ ਇੰਸਟੀਚਿਊਟ ਆਫ ਸਪੋਰਟਸ ਜਿਹੜਾ ਕਿ ਜਲੰਧਰ ਵਿੱਚ ਖੋਲ੍ਹਿਆ ਜਾਣਾ ਹੈ, ਉਸਦੇ ਵਾਸਤੇ ਰੱਖੇ ਹਨ ਔਰ ਜਿਹੜੇ ਖਿਡਾਰੀ ਉਲੰਪਿਕ ਦੇ ਵਿੱਚ ਸੋਨੇ, ਚਾਂਦੀ ਜਾਂ ਬਰਾਊਂਜ਼ ਦਾ ਮੈਡਲ ਲੈ ਕੇ ਆਉਂਦੇ ਹਨ, ਉਨ੍ਹਾਂ ਵਾਸਤੇ ਕ੍ਰਮਵਾਰ 2.1/2 ਕਰੋੜ, 1.1/2 ਕਰੋੜ ਅਤੇ 51 ਲੱਖ ਰੁਪਏ ਦਾ ਇਨਾਮ ਰੱਖਿਆ ਗਿਆ ਹੈ। ਮੈਂ ਸਮਝਦਾ ਹਾਂ ਕਿ ਇਹ ਵੀ ਸਾਡੇ ਬੱਚਿਆਂ ਨੂੰ ਖੇਡਾਂ ਵਾਲੇ ਪਾਸੇ ਉਤਸ਼ਾਹਿਤ ਕਰਨ ਵਿੱਚ ਕਾਫੀ ਅੱਗੇ ਲੈ ਕੇ ਜਾਵੇਗਾ।

ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹਾਂਗਾ ਕਿ ਸੂਬੇ ਜਿੰਨੇ ਮਜ਼ਬੂਤ ਹੋਣਗੇ ਉਨ੍ਹਾ ਹੀ ਸਾਡਾ ਦੇਸ਼ ਮਜ਼ਬੂਤ ਹੋਵੇਗਾ, ਇਹ ਗੱਲ ਆਪਾਂ ਸਾਰੇ ਹੀ ਮੰਨਦੇ ਹਾਂ ਔਰ ਸਾਡੇ ਜਿਹੜੇ ਦੇਸ਼ ਦੇ ਸੰਵਿਧਾਨ ਦੇ ਨਿਰਮਾਤਾ ਸਨ, ਉਨ੍ਹਾਂ ਨੇ ਜਿਹੜਾ ਸਾਡਾ ਸੰਵਿਧਾਨ ਲਿਖਿਆ ਸੀ, ਉਸ ਨੂੰ ਪੂਰਾ ਫੈਡਰਲ ਲੀਹਾਂ ਤੇ ਲਿਖਿਆ ਸੀ ਅਤੇ ਬੜੀ ਕਲੀਅਰ ਕੱਟ ਡਿਮਾਰਕੇਸ਼ਨ ਕੀਤੀ ਸੀ ਕਿ ਇਹ ਕੰਮ ਜਿਹੜੇ ਹਨ, ਇਹ ਸੂਬੇ ਦੇ ਹੋਣਗੇ ਅਤੇ ਇਹ ਸਟੇਟ ਲਿਸਟ ਹੈ ਅਤੇ ਦੂਜੇ ਜਿਹੜੇ ਕੰਮ ਹੋਣਗੇ, ਉਹ ਯੂਨੀਅਨ ਲਿਸਟ ਵਿੱਚ ਹੋਣਗੇ ਉਹ ਕੇਂਦਰ ਸਰਕਾਰ ਕਰੇਗੀ ਅਤੇ ਕੁਝ ਕੰਮ ਕੰਨਕਰੰਟ ਲਿਸਟ ਵਿੱਚ ਰੱਖੇ ਹੋਏ ਸਨ। ਪਰ ਅੱਜ ਜਿਹੜੀ ਦੇਸ਼ ਦੇ ਵਿੱਚ ਪਰਵਿਰਤੀ ਚਲ ਰਹੀ ਹੈ, ਉਸਦੇ ਮੁਤਾਬਿਕ ਅੱਜ ਹੌਲੀ ਹੌਲੀ ਕੋਸ਼ਿਸ਼ਾਂ ਹੋ ਰਹੀਆਂ ਹਨ ਕਿ ਇੱਕ ਇੱਕ ਕਰਕੇ ਕੰਮ ਦਿੱਲੀ ਵੱਲ ਖਿਚਿਆ ਜਾਵੇ ਔਰ ਇਹ ਸੂਬਿਆਂ ਦੀ ਗਰੋਥ ਵਾਸਤੇ ਬਹੁਤ ਹੀ ਮਾੜਾ ਕਦਮ ਹੈ। ਐਜੂਕੇਸ਼ਨ ਪਹਿਲਾਂ ਸਟੇਟ ਸਬਜੈਕਟ ਸੀ, ਫਿਰ ਕੰਨਕਰੰਟ ਲਿਸਟ ਵਿੱਚ ਆ ਗਿਆ, ਹੌਲੀ ਹੌਲੀ ਹੁਣ ਸਾਰਾ ਕੁਝ ਹੀ ਸੈਂਟਰਲਾਈਜ਼ ਕਰਨ ਲਈ ਵੱਡੀਆਂ ਸਾਜਿਸ਼ਾਂ ਹੋ ਰਹੀਆਂ ਹਨ। ਇਸੇ ਤਰ੍ਹਾਂ ਲਾਅ ਐਂਡ ਆਰਡਰ ਜਿਹੜਾ ਹੈ, ਇਹ ਸਟੇਟ ਸਬਜੈਕਟ ਹੈ ਪਰ ਜਿਸ ਤਰੀਕੇ ਨਾਲ ਐਨ.ਸੀ.ਟੀ.ਸੀ. ਬਣਾਈ ਗਈ, ਇਹ ਤੁਹਾਡੇ ਸਾਹਮਣੇ ਹੀ ਹੈ ਕਿ ਇਕੱਲਾ ਆਪੋਜੀਸ਼ਨ ਦੇ ਮੁੱਖ ਮੰਤਰੀਆਂ ਨੇ ਹੀ ਇਸ ਦਾ ਵਿਰੋਧ ਨਹੀਂ ਕੀਤਾ ਬਲਕਿ ਜਿਹੜੇ ਯੂ.ਪੀ.ਏ. ਦੇ ਅਲਾਇੰਸ ਪਾਰਟਨਰ ਹਨ, ਉਨ੍ਹਾਂ ਨੇ ਵੀ ਇਸ ਦਾ ਡੱਟ ਕੇ ਵਿਰੋਧ ਕੀਤਾ ਕਿ ਸੂਬਿਆਂ ਦੀ ਜਿਹੜੀ ਕੰਮ ਕਰਨ ਦੀ ਜੁਰਿਸਡਿਕਸ਼ਨ ਹੈ, ਇਹ ਉਸਦੇ ਵਿੱਚ ਸਿੱਧੀ ਦਖਲ ਅੰਦਾਜ਼ੀ ਹੈ ਜਿਸ ਤਰ੍ਹਾਂ ਮੈਂ ਪਹਿਲਾਂ ਜ਼ਿਕਰ ਕੀਤਾ ਕਿ

68% ਟੈਕਸ ਸੈਂਟਰ ਉਗਰਾਹ ਕੇ ਲੈ ਜਾਂਦਾ ਹੈ ਅਤੇ 32% ਸੂਬਿਆਂ ਨੂੰ ਵਾਪਸ ਕੀਤਾ ਜਾਂਦਾ ਹੈ, ਲੇਕਿਨ ਜਦੋਂ ਪੈਸੇ ਵਾਪਸ ਕੀਤੇ ਜਾਂਦੇ ਹਨ, ਉਸਦੇ ਲਈ ਜਿਹੜੇ ਮਾਪਦੰਡ ਬਣਾਏ ਹੋਏ ਹੋਏ ਹਨ ਉਹ ਪੰਜਾਬ ਵਰਗਾ ਜਿਹੜਾ ਮਿਹਨਤੀ ਸੂਬਾ ਹੈ, ਇਸ ਨੂੰ ਸੂਟ ਨਹੀਂ ਕਰਦੇ, ਕਿਤੇ ਏਰੀਏ ਦੀ ਗੱਲ ਹੈ, ਕਿਤੇ ਪਾਪੂਲੇਸ਼ਨ ਦੀ ਗੱਲ ਹੈ, ਕਿਤੇ ਫਿਸਕਲ ਡਸਿਪਲਨ ਦੀ ਗੱਲ ਹੈ, ਕਿਤੇ ਫਿਸਕਲ ਕਪੈਸਟੀ ਡਿਸਟੈਂਸ ਦੀ ਗੱਲ ਹੈ, ਇਹ ਜਿਹੜੀਆਂ ਸਾਡੀਆਂ ਸਮੱਸਿਆਵਾਂ ਹਨ, ਇਹ ਬਿਲਕੁਲ ਬਾਕੀ ਦੇਸ਼ ਨਾਲੋਂ ਵੱਖਰੀਆਂ ਹਨ। ਪੰਜਾਬ ਇਕ ਸਰਹੱਦੀ ਸੂਬਾ ਹੈ, ਲੇਕਿਨ ਉਸਦੇ ਕਰਕੇ ਇਸ ਨੂੰ ਕੀ ਮਿਲਣਾ ਚਾਹੀਦਾ ਹੈ। ਇਹ ਕਦੀ ਕੇਂਦਰ ਦੀਆਂ ਸਰਕਾਰਾਂ ਨੇ ਨਹੀਂ ਸੋਚਿਆ। ਇਸੇ ਤਰ੍ਹਾਂ ਸਾਡੇ ਸੂਬੇ ਵਿੱਚ 29% ਜਿਹੜੀ ਆਬਾਦੀ ਹੈ, ਉਹ ਦਲਿਤ ਆਬਾਦੀ ਹੈ। ਦੇਸ਼ ਵਿੱਚ ਸਭ ਤੋਂ ਵੱਧ ਦਲਿਤ ਆਬਾਦੀ ਪੰਜਾਬ ਵਿੱਚ ਹੈ ਪਰ ਕਦੀ ਕਿਸੇ ਨੇ ਇਹ ਨਹੀਂ ਸੋਚਿਆ ਕਿ ਇਸ ਆਬਾਦੀ ਦੇ ਲਿਹਾਜ਼ ਨਾਲ ਪੰਜਾਬ ਦਾ ਜਿਹੜਾ ਟੈਕਸਾਂ ਦਾ ਹਿੱਸਾ ਹੈ, ਉਹ ਵੱਧ ਬਣਨਾ ਚਾਹੀਦਾ ਹੈ।

ਇਸੇ ਤਰ੍ਹਾਂ ਜੇ ਪੰਜਾਬ ਦੇ ਕਿਸਾਨ ਨੇ ਮਿਹਨਤ ਕੀਤੀ, ਦੇਸ਼ ਦੇ ਅਨਾਜ ਭੰਡਾਰ ਨੂੰ ਭਰਨ ਵਾਸਤੇ, ਨੇਸ਼ਨ ਦੀ ਫੂਡ ਸਿਕਿਉਰਿਟੀ ਵਾਸਤੇ ਔਰ ਇਸ ਵਾਸਤੇ ਜਿਹੜਾ ਆਪਣਾ ਨੁਕਸਾਨ ਹੋਇਆ, ਆਪਣੀ ਸੁਆਇਲ ਦੀ ਫਰਟਿਲਟੀ ਘਟੀ, ਸਾਡੇ ਪਾਣੀ ਦਾ ਗਰਾਊਂਡ ਲੈਵਲ ਥੱਲੇ ਚਲਾ ਗਿਆ, ਇਸ ਵਾਸਤੇ ਕੇਂਦਰ ਨੂੰ ਕਿਸੇ ਤਰ੍ਹਾਂ ਦੀ ਕੋਈ ਚਿੰਤਾ ਨਹੀਂ।

ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਮੰਗ ਕਰਦਾ ਹਾਂ ਕਿ ਜਦੋਂ ਕੇਂਦਰ ਸਰਕਾਰ ਇਹ ਪਾਲਿਸੀ ਬਣਾਵੇ, ਉਦੋਂ ਇਨ੍ਹਾਂ ਗੱਲਾਂ ਦਾ ਵੀ ਡੈਵੋਲਿਊਸ਼ਨ ਆਫ ਟੈਕਸਿਜ਼ ਵਿੱਚ ਧਿਆਨ ਰੱਖਣਾ ਚਾਹੀਦਾ ਹੈ। ਇਹ 32% ਜਿਹੜਾ ਕੰਪੋਨੈਂਟ ਹੈ, ਇਹ ਬਹੁਤ ਘੱਟ ਹੈ। ਅੱਜ ਸਾਰੇ ਜਿਹੜੇ ਸੂਬਿਆਂ ਦੇ ਵਿੱਤ ਮੰਤਰੀ ਹਨ, ਉਹ ਇਸ ਗੱਲ ਦੀ ਮੰਗ ਕਰਦੇ ਹਨ ਕਿ ਇਸ ਨੂੰ ਘੱਟੋ ਘੱਟ 50% ਕੀਤਾ ਜਾਵੇ। ਸਾਡੇ ਸਾਹਮਣੇ ਬੈਠੇ ਵੀਰ ਜਦੋਂ ਸਰਕਾਰ ਦੇ ਵਿੱਚ ਸੀ, ਉਦੋਂ ਇਨ੍ਹਾਂ ਨੂੰ ਵੀ ਇਹ ਦਰਦ ਮਹਿਸੂਸ ਹੁੰਦਾ ਸੀ। ਇਹ ਅੱਜ ਨਹੀਂ ਮੰਨਣਗੇ। ਅੱਜ ਹਰ ਗਲਤੀ ਸੂਬੇ ਦੀ ਮੰਨੀ ਜਾਵੇਗੀ ਕਿ ਕਰਜ਼ਾ ਇਨ੍ਹਾਂ ਦੇ ਕਰਕੇ ਹੈ। ਖਰਚਾ ਇਨ੍ਹਾਂ ਕਰਕੇ ਸੀ ਲੇਕਿਨ ਜਦੋਂ ਇਹ ਆਪ ਇਸ ਪਾਸੇ ਸਨ ਤਾਂ ਉਦੋਂ ਇਨ੍ਹਾਂ ਨੂੰ ਇਹ ਦਰਦ ਮਹਿਸੂਸ ਹੁੰਦਾ ਸੀ। ਮੈਂ ਸ੍ਰੀ ਸੁਰਿੰਦਰ ਸਿੰਗਲਾ ਜੀ, ਜਿਹੜੇ ਸਰਦਾਰ ਲਾਲ ਸਿੰਘ ਹੋਰਾਂ ਤੋਂ ਬਾਅਦ ਵਿੱਤ ਮੰਤਰੀ ਬਣੇ, ਉਨ੍ਹਾਂ ਦੀ ਸਾਲ 2005-06 ਦੀ ਬਜਟ ਸਪੀਚ ਦੇਖ ਰਿਹਾ ਸੀ। ਉਸ ਵਿੱਚ ਉਨ੍ਹਾਂ ਨੇ ਜੋ ਜ਼ਿਕਰ ਕੀਤਾ ਹੈ, ਮੈਂ ਕੋਟ ਕਰਦਾ ਹਾਂ:

"The Commission, however, has not recommended devolution of Central taxes, commensurate with the responsibility of the State".

[ਡਾਕਟਰ ਦਲਜੀਤ ਸਿੰਘ ਚੀਮਾ]

ਇਹ ਕਾਂਗਰਸ ਦੇ ਉਸ ਵੇਲੇ ਦੇ ਵਿੱਤ ਮੰਤਰੀ ਹਨ ਜੋ ਇਹ ਸਮਝਦੇ ਸੀ ਕਿ ਸੂਬੇ ਦੀਆਂ ਜਿਸ ਤਰ੍ਹਾਂ ਦੀਆਂ ਜ਼ਰੂਰਤਾਂ ਹਨ, ਜ਼ੁੰਮੇਵਾਰੀਆਂ ਹਨ, ਉਸ ਮੁਤਾਬਕ ਡੈਵੋਲਿਊਸ਼ਨ ਆਫ ਟੈਕਸਿਜ਼ ਨਹੀਂ ਕੀਤੀ ਜਾਂਦੀ। inter-se distribution of State between the shareable taxes also continues to be governed more by equity consideration than by efficiency and rewarding good performance. ਹੁਣ ਇਸ ਤੋਂ ਵੱਧ ਕੀ ਹੋ ਸਕਦਾ ਹੈ ਕਿ ਜਦੋਂ ਤੁਸੀਂ ਆਪ ਕੁਰਸੀ ਤੇ ਬੈਠੇ ਹੋ, ਉਦੋਂ ਤਾਂ ਤੁਹਾਨੂੰ ਮਹਿਸੂਸ ਹੁੰਦਾ ਹੈ ਕਿ ਕਸੂਰ ਤੁਹਾਡਾ ਨਹੀਂ, ਸੈਂਟਰ ਦਾ ਡੈਵੋਲਿਊਸ਼ਨ ਆਫ ਟੈਕਸਿਜ਼ ਦਾ ਸਿਸਟਮ ਹੈ, ਉਹ ਖਰਾਬ ਹੈ। ਉਹ ਸਿਆਣਾ ਮੰਤਰੀ ਸੀ। ਦੁਬਾਰਾ ਇਨ੍ਹਾਂ ਨੇ ਆਉਣ ਹੀ ਨਹੀ ਦਿੱਤਾ। ਲਾਲ ਸਿੰਘ ਹੁਰੀਂ ਆਪ ਮੰਨ ਗਏ। ਇਨ੍ਹਾਂ ਦੀ ਸਪੀਚ ਵੀ ਮੈਂ ਪੜ੍ਹ ਰਿਹਾ ਸੀ। ਇਹ ਵੀ ਆਪ ਮੰਨ ਕੇ ਗਏ ਹਨ। ਇਸ ਵੇਲੇ ਚਲੇ ਗਏ ਹਨ। ਲਿਖਿਆ ਹੈ 'We strongly urge upon the Union Government to have this formally included in the terms of reference of the 12th Finance Commission'. ਕਿਹੜੀ ਚੀਜ਼ ਨੂੰ ਕਹਿ ਰਹੇ ਹਨ: in the terms of reference of the 12th Finance Commission, no mention has been made of the debt position of the States and the debt relief that need to be given. ਉਦੋਂ ਸਾਰੇ ਗੱਲ ਕਰਦੇ ਹਨ ਲੇਕਿਨ ਬਾਅਦ ਵਿੱਚ ਔਖਾ ਹੋ ਜਾਂਦਾ ਹੈ। ਫਿਰ ਪਾਰਟੀ ਦਾ ਸਵਾਲ ਆ ਜਾਂਦਾ ਹੈ, ਪਾਰਟੀ ਡਿਸਿਪਲਨ ਦਾ ਸਵਾਲ ਆ ਜਾਂਦਾ ਹੈ। ਸੱਚ ਬੋਲਣ ਨੂੰ ਕੋਈ ਤਿਆਰ ਨਹੀਂ ਹੁੰਦਾ ਹੈ ਲੇਕਿਨ ਇਨ੍ਹਾਂ ਚੀਜ਼ਾਂ ਨੇ ਇਹ ਜਿਹੜਾ ਸਿਸਟਮ ਹੈ, ਉਹ ਸਾਡਾ ਖਰਾਬ ਜ਼ਰੂਰ ਕੀਤਾ ਹੋਇਆ ਹੈ। ਚੇਅਰਮੈਨ ਸਾਹਿਬ, ਜੇ ਕੇਂਦਰ ਨੇ ਕੋਈ ਸਕੀਮ ਬਣਾਉਣੀ ਹੈ ਤਾਂ ਘੱਟੋ-ਘੱਟ ਉਸ ਖੇਤਰ ਦੀ ਬਣਾਵੇ ਜਿਹੜਾ ਯੂਨੀਅਨ ਲਿਸਟ ਵਿੱਚ ਆਉਂਦਾ ਹੈ। ਹੁਣ ਐਗਰੀਕਲਚਰ ਸਟੇਟ ਸਬਜੈਕਟ ਹੈ ਤੇ ਇਸ ਵਾਸਤੇ ਕਿੰਨੀਆਂ ਹੀ ਸਕੀਮਾਂ ਸੈਂਟਰ ਦੀਆਂ ਚੱਲ ਰਹੀਆਂ ਹਨ ਜਿਹੜੀਆਂ ਕਿ ਮੈਂ ਸਮਝਦਾ ਹਾਂ ਕਿ ਸਟੇਟ ਨਾਲ ਬਹੁਤ ਵੱਡਾ ਧੱਕਾ ਹੈ। ਇਸੇ ਤਰ੍ਹਾਂ, ਮੈਂ ਸਿਖਿਆ ਦਾ ਜ਼ਿਕਰ ਕੀਤਾ ਹੈ। ਬਾਕੀ ਚੀਜ਼ਾਂ ਦਾ ਜ਼ਿਕਰ ਕੀਤਾ ਹੈ। ਇੱਕ ਹੋਰ ਨੁਕਸ ਹੈ। ਜੇ ਵੱਡਾ ਮੇਜਰ ਡਿਸੀਜ਼ਨ ਕੇਂਦਰ ਸਰਕਾਰ ਨੇ ਟੈਕਸਾਂ ਦੇ ਸਬੰਧ ਵਿੱਚ ਲੈਣਾ ਹੋਵੇ ਤਾਂ ਸੂਬਿਆਂ ਨੂੰ ਕਦੀ ਵੀ ਭਰੋਸੇ ਵਿੱਚ ਨਹੀਂ ਲਿਆ ਜਾਂਦਾ। ਸਾਲ 2011-12 ਵਿੱਚ ਛੇ ਲੱਖ ਕਰੋੜ ਹੋਲੀਡੇ ਟੈਕਸ ਦੇਣ ਦਾ ਫੈਸਲਾ ਕੇਂਦਰ ਸਰਕਾਰ ਨੇ ਕੀਤਾ। ਹੁਣ ਉਸ ਵਿੱਚ ਸਾਡਾ ਸਟੇਟਾਂ ਦਾ ਸ਼ੇਅਰ ਹੁੰਦਾ ਹੈ। ਸਾਡਾ ਵੀ ਨੁਕਸਾਨ ਹੋਣਾ ਹੈ। ਇਨ੍ਹਾਂ ਦੀ ਪਾਰਟੀ ਦਾ ਕੇਂਦਰ ਵਿੱਚ ਰਾਜ ਹੈ। ਇਹ ਬਾਦਸ਼ਾਹ ਹਨ। ਇਹ ਜਿਵੇਂ ਮਰਜ਼ੀ ਜਦੋਂ ਇਲੈਕਸ਼ਨ ਹੋਣ ਜਿਸ ਸਟੇਟ ਤੇ ਟੈਕਸ ਛੱਡਣਾ ਚਾਹੁਣ ਤਾਂ ਛੱਡ ਦੇਣ, ਜਿਸ ਨੂੰ ਲਗਾਉਣਾ ਚਾਹੁਣ ਤਾਂ ਲਗਾ

ਦੇਣ ਔਰ ਸਟੇਟਾਂ ਦੇ ਨਾਲ ਕਿਸੇ ਤਰ੍ਹਾਂ ਵੀ ਕਨਸਲਟੇਸ਼ਨ ਨਹੀਂ ਕੀਤੀ ਜਾਂਦੀ, ਜਿਹੜਾ ਮੈਂ ਸਮਝਦਾ ਹਾਂ ਬਹੁਤ ਹੀ ਮੰਦਭਾਗਾ ਹੈ ਔਰ ਉਲਟਾ ਵੀ ਹੈ। ਜੇ ਪੰਜਾਬ ਨੇ ਪੇਅ ਕਮਿਸ਼ਨ ਦੀ ਰਿਪੋਰਟ ਲਾਗੂ ਕੀਤੀ, 3000 ਕਰੋੜ ਰੁਪਏ ਸਾਲਾਨਾ ਬੋਝ ਪਿਆ। 7000 ਕਰੋੜ ਰੁਪਿਆ ਤਨਖਾਹਾਂ ਅਤੇ ਪੈਨਸ਼ਨਾਂ ਦਾ ਏਰੀਅਰ ਦਿੱਤਾ। 10,000 ਕਰੋੜ ਰੁਪਏ ਦਾ ਸਾਡੇ ਉਤੇ ਵਾਧੂ ਬੋਝ ਪਿਆ। ਉਸ ਦਾ ਇਨਕਮ ਟੈਕਸ 33 ਪ੍ਰਤੀਸ਼ਤ ਇਨ੍ਹਾਂ ਨੇ ਲੈ ਜਾਣਾ ਹੈ। ਇਨ੍ਹਾਂ ਨੂੰ ਸਗੋਂ ਫਾਇਦਾ ਹੋਇਆ ਪਰ ਉਸ ਦੀ ਭਰਪਾਈ ਅਸੀਂ ਕਿਵੇਂ ਕਰਨੀ ਹੈ? ਸਟੇਟ ਛੋਟੀ ਹੈ, ਉਸ ਦੀ ਆਮਦਨ ਸੀਮਿਤ ਹੈ। ਉਸ ਦੇ ਵਾਸਤੇ ਕੋਈ ਵੀ ਹੱਲ ਨਹੀਂ ਕੀਤਾ ਜਾਂਦਾ ਔਰ ਸਾਰਾ ਹੀ ਕਸੂਰ ਮਾਪ ਦੰਡ ਦਾ ਹੈ। ਮਾਪ ਦੰਡ ਹੀ ਇਸ ਤਰ੍ਹਾਂ ਦੇ ਬਣਾਏ ਜਾਂਦੇ ਹਨ ਕਿ ਸਟੇਟਾਂ ਦੀ ਸਥਿਤੀ ਬੜੀ ਹਾਸੋ-ਹੀਣੀ ਹੈ। ਮੈਨੂੰ ਹਾਸੇ ਦੀ ਗੱਲ ਯਾਦ ਆਉਂਦੀ ਹੈ। ਇੱਕ ਕੋਈ ਬੰਦਾ ਸੀ। ਉਹ ਮੇਲੇ ਦੇ ਵਿੱਚ ਉਲੂ ਦੇਖ ਰਿਹਾ ਸੀ। ਉਹ ਪੁੱਛਣ ਲੱਗ ਪਿਆ ਕਿ ਇਸਦਾ ਭਾਅ ਕੀ ਹੈ। ਉਲੂ ਕਿੰਨੇ ਦਾ ਲਗਾਉਣਾ ਹੈ? ਵੇਚਣ ਵਾਲਾ ਕਹਿੰਦਾ ਜਿਹੜਾ ਵੱਡਾ ਹੈ ਇਹ 300 ਰੁਪਏ ਦਾ ਅਤੇ ਛੋਟਾ 600 ਰੁਪਏ ਦਾ। ਉਹ ਕਹਿੰਦਾ ਤੂੰ ਕਮਾਲ ਦਾ ਬੰਦਾ ਹੈਂ, ਵੱਡਾ ਤਾਂ ਤੈਨੂੰ ਮਿਹਨਤ ਕਰਕੇ ਪਾਲਣਾ ਪਿਆ, ਇਹ ਤੂੰ ਸਸਤਾ ਵੇਚ ਰਿਹਾ ਹੈਂ ਅਤੇ ਛੋਟੇ ਦਾ 600 ਮੰਗੀ ਜਾਂਦਾਂ ਹੈ। ਉਹ ਕਹਿੰਦਾ ਮੇਰੇ ਆਪਣੇ ਮਾਪ ਦੰਡ ਹਨ, ਤੁਸੀਂ ਲੈਣਾ ਤਾਂ ਲਓ, ਨਹੀਂ ਲੈਣਾ ਤਾਂ ਨਾ ਲਓ। ਉਹ ਕਹਿੰਦਾ ਬਈ ਤੇਰੇ ਮਾਪ ਦੰਡ ਕੀ ਹਨ? ਉਹ ਕਹਿੰਦਾ ਵੱਡਾ ਤਾਂ ਇਕੱਲਾ ਉਲੂ ਹੈ, ਇਸ ਕਰਕੇ 300 ਰੁਪਏ ਦਾ ਹੈ ਅਤੇ ਛੋਟਾ ਉਲੂ ਵੀ ਹੈ ਅਤੇ ਉਲੂ ਦਾ ਪੱਠਾ ਵੀ ਹੈ। ਹੁਣ ਤੁਸੀਂ ਇਸ ਤਰ੍ਹਾਂ ਦੇ ਮਾਪ ਦੰਡ ਬਣਾ ਕੇ ਸਟੇਟਾਂ ਦੇ ਕੋਲੋਂ ਪੈਸੇ ਖੋਹਣੇ ਹਨ ਤਾਂ ਇਨ੍ਹਾਂ ਦੀ ਆਪਣੀ ਮਰਜ਼ੀ ਹੈ ਲੇਕਿਨ ਸਾਰੇ ਦੇਸ਼ ਦਾ ਭਲਾ ਜੋ ਕੇਂਦਰ ਦੇ ਵਿੱਚ ਸਰਕਾਰ ਚੁਣ ਕੇ ਜਾਂਦੀ ਹੈ, ਉਸ ਨੂੰ ਕਰਨਾ ਚਾਹੀਦਾ ਹੈ ਲੇਕਿਨ ਅਫਸੋਸ ਹੈ ਕਿ ਇਹ ਗੱਲ ਨਹੀਂ ਹੋ ਰਹੀ।

ਇੱਕ ਸਾਡਾ ਹੋਰ ਬਹੁਤ ਹੀ ਦੁਖਦਾ ਮਸਲਾ ਹੈ ਕਿ ਸਾਡੇ ਗਵਾਂਢੀ ਰਾਜਾਂ ਨੂੰ ਟੈਕਸ ਕਨਸੈਸ਼ਨ ਸਾਲ 2003 ਦੇ ਵਿੱਚ ਦਿੱਤੀਆਂ ਗਈਆਂ ਸਨ, ਉਹ ਹਾਲੇ ਤੱਕ ਪੰਜਾਬ ਨੂੰ ਨਹੀਂ ਮਿਲੀਆਂ। ਬੜੀ ਵਾਰੀ ਗੱਲ ਰੇਜ਼ ਹੁੰਦੀ ਹੈ ਤਾਂ ਜਵਾਬ ਮਿਲਦਾ ਹੈ ਕਿ ਐਨ.ਡੀ.ਏ ਦੀ ਸਰਕਾਰ ਦੇ ਵੇਲੇ ਲੱਗੀਆਂ ਸੀ। ਮੈਂ ਬੇਨਤੀ ਕਰਦਾ ਹਾਂ ਕਿ ਕਈ ਵਾਰ ਸਰਕਾਰ ਫੈਸਲੇ ਲੈਂਦੀ ਹੈ ਤਾਂ ਉਦੋਂ ਇਸ ਚੀਜ਼ ਦਾ ਖਿਆਲ ਨਹੀਂ ਹੁੰਦਾ ਕਿ ਇਸ ਦਾ ਮਾਰੂ ਅਸਰ ਦੂਸਰੇ ਪਾਸੇ ਕੀ ਹੋਵੇਗਾ। ਬਹੁਤ ਸਾਰੀਆਂ ਸਕੀਮਾਂ ਆਪਾਂ ਸ਼ੁਰੂ ਕਰਦੇ ਹਾਂ ਅਤੇ ਕਈ ਵਾਰ ਵਿਦਡਰਾਅ ਕਰਦੇ ਹਾਂ। ਕਈ ਵਾਰੀ ਉਨ੍ਹਾਂ ਨੂੰ ਮੋਡੀਫਾਈ ਕਰਦੇ ਹਾਂ ਅਤੇ ਜਦੋਂ ਜ਼ਮੀਨੀ ਹਕੀਕਤ ਦੇਖਦੇ ਹਾਂ। ਹੁਣ ਪੰਜ ਸਾਲਾਂ ਦੇ ਸਾਡੇ ਕੋਲ ਅੰਕੜੇ ਆ ਗਏ ਕਿ ਸਾਲ 2003 ਤੋਂ ਲੈ ਕੇ 2008 ਤੱਕ 8963 ਕਰੋੜ ਰੁਪਏ ਦੀ ਸੈਂਟਰਲ ਐਕਸਾਈਜ਼ ਦੀ ਕੁਲੈਕਸ਼ਨ ਪੰਜਾਬ ਵਿਚੋਂ ਘਟੀ ਹੈ, ਜਿਹੜਾ ਇਸ ਗੱਲ ਦਾ ਇੰਡੀਕੇਟਰ

[ਡਾਕਟਰ ਦਲਜੀਤ ਸਿੰਘ ਚੀਮਾ]

ਹੈ ਕਿ ਇਸ ਦਾ ਮਾਰੂ ਅਸਰ ਸਾਡੇ ਤੇ ਪਿਆ ਹੈ। ਅਸੀਂ ਇਹ ਨਹੀਂ ਕਹਿੰਦੇ ਕਿ ਗੁਆਂਢੀ ਸੂਬਿਆਂ ਲਈ ਕਨਸੈਸ਼ਨ ਬੰਦ ਕਰ ਦਿਓ ਪਰ ਪੰਜਾਬ ਨੂੰ ਵੀ ਉਸ ਦੇ ਵਿੱਚ ਸ਼ਾਮਲ ਕਰਨਾ ਚਾਹੀਦਾ ਸੀ ਪਰ ਹਾਲੇ ਤੱਕ ਸ਼ਾਮਲ ਨਹੀਂ ਕੀਤਾ ਗਿਆ ਜਿਹੜਾ ਕਿ ਸਾਡੇ ਸੂਬੇ ਦੀ ਅਰਥ-ਵਿਵਸਥਾ ਵਾਸਤੇ ਬਹੁਤ ਹੀ ਮਾੜਾ ਹੈ। ਅਗਲੀ ਗੱਲ ਹੈ ਕਿ ਸਾਡਾ ਜਿਹੜਾ ਸੂਬਾ ਹੈ, ਇਹ ਖੇਤੀ ਪ੍ਰਧਾਨ ਸੂਬਾ ਹੈ। ਸਾਡੀ ਸਾਰੀ ਆਰਥਿਕਤਾ ਖੇਤੀ ਦੇ ਉਤੇ ਨਿਰਭਰ ਹੈ ਪਰ ਜਿਸ ਤਰੀਕੇ ਨਾਲ ਕੀਮਤਾਂ ਵਧੀਆਂ ਹਨ, ਡੀ.ਏ.ਪੀ. ਦਾ 500 ਰੁਪਏ ਦਾ ਥੈਲਾ ਸੀ, ਹੁਣ ਜਦੋਂ ਨਿਊਟ੍ਰੀਸ਼ਨ ਬੇਸਿਡ ਸਬਸਿਡੀ ਦਾ ਕੰਮ ਸ਼ੁਰੂ ਹੋਇਆ, ਇਹ 1230 ਰੁਪਏ ਪ੍ਰਤੀ ਥੈਲੇ ਤੱਕ ਪਹੁੰਚ ਗਿਆ ਹੈ ਐਰ ਡੀਜ਼ਲ ਦੇ ਰੇਟ ਵੀ ਕਿੱਥੋਂ ਸ਼ੁਰੂ ਹੋਏ ਸੀ ਅਤੇ ਕਿੱਥੇ ਪਹੁੰਚ ਗਏ ਹਨ? ਬਾਕੀ ਹਰ ਚੀਜ਼ ਦੇ ਵਿੱਚ ਵਾਧਾ ਹੋਇਆ ਹੈ ਲੇਕਿਨ ਜਿਨਸਾਂ ਦੇ ਭਾਅ ਤੈਅ ਕਰਨ ਵਾਸਤੇ ਜਿਹੜਾ Commission for Agricultural Costs and Prices ਹੈ, ਉਸ ਦੇ ਵੱਲੋਂ ਕਦੇ ਵੀ ਸਾਡੇ ਨਾਲ ਇਨਸਾਫ ਨਹੀਂ ਹੋਇਆ। ਵੈਸੇ ਤਾਂ ਉਸ ਦੇ ਵੱਲੋਂ ਕੀ, ਕੇਂਦਰ ਸਰਕਾਰ ਵੱਲੋਂ ਵੀ ਨਹੀਂ ਹੋਇਆ ਕਿਉਂਕਿ ਉਸ ਕਮਿਸ਼ਨ ਦੀਆਂ ਜਿਹੜੀਆਂ ਟਰਮਜ਼ ਐਂਡ ਰੈਫਰੈਂਸਿਜ਼ ਹਨ, ਉਹ ਮੈਂ ਤੁਹਾਨੂੰ ਪੜ੍ਹ ਕੇ ਸੁਣਾਉਣ ਲੱਗਿਆ ਹਾਂ। ਜਿਨਸਾਂ ਦੇ ਭਾਅ ਤੈਅ ਕਰਨ ਵਾਲੇ ਕਮਿਸ਼ਨ ਨੂੰ ਹਦਾਇਤਾਂ ਹਨ ਕਿ ਤੂੰ ਜਿਨਸਾਂ ਦੇ ਭਾਅ ਤੈਅ ਕਰਨ ਵਾਸਤੇ ਕਿਨ੍ਹਾਂ ਕਿਨ੍ਹਾਂ ਗੱਲਾਂ ਦਾ ਧਿਆਨ ਰੱਖਣਾ ਹੈ, 'trends in the market prices, demand and supply, effect on industrial cost structure, effect on cost of living, effect on general price level, international prices suggestion and effect on price implication for subsidies'. ਚਾਰ-ਚੁਫੇਰੇ ਕਿੱਲਿਆਂ ਦੇ ਨਾਲ ਬੰਨ੍ਹ ਕੇ ਫਿਰ ਉਸ ਕਮਿਸ਼ਨ ਨੂੰ ਕਹਿੰਦੇ ਹਨ ਕਿ ਹੁਣ ਤੂੰ ਇਨ੍ਹਾਂ ਦੀ ਐਮ.ਐਸ.ਪੀ. ਫਿਕਸ ਕਰ। ਅਜਿਹਾ ਨਹੀਂ ਹੈ ਕਿ ਕਿਸਾਨ ਮਿਹਨਤ ਨਹੀਂ ਕਰਦਾ, ਕਿਸਾਨ ਇਸੇ ਕਰਕੇ ਕਰਜ਼ਈ ਹੈ ਕਿਉਂਕਿ ਜਿਹੜੀ ਨੀਅਤ ਕੇਂਦਰ ਦੀ ਸਰਕਾਰ ਦੀ ਹੈ ਉਹ ਠੀਕ ਨਹੀਂ ਹੈ। ਜਦੋਂ ਜ਼ਰੂਰਤ ਸੀ ਕਿਸਾਨ ਦੀ ਤਾਂ ਉਦੋਂ "ਜੈ ਜਵਾਨ ਜੈ ਕਿਸਾਨ" ਦਾ ਨਾਅਰਾ ਲਗਾਇਆ, ਉਸ ਨੂੰ ਕਿਹਾ ਕਿ ਅਸੀਂ ਪੰਜਾਬ ਦੇ ਵਿਚੋਂ ਵੀ, ਹਰਿਆਣੇ ਦੇ ਵਿੱਚੋਂ, ਪੱਛਮੀ ਯੂ.ਪੀ. ਦੇ ਵਿੱਚੋਂ ਵੀ ਅਸੀਂ ਤੁਹਾਡੀ ਜਿਣਸ ਖਰੀਦਾਂਗੇ, ਤੁਸੀਂ ਪੈਦਾ ਕਰੋ, ਉਸ ਨੂੰ ਉਸ ਵੇਲੇ ਲਾਲਚ ਦਿੱਤਾ ਗਿਆ। ਪਰ ਅੱਜ ਦੂਜੇ ਸੂਬਿਆਂ ਦੇ ਵਿੱਚ ਵੀ ਕਣਕ ਤੇ ਝੋਨਾ ........

**ਸਰਦਾਰ ਕੁਲਜੀਤ ਸਿੰਘ ਨਾਗਰਾ:** **** 170 ਰੁਪਏ ਰੇਟ ਤੇ 100 ਰੁਪਿਆ ਬੋਨਸ, ਕੁੱਲ 270 ਰੁਪਏ ਵਧਾਇਆ ਹੈ।

**ਸ਼੍ਰੀ ਸਭਾਪਤੀ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ***** (ਵਿਘਨ)

**ਸ਼੍ਰੀ ਸਭਾਪਤੀ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਮਾਲ ਤੇ ਮੁੜ ਵਸੇਬਾ ਮੰਤਰੀ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ):** ਚੇਅਰਮੈਨ ਸਾਹਿਬ, ਨਾਗਰਾ ਸਾਹਿਬ ਤਾਂ ਐਵੇਂ ਭਾਵੁਕ ਹੋ ਗਏ। ਇਨ੍ਹਾਂ ਨੂੰ ਪਤਾ ਨਹੀਂ ਲੱਗਿਆ ਕਿ ਜੇ 'ਬੀ' ਟੀਮ ਕਾਂਗਰਸ ਦੀ ਫਤਹਿਗੜ੍ਹ ਸਾਹਿਬ ਵਿਖੇ ਨਾ ਖਲੋਤੀ ਹੁੰਦੀ ਤਾਂ ਇਨ੍ਹਾਂ ਨੇ ਵੀ ਨਹੀਂ ਆਉਣਾ ਸੀ। ਇਹ ਇਨ੍ਹਾਂ ਨੇ ਧਿਆਨ ਦੇ ਵਿੱਚ ਗੱਲ ਨਹੀਂ ਰੱਖੀ (ਵਿਘਨ) ਮੈਂ ਬੇਨਤੀ ਕਰਦਾ ਹਾਂ ਕਿ ਇਹ ਕਹਿੰਦੇ ਹਨ ਕਿ ਇੰਨੀ ਵਧਾ ਦਿੱਤੀ ਐਮ.ਐਸ.ਪੀ. ਦੀ ਪ੍ਰਾਈਸ, ਕੀ ਡੀਜ਼ਲ ਦਾ ਧਿਆਨ ਕੀਤਾ ਹੈ ਕਿ ਡੀਜ਼ਲ ਦੇ ਰੇਟ ਕਿੰਨੇ ਵਧਾ ਦਿੱਤੇ ਹਨ, ਕੀ ਇਹ ਧਿਆਨ ਕੀਤਾ ਹੈ ਕਿ ਫਰਟੀਲਾਈਜ਼ਰ ਦੇ ਰੇਟ ਕਿੰਨੇ ਵਧਾ ਦਿੱਤੇ ਹਨ? ਜੋ ਸਵਾਮੀਨਾਥਨ ਕਮਿਸ਼ਨ ਦੀ ਰਿਕੁਮੈਂਡੇਸ਼ਨ ਹੈ, ਕੀ ਤੁਸੀਂ (ਸੈਂਟਰ ਦੀ ਸਰਕਾਰ) 50 ਪਰਸੈਂਟ ਕਿਸਾਨ ਨੂੰ ਉਸ ਤੋਂ ਵੱਧ ਪ੍ਰਾਫਿਟ ਦਿਓਗੇ। ਕੀ ਉਹ ਦਿਵਾਉਂਦੇ ਹੋ? ਐਵੇਂ ਕਿਸਾਨਾਂ ਦੀ ਜ਼ਿੰਦਗੀ ਦੇ ਨਾਲ ਕਿਉਂ ਖਿਲਵਾੜ ਕਰਦੇ ਹੋ? ਸਪੀਕਰ ਸਾਹਿਬ, ਚੀਮਾ ਸਾਹਿਬ ਨੇ ਬੜੇ ਵਿਸਥਾਰ ਦੇ ਨਾਲ ਗੱਲ ਕੀਤੀ ਹੈ, ਉਹ ਸੁਣਨ, ਇਹ ਆਪ ਦੀ ਗੱਲ ਬਹਿਸ ਦੇ ਵੇਲੇ ਕਰਨ।

**ਸ਼੍ਰੀ ਸਭਾਪਤੀ:** ਹਾਂ ਜੀ, ਚੀਮਾ ਸਾਹਿਬ। ਨਾਗਰਾ ਜੀ, ਤੁਸੀਂ ਬੈਠੋ, ਤੁਹਾਡੀ ਗੱਲ ਹੋ ਗਈ ਹੈ। ਚੀਮਾ ਸਾਹਿਬ, ਤੁਸੀਂ ਕੰਟੀਨਿਊ ਕਰੋ।

**ਡਾਕਟਰ ਦਲਜੀਤ ਸਿੰਘ ਚੀਮਾ:** ਮੈਂ ਕਿਹਾ ਕਿ ਮੈਂਬਰ ਸਾਹਿਬ ਦੇ ਸਵਾਲ ਦਾ ਜਵਾਬ ਵੀ ਕੀ ਦੇਣਾ ਹੈ, ਸਵਾਲ ਹੀ ਲਾਜਵਾਬ ਹੈ। ਮੈਨੂੰ ਉਨ੍ਹਾਂ ਦੀ ਗੱਲ ਸੁਣ ਕੇ ਲੱਗਿਆ ਕਿ ਇਨ੍ਹਾਂ ਨੂੰ ਮੇਰੀ ਗੱਲ ਸਮਝ ਨਹੀਂ ਆਈ। ਸਾਡਾ ਇੱਕ ਅਧਿਆਪਕ ਹੁੰਦਾ ਸੀ ਉਹ ਲਗਾਤਾਰ ਅੱਧਾ ਪੌਣਾ ਘੰਟਾ ਪੜ੍ਹਾ ਕੇ ਉਸ ਤੋਂ ਬਾਅਦ ਪੁੱਛਦਾ ਹੁੰਦਾ ਸੀ ਕਿ ਜੇ ਕਿਸੇ ਨੇ ਕੁਝ ਪੁੱਛਣਾ ਹੈ ਤਾਂ ਪੁੱਛੋ, ਤੇ ਜਦੋਂ ਕੋਈ ਨਹੀਂ ਸੀ ਬੋਲਦਾ ਤਾਂ ਉਹ ਕਹਿੰਦਾ ਹੁੰਦਾ ਸੀ ਕਿ ਜਾਂ ਤਾਂ ਤੁਹਾਨੂੰ ਸਾਰਾ ਹੀ ਸਮਝ ਲੱਗ ਗਿਆ ਜਾਂ ਫਿਰ ਮੇਰਾ

ਮਤਲਬ, ਕੱਖ ਵੀ ਸਮਝ ਨਹੀਂ ਲੱਗਿਆ। (ਹਾਸਾ) ਮੇਰੇ ਕਹਿਣ ਦਾ ਭਾਵ ਕਿ ਜਿਹੜਾ ਇਨ੍ਹਾਂ ਨੇ ਕੁਐਸਚਨ ਕੀਤਾ ਹੈ, ਮੈਂ ਜਿਹੜਾ ਬੋਲਿਆ ਹਾਂ ਮੇਰਾ ਖਿਆਲ ਹੈ ਕਿ ਉਨ੍ਹਾਂ ਨੂੰ ਸਮਝ ਨਹੀਂ ਲੱਗੀ। ਫਿਰ ਕੇਂਦਰ ਦਾ ਨਾਮ ਲਈ ਜਾਂਦੇ ਹਨ ਜਿਵੇਂ ਇੱਕ ਵਾਰ ਕੋਈ ਮਾਤਾ ਸੀ ਤੇ ਉਥੇ ਬਲਦ ਬੈਠਾ ਸੀ। ਕਿਸੇ ਨੇ ਉਸ ਨੂੰ ਪੁੱਛਿਆ ਮਾਤਾ ਬਲਦ ਮਾਰਦਾ ਤਾਂ ਨਹੀਂ ਹੈ ਤਾਂ ਉਸ ਨੇ ਕਿਹਾ ਕਿ ਪੁੱਤਰ ਚਿੱਟੀ ਚੁੰਨੀ ਇਸ ਕਰਕੇ ਹੀ ਲਈ ਹੈ, ਇਸ ਨੇ ਮੇਰਾ ਘਰ ਵਾਲਾ ਮਾਰਿਆ ਸੀ। ਇਸ ਕਰਕੇ ਤੁਸੀਂ ਫਿਰ ਸੈਂਟਰ ਦੀ ਗੱਲ

** Expunged as ordered by the Chair

[ਡਾਕਟਰ ਦਲਜੀਤ ਸਿੰਘ ਚੀਮਾ]

ਵਿਚ ਫਸਾ ਦਿੱਤੀ, ਮੈਂ ਤਾਂ ਹੁਣ ਖਤਮ ਕਰਨ ਲੱਗਿਆ ਸੀ। ਹੁਣ ਤੱਕ ਜੋ ਕੁਝ ਨੁਕਸਾਨ ਹੋਇਆ ਹੈ ਇਹ ਉਥੋਂ ਦੀ ਸਾਰੀ ਕਿਰਪਾ ਹੈ। ਤੁਸੀਂ ਫੇਰ ਕਦੇ ਆ ਜਾਇਓ, ਵਿਹਲੇ ਵੇਲੇ ਗੱਲ ਕਰ ਲਵਾਂਗੇ। ਚੇਅਰਮੈਨ ਸਾਹਿਬ, ਅਖੀਰ ਉਤੇ ਮੈਂ ਜਿਹੜੀ ਬੇਨਤੀ ਕਰਨ ਲੱਗਿਆ ਹਾਂ ਸਾਡੇ ਵੀਰ ਸੁਝਾਅ ਜ਼ਰੂਰ ਦਿੰਦੇ ਹਨ ਪਰ ਹਾਲੇ ਮੈਂ ਉਹ ਟਾਪਿਕ ਛੱਡ ਰਿਹਾ ਹਾ। ਸਰਦਾਰ ਵਿਰਸਾ ਸਿੰਘ ਵਲਟੋਹਾ ਨੇ ਬਾਅਦ ਵਿੱਚ ਬੋਲਣਾ ਹੈ, ਉਹ ਉਨ੍ਹਾਂ ਦੀ ਚੰਗੀ ਤਰ੍ਹਾਂ ਤਸੱਲੀ ਕਰਾਉਣਗੇ ਕਿ ਜਿਹੜੀਆਂ ਕੇਂਦਰ ਦੀਆਂ ਸਕੀਮਾਂ ਤਹਿਤ ਬਾਰਡਰ ਦੇ ਕੰਮ ਹਨ, ਉਸ ਵਿੱਚ ਉਨ੍ਹਾਂ ਦੀ ਕੀ ਕਾਰਗੁਜ਼ਾਰੀ ਹੈ, ਉਹ ਦੱਸਣਗੇ। ਪਰ ਇੱਕ ਇਹ ਗੱਲ ਹੈ ਕਿ ਜਿਹੜੀਆਂ ਸਕੀਮਾਂ ਦਾ ਜ਼ਿਕਰ ਕੀਤਾ ਹੈ, ਅਸੀਂ ਉਹ ਲਾਗੂ ਕੀਤੀਆਂ ਹਨ। ਜੇਕਰ ਇਨ੍ਹਾਂ ਨੂੰ ਅੰਕੜੇ ਚਾਹੀਦੇ ਹੋਣਗੇ ਤਾਂ ਉਹ ਵੀ ਇਨ੍ਹਾਂ ਨੂੰ ਜ਼ਰੂਰ ਦਿਆਂਗੇ। ਪਰ ਵੱਡੀ ਗੱਲ ਇਹ ਹੈ ਕਿ ਜਿਹੜੀ ਸਕੀਮ ਹੈ ਉਹ ਸਟੇਟ Specific ਬਣਨੀ ਚਾਹੀਦੀ ਹੈ। ਮਨਰੇਗਾ ਉਤੇ ਬਹੁਤ ਵਾਰੀ ਬਹਿਸ ਹੋ ਚੁੱਕੀ ਹੈ ਪਰ ਜਿਹੜਾ ਸਾਡਾ ਸਟੇਟ ਦਾ ਸੁਝਾਅ ਹੈ ਉਹ ਕਦੀ ਵੀ ਪ੍ਰਵਾਨ ਨਹੀਂ ਕੀਤਾ ਜਾਂਦਾ ਕਿ ਕਿੰਨੀ ਦਿਹਾੜੀ ਹੋਣੀ ਚਾਹੀਦੀ ਹੈ। ਜਿਹੜਾ ਗਰੀਬ ਕਿਸਾਨ ਹੈ ਆਪਣੇ ਖੇਤ ਵਿੱਚ ਲੇਬਰ ਕਰਦਾ ਹੈ, ਉਸ ਦਾ ਇਸ ਵਿੱਚ ਕੀ ਕਸੂਰ ਹੈ? ਜੇ ਤੁਸੀਂ ਦੂਸਰੇ ਨੂੰ ਦਿਹਾੜੀ ਦੇਣੀ ਹੈ ਤਾਂ ਗਰੀਬ ਕਿਸਾਨ ਨੂੰ ਵੀ ਇਸ ਦਾ ਫਾਇਦਾ ਆਪਣੇ ਖੇਤ ਵਿੱਚ ਦੇਣਾ ਚਾਹੀਦਾ ਹੈ ਕਿਉਂਕਿ ਜਦੋਂ ਐਮ.ਐਸ.ਪੀ. ਦੀ ਗੱਲ ਕੀਤੀ ਜਾਂਦੀ ਹੈ ਤਾਂ ਉਦੋਂ ਲੇਬਰ ਦੀ ਕਾਸਟ ਕੈਲਕੁਲੇਟ ਨਹੀਂ ਕੀਤੀ ਜਾਂਦੀ। ਅਸੀਂ ਇਹ ਇੱਕ ਪਰਿਵਾਰ ਵਿੱਚ ਇੱਕ ਨੂੰ ਦੇਣੀ ਹੈ ਇਸ ਕਰਕੇ ਜਿਹੜਾ ਛੋਟਾ ਜ਼ਿਮੀਦਾਰ ਆਪਣੇ ਖੇਤ ਵਿੱਚ ਆਪ ਮਜ਼ਦੂਰੀ ਕਰਦਾ ਹੈ ਉਸ ਨੂੰ ਵੀ ਇਸ ਮਨੇਰਗਾ ਵਰਗੀ ਸਕੀਮ ਦਾ ਲਾਭ ਦਿੱਤਾ ਜਾਵੇ। ਫਿਰ ਇਹ ਸਕੀਮ ਪੰਜਾਬ ਵਿੱਚ ਹੋਰ ਅੱਛੀ ਤਰ੍ਹਾਂ ਚੱਲ ਸਕਦੀ ਹੈ। ਅਖੀਰ ਵਿੱਚ ਮੈਂ ਸਾਡੇ ਮੁੱਖ ਮੰਤਰੀ ਸਾਹਿਬ ਅਤੇ ਵਿੱਤ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਇਸ ਬਜਟ ਵਿੱਚ ਬਹੁਤ ਵੱਡੀ ਰਾਸ਼ੀ 189 ਕਰੋੜ ਰੁਪਏ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਨੂੰ ਦਿੱਤੀ ਹੈ। ਮੈਂ ਫੇਰ ਕਹਿੰਦਾ ਹਾਂ ਕਿ ਜਿਹੜੀ ਅਸਲੀ ਜੜ੍ਹ ਹੈ ਉਸ ਨੂੰ ਫੜ੍ਹਿਆ ਹੈ। ਖੇਤੀ ਹੁਣ ਸੈਚੁਰੇਸ਼ਨ ਪੁਆਇੰਟ ਤੇ ਪਹੁੰਚ ਗਈ ਹੈ। ਇਸ ਤੋਂ ਅੱਗੇ ਪੈਦਾਵਾਰ ਕਿਵੇਂ ਵਧਾਉਣੀ ਹੈ, ਨਵੀਆਂ ਫਸਲਾਂ ਦੀ ਡਾਈਵਰਸੀਫਿਕੇਸ਼ਨ ਕਿਵੇਂ ਕਰਨੀ ਹੈ, ਉਹ ਤਾਂ ਹੀ ਹੋ ਸਕਦੀ ਹੈ ਜੇਕਰ ਸਾਡੀਆਂ ਖੇਤੀਬਾੜੀ ਯੂਨੀਵਰਸਿਟੀਆਂ ਅੱਗੇ ਰਿਸਰਚ ਕਰਨ। ਉਸ ਵਾਸਤੇ ਜਿਹੜਾ ਇੰਨਾ ਵੱਡਾ ਅਮਾਊਂਟ ਇਨ੍ਹਾਂ ਨੇ ਰੱਖਿਆ ਹੈ ਇਹ ਮੈਂ ਸਮਝਦਾ ਹਾਂ ਕਿ ਆਉਣ ਵਾਲੇ ਸਮੇਂ ਵਿੱਚ ਪੰਜਾਬ ਵਾਸਤੇ ਬਹੁਤ ਹੀ ਭਲੇ ਦੀ ਗੱਲ ਹੈ।

ਇਸੇ ਤਰ੍ਹਾਂ ਹੀ 50 ਕਰੋੜ ਰੁਪਿਆ ਵੇਰਕਾ ਅਤੇ ਹੋਰ ਮਿਲਕ ਪਲਾਂਟਾਂ ਵਾਸਤੇ ਦਿੱਤਾ ਹੈ ਇਸ ਦੀ ਇਸ ਸਮੇਂ ਵਿੱਚ ਡਾਈਵਰਸੀਫਿਕੇਸ਼ਨ ਦੀ ਬਹੁਤ ਲੋੜ ਸੀ। ਪੰਜਾਬ ਵਿੱਚ ਡੇਅਰੀ ਡਿਵੈਲਪਮੈਂਟ ਨੂੰ ਉਚੱਾ ਚੁੱਕਣ ਵਾਸਤੇ ਜੋ ਕਦਮ ਚੁੱਕਿਆ ਗਿਆ ਹੈ, ਮੈਂ ਇਸ ਦੀ ਵਧਾਈ ਪੇਸ਼ ਕਰਦਾ ਹਾਂ। ਇਸ ਦੇ ਨਾਲ ਹੀ ਇੱਕ ਬਹੁਤ ਵੱਡਾ ਜਿਹੜਾ ਕੰਮ ਹੋਇਆ ਹੈ, ਮੈਂ ਇਹ ਤਾਂ ਨਹੀਂ ਕਹਿ ਸਕਦਾ ਕਿ ਉਨ੍ਹਾਂ ਪਰਿਵਾਰਾਂ ਦੇ ਦੁੱਖ ਇਸ ਨਾਲ ਖਤਮ ਹੋ ਜਾਣਗੇ ਜਿਨ੍ਹਾਂ ਪਰਿਵਾਰਾਂ ਦੇ ਮੁਖੀ ਕਰਜ਼ੇ ਦੇ ਬੋਝ ਥੱਲੇ ਆ ਕੇ ਇਸ ਸਿਸਟਮ ਦੀ ਮਾਰ ਨਾ ਝੱਲਦੇ ਹੋਏ ਖੁਦਕੁਸ਼ੀਆਂ ਕਰ ਗਏ। ਪਰ 30 ਕਰੋੜ ਰੁਪਿਆ ਜਿਹੜਾ ਇਸ ਵਾਸਤੇ ਰਖਿਆ ਗਿਆ ਹੈ ਮੈਂ ਸਮਝਦਾ ਹਾਂ ਕਿ ਪ੍ਰਤੀ ਪਰਿਵਾਰ ਦੋ ਲੱਖ ਰੁਪਿਆ ਉਨ੍ਹਾਂ ਦੇ ਦੁੱਖ ਨੂੰ ਵੰਡਣ ਵਿੱਚ ਅਤੇ ਉਨ੍ਹਾਂ ਨੂੰ ਸਹਾਰਾ ਦੇਣ ਵਿੱਚ ਜ਼ਰੂਰ ਸਹਾਈ ਹੋਵੇਗਾ।

ਇਸੇ ਤਰ੍ਹਾਂ 70 ਕਰੋੜ ਰੁਪਿਆ ਢਾਣੀਆਂ ਵਿੱਚ 24 ਘੰਟੇ ਬਿਜਲੀ ਦੀ ਸਪਲਾਈ ਲਈ ਰੱਖਿਆ ਗਿਆ ਹੈ, ਇਹ ਬਹੁਤ ਵੱਡੀ ਮੰਗ ਸੀ ਜਿਹੜੀ ਕਿ ਪੂਰੀ ਹੋਈ ਹੈ। ਇਸ ਦੇ ਨਾਲ ਹੀ 20 ਕਰੋੜ ਰੁਪਿਆ ਚਾਰ ਯਾਦਗਾਰਾਂ ਵਾਸਤੇ ਜਿਹੜਾ ਰੱਖਿਆ ਗਿਆ ਹੈ, ਪਹਿਲਾਂ ਵੀ ਮੁੱਖ ਮੰਤਰੀ ਸਾਹਿਬ ਨੇ ਪੰਜਾਬ ਦੇ ਇਤਿਹਾਸ ਤੇ ਸਭਿਆਚਾਰ ਨੂੰ ਸੰਭਾਲਣ ਵਾਸਤੇ ਵੱਡਾ ਯੋਗਦਾਨ ਪਾਇਆ ਹੈ, ਹੁਣ ਜਿਹੜੀਆਂ ਯਾਦਗਾਰਾਂ ਹਨ ਇਹ ਵੀ ਸਾਡੇ ਇਤਿਹਾਸ ਨੂੰ, ਕਲਚਰ ਨੂੰ ਆਉਣ ਵਾਲੀਆਂ ਜੈਨਰੇਸ਼ਨਾਂ ਤੱਕ ਲਿਜਾਉਣ ਵਾਸਤੇ ਬਹੁਤ ਸਹਾਈ ਹੋਣਗੀਆਂ।

ਅੱਜ ਸਾਰੇ ਵਿਸ਼ਵ ਵਿੱਚ ਜਿਹੜਾ ਚਿੰਤਾ ਦਾ ਵਿਸ਼ਾ ਬਣਿਆ ਹੋਇਆ ਹੈ ਕਿ ਰੁੱਖਾਂ ਦੇ ਅਧੀਨ ਰਕਬਾ ਘੱਟ ਰਿਹਾ ਹੈ। ਇਸ ਵਾਸਤੇ ਬਜਟ ਵਿੱਚ ਰਕਮ 19 ਕਰੋੜ ਰੁਪਏ ਤੋਂ ਵਧਾ ਕੇ 72 ਕਰੋੜ ਰੁਪਿਆ ਮਿਸ਼ਨ ਗਰੀਨ ਪੰਜਾਬ ਦੇ ਮੁੱਖ ਮੰਤਰੀ ਸਾਹਿਬ ਨੇ ਸ਼ੁਰੂ ਕੀਤਾ ਹੈ। ਉਸ ਵਾਸਤੇ ਵੀ ਮੈਂ ਮੁੱਖ ਮੰਤਰੀ ਸਾਹਿਬ ਦਾ ਅਤੇ ਵਿੱਤ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ।

ਇੱਕ ਹੋਰ ਵੱਡੀ ਆਮ ਲੋਕਾਂ ਦੀ ਚਿੰਤਾ ਸੀ ਕਿ ਸਰਕਾਰੀ ਹਸਪਤਾਲਾਂ ਵਿੱਚ ਦਵਾਈਆਂ ਮੁਫਤ ਮਿਲਣੀਆਂ ਚਾਹੀਦੀਆਂ ਹਨ। ਜਿਸ ਵਾਸਤੇ 60 ਕਰੋੜ ਰੁਪਏ ਰੱਖੇ ਗਏ ਹਨ। ਇਹ ਵੀ ਬਹੁਤ ਵੱਡਾ ਕਦਮ ਹੈ। ਇਸ ਤਰ੍ਹਾਂ 45 ਸ਼ਹਿਰ ਜਿਹੜੇ ਕਿ ਦਰਿਆਵਾਂ ਦੇ ਕੰਢਿਆਂ ਤੇ ਹਨ ਉਨ੍ਹਾਂ ਨੂੰ 100% ਸੀਵਰੇਜ ਅਤੇ ਵਾਟਰ ਸਪਲਾਈ ਵਾਸਤੇ ਅਤੇ ਦਰਿਆਵਾਂ ਦੇ ਪਾਣੀਆਂ ਨੂੰ ਸ਼ੁੱਧ ਕਰਨ ਵਾਸਤੇ ਜਿਨ੍ਹਾਂ ਦਾ ਪਾਣੀ ਅੱਗੇ ਜਾ ਕੇ ਕਈ ਲੋਕ ਪੀਂਦੇ ਹਨ, ਇਸ ਵਾਸਤੇ ਵੀ ਬਹੁਤ ਸ਼ਲਾਘਾਯੋਗ ਕੰਮ ਕੀਤਾ ਗਿਆ ਹੈ। ਇਸ ਦੇ ਨਾਲ ਹੀ ਸ੍ਰੀ ਅੰਮ੍ਰਿਤਸਰ ਵਿੱਚ 198 ਕਰੋੜ ਰੁਪਏ ਦੀ ਲਾਗਤ ਨਾਲ POD ਸਿਸਟਮ ਟ੍ਰਾਂਸਪੋਰਟ ਮਹਿਕਮੇ ਦੀ ਮਦਦ ਨਾਲ ਸ਼ੁਰੂ ਕੀਤਾ ਜਾ ਰਿਹਾ ਹੈ, ਇਸ ਬਾਰੇ

[ਡਾਕਟਰ ਦਲਜੀਤ ਸਿੰਘ ਚੀਮਾ]

ਦੂਜੇ ਪਾਸੇ ਬੈਠੇ ਵੀਰ ਟਿੱਚਰਾਂ ਕਰ ਰਹੇ ਸੀ ਕਿ ਇਕੱਲੇ ਐਲਾਨ ਹੋਈ ਜਾਂਦੇ ਹਨ। ਅੱਜ ਇੱਕ ਇੱਕ ਕਰਕੇ ਤੁਹਾਡੇ ਸਾਹਮਣੇ ਹੈ ਕਿ ਸਾਰੇ ਐਲਾਨ ਪੂਰੇ ਹੋਈ ਜਾਂਦੇ ਹਨ। ਜਿਹੜੀ ਵੱਡੀ ਖੁਸ਼ੀ ਦੀ ਗੱਲ ਹੈ ਕਿ 20 ਲੱਖ ਪਰਿਵਾਰਾਂ ਨੂੰ ਜੋ ਪੈਨਸ਼ਨ ਦਾ ਸਿਸਟਮ ਹੈ, ਉਹ ਇਲੈਕਟ੍ਰੋਨਿਕ ਬੈਨੀਫਿਟ ਟਰਾਂਸਫਰ ਸਿਸਟਮ ਦੇ ਨਾਲ ਘਰ ਘਰ ਤੱਕ ਪਹੁੰਚਾਉਣ ਦਾ ਕੰਮ ਜੋ ਮੁੱਖ ਮੰਤਰੀ ਸਾਹਿਬ ਨੇ ਕੀਤਾ ਹੈ, ਇਸ ਦੇ ਨਾਲ ਸਾਡੇ ਲੋਕਾਂ ਦਾ ਮਾਣ ਵੀ ਵਧੇਗਾ ਔਰ ਉਨ੍ਹਾਂ ਦੀ ਦਿੱਕਤ ਵੀ ਹੱਲ ਹੋਵੇਗੀ।

ਇਸੇ ਤਰ੍ਹਾਂ ਬੱਚੀਆਂ ਵਾਸਤੇ ਸਾਈਕਲਾਂ ਦੀ ਸਕੀਮ ਹੈ। ਇਹ ਪਹਿਲਾਂ ਵੀ ਚਲਦੀ ਸੀ, ਇਸੇ ਤਰ੍ਹਾਂ ਮਾਈ ਭਾਗੋ ਵਿਦਿਆ ਸਕੀਮ ਨੂੰ ਅੱਗੇ ਤੋਰਿਆ ਗਿਆ। ਬੇਬੇ ਨਾਨਕੀ ਲਾਡਲੀ ਬੇਟੀ ਕਲਿਆਣ ਸਕੀਮ ਵਾਸਤੇ ਵੀ ਜਿਹੜੇ 20000 ਰੁਪਏ ਬੱਚੀ ਦੇ ਪੈਦਾ ਹੋਣ ਤੇ ਦਿੱਤੇ ਜਾਂਦੇ ਹਨ, ਉਸ ਦੇ ਬਜਟ ਵਿੱਚ ਵੀ ਵਾਧਾ ਕੀਤਾ ਗਿਆ ਹੈ ਔਰ ਬੱਚੀਆਂ ਦੀ ਫਰੀ ਐਜੂਕੇਸ਼ਨ ਜਾਰੀ ਰੱਖੀ ਗਈ ਹੈ। ਇਕ ਹੋਰ ਸਭ ਤੋਂ ਵੱਡਾ ਪੁੰਨ ਦਾ ਕੰਮ ਹੈ ਜਿਸ ਬਾਰੇ ਸਾਡੇ ਵੀਰ ਕਹਿੰਦੇ ਸਨ ਕਿ ਹੋ ਹੀ ਨਹੀਂ ਸਕਦਾ ਕਿ 15.40 ਲੱਖ ਪਰਿਵਾਰਾਂ ਨੂੰ ਆਟਾ ਤੇ ਦਾਲ ਦੇਣੀ ਹੈ। ਇਸ ਦੇ ਵਾਸਤੇ ਬਜਟ ਦੇ ਵਿੱਚ ਕਾਫੀ ਵੱਡੀ ਰਕਮ ਅਪਰੂਵ ਕੀਤੀ ਗਈ ਹੈ। ਇਹ ਬਹੁਤ ਵੱਡੀ ਰਕਮ ਉਨ੍ਹਾਂ ਸਾਰੇ ਗਰੀਬ ਲੋਕਾਂ ਵਾਸਤੇ ਐਸ਼ੋਰੈਂਸ ਹੈ ਜਿਹਨਾਂ ਕੋਲ ਦੋ ਡੰਗ ਦੀ ਰੋਟੀ ਲਈ ਆਪਣਾ ਕੋਈ ਆਮਦਨ ਦਾ ਸਾਧਨ ਨਹੀਂ ਹੈ।

ਸੋ, ਮਾਨਯੋਗ ਚੇਅਰਮੈਨ ਸਾਹਿਬ, ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਇਹ ਕਹਿ ਸਕਦਾ ਹਾਂ ਕਿ ਇਹ ਜਿਹੜੀਆਂ ਬਜਟ ਤਜਵੀਜ਼ਾਂ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ ਨੇ ਤਜਵੀਜ਼ ਕੀਤੀਆਂ ਹਨ, ਇਹ ਪੰਜਾਬ ਦੀ ਬਿਹਤਰੀ ਵਾਸਤੇ, ਪੰਜਾਬ ਦੇ ਵਿਕਾਸ ਵਾਸਤੇ, ਪੰਜਾਬ ਦੀ ਨੌਜਵਾਨੀ ਵਾਸਤੇ ਔਰ ਪੰਜਾਬ ਦੀ ਅਮਨ-ਸ਼ਾਂਤੀ ਤੇ ਭਾਈਚਾਰਕ ਸਾਂਝ ਵਾਸਤੇ ਔਰ ਪੰਜਾਬ ਨੂੰ ਹੋਰ ਅੱਗੇ ਲਿਜਾਉਣ ਵਾਸਤੇ ਬਹੁਤ ਹੀ ਲਾਹੇਵੰਦ ਸਾਬਤ ਹੋਣਗੀਆਂ। ਮੈਂ ਸਾਰੇ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਤਜਵੀਜ਼ਾਂ ਨੂੰ ਸਰਬ-ਸੰਮਤੀ ਨਾਲ ਪਾਸ ਕੀਤਾ ਜਾਵੇ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਫਿਰ ਧੰਨਵਾਦ ਕਰਦਾ ਹਾਂ ਕਿ ਤੁਸੀਂ ਲੰਬਾ ਸਮਾਂ ਇਸ ਵਿਸ਼ੇ ਤੇ ਬੋਲਣ ਦਾ ਸਮਾਂ ਦਿੱਤਾ। ਬਹੁਤ-ਬਹੁਤ ਧੰਨਵਾਦ। (ਥੰਪਿੰਗ)

**ਸ਼੍ਰੀ ਸਭਾਪਤੀ:** ਸ਼੍ਰੀ ਮਨੋਰੰਜਨ ਕਾਲੀਆ ਜੀ।

**ਸ਼੍ਰੀ ਮਨੋਰੰਜਨ ਕਾਲੀਆ (ਜਲੰਧਰ ਕੇਂਦਰੀ):** ਮਾਨਯੋਗ ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ ਅਭਾਰੀ ਹਾਂ ਕਿ ਤੁਸੀਂ ਮੈਨੂੰ ਸਾਲ 2012-13 ਦੇ ਬਜਟ ਤੇ ਬੋਲਣ ਲਈ ਸਮਾਂ

ਦਿੱਤਾ ਜਿਹੜਾ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ ਨੇ ਪੇਸ਼ ਕੀਤਾ ਹੈ। ਇਹ ਬਜਟ ਬਤੌਰ ਵਜ਼ੀਰ-ਏ-ਖਜ਼ਾਨਾ ਸਰਦਾਰ ਢੀਂਡਸਾ ਜੀ ਦਾ ਪਹਿਲਾ ਬਜਟ ਹੈ। ਮੈਨੂੰ ਆਸ ਹੀ ਨਹੀਂ ਸਗੋਂ ਪੂਰਨ ਵਿਸ਼ਵਾਸ ਹੈ ਕਿ ਜਿਹੜੀ ਜ਼ਿੰਮੇਵਾਰੀ ਇਨ੍ਹਾਂ ਨੂੰ ਮਿਲੀ ਹੈ, ਜਿਸ ਤਰ੍ਹਾਂ ਪਹਿਲਾਂ ਬਤੌਰ ਪੀ.ਡਬਲਿਊ.ਡੀ. ਮੰਤਰੀ ਇਨ੍ਹਾਂ ਨੇ ਆਪਣੀ ਯੋਗਤਾ ਸਾਬਤ ਕੀਤੀ ਹੈ, ਸੋ, ਵਿੱਤ ਮੰਤਰੀ ਦੇ ਤੌਰ ਤੇ ਵੀ ਜਿਹੜਾ ਇਹ ਭਾਰ ਨੌਜਵਾਨ ਮੋਢਿਆਂ ਤੇ ਆਇਆ ਹੈ, ਇਹ ਪੰਜਾਬ ਨੂੰ, ਪੰਜਾਬ ਦੀ ਅਰਥ-ਵਿਵਸਥਾ ਨੂੰ ਸਹੀ ਦਿਸ਼ਾ ਅਤੇ ਸਹੀ ਦਸ਼ਾ ਦੇਣਗੇ। ਜਦੋਂ ਪਰਮਿੰਦਰ ਜੀ ਬਜਟ ਪੇਸ਼ ਕਰ ਰਹੇ ਸੀ ਤਾਂ ਗਵਰਨਰ ਗੈਲਰੀ ਵਿੱਚ ਉਨ੍ਹਾਂ ਦੇ ਪਿਤਾ ਜੀ ਸਰਦਾਰ ਸੁਖਦੇਵ ਸਿੰਘ ਢੀਂਡਸਾ ਜੀ ਬੈਠੇ ਸਨ। ਮੈਂ ਉਸ ਵਕਤ ਬੈਠਾ ਬੈਠਾ ਸੋਚ ਰਿਹਾ ਸੀ ਕਿ ਉਹ ਕਿੰਨਾ ਫਖ਼ਰ ਮਹਿਸੂਸ ਕਰਦੇ ਹੋਣਗੇ, ਗਦ ਗਦ ਹੋ ਰਹੇ ਹੋਣਗੇ ਕਿ ਉਨ੍ਹਾਂ ਦਾ ਬੇਟਾ ਅੱਜ ਪੰਜਾਬ ਪ੍ਰਦੇਸ਼ ਦੀ ਅਰਥ-ਵਿਵਸਥਾ ਨੂੰ ਇੱਕ ਦਿਸ਼ਾ ਦੇਣ ਜਾ ਰਿਹਾ ਹੈ। ਕਹਿੰਦੇ ਹਨ ਕਿ:

ਪਿਤਾ ਪਰ ਪੂਤ ਜਾਤ ਪਰ ਘੋੜਾ ਬਹੁਤਾ ਨਹੀਂ ਪਰ ਥੋੜ੍ਹਾ ਥੋੜ੍ਹਾ।

ਪਰ ਵਿੱਤ ਮੰਤਰੀ ਜੀ ਪੂਰਾ ਪੂਰਾ ਹਨ ਆਪਣੇ ਪਿਤਾ ਜੀ ਦੇ ਉਤੇ। ਇਹ ਉਨ੍ਹਾਂ ਦੇ ਨਕਸ਼ੇ-ਕਦਮ ਤੇ ਚੱਲ ਰਹੇ ਹਨ। ਇਹ ਅਕਾਲੀ-ਭਾਜਪਾ ਸਰਕਾਰ ਦਾ ਛੇਵਾਂ ਬਜਟ ਹੈ। ਜਿਹੜੀਆਂ ਪਿਛਲੀਆਂ ਵਿਧਾਨ ਸਭਾ ਚੋਣਾਂ ਹੋਈਆਂ, ਇਹ ਵਿਕਾਸ ਦੇ ਮੁੱਦੇ ਤੇ ਲੜੀਆ ਗਈਆਂ। ਲੋਕਾਂ ਨੇ ਵਿਕਾਸ ਦੇ ਮੁੱਦੇ ਉਤੇ ਮੋਹਰ ਲਗਾਈ ਕਿਉਂਕਿ ਜੇ ਚੁਨਾਉ ਤੋਂ ਪਹਿਲਾਂ ਕਿਸੇ ਵੀ ਰਾਜਨੀਤਕ ਵਿਸ਼ੇਸ਼ਗਿਆ ਨੂੰ ਪੁੱਛਿਆ ਜਾਵੇ ਕਿ ਕੀ ਵਿਕਾਸ ਦੇ ਨਾਂ ਤੇ ਵੋਟ ਮਿਲਦੀ ਹੈ, ਕੀ ਸਰਕਾਰ ਬਣਦੀ ਹੈ ਤਾਂ ਉਸ ਦਾ ਉਤੱਰ ਨਾਂਹ ਵਿੱਚ ਹੁੰਦਾ ਹੈ। ਲੇਕਿਨ ਇਹ ਸਾਰੇ ਕਥਨ, ਇਹ ਧਾਰਨਾਵਾਂ ਗਲਤ ਸਾਬਿਤ ਹੋਈਆਂ ਅਤੇ ਪੰਜਾਬ ਦੇ ਲੋਕਾਂ ਨੇ ਵਿਕਾਸ ਦੇ ਨਾਂ ਦੇ ਉਤੇ ਵੋਟ ਦਿੱਤੀ ਹੈ ਔਰ ਵਿਕਾਸ ਦੇ ਨਾਂ ਦੇ ਉਤੇ ਸਰਕਾਰ ਬਣੀ ਹੈ ਔਰ ਲੋਕਾਂ ਨੇ ਸਰਦਾਰ ਪਰਕਾਸ਼ ਸਿੰਘ ਬਾਦਲ ਵਿੱਚ ਆਪਣਾ ਵਿਸ਼ਵਾਸ ਵਿਅਕਤ ਕੀਤਾ। ਭਾਰਤ ਦੇ ਵਿੱਚ ਥ੍ਰੀ-ਟਾਇਰ ਸਿਸਟਮ ਆਫ ਗੌਰਮਿੰਟ ਹੈ। ਇੱਥੇ ਕੇਂਦਰ ਦੀ ਸਰਕਾਰ ਹੈ, ਪ੍ਰਦੇਸ਼ ਦੀ ਸਰਕਾਰ ਹੈ ਅਤੇ ਸਥਾਨਕ ਸਰਕਾਰ ਹੈ ਔਰ ਹਰ ਇੱਕ ਦੀ ਕਾਰਗੁਜ਼ਾਰੀ ਦਾ ਅਸਰ ਇੱਕ ਦੂਸਰੇ ਤੇ ਪੈਂਦਾ ਹੈ। Cascading effect ਹੁੰਦਾ ਹੈ। ਜੇ ਕੇਂਦਰ ਦੀ ਸਰਕਾਰ ਕੁਝ ਕਰਦੀ ਹੈ ਤਾਂ ਉਸ ਦਾ ਅਸਰ ਪ੍ਰਦੇਸ਼ ਦੀਆਂ ਸਰਕਾਰਾਂ ਤੇ ਪੈਂਦਾ ਹੈ ਔਰ ਜੇ ਪ੍ਰਦੇਸ਼ ਦੀਆਂ ਸਰਕਾਰਾਂ ਕੁਝ ਕਰਦੀਆਂ ਹਨ ਤਾਂ ਉਸ ਦਾ ਅਸਰ ਸਥਾਨਕ ਸਰਕਾਰਾਂ ਤੇ ਪੈਂਦਾ ਹੈ। ਸੋ, ਇਸ ਲਈ ਜਦੋਂ ਅਸੀਂ ਕਿਤੇ ਬਜਟ ਦੀ ਅਸੈਸਮੈਂਟ ਕਰਦੇ ਹਾਂ, ਮੁਲਾਂਕਣ ਕਰਦੇ ਹਾਂ ਤਾਂ ਉਸ ਵਕਤ ਦੇ ਸਮੇਂ ਦੀ

[ਸ੍ਰੀ ਮਨੋਰੰਜਨ ਕਾਲੀਆ ]

ਸਥਿਤੀ, ਪ੍ਰਦੇਸ਼ ਦੀ ਅਤੇ ਦੇਸ ਦੀ ਆਰਥਿਕ ਸਥਿਤੀ, ਇਸ ਸਭ ਨੂੰ ਧਿਆਨ ਗੋਚਰੇ ਰੱਖਣਾ ਹੁੰਦਾ ਹੈ। ਇਸ ਵਾਰ ਜੋ ਢੀਂਡਸਾ ਜੀ ਨੇ ਬਜਟ ਪੇਸ਼ ਕੀਤਾ ਹੈ, ਦੇਖਣਾ ਇਹ ਹੈ ਕਿ ਅੱਜ ਦੇਸ਼ ਦੇ ਆਰਥਿਕ ਹਾਲਾਤ ਕੀ ਹਨ। ਕਿਉਂਕਿ ਉਸ ਦਾ ਅਸਰ ਪੰਜਾਬ ਦੇ ਉਤੇ ਵੀ ਪਵੇਗਾ। ਯੂ.ਪੀ.ਏ. ਦੀ ਸਰਕਾਰ ਵਿੱਚ ਜਦੋਂ ਡਾਕਟਰ ਮਨਮੋਹਨ ਸਿੰਘ ਜੀ ਨੇ ਬਤੌਰ ਪ੍ਰਧਾਨ ਮੰਤਰੀ ਵਜੋਂ ਗਰੋਥ ਰੇਟ 8.5% ਸੀ ਔਰ ਹੁਣ ਇਹ ਘੱਟ ਕੇ 6% ਰਹਿ ਗਿਆ ਹੈ। ਇਨਫਲੇਸ਼ਨ ਦਾ ਰੇਟ, ਜਦੋਂ ਡਾਕਟਰ ਮਨਮੋਹਨ ਸਿੰਘ ਜੀ ਨੇ ਯੂ.ਪੀ.ਏ. ਗੌਰਮਿੰਟ ਵਿੱਚ ਟੇਕ-ਓਵਰ ਕੀਤਾ ਉਸ ਵੇਲੇ ਇਹ 4.5% ਸੀ ਔਰ ਹੁਣ ਇਹ 8.7% ਹੈ। ਇੰਨਾ ਹੀ ਨਹੀਂ ਹੈ। ਅੱਜ ਰੁਪਏ ਦਾ ਅਵਮੁੱਲਣ ਹੋ ਰਿਹਾ ਹੈ। ਡਿਵੈਲੂਏਸ਼ਨ ਆਫ ਰੁਪਿਆ ਹੋਇਆ ਹੈ ਔਰ ਇੱਥੇ ਹੀ ਬੱਸ ਨਹੀਂ। ਜਿਹੜੀਆਂ ਪੈਟਰੋਲ ਦੀਆਂ ਕੀਮਤਾਂ ਹਨ, ਇਸ ਵਿੱਚ 7.40 ਰੁਪਏ ਪ੍ਰਤੀ ਲੀਟਰ ਵਾਧਾ ਕਰ ਦਿੱਤਾ। ਜਦਕਿ ਇੰਟਰਨੈਸ਼ਨਲ ਪ੍ਰਾਇਸਸ ਪੈਟਰੋਲ ਦੀਆਂ ਘਟੀਆਂ ਹਨ। 110 ਡਾਲਰ ਪ੍ਰਤੀ ਬੈਰਲ ਤੋਂ 90 ਡਾਲਰ ਪ੍ਰਤੀ ਬੈਰਲ ਪੈਟਰੋਲ ਦੀ ਕੀਮਤ ਘਟੀ ਹੈ, ਇਹ 18% ਘਟੀ ਹੈ। ਸੋ, ਚਾਹੀਦਾ ਤਾਂ ਇਹ ਸੀ ਕਿ ਪੈਟਰੋਲ ਦੀਆਂ ਕੀਮਤਾਂ ਘਟਦੀਆਂ। ਲੇਕਿਨ ਦੂਸਰੇ ਪਾਸੇ ਕੀ ਹੋਇਆ ਕਿ ਡੀਵੈਲਿਊਏਸ਼ਨ ਹੋ ਗਈ, ਰੁਪਏ ਦਾ ਅਵਮੁੱਲਣ ਹੋਇਆ ਔਰ 45 ਰੁਪਏ ਤੋਂ 56 ਰੁਪਏ ਤੇ ਡਾਲਰ ਆ ਗਿਆ, 20% ਡਾਲਰ ਦੇ ਰੇਟ ਵਿੱਚ ਵਾਧਾ ਹੋਇਆ ਔਰ ਇਸੇ ਕਾਰਨ ਹੀ ਪੈਟਰੋਲ ਦੀਆਂ ਕੀਮਤਾਂ ਵਧੀਆਂ। ਪੈਟਰੋਲ ਦੀ ਪ੍ਰਾਇਸ ਵਧਣ ਦਾ ਅਸਰ ਦੇਖੋ ਕਿ ਕਿਸ ਤੇ ਪੈਂਦਾ ਹੈ। ਇਸ ਕਾਰਨ ਸਰਕਾਰਾਂ ਦੇ ਬਜਟ ਹਿੱਲਦੇ ਹਨ ਅਤੇ ਆਮ ਆਦਮੀ ਇਫੈਕਟ ਹੁੰਦਾ ਹੈ। ਕਿਉਂਕਿ ਜਿੰਨੀਆਂ ਵੱਡੀਆਂ ਕਾਰਾਂ ਹਨ, ਵੱਡੀਆਂ ਗੱਡੀਆਂ ਹਨ ਇਹ ਸਾਰੀਆਂ ਡੀਜ਼ਲ ਤੇ ਚਲਦੀਆਂ ਹਨ ਅਤੇ ਸਕੂਟਰ ਪੈਟਰੋਲ ਤੇ ਚਲਦਾ ਹੈ ਅਤੇ ਛੋਟੀਆਂ ਕਾਰਾਂ ਪੈਟਰੋਲ ਤੇ ਚਲਦੀਆਂ ਹਨ। ਸੋ, ਜ਼ਿਆਦਾ ਬੋਝ ਕਿਸ ਤੇ ਪਿਆ? ਆਮ ਆਦਮੀ ਦੇ ਉਤੇ ਔਰ ਅੱਜ ਆਮ ਆਦਮੀ ਮਹਿੰਗਾਈ ਦੇ ਬੋਝ ਥੱਲੇ ਦਬਿਆ ਹੋਇਆ ਹੈ। ਅੱਜ ਰੁਪਏ ਦੇ ਅਵਮੁੱਲਣ ਦੇ ਕਾਰਨ ਆਮ ਪਰਿਵਾਰਾਂ ਦਾ ਬਜਟ ਹਿੱਲ ਗਿਆ ਹੈ ਔਰ ਆਮ ਵਿਅਕਤੀ ਉਸ ਤੋਂ ਪ੍ਰਭਾਵਿਤ ਹੋ ਰਿਹਾ ਹੈ। ਸੋ ਅੱਜ ਬਤੌਰ ਵਿੱਤ ਮੰਤਰੀ ਆਪਸ਼ਨਜ਼ ਕੀ ਸੀ? ਇੱਕ ਆਪਸ਼ਨ ਸੀ ਕਿ ਟੈਕਸ ਲਗਾਇਆ ਜਾਂਦਾ। ਟੈਕਸ ਲਗਾ ਦਿੰਦੇ ਔਰ ਜਿਹੜਾ ਪੰਜਾਬ ਦਾ ਆਮ ਵਿਅਕਤੀ ਹੈ ਉਹ ਬੋਝ ਥੱਲੇ ਹੋਰ ਦੱਬ ਦਿੱਤਾ ਜਾਂਦਾ। ਕਿਉਂਕਿ ਜਿਸ ਢੰਗ ਨਾਲ ਕੇਂਦਰ ਦੀ ਕਾਰਗੁਜ਼ਾਰੀ ਰਹੀ, ਰੁਪਏ ਦਾ ਡੀਵੈਲਿਊਏਸ਼ਨ ਹੋਇਆ, ਉਸ ਦਾ ਅਸਰ ਇਹ ਹੁੰਦਾ ਹੈ ਕਿ ਜਿਹੜੀ ਅਰਥਵਿਵਸਥਾ ਹੈ, ਸੈਂਟਰ ਵਾਲੇ ਚੰਗੀ ਤਰ੍ਹਾਂ ਉਸ ਨੂੰ ਨਹੀਂ ਚਲਾ ਰਹੇ। ਜਿੰਨੇ ਸਕੈਮ ਹੋਏ ਹਨ, ਜਿੰਨੇ ਕੇਂਦਰ ਦੇ ਵਿੱਚ ਸਕੈਮ ਹੋਏ ਹਨ, ਉਸ

ਦੇ ਕਾਰਨ ਇਹ ਡਿਵੈਲਿਊਏਸ਼ਨ ਹੋਇਆ ਹੈ। ਸੋ ਇਹ ਵੀ ਚਾਰਾ ਸੀ ਬਤੌਰ ਵਿੱਤ ਮੰਤਰੀ ਕਿ ਅਸੀਂ ਟੈਕਸ ਲਗਾ ਦਿੰਦੇ ਔਰ ਆਮ ਆਦਮੀ ਨੂੰ ਹੋਰ ਦਬਾ ਦਿੱਤਾ ਜਾਂਦਾ ਜਾਂ ਦੂਸਰਾ ਰਾਹ ਸੀ ਕਿ ਅਸੀਂ ਗੁੱਡ ਗਵਰਨੈਂਸ ਦੇਈਏ, ਆਮਦਨ ਵਧਾਈਏ, ਬੱਚਤ ਕਰੀਏ, ਜਿਸ ਨਾਲ ਕਿ ਅਸੀਂ ਵਿਕਾਸ ਵੀ ਕਰੀਏ, ਚਹੁੰ-ਮੁਖੀ ਵਿਕਾਸ ਵੱਲ ਅੱਗੇ ਵਧੀਏ ਔਰ ਆਮ ਆਦਮੀ ਤੇ ਬੋਝ ਵੀ ਨਾ ਪਵੇ। ਕਿਸੇ ਸ਼ਾਇਰ ਦੇ ਅਲਫਾਜ਼ ਮੈਨੂੰ ਯਾਦ ਆ ਰਹੇ ਹਨ ਕਿ ਇਨ੍ਹਾਂ ਨੇ ਉਸ ਢੰਗ ਦੇ ਨਾਲ ਬਜਟ ਪੇਸ਼ ਕੀਤਾ ਹੈ ਕਿ ਅਸੀਂ ਵਿਕਾਸ ਵੀ ਕਰ ਸਕੀਏ, ਲੋਕਾਂ ਤੇ ਬੋਝ ਵੀ ਨਾ ਪਵੇ ਅਤੇ ਪੰਜਾਬ ਨੂੰ ਵਿਕਾਸ ਦੇ ਰਾਹ ਤੇ ਵੀ ਲੈ ਕੇ ਜਾਈਏ;

"ਕਿ ਉਨਕੋ ਰੁਸਫਾ ਨਾ ਕੀਆ, ਖੁਦ ਵੀ ਪਸ਼ੇਮਾਨ ਨਾ ਹੁਏ", - ਕਿ ਇਨ੍ਹਾਂ ਪੰਜਾਬ ਦੀ ਜਨਤਾ ਨੂੰ ਟੈਕਸ ਲਗਾ ਕੇ ਨਿਰਾਸ਼ ਵੀ ਨਹੀਂ ਕੀਤਾ।

ਔਰ ਖੁਦ ਵੀ ਪਸ਼ੇਮਾਨ ਨਾ ਹੁਏ, ਜਿੰਦਗੀ ਕੀ ਰਸਮ ਕੋ ਕੁਝ ਇਸ ਤਰ੍ਹਾਂ ਸੇ ਇਨ੍ਹੋਂ ਨੇ ਨਿਭਾਇਆ

ਇਹ ਬਜਟ ਇਨ੍ਹਾਂ ਨੇ ਇਸ ਤਰੀਕੇ ਦੇ ਨਾਲ ਪੇਸ਼ ਕੀਤਾ ਹੈ। ਕਿਉਂਕਿ ਪੰਜਾਬ ਖੇਤੀ ਪ੍ਰਧਾਨ ਦੇਸ਼ ਹੈ ਇਸ ਲਈ 52% ਇਨ੍ਹਾਂ ਨੇ ਆਪਣੇ ਬਜਟ ਵਿੱਚ ਇਨਕਰੀਜ਼ ਕੀਤੀ ਹੈ। 552 ਕਰੋੜ ਤੋਂ 885 ਕਰੋੜ ਰੁਪਿਆ ਖੇਤੀਬਾੜੀ ਲਈ ਰੱਖਿਆ ਹੈ।

ਐਨੀਮਲ ਹਸਬੈਂਡਰੀ ਲਈ ਤਿੰਨ ਗੁਣਾਂ ਵਧਾਇਆ ਹੈ। 57 ਕਰੋੜ ਰੁਪਏ ਤੋਂ ਵਧਾ ਕੇ 181 ਕਰੋੜ ਰੁਪਏ ਕੀਤਾ ਹੈ। ਰੂਰਲ ਡਿਵੈਲਪਮੈਂਟ ਲਈ 831 ਕਰੋੜ ਰੁਪਏ ਕਿਉਂਕਿ ਗ੍ਰਾਮੀਣ ਦਾ ਵਿਕਾਸ ਹੋਏਗਾ ਤੇ ਜਿਹੜੇ ਪਿੰਡਾਂ ਦੇ ਵਿੱਚ ਰਹਿਣ ਵਾਲੇ ਲੋਕ ਸ਼ਹਿਰਾਂ ਨੂੰ ਭਜਦੇ ਹਨ, ਉਸਦੀ ਰੋਕਥਾਮ ਹੋਏਗੀ।

ਇਸੇ ਤਰ੍ਹਾਂ ਹੀ ਸਿੱਖਿਆ ਦੇ ਖੇਤਰ ਵਿੱਚ, ਸਿਹਤ ਦੇ ਖੇਤਰ ਵਿੱਚ ਕਿ ਮੁਫਤ ਦਵਾਈਆਂ ਦਿੱਤੀਆਂ ਜਾਣ ਕਿਉਂਕਿ 1970 ਦਾ ਸਮਾਂ ਸੀ ਜਦੋਂ ਤੁਸੀਂ ਸਾਰੇ ਲੋਕ ਸਿਵਲ ਹਸਪਤਾਲਾਂ ਦੇ ਵਿੱਚ ਜਾ-ਜਾ ਕੇ ਆਪਣੇ ਇਲਾਜ ਕਰਵਾਉਂਦੇ ਸੀ। ਫਿਰ ਹੌਲੀ ਹੌਲੀ ਨਿਘਾਰ ਆਉਂਦਾ ਗਿਆ। ਅੱਜ ਫਿਰ ਤਾਂ ਕਿ ਸਿਵਲ ਹਸਪਤਾਲਾਂ ਵਿਚ ਦਵਾਈ ਪਰਾਪਰ ਮਿਲੇ ਇਸ ਲਈ ਸਿਹਤ ਦੇ ਖੇਤਰ ਵਿੱਚ ਖਾਸ ਧਿਆਨ ਰੱਖਿਆ ਗਿਆ ਹੈ। ਐਜੂਕੇਸ਼ਨ ਦੇ ਖੇਤਰ ਵਿੱਚ ਕਿਉਂਕਿ ਅੱਜ ਜੇਕਰ ਅਸੀਂ ਆਪਣੇ ਸਮਾਜ ਦਾ ਭਵਿੱਖ ਉਜਲ ਬਣਾਉਣਾ ਹੈ, ਦੇਸ਼ ਦਾ ਭਵਿੱਖ ਉਜਲ ਬਣਾਉਣਾ ਹੈ, ਪ੍ਰਦੇਸ਼ ਦਾ ਭਵਿੱਖ ਉਜਲ ਬਣਾਉਣਾ ਹੈ ਤਾਂ ਸਿੱਖਿਆ ਤੇ ਖਾਸ ਧਿਆਨ ਦਿੱਤਾ ਜਾਣਾ ਚਾਹੀਦਾ ਹੈ। ਇਸ ਬਜਟ ਵਿੱਚ 5782 ਕਰੋੜ ਰੁਪਿਆ ਇਸ ਵਾਸਤੇ ਰੱਖਿਆ ਗਿਆ ਹੈ ਔਰ ਹਾਇਰ ਐਜੂਕੇਸ਼ਨ ਲਈ ਜਿਹੜੀਆਂ ਪ੍ਰਾਈਵੇਟ ਯੂਨੀਵਰਸਿਟੀਆਂ ਹਨ, ਚਾਰ ਪ੍ਰਾਈਵੇਟ ਯੂਨੀਵਰਸਿਟੀਆਂ ਬਣੀਆਂ ਅਤੇ 10 ਤੇ ਐਲ.ਓ.ਆਈ. ਇਸ਼ੂ ਕੀਤੇ ਹਨ। ਇਸ ਲਈ

[ਸ਼੍ਰੀ ਮਨੋਰੰਜਨ ਕਾਲੀਆ]

ਕਿ ਆਉਣ ਵਾਲੇ ਸਮੇਂ ਵਿੱਚ ਆਉਣ ਵਾਲੀਆਂ ਪੀੜੀਆਂ ਦਾ ਭਵਿੱਖ ਉਜਲ ਹੋਵੇ। ਜੇਕਰ ਨੌਜਵਾਨ ਪੜ੍ਹੇਗਾ ਤਾਂ ਸੂਬੇ ਦਾ ਭਵਿੱਖ ਉਜਵਲ ਹੋਏਗਾ, ਦੇਸ਼ ਦਾ ਭਵਿੱਖ ਉਜਵਲ ਹੋਵੇਗਾ।

ਮਾਨਯੋਗ ਚੇਅਰਮੈਨ ਸਾਹਿਬ, ਪਿਛਲੇ ਸਮੇਂ ਵਿੱਚ ਮਾਨਯੋਗ ਮੁੱਖ ਮੰਤਰੀ ਜੀ ਨੇ ਨੀਂਹ ਪੱਥਰ ਰੱਖਿਆ ਸੀ, ਨਿਫਟ ਦਾ, ਨਾਰਦਰਨ ਇੰਸਟੀਚਿਊਟ ਆਫ ਫੈਸ਼ਨ ਟੈਕਨਾਲੋਜੀ, ਉਥੇ ਬੱਚਿਆਂ ਨੂੰ ਫੈਸ਼ਨ ਟੈਕਨਾਲੋਜੀ ਦੀ ਟ੍ਰੇਨਿੰਗ ਦੇਣ ਲਈ ਉਥੇ ਬਿਲਡਿੰਗ ਦਾ ਨੀਂਹ ਪੱਥਰ ਰੱਖਿਆ ਸੀ। 22 ਕਰੋੜ ਰੁਪਏ ਦੀ ਲਾਗਤ ਨਾਲ ਇਹ ਬਣਨਾ ਹੈ, ਉਸ ਤੇ 10 ਕਰੋੜ ਰੁਪਿਆ ਖਰਚ ਹੋ ਚੁੱਕਾ ਹੈ। 12 ਕਰੋੜ ਰੁਪਏ ਦੀ ਉਥੇ ਹੋਰ ਜ਼ਰੂਰਤ ਹੈ, ਉਹ ਵੀ ਜ਼ਰੂਰ ਦਿੱਤਾ ਜਾਵੇ ਤਾਂ ਕਿ ਇਹ ਜਿਹੜੀ ਬਿਲਡਿੰਗ ਹੈ ਇਹ ਮੁਕੰਮਲ ਹੋ ਸਕੇ। ਇਸੇ ਤਰ੍ਹਾਂ ਕਪੂਰਥਲਾ ਚੌਂਕ ਦਾ ਫਲਾਈਓਵਰ ਹੈ ਜਿਸ ਵਿੱਚ 30 ਕਰੋੜ ਰੁਪਿਆ ਏ.ਸੀ.ਏ. ਵਿੱਚੋਂ ਮੁਕਰਰ ਕੀਤਾ ਗਿਆ ਸੀ ਉਹ ਕਿਉਂਕਿ ਬਜਟ ਵਿੱਚ ਦਰਸਾਇਆ ਨਹੀਂ ਗਿਆ ਇਸ ਲਈ ਮੇਰੀ ਬੇਨਤੀ ਹੈ ਕਿ ਉਹ ਫਲਾਈਓਵਰ ਜਲੰਧਰ ਦੇ ਵਿੱਚ ਬਣਨਾ ਜ਼ਰੂਰੀ ਹੈ ਕਿਉਂਕਿ ਉਥੇ ਟਰੈਫਿਕ ਬਹੁਤ ਜ਼ਿਆਦਾ ਹੋਣ ਕਰਕੇ ਉਥੇ ਆਮ ਕਰਕੇ ਜਾਮ ਲੱਗਿਆ ਰਹਿੰਦਾ ਹੈ। ਇਹ ਸੜਕ ਅੱਗੇ ਜਾ ਕੇ ਸਾਇੰਸ ਸਿਟੀ ਕਪੂਰਥਲਾ ਨੂੰ ਜਾਂਦੀ ਹੈ। 30 ਕਰੋੜ ਰੁਪਿਆ ਮਾਨਯੋਗ ਮੁੱਖ ਮੰਤਰੀ ਜੀ ਨੇ ਇਸ ਵਾਸਤੇ ਈਅਰ ਮਾਰਕ ਕੀਤਾ ਸੀ, ਸੋ ਉਸ ਨੂੰ ਵੀ ਇਸ ਬਜਟ ਵਿੱਚ ਕਿਸੇ ਢੰਗ ਦੇ ਨਾਲ ਪਾਇਆ ਜਾਵੇ।

ਇਸੇ ਤਰ੍ਹਾਂ ਹੀ ਅਰਬਨ ਡਿਵੈਲਪਮੈਂਟ ਦੇ ਵਾਸਤੇ ਬਜਟ ਵਿੱਚ 50 ਕਰੋੜ ਰੁਪਏ ਰੱਖੇ ਹਨ। ਕਿਉਂਕਿ ਜਲੰਧਰ ਦੇ ਲਈ 100% ਸੀਵਰੇਜ ਮਨਜ਼ੂਰ ਹੋਇਆ ਹੈ, ਬਾਕੀ ਸ਼ਹਿਰਾਂ ਦੇ ਲਈ ਵੀ ਮਨਜ਼ੂਰ ਹੋਇਆ ਹੈ। ਇਸ ਵਾਸਤੇ 235 ਕਰੋੜ ਦਾ ਬਜਟ ਹੈ। 127 ਕਰੋੜ ਰੁਪਿਆ ਭਾਰਤ ਸਰਕਾਰ ਨੇ ਦੇਣਾ ਹੈ ਅਤੇ ਜਿਹੜਾ ਪੰਜਾਬ ਸਰਕਾਰ ਦਾ ਸ਼ੇਅਰ ਹੈ ਇਸ ਵਿੱਚ ਪੰਜਾਬ ਸਰਕਾਰ ਨੇ 69.8 ਕਰੋੜ ਰੁਪਿਆ ਦੇਣਾ ਹੈ। ਮਿਊਂਸਪਲ ਕਾਰਪੋਰੇਸ਼ਨ ਨੇ 39 ਕਰੋੜ ਰੁਪਿਆ ਦੇਣਾ ਹੈ। ਇਸ ਲਈ ਇਸ ਦੀ ਵੀ ਪ੍ਰੋਵੀਜ਼ਨ ਕੀਤੀ ਜਾਣੀ ਚਾਹੀਦੀ ਹੈ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਵਿੱਤ ਮੰਤਰੀ ਜੀ ਨੂੰ ਕਹਾਂਗਾ ਕਿ ਇਸ ਦੀ ਪ੍ਰੋਵੀਜ਼ਨ ਬਣਾਈ ਜਾਣੀ ਚਾਹੀਦੀ ਹੈ।

ਜਿਹੜੇ ਮੁੱਖ ਮੰਤਰੀ ਸਾਹਿਬ ਨੇ ਦੋ ਨਵੇਂ ਜ਼ਿਲ੍ਹੇ ਪਠਾਨਕੋਟ ਅਤੇ ਫਾਜ਼ਿਲਕਾ ਬਣਾਏ ਹਨ, ਉਨ੍ਹਾਂ ਲਈ ਉਥੇ ਐਡਮਨਿਸਟਰੇਟਿਵ ਬਲਾਕ ਬਣਾਉਣ ਲਈ ਵੀ ਬਜਟ ਵਿੱਚ ਪ੍ਰੋਵੀਜ਼ਨ ਕੀਤੀ ਜਾਣੀ ਚਾਹੀਦੀ ਹੈ। ਜਲੰਧਰ ਵਿਚ ਕਿਉਂਕਿ ਕ੍ਰਿਕਟ ਸਟੇਡੀਅਮ ਦੀ ਉਸਾਰੀ ਕੀਤੀ ਗਈ ਹੈ। ਇਸ ਵਾਸਤੇ ਪਿਛਲੇ ਸਮੇਂ ਵਿਚ 200 ਕਰੋੜ ਰੁਪਏ ਦਾ ਪ੍ਰੋਜੈਕਟ ਤਿਆਰ ਕੀਤਾ ਗਿਆ ਸੀ। ਇਸ ਦੇ ਵਿਚ 130 ਕਰੋੜ ਹੁੱਡਕੋ ਦਾ ਲੋਨ ਵੀ

ਅਪਰੂਵ ਹੋ ਚੁੱਕਾ ਹੈ। ਲੇਕਿਨ 100 ਕਰੋੜ ਰੁਪਏ ਦੀ ਲਾਗਤ ਨਾਲ ਜਲੰਧਰ ਨੂੰ ਇੰਟਰਨੈਸ਼ਨਲ ਸਟੇਡੀਅਮ ਅਤੇ ਸਪੋਰਟਸ ਦਾ ਹੱਬ ਬਣਾਉਣ ਦੇ ਉਪਰਾਲੇ ਕੀਤੇ ਜਾ ਰਹੇ ਹਨ, ਇਸ ਗੱਲ ਨੂੰ ਵੀ ਧਿਆਨ ਵਿੱਚ ਰੱਖਿਆ ਜਾਵੇ। ਜਲੰਧਰ ਵਿਖੇ ਜਿਹੜਾ ਸਪੋਰਟਸ ਇੰਸਟੀਚਿਊਟ ਕਨਵਰਟ ਕੀਤਾ ਹੈ, ਉਸ ਲਈ ਮੈਂ ਵਿੱਤ ਮੰਤਰੀ ਜੀ ਦਾ ਅਭਾਰੀ ਹਾਂ। ਇਸ ਗੱਲ ਦਾ ਵੀ ਧਿਆਨ ਰੱਖਿਆ ਹੈ। ਜਲੰਧਰ ਵਿਚ ਖੇਡਾਂ ਨੂੰ ਬੜ੍ਹਾਵਾ ਦੇਣ ਲਈ ਕਾਲਜ ਨੂੰ ਇੰਸਟੀਚਿਊਟ ਆਫ ਸਪੋਰਟਸ ਬਣਾਇਆ ਹੈ।

ਚੇਅਰਮੈਨ ਸਾਹਿਬ, ਪਿਛਲੇ ਸਮੇਂ ਵਿੱਚ ਇਕ ਉਪਰਾਲਾ ਹੋਇਆ ਕਿ ਜਿਹੜੀਆਂ ਡੈਟੱ-ਰਿਡਨ ਸਟੇਟਾਂ ਹਨ, ਉਨ੍ਹਾਂ ਨੂੰ 13ਵੇਂ ਵਿੱਤ ਕਮਿਸ਼ਨ ਵੱਲੋਂ ਅਜਿਹੀਆਂ ਸਟੇਟਾਂ ਜਿਵੇਂ ਕੇਰਲਾ, ਪੱਛਮੀ ਬੰਗਾਲ ਅਤੇ ਪੰਜਾਬ ਨੂੰ ਡੈਟ ਵਿਚੋਂ ਬਾਹਰ ਕੱਢਣ ਲਈ ਇਕ ਕਮੇਟੀ ਗਠਿਤ ਕੀਤੀ ਗਈ। ਉਸ ਸਮੇਂ ਸਾਰੀਆਂ ਰਾਜਨੀਤਕ ਪਾਰਟੀਆਂ ਨੂੰ ਚਾਹੀਦਾ ਸੀ ਕਿ ਰਾਜਨੀਤਕ ਮਨੋਰਥ ਤੋਂ ਉਪਰ ਉਠ ਕੇ ਕੇਂਦਰ ਨੂੰ ਜ਼ੋਰ ਦਿੰਦੇ ਕਿ ਪੰਜਾਬ ਨੂੰ ਡੈਟੱ-ਟਰੈਪ ਵਿਚੋਂ ਕੱਢਿਆ ਜਾਵੇ ਪ੍ਰੰਤੂ ਜਦੋਂ ਇਹ ਗੱਲਬਾਤ ਸ਼ੁਰੂ ਹੋਈ ਤਾਂ ਕੈਪਟਨ ਅਮਰਿੰਦਰ ਸਿੰਘ ਨੇ ਬਿਆਨ ਦੇ ਕੇ ਕੇਂਦਰ ਨੂੰ ਵਾਰਨ ਕੀਤਾ ਕਿ ਅਕਾਲੀ-ਭਾਜਪਾ ਦੀ ਸਰਕਾਰ ਨੂੰ ਫਾਈਨੈਂਸ਼ੀਅਲ ਬੇਲ-ਆਊਟ ਵਿਚੋਂ ਉਦੋਂ ਤੱਕ ਨਾ ਕੱਢਿਆ ਜਾਵੇ ਜਦੋਂ ਤੱਕ ਕੋਈ ਗਰੰਟੀ ਨਾ ਲੈ ਲਈ ਜਾਵੇ। ਮੇਰੀ ਸਮਝ ਤੋਂ ਇਹ ਗੱਲ ਬਾਹਰ ਹੈ। ਅਸੀਂ ਤਾਂ ਪੰਜਾਬ ਦੇ ਹਿੱਤਾਂ ਦੀ ਗੱਲ ਕਰਦੇ ਹਾਂ ਅਤੇ ਸਾਨੂੰ ਸਾਰਿਆਂ ਨੂੰ ਚਾਹੀਦਾ ਹੈ ਕਿ ਪੰਜਾਬ ਨੂੰ ਡੈਟੱ ਵਿਚੋਂ ਬਾਹਰ ਕੱਢਣ ਲਈ ਇਕੱਠੇ ਹੋਈਏ, ਇੱਕ ਅਵਾਜ਼ ਬਣੀਏ ਅਤੇ ਜ਼ਰੂਰੀ ਬਣ ਜਾਂਦਾ ਹੈ ਕਿ ਅਸੀਂ ਰਾਜਨੀਤਕ ਮਨੋਰਥ ਤੋਂ ਉਪਰ ਉਠ ਕੇ ਸੋਚੀਏ।

ਅੱਗੇ ਚੇਅਰਮੈਨ ਸਾਹਿਬ, ਯਾਦਗਾਰਾਂ ਬਣਾਉਣ ਦਾ ਇਤਿਹਾਸਕ ਕੰਮ ਹੋਇਆ ਹੈ। ਇਕ ਨਵਾਂ ਅਧਿਆਇ ਸ਼ੁਰੂ ਕੀਤਾ ਗਿਆ ਕਿ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਆਪਣੇ ਇਤਿਹਾਸ ਨਾਲ, ਆਪਣੇ ਵਿਰਸੇ ਨਾਲ ਜੋੜਨ ਦਾ ਯਤਨ ਕੀਤਾ ਗਿਆ। ਇਸ ਲਈ ਮੈਂ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਬਹੁਤ ਚੰਗਾ ਕੰਮ ਕੀਤਾ ਹੈ। ਇਸ ਕੰਮ ਨੂੰ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਯਾਦ ਰੱਖਣਗੀਆਂ। ਕਿਉਂਕਿ ਆਉਣ ਵਾਲੀਆਂ ਨਸਲਾਂ ਨੂੰ ਇਤਿਹਾਸ ਨਾਲ ਜੋੜਨ ਦਾ ਕੰਮ ਸਾਡੀ ਜ਼ਿੰਮੇਵਾਰੀ ਹੈ। ਜਿਹੜੀਆਂ ਕੌਮਾਂ, ਜਿਹੜੀਆਂ ਨਸਲਾਂ ਆਪਣੇ ਇਤਿਹਾਸ ਨੂੰ ਭੁੱਲ ਜਾਂਦੀਆਂ ਹਨ, ਉਹ ਖਤਮ ਹੋ ਜਾਂਦੀਆਂ ਹਨ। ਯੂਨਾਨ, ਰੋਮ ਅਤੇ ਮਿਸਰ ਮਿਟ ਗਏ।

ਹਮ ਮੇਂ ਕੁਝ ਖਾਸ ਹੈ ਕਿ ਹਸਤੀ ਮਿਟਤੀ ਨਹੀਂ ਹਮਾਰੀ,

ਉਹ ਇਸ ਲਈ ਕਿ ਅਸੀਂ ਆਪਣੇ ਇਤਿਹਾਸ ਨੂੰ ਅਤੇ ਆਪਣੇ ਵਿਰਸੇ ਨੂੰ ਨਹੀਂ ਭੁਲਾਇਆ। ਸਾਡਾ ਦੇਸ਼ 1000 ਸਾਲ ਤੋਂ ਜ਼ਿਆਦਾ ਸਮਾਂ ਗੁਲਾਮ ਰਿਹਾ ਹੈ। ਅਜ਼ਾਦੀ ਤੋਂ ਪਹਿਲਾਂ 150 ਸਾਲ ਅੰਗਰੇਜ਼ਾਂ ਨੇ ਸ਼ਾਸ਼ਨ ਕੀਤਾ, ਮੁਸਲਮਾਨ ਆਏ, ਅਫਗਾਨ

[ਸ਼੍ਰੀ ਮਨੋਰੰਜਨ ਕਾਲੀਆ ]

ਆਏ, ਤੁਰਕੀ ਆਏ, ਮੰਗੋਲੀਏ ਆਏ ਅਤੇ ਜਿੰਨੇ ਵੀ ਜ਼ਾਲਮ ਸ਼ਾਸਕ ਆਏ, ਸਮੇਂ ਸਮੇਂ ਤੇ ਸਾਡੇ ਗੁਰੂਆਂ ਨੇ ਆਪਣੇ ਸਮੇਂ ਸਿਰ ਉਸ ਵਕਤ ਦੀ ਜ਼ਾਲਮ ਹਕੂਮਤ ਦੇ ਖਿਲਾਫ ਅਵਾਜ਼ ਹੀ ਬੁਲੰਦ ਨਹੀਂ ਕੀਤੀ, ਸਗੋਂ ਲੜਾਈ ਵੀ ਲੜੀ ਅਤੇ ਅਵਾਮ ਨੂੰ ਵੀ ਪ੍ਰੇਰਤ ਕੀਤਾ। ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਚਿੜੀਆਂ ਨੂੰ ਬਾਜ ਨਾਲ ਲੜਾਇਆ। ਗੁਰੂ ਤੇਗ ਬਹਾਦਰ ਜੀ ਨੇ ਤਿਲਕ-ਜੰਞੂ ਦੀ ਰਾਖੀ ਕੀਤੀ ਅਤੇ 'ਹਿੰਦ ਦੀ ਚਾਦਰ' ਕਹਿਲਾਏ। ਗੁਰੂ ਨਾਨਕ ਦੇਵ ਜੀ ਨੇ ਬਾਬਰ ਨੂੰ ਜਾਬਰ ਕਿਹਾ ਤੇ ਸ਼ਬਦ ਉਚਾਰਿਆ:
ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨ ਆਇਆ।।

6000 ਸਾਲ ਦਾ ਜਿਹੜਾ ਗੁਲਾਮੀਆਂ ਦਾ ਇਤਿਹਾਸ ਹੈ, ਉਸਦੇ ਵਿੱਚ ਸਭ ਤੋਂ ਜ਼ਿਆਦਾ ਜੇ ਕੁਰਬਾਨੀਆਂ ਦਿੱਤੀਆਂ ਹਨ ਤਾਂ ਉਹ ਪੰਜਾਬੀਆਂ ਨੇ ਦਿੱਤੀਆਂ ਹਨ ਔਰ ਅੱਜ ਅਨੰਦਪੁਰ ਸਾਹਿਬ ਵਿਖੇ ਵਿਰਾਸਤ-ਏ-ਖਾਲਸਾ, ਖਾਲਸਾ ਪੰਥ ਦੀ ਸਿਰਜਣਾ ਦੀ ਇੱਕ ਮੂੰਹ ਬੋਲਦੀ ਤਸਵੀਰ ਹੈ, ਕਿਉਂਕਿ ਖਾਲਸਾ ਪੰਥ ਕੁਰਬਾਨੀਆਂ ਦੇ ਵਿੱਚੋਂ ਨਿਕਲ ਕੇ ਆਇਆ ਔਰ ਇਹ ਕੁਰਬਾਨੀਆਂ ਲਈ ਬਣਿਆ।

ਇਸੇ ਤਰ੍ਹਾਂ ਚੱਪੜਚਿੜੀ ਦੀ ਯਾਦਗਾਰ ਸਾਨੂੰ ਬੰਦਾ ਬੈਰਾਗੀ ਜੀ ਦੀ ਯਾਦ ਦਿਵਾਉਂਦੀ ਹੈ। ਖਾਲਸਾ ਰਾਜ ਦੀ ਸਥਾਪਨਾ ਸਬੰਧੀ ਯਾਦਗਾਰ, ਛੋਟਾ ਘੱਲੂਘਾਰਾ ਯਾਦਗਾਰ, ਵੱਡਾ ਘੱਲੂਘਾਰਾ ਯਾਦਗਾਰ, ਗੁਰੂ ਸਾਹਿਬ ਦੇ ਸ਼ਬਦ ਕਿ: ਪੁਰਜਾ ਪੁਰਜਾ ਕਟਿ ਮਰੈ ਕਬਹੂੰ ਨ ਛਾਡੈ ਖੇਤ।

ਇਹ ਸਾਰੀਆਂ ਯਾਦਗਾਰਾਂ ਇਕ ਪਰਿਆਸ ਹੈ ਕਿ ਆਉਣ ਵਾਲੀਆਂ ਨਸਲਾਂ ਨੂੰ ਆਪਣੇ ਇਤਿਹਾਸ ਅਤੇ ਵਿਰਸੇ ਦੇ ਨਾਲ ਜੋੜੀਏ ਅਤੇ ਜਦੋਂ ਜਦੋਂ ਵੀ ਇਨ੍ਹਾਂ ਯਾਦਗਾਰਾਂ ਦਾ ਜ਼ਿਕਰ ਆਵੇਗਾ, ਸਰਦਾਰ ਪਰਕਾਸ਼ ਸਿੰਘ ਬਾਦਲ ਦਾ ਜ਼ਿਕਰ ਆਵੇਗਾ ਅਕਾਲੀ ਭਾਜਪਾ ਸਰਕਾਰ ਦਾ ਜ਼ਿਕਰ ਆਵੇਗਾ। ਕਿਹਾ ਜਾਂਦਾ ਹੈ ਕਿ ਤੇਰਾ ਨਾਮ ਵੀ ਆਵੇਗਾ, ਤੇਰਾ ਨਾਮ ਕੇ ਬਾਅਦ। ਅਜਾਦੀ ਤੋਂ ਬਾਅਦ ਜੇ ਮੈਂ ਕਹਾਂ ਕਿ ਸਭ ਤੋਂ ਵੱਡਾ ਨਰਸੰਘਾਰ ਜਿਹੜਾ ਹੋਇਆ, ਉਹ ਹੋਇਆ 1984 ਦਾ ਮੈਸੇਕਰ, ਇਹ ਨਰਸੰਘਾਰ ਹੋਇਆ। ਅੱਜ ਵੀ ਉਨ੍ਹਾਂ ਨੂੰ ਇਨਸਾਫ ਨਹੀਂ ਮਿਲ ਸਕਿਆ। ਉਨ੍ਹਾਂ ਸ਼ਹੀਦਾਂ ਨੂੰ ਇਨਸਾਫ ਨਹੀਂ ਮਿਲ ਸਕਿਆ, ਅੱਜ ਵੀ ਉਨ੍ਹਾਂ ਦੇ ਪਰਿਵਾਰ ਅੱਥਰੂ ਵਹਾਉਂਦੇ ਹਨ, ਅੱਜ ਵੀ ਉਨ੍ਹਾਂ ਦੀਆਂ ਰੂਹਾਂ ਕਹਿੰਦੀਆਂ ਹਨ ਕਿ ਸਾਨੂੰ ਇਨਸਾਫ ਕਦੋਂ ਮਿਲੇਗਾ।

ਲੇਕਿਨ 84 ਕੇ ਸ਼ਹੀਦੋ ਹਮ ਸ਼ਰਮਿੰਦਾ ਹੈਂ,
ਹਮ ਸ਼ਰਮਿੰਦਾ ਹੈਂ,
ਕਿਉਂਕਿ ਅਬ ਤੱਕ ਭੁਮ ਕੇ ਕਾਤਲ ਜ਼ਿੰਦਾ ਹੈਂ।

ਲੇਕਿਨ ਇਸ ਹਾਊਸ ਦੁਆਰਾ ਉਨ੍ਹਾਂ ਨੂੰ ਸ਼ਰਧਾਂਜਲੀ ਦੇ ਰੂਪ ਵਿੱਚ ਅਸੀਂ ਕੇਂਦਰ ਦੀ ਦਿੱਲੀ ਸਰਕਾਰ ਨੂੰ ਕਹੀਏ ਕਿ ਸਾਨੂੰ ਉਹ ਜ਼ਮੀਨ ਦੇਣ ਅਤੇ ਅਸੀਂ ਸਾਰੇ ਪੰਜਾਬੀ

ਪੈਸਾ ਪਾ ਕੇ ਉਨ੍ਹਾਂ ਸ਼ਹੀਦਾਂ ਦੀ ਯਾਦਗਾਰ ਬਣਾ ਸਕੀਏ (ਥੰਪਿੰਗ) ਤਾਂ ਕਿ 1984 ਦੇ ਨਰਸੰਘਾਰ ਨੂੰ, ਉਨ੍ਹਾਂ ਸ਼ਹੀਦਾਂ ਨੂੰ ਅਸੀਂ ਸ਼ਰਧਾਂਜਲੀ ਦੇ ਸਕੀਏ।

ਮਾਨਯੋਗ ਚੇਅਰਮੈਨ ਸਾਹਿਬ, ਇਸੇ ਤਰ੍ਹਾਂ ਪੰਜਾਬ ਦੀ ਅਮਨ-ਸ਼ਾਂਤੀ ਲਈ ਇਥੇ ਵੀ ਪੰਜਾਬੀਆਂ ਨੇ ਬੜੀ ਕੀਮਤ ਚੁਕਾਈ। ਇਸ ਅਮਨ ਸ਼ਾਂਤੀ ਦੀ ਤੇ ਆਪਸੀ ਭਾਈਚਾਰੇ ਦੀ ਗਰੰਟੀ ਜੇ ਹੈ, ਤਾਂ ਉਹ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੀ ਹੈ, ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਹੈ। ਮਾਨਯੋਗ ਚੇਅਰਮੈਨ ਸਾਹਿਬ, ਪਿਛਲੇ ਚੁਣਾਓ ਵਿੱਚ ਪੰਜਾਬ ਦੀ ਜਨਤਾ ਨੇ ਵੀ ਇਸ ਤੇ ਮੋਹਰ ਲਗਾਈ ਅਤੇ ਇਸ ਅਮਨ ਅਤੇ ਸ਼ਾਂਤੀ ਨੂੰ ਕਾਇਮ ਕਰਨ ਲਈ ਸਾਰੀਆਂ ਹੀ ਪਾਰਟੀਆਂ ਦਾ ਵੱਡਮੁੱਲਾ ਯੋਗਦਾਨ ਹੈ, ਸ਼੍ਰੋਮਣੀ ਅਕਾਲੀ ਦਲ, ਭਾਰਤੀ ਜਨਤਾ ਪਾਰਟੀ, ਕਾਂਗਰਸ, ਸੀ.ਪੀ.ਆਈ., ਸੀ.ਪੀ.ਐਮ. ਅਤੇ ਹਰ ਇੱਕ ਨੇ ਆਪਣੇ ਹੀਰੇ ਲਾਲ ਗੁਆਏ। ਇਹ ਅਮਨ ਸ਼ਾਂਤੀ ਜਿਹੜੀ ਪੰਜਾਬ ਦੀ ਹੈ, ਇਸ ਨੂੰ ਕਾਇਮ ਰੱਖਣ ਦੇ ਲਈ ਆਪਸੀ ਭਾਈਚਾਰੇ ਨੂੰ ਕਾਇਮ ਰੱਖਣ ਦੇ ਲਈ, ਸਰਦਾਰ ਹਰਚੰਦ ਸਿੰਘ ਲੌਂਗੋਵਾਲ ਸ਼ਹੀਦ ਹੋਏ। ਇਸੇ ਤਰ੍ਹਾਂ ਪੰਜਾਬ ਦੇ ਪੂਰਵ ਮੁੱਖ ਮੰਤਰੀ, ਸਰਦਾਰ ਬੇਅੰਤ ਸਿੰਘ ਜੀ, ਐਸ.ਜੀ.ਪੀ.ਸੀ. ਮੈਂਬਰ ਜੱਥੇਦਾਰ ਜਗਜੀਤ ਸਿੰਘ ਕੌਲਖੇੜੀ ਜੀ, ਸਰਦਾਰ ਦਰਸ਼ਨ ਸਿੰਘ ਕੈਨੇਡੀਅਨ, ਸੀ.ਪੀ.ਆਈ. ਤੋਂ ਅਤੇ ਸੀ.ਪੀ.ਐਮ ਤੋਂ ਸਰਦਾਰ ਸਰਵਣ ਸਿੰਘ ਚੀਮਾ ਜੀ ਸ਼ਹੀਦ ਹੋਏ। ਪੱਤਰਕਾਰ ਭਾਈਚਾਰੇ ਵਿੱਚੋਂ ਵੀ ਸ਼ਹਾਦਤ ਹੋਈ। ਹਰ ਫਿਰਕੇ ਵਿੱਚੋਂ ਸ਼ਹਾਦਤ ਹੋਈ। ਪੱਤਰਕਾਰਤਾ ਵੱਲ ਜੇ ਝਾਤੀ ਮਾਰੀਏ ਤਾਂ ਲਾਲਾ ਜਗਤ ਨਰਾਇਣ ਜੀ, ਸ਼ਹੀਦ ਰਮੇਸ਼ ਚੰਦਰ ਜੀ ਨੇ ਸ਼ਹਾਦਤ ਦਿੱਤੀ। ਜੇ ਲਿਖਾਰੀਆਂ ਵੱਲ, ਬੁੱਧੀਜੀਵੀਆਂ ਵੱਲ ਦੇਖੀਏ ਤਾਂ ਪ੍ਰੀਤਲੜੀ ਜੀ, ਸੁਖਦੇਵ ਸਿੰਘ ਉਮਰਾਨੰਗਲ ਜੀ ਨੇ ਸ਼ਹਾਦਤ ਦਿੱਤੀ। ਕਲਾਕਾਰਾਂ ਵਿੱਚੋਂ ਵਰਿੰਦਰ ਜੀ ਸ਼ਹੀਦ ਹੋਏ। ਸੋ, ਇਸ ਤੋਂ ਇਲਾਵਾ ਹੋਰ ਹਜ਼ਾਰਾਂ ਲੋਕ ਸ਼ਹੀਦ ਹੋਏ ਔਰ ਪੰਜਾਬ ਦੀ ਸ਼ਾਂਤੀ ਲਈ ਬਹੁਤ ਵੱਡੀ ਕੀਮਤ ਚੁਕਾਈ। ਪੰਜਾਬ ਦੀ ਅਮਨ ਤੇ ਸ਼ਾਂਤੀ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੇ ਹੱਥਾਂ ਵਿੱਚ ਮਹਿਫੂਜ਼ ਹੈ। ਇੱਕਲਾ ਮੈਂ ਹੀ ਇਹ ਨਹੀਂ ਕਹਿੰਦਾ, ਪੰਜਾਬ ਦੇ ਸਾਰੇ ਲੋਕ ਕਹਿੰਦੇ ਹਨ। ਆਪਸੀ ਭਾਈਚਾਰੇ ਦਾ ਜੇ ਕੋਈ ਪ੍ਰਤੀਕ ਹੈ ਤਾਂ ਉਹ ਸਿਰਫ ਤੇ ਸਿਰਫ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਹਨ। (ਥੰਪਿੰਗ) ਅੱਜ ਜ਼ਰੂਰਤ ਹੈ ਆਉਣ ਵਾਲੀਆਂ ਪੀੜ੍ਹੀਆਂ ਨੂੰ ਸੁਨੇਹਾ ਦੇਣ ਦੀ ਔਰ ਇਹ ਸੁਨੇਹਾ ਸਿਰਫ ਤੇ ਸਿਰਫ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੇ ਸਕਦੇ ਹਨ ਕਿ:

'ਐ ਮੇਰੇ ਪੰਜਾਬ ਕੇ ਬੱਚੋਂ, ਇਸ ਅਮਨ ਸ਼ਾਂਤੀ ਕੋ ਰਖਨਾ ਸੰਭਾਲ ਕੇ।'

ਜ਼ਰੂਰਤ ਹੈ ਕਿ ਆਪਣੇ ਇਤਿਹਾਸ ਔਰ ਆਪਣੇ ਵਿਰਸੇ ਨੂੰ ਕਾਇਮ ਰੱਖੀਏ, ਇਹ ਸੁਨੇਹਾ, ਇੱਕ ਯਾਦ ਦੇ ਰੂਪ ਵਿੱਚ ਹੋਣਾ ਚਾਹੀਦਾ ਹੈ। ਇਹ ਉਨ੍ਹਾਂ ਦੀ ਯਾਦ ਦੇ ਰੂਪ ਵਿੱਚ ਜਿਨ੍ਹਾਂ ਨੇ ਅਮਨ-ਸ਼ਾਂਤੀ ਕਾਇਮ ਰੱਖਣ ਲਈ ਸ਼ਹਾਦਤਾਂ ਦਿੱਤੀਆਂ। ਇਹ

[ਸ਼੍ਰੀ ਮਨੋਰੰਜਨ ਕਾਲੀਆ ]

ਪਾਵਨ ਕੰਮ ਸਿਰਫ ਕਰ ਸਕਦਾ ਹੈ ਤਾਂ ਉਹੀ ਵਿਅਕਤੀ ਕਰ ਸਕਦਾ ਹੈ ਜਿਹੜਾ ਅਮਨ ਸ਼ਾਂਤੀ ਤੇ ਭਾਈਚਾਰਕ ਏਕਤਾ ਦਾ ਮੁਦਈ ਹੈ, ਉਹ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਹਨ। (ਥੰਪਿੰਗ) ਸਾਥੀਓ, ਮੇਰੀ ਹੱਥ ਜੋੜ ਕੇ ਪ੍ਰਾਰਥਨਾ ਹੈ, ਇਹ ਯਾਦਗਾਰ ਅਮਨ-ਸ਼ਾਂਤੀ ਲਈ ਬਣਾਈ ਜਾਵੇ। ਪੰਜਾਬ ਵਿੱਚ ਇਹ ਯਾਦਗਾਰ ਉਸੇ ਤਰ੍ਹਾਂ ਦਾ ਤੀਰਥ ਸਥਲ ਹੋਵੇਗਾ ਜਿਸ ਤਰ੍ਹਾਂ ਦਾ ਅੰਮ੍ਰਿਤਸਰ ਸਾਹਿਬ ਦੇ ਵਿੱਚ ਜਲ੍ਹਿਆਂ ਵਾਲਾ ਬਾਗ ਹੈ। ਅਸੀਂ 30 ਕਰੋੜ ਰੁਪਏ ਮਖਸੂਸ ਕੀਤੇ ਹਨ ਕਿ ਅਸੀਂ ਇੱਕ ਯਾਦਗਾਰ ਬਣਾਈਏ, ਜਿਸ ਨਾਲ ਆਉਣ ਵਾਲੀਆਂ ਪੀੜ੍ਹੀਆਂ ਨੂੰ ਆਪਣੇ ਇਤਿਹਾਸ ਦੇ ਨਾਲ, ਆਪਣੇ ਵਿਰਸੇ ਨਾਲ ਜੋੜਿਆ ਜਾ ਸਕੇ ਔਰ ਇਹ ਬਜਟ ਜੋ ਬਤੌਰ ਵਿੱਤ ਮੰਤਰੀ ਢੀਂਡਸਾ ਜੀ ਨੇ ਪੇਸ਼ ਕੀਤਾ ਹੈ, ਮੈਂ ਉਸ ਦਾ ਸਮਰਥਨ ਕਰਦਾ ਹਾਂ ਕਿ ਇਹ ਬਜਟ ਅਗਾਂਹਵਧੂ ਬਜਟ ਹੈ। ਇਹ ਬਜਟ ਪੰਜਾਬ ਨੂੰ ਚਹੁੰਮੁੱਖੀ ਵਿਕਾਸ ਵੱਲ ਲੈ ਕੇ ਜਾਵੇਗਾ। ਚੇਅਰਮੈਨ ਸਾਹਿਬ ਇੰਨੇ ਸ਼ਬਦਾਂ ਨਾਲ ਆਪ ਜੀ ਦਾ ਬਹੁਤ ਬਹੁਤ ਧੰਨਵਾਦੀ ਹਾਂ।

**ਸਰਦਾਰ ਗੁਰਕੀਰਤ ਸਿੰਘ (ਖੰਨਾ):** ਮਾਨਯੋਗ ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ ਹੀ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਮਹਾਨ ਸਦਨ ਦੇ ਅੰਦਰ ਵਿੱਤ ਮੰਤਰੀ ਜੀ ਵੱਲੋਂ ਪੇਸ਼ ਕੀਤੇ ਗਏ ਬਜਟ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਮਾਨਯੋਗ ਚੇਅਰਮੈਨ ਸਾਹਿਬ, ਹੁਣੇ ਹੁਣੇ ਹਾਊਸ ਦੇ ਸਾਡੇ ਲੀਡਰ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਉਠ ਕੇ ਚਲੇ ਗਏ। ਚੰਗਾ ਹੁੰਦਾ ਜੇ ਬੈਠੇ ਹੁੰਦੇ ਕਿਉਂਕਿ ਉਨ੍ਹਾਂ ਦੀ ਜਿਹੜੀ ਤਾਰੀਫ ਹੈ, ਉਹ ਪਿੱਠ ਪਿੱਛੇ ਵੀ ਕਰਦੇ ਹਾਂ ਤੇ ਉਨ੍ਹਾਂ ਦੇ ਸਾਹਮਣੇ ਵੀ ਕਰਨੀ ਸੀ। ਕਿਉਂਕਿ ਉਨ੍ਹਾਂ ਦਾ ਤਜਰਬਾ ਬਹੁਤ ਵੱਡਾ ਹੈ। ਮੈਂ ਉਨ੍ਹਾਂ ਨੂੰ ਮਿਲ ਕੇ ਵੀ ਇਹ ਗੱਲ ਕਹੀ ਸੀ ਕਿ ਜਦੋਂ ਮੇਰਾ ਜਨਮ ਹੋਇਆ ਸੀ, ਉਦੋਂ ਵੀ ਤੁਸੀਂ ਮੁੱਖ ਮੰਤਰੀ ਸੀ। ਜਦੋਂ ਮੇਰੇ ਬੇਟੇ ਦਾ ਜਨਮ ਹੋਇਆ, ਉਦੋਂ ਵੀ ਤੁਸੀਂ ਮੁੱਖ ਮੰਤਰੀ ਸੀ ਤੇ ਅੱਜ ਜਦੋਂ ਹਾਊਸ ਦੇ ਵਿੱਚ ਆਉਣ ਦਾ ਮੌਕਾ ਮਿਲਿਆ, ਉਦੋਂ ਵੀ ਤੁਸੀਂ ਮੁੱਖ ਮੰਤਰੀ ਹੋ।

ਸੋ, ਮਾਨਯੋਗ ਚੇਅਰਮੈਨ ਸਾਹਿਬ, ਉਨ੍ਹਾਂ ਦਾ ਜੋ ਵੱਡਾ ਤਜਰਬਾ ਹੈ, ਉਹ ਭਾਵੇਂ ਪੰਜਾਬ ਨੂੰ ਅੱਗੇ ਲਿਜਾਣ ਵਾਲਾ ਹੈ ਪਰ ਇਹ ਜੋ ਬਜਟ ਪੇਸ਼ ਕੀਤਾ ਗਿਆ ਹੈ ਕਿਉਂਕਿ ਪੰਜਾਬ ਜਿਹੜਾ ਹੈ, ਉਹ ਅੱਜ ਕਰਜ਼ੇ ਦੀ ਦਲਦਲ ਵਿੱਚ ਫਸਦਾ ਜਾ ਰਿਹਾ ਹੈ। ਅੱਜ ਪੰਜਾਬ ਆਰਥਿਕ ਪੱਖ ਤੋਂ ਬੜਾ ਕਮਜ਼ੋਰ ਹੋ ਚੁੱਕਿਆ ਹੈ। ਅੱਜ ਜਿਹੜਾ ਬਜਟ ਪੇਸ਼ ਕੀਤਾ ਗਿਆ ਹੈ, ਮੈਂ ਨਹੀਂ ਸਮਝਦਾ ਕਿ ਇਸ ਦੇ ਨਾਲ ਪੰਜਾਬ ਦਾ ਕੋਈ ਭਲਾ ਹੋਣ ਵਾਲਾ ਹੈ। ਮਾਨਯੋਗ ਚੇਅਰਮੈਨ ਸਾਹਿਬ, ਜੇ ਮੈਂ ਪੰਜਾਬ ਦੇ ਪੁਰਾਣੇ ਦਿਨਾਂ ਦੀ ਗੱਲ ਕਰਾਂ, ਬਦਕਿਸਮਤੀ ਰਹੀ ਹੈ ਪੰਜਾਬ ਦੀ ਕਿ ਬੜਾ ਲੰਬਾ ਸਮਾਂ, ਤਕਰੀਬਨ ਡੇਢ ਦਹਾਕਾ ਪੰਜਾਬ ਨੇ ਦਹਿਸ਼ਤਗਰਦੀ ਦਾ ਸੰਤਾਪ ਭੋਗਿਆ ਹੈ। ਸੋ, ਉਸ ਮਾਹੌਲ ਦੇ

ਅੰਦਰ ਰਾਸ਼ਟਰਪਤੀ ਦਾ ਰਾਜ ਰਿਹਾ ਹੈ। ਪੰਜਾਬ ਉਦੋਂ ਬਹੁਤ ਪਿੱਛੇ ਚਲਿਆ ਗਿਆ। ਪੰਜਾਬ ਦੇ ਅੰਦਰ ਬੜੇ ਲੰਬੇ ਸਮੇਂ ਤੋਂ ਚੁਣੀ ਹੋਈ ਸਰਕਾਰ ਦਾ ਨਾ ਹੋਣਾ ਔਰ ਸੈਂਟਰਲ ਫੋਰਸਿਜ਼ ਦਾ ਵਾਧੂ ਖਰਚਾ, ਅੱਤਵਾਦ ਦੇ ਨਾਲ ਲੜਨ ਲਈ ਹੋਰ ਬਹੁਤ ਸਾਰੀਆਂ ਲੋੜੀਂਦੀਆਂ ਗੱਲਾਂ ਸਨ, ਉਨ੍ਹਾਂ ਕਰਕੇ ਪੰਜਾਬ ਦੇ ਸਿਰ ਕਰਜ਼ਾ ਵਧਦਾ ਗਿਆ। ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸੰਨ 1992 ਦੇ ਅੰਦਰ ਜਦੋਂ ਪੰਜਾਬ ਦੇ ਅੰਦਰ ਬਹੁਤ ਮਾੜੇ ਹਾਲਾਤ ਸਨ, ਉਦੋਂ ਪੰਜਾਬ ਦੀਆਂ ਆਮ ਚੋਣਾਂ ਹੋਈਆਂ ਔਰ ਉਸ ਦੇ ਵਿੱਚ ਕਾਂਗਰਸ ਪਾਰਟੀ ਦੀ ਸਰਕਾਰ ਲੋਕਾਂ ਨੇ ਬਣਾਈ। ਭਾਵੇਂ ਬਹੁਤ ਘੱਟ ਲੋਕਾਂ ਨੇ ਉਸ ਸਰਕਾਰ ਦੇ ਵਿੱਚ ਵੋਟਾਂ ਪਾਈਆਂ ਪਰ ਫਿਰ ਵੀ ਉਹ ਸਰਕਾਰ ਹੋਂਦ ਵਿੱਚ ਆਈ। ਸਰਦਾਰ ਬੇਅੰਤ ਸਿੰਘ ਜੀ ਪੰਜਾਬ ਦੇ ਮੁੱਖ ਮੰਤਰੀ ਬਣੇ। ਸੋ, ਉਸ ਸਮੇਂ ਕੋਈ ਮੰਨਣ ਨੂੰ ਤਿਆਰ ਨਹੀਂ ਸੀ ਕਿ ਪੰਜਾਬ ਦੇ ਅੰਦਰ ਜਿਹੜੇ ਪੁਰਾਣੇ ਦਿਨ ਸਨ, ਜਿਹੜਾ ਹਸਦਾ ਵਸਦਾ ਪੰਜਾਬ ਸੀ, ਜਿਵੇਂ ਕਿਹਾ ਗਿਆ ਹੈ ਕਿ 1987 ਦੇ ਵਿੱਚ ਪੰਜਾਬ ਵਧੀਆ ਸੂਬਾ ਸੀ, ਅਤੇ ਪੰਜਾਬ ਦੁਬਾਰਾ ਆਪਣੇ ਪੈਰਾਂ ਤੇ ਖੜ੍ਹਾ ਹੋ ਸਕੇਗਾ। ਕੋਈ ਮੰਨਣ ਨੂੰ ਤਿਆਰ ਨਹੀਂ ਸੀ ਕਿ ਉਹ ਸਰਕਾਰ ਚੱਲ ਵੀ ਸਕੇਗੀ। ਬਾਦਲ ਸਾਹਿਬ ਚਲੇ ਗਏ ਹਨ। ਮੈਨੂੰ ਯਾਦ ਹੈ, ਉਦੋਂ ਵੀ ਬਾਦਲ ਸਾਹਿਬ ਦਾ ਬਿਆਨ ਆਇਆ ਸੀ ਕਿ ਇੱਕ ਬਹੁਤ ਵੱਡੇ ਤੂਫਾਨ ਤੋਂ ਪਹਿਲਾਂ ਦੀ ਇਹ ਸ਼ਾਂਤੀ ਹੈ। ਕੋਈ ਮੰਨਣ ਨੂੰ ਤਿਆਰ ਨਹੀਂ ਸੀ। ਹਰ ਰੋਜ਼ ਇਹੀ ਕਿਹਾ ਜਾਂਦਾ ਸੀ ਕਿ ਇਹ ਸਰਕਾਰ 6 ਮਹੀਨੇ ਚਲੇਗੀ। ਅੱਜ ਟੁੱਟੇਗੀ, ਕੱਲ੍ਹ ਨੂੰ ਟੁੱਟੇਗੀ ਪਰ ਉਸ ਸਰਕਾਰ ਨੇ ਆਪਣੀ ਕਾਰਗੁਜ਼ਾਰੀ ਕਰਨੀ ਸ਼ੁਰੂ ਕੀਤੀ ਅਤੇ ਆਰਥਿਕ ਪੱਖੋਂ ਸਰਕਾਰ ਨੂੰ ਆਪਣੇ ਪੈਰਾਂ ਤੇ ਖੜ੍ਹਾ ਕੀਤਾ। ਪੰਜਾਬ ਵਿੱਚ ਅਮਨ ਸ਼ਾਂਤੀ ਪਰਤਣੀ ਸ਼ੁਰੂ ਹੋਈ ਔਰ ਵਿੱਤ ਮੰਤਰੀ ਜੀ ਨੇ ਕਰਜ਼ੇ ਦੀ ਗੱਲ ਕੀਤੀ ਹੈ। ਜਿਹੜਾ ਉਸ ਸਮੇਂ ਦਾ, ਸਾਲ 1992-93 ਦਾ ਆਊਟ ਲੇਅ ਪਲਾਨ ਸੀ, ਉਹ 891.88 ਕਰੋੜ ਸੀ ਔਰ ਜਦੋਂ 1996-97 ਦੇ ਵਿੱਚ ਅਸੀਂ ਸਰਕਾਰ ਛੱਡੀ ਤਾਂ 1794.39 ਕਰੋੜ ਰੁਪਿਆ ਪਲਾਨ ਆਊਟ ਲੇਅ ਸੀ। ਤਕਰੀਬਨ ਜੇ ਦੇਖਿਆ ਜਾਵੇ ਤਾਂ 90.25 ਫੀਸਦੀ ਇਸ ਵਿੱਚ ਵਾਧਾ ਸੀ। ਉਦੋਂ ਪੰਜਾਬ ਨੂ ਤਰੱਕੀ ਅਤੇ ਖੁਸ਼ਹਾਲੀ ਦੇ ਰਾਹ ਤੇ ਤੋਰਿਆ। ਪੰਜਾਬ ਵਿੱਚ ਅਮਨ ਸ਼ਾਂਤੀ ਆਈ। ਸੰਨ 1997 ਦੇ ਅੰਦਰ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਆ ਗਈ ਔਰ ਪੂਰੇ ਪੰਜ ਸਾਲ ਚੱਲਣ ਤੋਂ ਬਾਅਦ ਉਸ ਸਰਕਾਰ ਦੇ ਸਮੇਂ ਸਿਰਫ ਤੇ ਸਿਰਫ 18.47 ਫੀਸਦੀ ਦਾ ਵਾਧਾ ਉਨ੍ਹਾਂ ਪੰਜ ਸਾਲਾਂ ਦੇ ਪਲਾਨ ਦੇ ਵਿੱਚ ਹੋਇਆ ਔਰ ਉਸ ਸਮੇਂ ਪੰਜਾਬ ਦੀ ਆਰਥਿਕ ਪੱਖੋਂ ਗੱਡੀ ਬਿਲਕੁਲ ਲੀਹੋਂ ਲਹਿ ਗਈ ਸੀ। ਸਾਡੇ ਬਹੁਤ ਹੀ ਸਤਿਕਾਰਯੋਗ ਮੈਂਬਰ ਇੱਥੇ ਬੋਲ ਰਹੇ ਸੀ ਔਰ ਬੜੀ ਉਨ੍ਹਾਂ ਨੇ ਸਰਕਾਰ ਦੀ ਰੋਜ਼ੀ ਪਿਕਚਰ ਪੇਸ਼ ਕੀਤੀ। ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਸਰਕਾਰੀ ਪੱਖ ਨੇ ਪੂਰੀ ਤਰ੍ਹਾਂ ਤਿਆਰ ਕਰਕੇ ਇੱਥੇ ਭੇਜਿਆ ਸੀ ਔਰ ਉਨ੍ਹਾਂ ਨੇ ਪੁਆਇੰਟ ਬਕਾਇਦਾ ਤੌਰ ਤੇ ਹਾਈਲਾਈਟ ਕੀਤੇ

[ਸਰਦਾਰ ਗੁਰਕੀਰਤ ਸਿੰਘ]

ਹੋਏ ਸੀ। ਉਨ੍ਹਾਂ ਤੇ ਰੰਗ ਲੱਗੇ ਹੋਏ ਸੀ। ਉਨ੍ਹਾਂ ਨੇ ਪੰਜਾਬ ਦੀ ਇਹ ਸਥਿਤੀ ਪੇਸ਼ ਕੀਤੀ ਹੈ। ਉਸ ਤੋਂ ਬਾਅਦ ਕਰਜ਼ੇ ਦੀ ਗੱਲ ਆਈ ਹੈ। ਵਿੱਤ ਮੰਤਰੀ ਜੀ ਨੇ, ਠੀਕ ਹੈ ਮੈਂ ਪੁਰਾਣੀ ਗੱਲ ਕਰ ਰਿਹਾ ਹਾਂ, ਜਿਹੜਾ ਸਪੈਸ਼ਲ ਟਰਮ ਲੋਨ ਸੀ, 12ਵੇਂ ਫਾਈਨਾਂਸ ਕਮਿਸ਼ਨ ਦੀ ਰਿਪੋਰਟ ਹੈ ਕਿ ਇਸ ਦੇ ਵਿਚ ਸਪੈਸ਼ਲ ਟਰਮ ਲੋਨ ਜਿਹੜਾ ਸੀ ਉਹ 5799.92 ਕਰੋੜ ਰੁਪਏ ਉਸ ਵੇਲੇ ਦਿੱਤਾ ਗਿਆ ਸੀ ਔਰ ਇਹ ਜਿਹੜਾ ਲੋਨ ਸੀ ਉਹ ਪੰਜਾਬ ਦੀ ਜਿਹੜੀ ਮਿਲੀਟੈਂਸੀ ਸੀ ਉਸ ਦੇ ਨਾਲ ਲੜਨ ਦੇ ਵਾਸਤੇ ਦਿੱਤਾ ਗਿਆ ਸੀ। ਪੰਜਾਬ ਦੇ ਵਿੱਤ ਮੰਤਰੀ ਜੀ ਨੇ ਆਪਣੇ ਬਜਟ ਭਾਸ਼ਣ ਦੇ ਵਿੱਚ ਭਾਰਤ ਦੇ ਪ੍ਰਧਾਨ ਮੰਤਰੀ, ਸ਼੍ਰੀ ਇੰਦਰ ਕੁਮਾਰ ਗੁਜਰਾਲ ਜੀ ਦਾ ਧੰਨਵਾਦ ਕੀਤਾ, ਚੰਗਾ ਹੁੰਦਾ ਕਿ ਉਹ ਇਸ ਦੇ ਲਈ ਦੇਸ਼ ਦੇ ਪ੍ਰਧਾਨ ਮੰਤਰੀ ਸ਼੍ਰੀ ਪੀ.ਵੀ. ਨਰਸਿਮ੍ਹਾ ਰਾਉ ਜੀ ਦਾ ਵੀ ਧੰਨਵਾਦ ਕਰਦੇ। ਉਹ ਪੰਜਾਬ ਦੇ ਵਿਚ ਜਦੋਂ ਆਏ ਸੀ ਤਾਂ ਉਸ ਵੇਲੇ ਪੰਜਾਬ ਦੇ ਮੁੱਖ ਮੰਤਰੀ, ਸਰਦਾਰ ਬੇਅੰਤ ਸਿੰਘ ਜੀ ਸਨ। 20 ਅਪ੍ਰੈਲ, 1995 ਦੇ ਵਿਚ ਸ਼੍ਰੀ ਪੀ.ਵੀ. ਨਰਸਿਮ੍ਹਾ ਰਾਉ ਜੀ ਨੇ ਲੁਧਿਆਣੇ ਦੇ ਵਿੱਚ ਬਹੁਤ ਵੱਡੀ ਜਨ ਸਭਾ ਕੀਤੀ ਸੀ, ਉਸ ਦੇ ਵਿਚ ਉਨ੍ਹਾਂ ਨੇ ਤਕਰੀਬਨ ਕਾਫੀ ਹਿੱਸਾ ਉਸ ਲੋਨ ਦਾ ਮੁਆਫ ਕਰਨ ਦਾ ਉਥੇ ਐਲਾਨ ਕੀਤਾ ਸੀ ਔਰ ਉਸ ਤੋਂ ਬਾਅਦ ਇਹ ਸਿਲਸਿਲਾ ਇਸੇ ਤਰ੍ਹਾਂ ਚਲਦਾ ਰਿਹਾ। ਮਾਨਯੋਗ ਚੇਅਰਮੈਨ ਸਾਹਿਬ, ਇਹ ਜਿਹੜੀਆਂ ਆਪਾਂ ਨੂੰ ਇਕ ਦੂਜੇ ਤੋਂ ਕੰਨੀ ਕਤਰਾਉਣ ਵਾਲੀਆਂ ਜੋ ਗੱਲਾਂ ਹਨ, ਇਨ੍ਹਾਂ ਨੂੰ ਦੂਰ ਕਰਦੇ ਹੋਏ ਪੰਜਾਬ ਦੇ ਭਲੇ ਲਈ ਗੱਲ ਕਰਨੀ ਚਾਹੀਦੀ ਹੈ।

ਮਾਨਯੋਗ ਵਿੱਤ ਮੰਤਰੀ ਜੀ ਵੱਲੋਂ ਜਿਹੜਾ ਬਜਟ ਪੇਸ਼ ਕੀਤਾ ਗਿਆ ਹੈ ਉਸ ਦੇ ਵਿਚ ਡਰੱਗਜ਼ ਐਬਿਊਜ਼ ਦੀ ਵੀ ਗੱਲ ਕੀਤੀ ਗਈ ਹੈ। ਮਾਨਯੋਗ ਚੇਅਰਮੈਨ ਸਾਹਿਬ, ਤੁਹਾਨੂੰ ਪਤਾ ਹੈ ਕਿ ਪੰਜਾਬ ਜਿਹੜਾ ਹੈ ਉਹ ਨਸ਼ਿਆਂ ਦੀ ਦਲਦਲ ਦੇ ਵਿਚ ਫਸਦਾ ਜਾ ਰਿਹਾ ਹੈ, ਅੱਜ ਪੰਜਾਬ ਦੀ ਨੌਜਵਾਨੀ ਨੂੰ ਨਸ਼ਿਆਂ ਦੇ ਵਿੱਚੋਂ ਕੱਢਣ ਦੀ ਇੱਕ ਬਹੁਤ ਵੱਡੀ ਲੋੜ ਹੈ। ਸਾਡਾ ਨੌਜਵਾਨਾਂ ਦਾ ਇੱਕ ਯੂਥ ਕਾਂਗਰਸ ਵਿੰਗ ਹੈ, ਤੁਹਾਡੀ ਪਿਛਲੇ ਪੰਜ ਸਾਲ ਦੀ ਸਰਕਾਰ ਵੇਲੇ ਸਰਦਾਰ ਰਵਨੀਤ ਸਿੰਘ ਬਿੱਟੂ, ਮੈਂਬਰ ਪਾਰਲੀਮੈਂਟ, ਸ੍ਰੀ ਅਨੰਦਪੁਰ ਸਾਹਿਬ ਤੋਂ ਇਸ ਦੇ ਪ੍ਰਧਾਨ ਸਨ ਉਦੋਂ ਸਾਡੇ ਨੌਜਵਾਨ ਵਿੰਗ ਨੇ ਉਥੇ ਇਕ ਬਹੁਤ ਵੱਡੀ ਭੁੱਖ ਹੜਤਾਲ ਕੀਤੀ ਸੀ ਕਿ ਪੰਜਾਬ ਨੂੰ ਇੱਕ ਐਸਾ ਐਕਟ ਬਣਾ ਕੇ ਇਨ੍ਹਾਂ ਨਸ਼ਿਆਂ ਵਿਚੋਂ ਕੱਢਿਆ ਜਾਵੇ, ਇਸ ਲਈ ਤਕਰੀਬਨ ਲਗਾਤਾਰ ਛੇ ਦਿਨ ਭੁੱਖ ਹੜਤਾਲ ਵੀ ਚਲੀ ਸੀ, ਭੁੱਖ ਹੜਤਾਲ ਚਲਣ ਤੋਂ ਬਾਅਦ ਉਨ੍ਹਾਂ ਦੀ ਜਿਹੜੀ ਗੱਲ ਸੀ ਕਿ ਇੱਕ ਅਜਿਹਾ ਨਸ਼ਾ ਰੋਕੂ ਬੋਰਡ ਬਣਾਇਆ ਜਾਵੇ ਤਾਂ ਉਸ ਵੇਲੇ ਸਰਕਾਰ ਨੇ ਉਸ ਗੱਲ ਨੂੰ ਮੰਨਿਆ ਸੀ ਪਰ ਇਹ ਜਿਹੜਾ ਬੋਰਡ ਹੈ ਉਹ ਕਾਗਜ਼ਾਂ ਤੱਕ ਹੀ ਸੀਮਤ ਹੈ ਅਤੇ ਉਸ ਨੂੰ ਅਮਲੀ ਜਾਮਾ ਪਹਿਨਾਉਣਾ ਅਜੇ ਬਾਕੀ ਹੈ। ਸੋ, ਅਸੀਂ ਚਾਹੁੰਦੇ ਹਾਂ ਕਿ

ਨਸ਼ਿਆਂ ਦੇ ਲਈ ਆਪਾਂ ਸਾਰਿਆਂ ਨੂੰ ਤਕੜੇ ਹੋ ਕੇ ਹੰਭਲਾ ਮਾਰਨਾ ਚਾਹੀਦਾ ਹੈ ਤਾਂ ਕਿ ਪੰਜਾਬ ਦੀ ਨੌਜਵਾਨੀ ਇਸ ਦਲਦਲ ਵਿਚੋਂ ਨਿਕਲ ਜਾਵੇ। ਚੇਅਰਮੈਨ ਸਾਹਿਬ, ਕੋਈ ਸਮਾਂ ਸੀ ਕਿ ਪੰਜਾਬ ਦੇ ਗੱਭਰੂ ਦਾ ਪੂਰੀ ਦੁਨੀਆਂ ਦੇ ਅੰਦਰ ਲੋਹਾ ਮੰਨਿਆ ਜਾਂਦਾ ਸੀ। ਅੱਜ ਇਨ੍ਹਾਂ ਨੇ ਸਪੋਰਟਸ ਦੇ ਬਾਰੇ ਵੀ ਬਹੁਤ ਗੱਲਾਂ ਕੀਤੀਆਂ ਹਨ ਔਰ ਢਾਈ ਕਰੋੜ ਰੁਪਿਆ ਜਿਹੜਾ ਗੋਲਡ ਮੈਡਲਿਸਟ ਉਲੰਪਿਕ ਦੇ ਵਿੱਚ ਹੋਵੇਗਾ ਉਸ ਨੂੰ ਦੇਣ ਬਾਰੇ ਵੀ ਇਨ੍ਹਾਂ ਨੇ ਗੱਲ ਕੀਤੀ ਹੈ, ਪਰ ਮੈਂ ਸਰਕਾਰ ਤੋਂ ਇਹ ਗੱਲ ਪੁੱਛਣਾ ਚਾਹੁੰਦਾ ਹਾਂ ਕਿ ਢਾਈ ਕਰੋੜ ਤਾਂ ਆਪਾਂ ਨੇ ਐਲਾਨ ਕਰ ਦਿੱਤਾ ਹੈ ਕਿ ਸਪੋਰਟਸ ਵਿੱਚ ਗੋਲਡ ਮੈਡਲਿਸਟ ਨੂੰ ਦਿਆਂਗੇ ਪਰ ਕੀ ਸਰਕਾਰ ਜਿਹੜੀ ਹੈ ਉਹ ਢਾਈ ਕਰੋੜ ਰੁਪਏ ਦੇ ਗੋਲਡ ਦੇ ਮੈਡਲ ਵਾਸਤੇ ਆਪ ਉਨ੍ਹਾਂ ਖਿਡਾਰੀਆਂ ਦੀ ਕੋਈ ਤਿਆਰੀ ਕਰਵਾ ਰਹੀ ਹੈ, ਕੀ ਇੰਸਫ੍ਰਾਸਟ੍ਰਕਚਰ ਉਥੇ ਪੈਦਾ ਕੀਤਾ ਜਾ ਰਿਹਾ ਹੈ? ਇਸ ਕਰਕੇ ਇਨ੍ਹਾਂ ਗੱਲਾਂ ਦੀ ਅੱਜ ਮੁੱਖ ਲੋੜ ਹੈ।

ਇਸ ਦੇ ਨਾਲ ਆਪਾਂ ਅੱਜ ਇੰਡਸਟਰੀ ਦੀ ਗੱਲ ਕਰਦੇ ਹਾਂ, ਅੱਜ ਪੰਜਾਬ ਦੇ ਅੰਦਰ ਇੰਡਸਟਰੀ ਦਾ ਮਾਹੌਲ ਹੀ ਨਹੀਂ ਬਣ ਰਿਹਾ ਹੈ। ਇਨ੍ਹਾਂ ਨੇ ਵੀ ਆਪਣੇ ਭਾਸ਼ਣ ਦੇ ਅੰਦਰ ਗੱਲ ਮੰਨੀ ਹੈ ਕਿ ਇੰਡਸਟਰੀ ਪੰਜਾਬ ਦੇ ਵਿਚੋਂ ਹੌਲੀ ਹੌਲੀ ਬਾਹਰ ਹੁੰਦੀ ਜਾ ਰਹੀ ਹੈ, ਇਨ੍ਹਾਂ ਨੇ ਹੋਰ ਵੀ ਬਹੁਤ ਸਾਰੀਆਂ ਗੱਲਾਂ ਇੰਡਸਟਰੀ ਦੇ ਲਈ ਰੱਖੀਆਂ ਹਨ।

ਇਸੇ ਤਰ੍ਹਾਂ ਫੋਕਲ ਪੁਆਇੰਟਾਂ ਦੀ ਗੱਲ ਕੀਤੀ ਹੈ, ਇਨ੍ਹਾਂ ਨੇ ਇਸ ਦੇ ਲਈ 10 ਕਰੋੜ ਰੁਪਿਆ ਰੱਖਿਆ ਹੈ। ਮੈਂ ਸਮਝਦਾ ਹਾਂ ਕਿ ਮੈਂ ਉਸ ਹਲਕੇ ਦੇ ਵਿੱਚੋਂ ਹਾਂ ਅਤੇ ਮੈਂ ਉਸ ਹਲਕੇ ਦੇ ਲੋਕਾਂ ਦਾ, ਖੰਨੇ ਹਲਕੇ ਦੇ ਲੋਕਾਂ ਦਾ ਧੰਨਵਾਦ ਵੀ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਇੱਥੇ ਚੁਣ ਕੇ ਭੇਜਿਆ, ਉਥੇ ਵੀ ਫੋਕਲ ਪੁਆਇੰਟ ਬਣਿਆ ਹੋਇਆ ਹੈ। ਲੁਧਿਆਣੇ ਦਾ ਜਿਹੜਾ ਫੋਕਲ ਪੁਆਇੰਟ ਹੈ ਉਹ ਬਹੁਤ ਵੱਡਾ ਹੈ। ਚੇਅਰਮੈਨ ਸਾਹਿਬ, 10 ਕਰੋੜ ਰੁਪਿਆ ਜਿਹੜਾ ਹੈ, ਅਗਰ ਖੰਨੇ ਦੇ ਵਿਚ ਲਗਾ ਦੇਈਏ ਤਾਂ ਵੀ ਉਹ ਨਾ ਮਾਤਰ ਹੈ, ਇਸ ਕਰਕੇ, ਇਹ ਫੋਕਲ ਪੁਆਇੰਟ ਦੇ ਲਈ ਬੜੀ ਘੱਟ ਰਕਮ ਰੱਖੀ ਹੈ। ਅੱਜ ਜਿਹੜੇ ਫੋਕਲ ਪੁਆਇੰਟ ਹਨ ਉਹ ਅੱਜ ਤਰਸਯੋਗ ਹਾਲਤ ਦੇ ਵਿਚ ਹਨ, ਨਾ ਉਥੇ ਸੜਕਾਂ ਹਨ, ਨਾ ਉਥੇ ਸੀਵਰੇਜ ਹੈ, ਨਾ ਉਥੇ ਕੋਈ ਸਟਰੀਟ ਲਾਈਟਸ ਹਨ। ਇਸ ਕਰਕੇ ਜਿਹੜਾ ਬੇਸਿਕ ਇੰਫ੍ਰਾਸਟ੍ਰਕਚਰ ਹੈ ਉਹ ਸਾਡੇ ਫੋਕਲ ਪੁਆਇੰਟਸ ਦਾ ਵਿਗੜਿਆ ਪਿਆ ਹੈ। ਸੋ, ਮੈਂ ਸਰਕਾਰ ਦੇ ਕੋਲੋਂ ਇਸ ਗੱਲ ਦੀ ਮੰਗ ਕਰਦਾ ਹਾਂ ਕਿ ਇਸ ਫੋਕਲ ਪੁਆਇੰਟ ਵਾਸਤੇ ਜ਼ਿਆਦਾ ਤੋਂ ਜ਼ਿਆਦਾ ਫੰਡ ਮੁਹੱਈਆ ਕਰਵਾਏ ਜਾਣ, ਇਸ 10 ਕਰੋੜ ਰੁਪਏ ਦੇ ਨਾਲ ਕੁਝ ਹੋਣ ਵਾਲਾ ਨਹੀਂ ਹੈ। ਸਿੰਗਲ ਵਿੰਡੋ ਸਿਸਟਮ ਸ਼ੁਰੂ ਕੀਤਾ ਗਿਆ ਹੈ, ਸਿੰਗਲ ਵਿੰਡੋ ਸਿਸਟਮ ਦੇ ਨਾਲ ਨਾਲ ਪੰਜਾਬ ਨੂੰ ਆਸ ਸੀ ਕਿ ਇਸ ਦੇ ਨਾਲ ਇੰਡਸਟਰੀ ਨੂੰ ਬੜਾ ਫਾਇਦਾ ਹੋਵੇਗਾ। ਪਰ ਅਜੇ ਤੱਕ ਨਾਮਾਤਰ ਇਸ ਸਿੰਗਲ ਵਿੰਡੋ ਸਿਸਟਮ ਦੇ ਨਾਲ ਇੰਡਸਟਰੀਲਿਸਟਾਂ ਦੀ ਮੰਗ ਪੂਰੀ ਹੁੰਦੀ ਨਜ਼ਰ ਨਹੀਂ ਆ ਰਹੀ।

[ਸਰਦਾਰ ਗੁਰਕੀਰਤ ਸਿੰਘ]

ਇਸ ਦੇ ਨਾਲ-ਨਾਲ ਇੱਕ ਬਹੁਤ ਵੱਡਾ ਰਸਾਲਾ, ਉਸ ਦਾ ਸਰਵੇਖਣ ਹੈ, The investment climate in sixteen Indian States. ਸੋ, ਉਨ੍ਹਾਂ ਨੇ 19 ਸਟੇਟਾਂ ਦੇ ਬਾਰੇ ਇੰਡਸਟਰੀ ਦੇ ਕਲਾਈਮੇਟ ਦੇ ਬਾਰੇ ਦੱਸਿਆ ਹੈ। ਉਸ ਵਿਚ ਉਸ ਨੇਂ ਪੰਜਾਬ ਨੂੰ 10ਵੇਂ ਨੰਬਰ ਤੇ ਰੱਖਿਆ ਹੈ ਤੇ ਉਸ ਦੇ ਵਿਚ ਉਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਦੇ ਵਿੱਚ ਅਜਿਹਾ ਮਾਹੌਲ ਨਹੀਂ ਹੈ ਜਿਸ ਦੇ ਨਾਲ ਇੰਡਸਟਰੀ ਜਿਹੜੀ ਹੈ ਉਹ ਪੰਜਾਬ ਦੇ ਵਿੱਚ ਆ ਸਕੇ। ਇਸ ਦੇ ਲਈ ਜਿਹੜੀਆਂ ਸਾਰੀਆਂ ਸਹੂਲਤਾਂ ਜਿਨ੍ਹਾਂ ਦਾ ਮੈਂ ਪਹਿਲਾਂ ਜ਼ਿਕਰ ਕਰ ਚੁੱਕਿਆ ਹਾਂ ਕਿ ਫੋਕਲ ਪੁਆਇਟਾਂ ਨੂੰ ਸਾਨੂੰ ਵਧੀਆ ਅਤੇ ਆਧੁਨਿਕ ਬਣਾਉਣਾ ਪਵੇਗਾ ਤਾਂ ਜਾ ਕੇ ਸਾਡੀ ਇੰਡਸਟਰੀ ਦੁਬਾਰਾ ਆਪਣੇ ਪੈਰਾਂ ਤੇ ਖੜ੍ਹੀ ਹੋ ਸਕੇਗੀ। ਚੇਅਰਮੈਨ ਸਾਹਿਬ, ਤੁਸੀਂ ਮੈਨੂੰ ਸਮਾਂ ਬੜਾ ਘੱਟ ਦਿੱਤਾ ਹੈ, ਮੈਂ ਚਾਹੁੰਦਾ ਸੀ ਕਿ ਸਮਾਂ ਵੱਧ ਮਿਲਦਾ। ਚਲੋ, ਫੇਰ ਕਦੇ ਸਮਾਂ ਮਿਲੇਗਾ। ਤੁਸੀਂ ਮੈਨੂੰ ਹੁਣ ਮੌਕਾ ਦਿੱਤਾ ਮੈਂ ਇਸ ਵਾਸਤੇ ਤੁਹਾਡਾ ਧੰਨਵਾਦ ਕਰਦਾ ਹਾਂ। ਮੈਂ ਸਮਝਦਾ ਹਾਂ ਕਿ ਜਿਹੜਾ ਇਹ ਬਜਟ ਵਿੱਤ ਮੰਤਰੀ ਜੀ ਵੱਲੋਂ ਪੇਸ਼ ਕੀਤਾ ਗਿਆ ਹੈ ਇਹ ਪੰਜਾਬ ਦੀ ਆਰਥਿਕ ਪੱਖੋਂ ਸਥਿਤੀ ਨੂੰ ਮਜ਼ਬੂਤ ਕਰਨ ਵਾਲਾ ਨਹੀਂ ਹੈ। ਮੈਂ ਇਸ ਨਾਲ ਆਪਣੀ ਅਸਹਿਮਤੀ ਪ੍ਰਗਟ ਕਰਦਾ ਹਾਂ। ਤੁਹਾਡਾ ਬਹੁਤ ਬਹੁਤ ਧੰਨਵਾਦ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਅਤੇ ਸੈਨਿਕ ਭਲਾਈ (ਸਰਦਾਰ ਵਿਰਸਾ ਸਿੰਘ ਵਲਟੋਹਾ):** ਚੇਅਰਮੈਨ ਸਾਹਿਬ, ਆਪ ਜੀ ਦਾ ਮੈਂ ਬਹੁਤ ਧੰਨਵਾਦੀ ਹਾਂ ਕਿ ਬੜੇ ਅਹਿਮ ਮੌਕੇ ਤੇ ਆਪ ਜੀ ਨੇ ਮੈਨੂੰ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਪੰਜਾਬ ਸਰਕਾਰ ਨੂੰ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਰਹਿਨੁਮਾਈ ਥੱਲੇ ਜੋ ਲੋਕਾਂ ਨੇ ਦੁਬਾਰਾ ਫਤਵਾ ਦਿੱਤਾ ਹੈ ਅਤੇ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ ਨੇ ਬਤੌਰ ਵਿੱਤ ਮੰਤਰੀ ਜੋ ਬਜਟ ਪੇਸ਼ ਕੀਤਾ ਹੈ, ਮੈਂ ਸੋਚਿਆ ਸੀ ਕਿ ਪੰਜ ਸਾਲ ਤਾਂ ਸਾਮ੍ਹਣੇ ਵਾਲਿਆਂ ਦੀ ਗੱਲ ਸੁਣਦੇ ਰਹੇ, ਪਹਿਲਾਂ ਸਾਲ 2007 ਵਿੱਚ, ਫੇਰ 2008 ਵਿੱਚ, 2009 ਵਿੱਚ, 2010 ਵਿੱਚ ਅਤੇ ਸਾਲ 2011 ਵਿੱਚ ਵੀ, ਇਨ੍ਹਾਂ ਦੀ ਇੱਕ ਰੁਟੀਨ ਬਣ ਚੁੱਕੀ ਹੈ ਕਿ ਨਿੰਦਾ ਕਰਨੀ ਹੀ ਕਰਨੀ ਹੈ। ਜਦੋਂ ਵੀ ਗੱਲ ਕਰਨੀ ਹੈ ਕਿ ਇਹ ਕੰਮ ਚੰਗਾ ਹੈ, ਲੋਕਾਂ ਦੇ ਹਿੱਤ ਵਿੱਚ ਕਰ ਰਹੇ ਹਾਂ ਤਾਂ ਤੁਸੀਂ ਇਸ ਨੂੰ ਸਰਾਹੋ, ਇਸ ਦੀ ਸ਼ਲਾਘਾ ਕਰੋ, ਸ਼ਾਇਦ ਲੋਕ ਮੰਨ ਲੈਣ ਕਿ ਜੇਕਰ ਕੋਈ ਚੰਗਾ ਕੰਮ ਹੁੰਦਾ ਹੈ ਤਾਂ ਕਾਂਗਰਸ ਪਾਰਟੀ ਵਿਰੋਧੀ ਧਿਰ ਦੀ ਸ਼ਲਾਘਾ ਕਰਦੀ ਹੈ। ਪਰ ਇਨ੍ਹਾਂ ਨੂੰ ਇਹੀ ਬੁਖਾਰ ਸੀ ਕਿ ਪੰਜ ਸਾਲਾਂ ਬਾਅਦ ਅਸੀਂ ਆ ਜਾਣਾ ਹੈ। ਇਨ੍ਹਾਂ ਨੇ ਇੱਕ ਵਾਰ ਵੀ ਸ਼ਲਾਘਾ ਨਹੀਂ ਕੀਤੀ ਹਮੇਸ਼ਾ ਨਿੰਦਾ ਹੀ ਕੀਤੀ ਹੈ, ਰੱਦ ਹੀ ਕਰਦੇ ਰਹੇ ਅਖੀਰ ਲੋਕਾਂ ਨੇ ਇਨ੍ਹਾਂ ਨੂੰ ਰੱਦ ਕਰ ਦਿੱਤਾ। ਇਹ ਇਸ ਕਰਕੇ ਕੀਤਾ ਕਿ ਜਿਹੜੇ ਵੀ ਬਜਟ ਅਨੁਮਾਨ ਆਉਂਦੇ ਰਹੇ, ਸਾਲ 2007 ਤੋਂ ਲੈ ਕੇ 2011 ਤੱਕ ਹਰ ਵਾਰ ਪਲਾਨ ਵਿੱਚ ਵਾਧਾ ਹੁੰਦਾ ਰਿਹਾ

ਅਤੇ ਹਰੇਕ ਪੱਖ ਜੋ ਪੰਜਾਬ ਦੇ ਲੋਕਾਂ ਦੇ ਹਿੱਤ ਵਿੱਚ ਸੀ, ਉਸ ਨੂੰ ਧਿਆਨ ਵਿੱਚ ਰੱਖ ਕੇ ਪਲਾਨ ਬਣਾਈ ਜਾਂਦੀ ਸੀ। ਸਰਦਾਰ ਲਾਲ ਸਿੰਘ ਸਾਡੇ ਬਜ਼ੁਰਗ ਹਨ, ਮੈਂ ਸੁਣ ਰਿਹਾ ਸੀ ਕਿ ਸ਼ਾਇਦ ਛੇਵੀਂ ਵਾਰ ਇਸ ਸਦਨ ਵਿੱਚ ਆਏ ਹਨ। ਪਰ ਹਰ ਵਾਰੀ ਇਨ੍ਹਾਂ ਦੇ ਅੰਕੜੇ ਲੱਖਾਂ-ਕਰੋੜਾਂ ਵਿੱਚ ਹੁੰਦੇ ਹਨ, ਪਤਾ ਨਹੀਂ ਕਿੱਥੋਂ ਕੱਢ ਕੇ ਲਿਆਉਂਦੇ ਹਨ? ਫੇਰ ਮਾਈਨਸ ਜ਼ਰਬ ਵੀ ਸਾਡੇ ਸਾਹਮਣੇ ਹੀ ਕਰਨ ਲੱਗ ਪੈਂਦੇ ਹਨ। ਸਾਡੇ ਤਾਂ ਕੁਝ ਸਮਝ ਨਹੀਂ ਆਈ ਸ਼ਾਇਦ ਉਸ ਭਾਈਚਾਰੇ ਨੂੰ ਜਿਹੜੇ ਉੱਪਰ ਬੈਠੇ ਹਨ, ਉਨ੍ਹਾਂ ਨੂੰ ਵੀ ਕੁਝ ਸਮਝ ਨਹੀਂ ਆਈ। ਪਤਾ ਨਹੀਂ ਕਿਹੜੀ ਮਾਈਨਸ ਜ਼ਰਬ ਇਹ ਕਰਦੇ ਰਹੇ ਹਨ।

* 6.22 ਵਜੇ (ਇਸ *ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)
ਸ਼ਾਮ

ਇੱਕ ਕਹਾਵਤ ਹੈ ਕਿ ਪਾਣੀ ਦਾ ਗਿਲਾਸ ਅੱਧਾ ਭਰਿਆ ਹੋਇਆ ਹੈ। ਚਲੋ, ਅੱਧਾ ਭਰਿਆ ਹੋਇਆ ਤਾਂ ਕਹਿਣਾ ਚਾਹੀਦਾ ਹੈ ਪਰ ਇਹ ਤਾਂ ਹਮੇਸ਼ਾਂ ਕਹਿੰਦੇ ਹਨ ਕਿ ਅੱਧਾ ਖਾਲੀ ਹੈ। ਜਦ ਕਿ ਅਸੀਂ ਤਾਂ ਪੂਰਾ ਭਰਿਆ ਹੋਇਆ ਰੱਖਿਆ ਹੈ। ਇਨ੍ਹਾਂ ਦੀ ਐਨਕ ਦੇ ਨੰਬਰ ਜਾਂ ਨਿਗਾਹ ਵਿੱਚ ਹੀ ਫਰਕ ਹੈ। ਇਨ੍ਹਾਂ ਨੂੰ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਬਣਾਈ ਹੋਈ ਹਰ ਪਲਾਨ, ਹਰ ਗੱਲ ਵਿੱਚ ਮਾੜਾ ਨਜ਼ਰ ਆਉਂਦਾ ਹੈ। ਸਾਲ 2006-07 ਵਿੱਚ ਜਿਹੜੀ ਇਹ ਆਪਣੀ ਆਖਰੀ ਪਲਾਨ ਪੇਸ਼ ਕਰਕੇ ਗਏ ਸੀ ਜਿਹੜੀ ਹੈ ਵੀ ਆਖਰੀ ਸੀ, ਉਹ 4000 ਕਰੋੜ ਰੁਪਏ ਦੀ ਸੀ ਅਤੇ ਪੰਜਾਂ ਸਾਲਾਂ ਵਿੱਚ, ਜਿਹੜੇ ਪਿਛਲੇ ਪੰਜ ਸਾਲ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਰਹਿਨੁਮਾਈ ਹੇਠ ਲੰਘੇ ਹਨ ਉਸ ਵਿੱਚ ਇਹ ਪਲਾਨ 14000 ਕਰੋੜ ਰੁਪਏ ਸੀ। ਇਹ ਹਿਸਾਬ ਲਾ ਲਓ ਕਿ ਇਹ ਸਾਢੇ ਤਿੰਨ ਗੁਣਾਂ ਵੱਧ ਸੀ। (ਥੰਪਿੰਗ) ਇੱਥੇ ਜਿਸ ਤਰ੍ਹਾਂ ਹਰਿਆਣਾ ਦੀ ਗੱਲ ਕੀਤੀ ਗਈ ਹੈ ਮੇਰਾ ਖਿਆਲ ਹੈ ਕਿ ਜਿਹੜੀ ਨਿਸ਼ਾ ਚੀਮਾ ਸਾਹਿਬ ਨੇ ਕਰਾਈ ਹੈ, ਮੇਰਾ ਤਾਂ ਜੀਅ ਕਰਦਾ ਸੀ ਕਿ ਮੈਂ ਬੋਲਾਂ ਨਾ ਕਿਉਂਕਿ ਕਹਿਣ ਲਈ ਕੁਝ ਰਹਿ ਨਹੀਂ ਗਿਆ ਅਤੇ ਕਹਿਣ ਲਈ ਰਹਿ ਇੱਧਰ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਵੀ ਕੁਝ ਨਹੀਂ ਗਿਆ। ਬਜਟ ਅਨੁਮਾਨ ਢੀਂਡਸਾ ਜੀ ਨੇ ਪੇਸ਼ ਕੀਤੇ ਹਨ ਪਰ ਜਿਸ ਤਰੀਕੇ ਨਾਲ ਚੀਮਾ ਜੀ ਨੇ ਸਮਝਾਏ ਹਨ ਤਾਂ ਮੇਰਾ ਖਿਆਲ ਹੈ ਕਿ ਆਪਾਂ ਨੂੰ ਇੱਥੇ ਹੀ ਸਮਾਪਤੀ ਕਰ ਦੇਣੀ ਚਾਹੀਦੀ ਹੈ ਅਤੇ ਕੱਲ੍ਹ ਵਾਸਤੇ ਆਪਾਂ ਨੂੰ ਕੋਈ ਹੋਰ ਵਰਕ ਲੱਭ ਲੈਣਾ ਚਾਹੀਦਾ ਹੈ ਕਿਉਂਕਿ ਕੋਈ ਕਸਰ ਬਾਕੀ ਨਹੀਂ ਰਹੀ। ਉਨ੍ਹਾਂ ਨੇ ਕੋਈ ਵਿਸ਼ਾ ਨਹੀਂ ਛੱਡਿਆ, ਨਾ ਸੈਂਟਰ ਦਾ, ਨਾ ਇਨ੍ਹਾਂ ਦੀ ਸੋਚ ਦਾ, ਨਾ ਇਨ੍ਹਾਂ ਦੀਆਂ ਇੱਥੇ ਹੰਢਾਈਆਂ ਸਰਕਾਰਾਂ ਦਾ ਤੇ ਨਾ ਜੋ ਇੱਧਰ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਮਾਅਰਕੇ ਮਾਰੇ ਹਨ, ਉਸ ਦੇ ਬਾਰੇ ਕੋਈ ਕਸਰ ਛੱਡੀ ਹੈ। ਇਹ ਇਸਨੂੰ ਸਭ ਤੋਂ ਵੱਡਾ ਫਤਵਾ ਕਿਉਂ ਨਹੀਂ ਮੰਨਦੇ? ਕਿਉਂ ਨਹੀਂ ਮੰਨਦੇ ਇਸ ਗੱਲ ਨੂੰ? ਪਤਾ ਨਹੀਂ ਇਨ੍ਹਾਂ ਦੇ ਅੰਦਰ ਅੱਜ ਵੀ ਉਹ ਚੀਜ਼ਾਂ ਹਨ ਜਿਹੜੀਆਂ ਇਨ੍ਹਾਂ ਨੂੰ ਡਰ ਮੰਨਣ ਲਈ ਮਜ਼ਬੂਰ ਹੀ ਨਹੀਂ ਕਰਦੀਆਂ ਕਿ ਇਹ ਚੋਣਾਂ ਹਾਰ ਕੇ ਆਏ ਹਨ। ਵਿਧਾਨ ਸਭਾ ਦੀਆਂ ਚੋਣਾਂ ਵਿੱਚ ਕਾਂਗਰਸ ਪਾਰਟੀ ਬੁਰੀ ਤਰ੍ਹਾਂ ਡਿਫੀਟ ਹੋ ਕੇ ਆਈ ਔਰ ਉਸ ਤੋਂ ਬਾਅਦ ਕਾਰਪੋਰੇਸ਼ਨ

[ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਅਤੇ ਸੈਨਿਕ ਭਲਾਈ]

ਦੀਆਂ ਚੋਣਾਂ ਆਈਆਂ। ਕਾਰਪੋਰੇਸ਼ਨ ਦੀਆਂ ਚੋਣਾਂ ਦੇ ਵਿੱਚ ਜੋ ਇਨ੍ਹਾਂ ਦੇ ਨਾਲ ਹੋਈ, ਮੇਰਾ ਖਿਆਲ ਹੈ ਕਿ ਰੱਬ ਕਿਸੇ ਨਾਲ ਨਾ ਕਰੇ। ਤਸੱਲੀ ਕਰਵਾ ਦਿੱਤੀ। ਪਹਿਲੀ ਗੱਲ ਤਾਂ ਇਹ ਹੈ ਕਿ ਇਨ੍ਹਾਂ ਦੀ ਕੋਈ ਟਿਕਟ ਲੈਣ ਲਈ ਤਿਆਰ ਨਹੀਂ ਸੀ। ਜੇ ਇਨ੍ਹਾਂ ਨੇ ਧੱਕੇ ਨਾਲ ਕਿਸੇ ਦੇ ਗਲ਼ ਮੜ ਵੀ ਦਿੱਤੀ ਤਾਂ ਉਹ ਕਹਿੰਦਾ ਸੀ ਕਿ ਕਿਸੇ ਨਾ ਕਿਸੇ ਤਰੀਕੇ ਮੇਰਾ ਖਹਿੜਾ ਛੁਡਵਾਉ। ਜਾਂ ਤਾਂ ਉਹ ਵੋਟਾਂ ਆਉਣ ਤੋਂ ਪਹਿਲਾਂ ਪਹਿਲਾਂ ਹੀ ਮੈਦਾਨ ਹੀ ਛੱਡ ਗਿਆ, ਸਾਨੂੰ ਸਮਰਥਨ ਕਰ ਦਿੱਤਾ ਜਾਂ ਫਿਰ ਉਸ ਨੇ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੀ ਪਾਰਟੀ ਹੀ ਜੁਆਇੰਨ ਕਰ ਲਈ। ਇਹ ਹਾਲਤ ਅੱਜ ਇਨ੍ਹਾਂ ਦੀ ਪਾਰਟੀ ਦੀ ਹੈ। ਅੱਜ ਅਮਨ-ਸ਼ਾਂਤੀ ਨਾਲ ਪੰਜਾਬ ਵਿੱਚ ਸਥਾਨਕ ਸਰਕਾਰਾਂ ਦੀਆਂ ਚੋਣਾਂ ਹੋਈਆਂ। ਇਨ੍ਹਾਂ ਦੁਆਰਾ ਬੜੇ ਮੁੱਦੇ ਵੀ ਖੜ੍ਹੇ ਕਰਨ ਦੀ ਕੋਸ਼ਿਸ਼ ਕੀਤੀ ਗਈ ਕਿ ਸ਼ਾਇਦ ਅਸੀਂ ਸਰਦਾਰ ਪਰਕਾਸ਼ ਸਿੰਘ ਬਾਦਲ ਉਤੇ ਫਿਰਕੂ ਹੋਣ ਤੇ ਇੱਕਪਾਸੜ ਹੋਣ ਦਾ ਦਾਗ ਲਗਾ ਕੇ ਸ਼ਹਿਰੀ ਵੋਟਾਂ ਲੈ ਸਕੀਏ। ਯਾਦਗਾਰ ਦੇ ਮਸਲੇ ਨੂੰ ਉਠਾਉਣ ਦੀ ਕੋਸ਼ਿਸ਼ ਕੀਤੀ ਗਈ ....

**ਮਾਨਯੋਗ ਸਪੀਕਰ:** ਵਲਟੋਹਾ ਜੀ, ਇੱਕ ਮਿੰਟ, ਬੀਬੀ ਜੀ ਕੁਝ ਕਹਿਣਾ ਚਾਹੁੰਦੇ ਹਨ।

**ਸ਼੍ਰੀਮਤੀ ਗੁਰਇਕਬਾਲ ਕੌਰ:** ******

**Mr. Speaker:** This is not a Point of Order. Not to be recorded.

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੈਨਿਕ ਭਲਾਈ:** ਸਪੀਕਰ ਸਾਹਿਬ, ਇਹ ਮੇਰੇ ਸਤਿਕਾਰਯੋਗ ਭੈਣ ਜੀ ਹਨ। ਪਹਿਲੀ ਵਾਰ ਮੇਰਾ ਖਿਆਲ ਹੈ ਕਿ 85% ਤੇ 90% ਲੋਕਾਂ ਨੇ ਵੋਟਾਂ ਪਾਈਆਂ ਹਨ ਜੀ। ਇਹ ਜੋ ਕੁਝ ਹੈ, ਇਹ ਕਾਰਪੋਰੇਸ਼ਨ ਦੀਆਂ ਚੋਣਾਂ ਦੇ ਵਿੱਚ ਹੈ ਔਰ ਜੋ ਕੁਝ ਵੀ ਹੈ, ਅੱਜ ਮੀਡੀਆ ਬੈਠਾ ਹੈ, ਇੱਕ ਵੀ ਰਿਪੋਰਟ ਜਿਹੜੀ ਹੈ ....

**ਸ਼੍ਰੀਮਤੀ ਗੁਰਇਕਬਾਲ ਕੌਰ:** ਸਪੀਕਰ ਸਾਹਿਬ, ਮੇਰਾ ਪੁਆਇੰਟ ਹੈ *****

**ਮਾਨਯੋਗ ਸਪੀਕਰ:** ਨਹੀਂ ਜੀ, Please sit down now. ਨਹੀਂ ਬੀਬੀ ਜੀ, ਤੁਹਾਡੀ ਪਾਰਟੀ ਦੇ ਬੋਲਣ ਦਾ ਟਾਈਮ ਹੈ (ਵਿਘਨ) ਚਲੋ, ਬੀਬੀ ਜੀ ਤੁਸੀਂ ਬੋਲੋ।

**ਸ਼੍ਰੀਮਤੀ ਗੁਰਇਕਬਾਲ ਕੌਰ:** ਮੈਂ ਮੰਤਰੀ ਜੀ ਨੂੰ ਦਰਖਾਸਤ ਕਰਾਂਗੀ ਜੀ ਕਿ ਤੁਸੀਂ ਬਜਟ ਤੇ ਬੋਲੋ। ਕੋਆਪਰੇਸ਼ਨ ਦੇ ਬਾਰੇ ਅਸੀਂ ਕੋਈ ਗੱਲ ਨਹੀਂ ਛੇੜਨੀ।

**ਮਾਨਯੋਗ ਸਪੀਕਰ:** ਠੀਕ ਹੈ ਜੀ। ਚਲੋ ਜੀ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੈਨਿਕ ਭਲਾਈ:** ਕੋਆਪਰੇਸ਼ਨ ਨਹੀਂ, ਅਸੀਂ ਕਾਰਪੋਰੇਸ਼ਨ ਦੀ ਗੱਲ ਕਰ ਰਹੇ ਹਾਂ। ਮੈਂ ਤੁਹਾਡੀ ਕੋਆਪਰੇਸ਼ਨ ਮੰਗ ਰਿਹਾ ਹਾਂ। (ਵਿਘਨ) (ਸ਼ੋਰ)

**Expunged/Not recorded or ordered by the Chair

(ਕੁਝ ਆਵਾਜ਼ਾਂ: ਕਾਰਪੋਰੇਸ਼ਨ ਨੂੰ ਕੋਆਪਰੇਸ਼ਨ ਹੀ ਕਹੀ ਜਾਂਦੇ ਹਨ)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਅਸੀਂ ਕੋਆਪਰੇਸ਼ਨ ਮੰਗਦੇ ਹਾਂ, ਉਹ ਵੀ ਦੇਣ ਨੂੰ ਤਿਆਰ ਨਹੀਂ ਹਨ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੈਨਿਕ ਭਲਾਈ:** ਛੋਟੀ ਮੋਟੀ ਝੰਡੀ ਸਾਡੇ ਵੀ ਲੱਗੀ ਹੈ। (ਵਿਘਨ) ਚਲੋ ਜੇ ਕਰਮਾਂ ਵਿੱਚ ਹੋਊ ਤਾਂ ਵੱਡੀ ਵੀ ਲੱਗ ਜਾਊ।

**ਮਾਨਯੋਗ ਸਪੀਕਰ:** ਵਲਟੋਹਾ ਜੀ, ਚੇਅਰ ਨੂੰ ਐਡਰੈਸ ਕਰੋ। ਤੁਸੀਂ ਉਨ੍ਹਾਂ ਨਾਲ ਸਿੱਧਾ ਨਾ ਲੜੋ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੈਨਿਕ ਭਲਾਈ (ਸਰਦਾਰ ਵਿਰਸਾ ਸਿੰਘ ਵਲਟੋਹਾ):** ਨਹੀਂ ਜੀ, ਲੜਦੇ ਨਹੀਂ। ਅਸੀਂ ਤਾਂ ਹੱਸਦੇ ਹਾਂ। ਉਹ ਸਾਡੇ ਸਤਿਕਾਰਯੋਗ ਹਨ। ਬੜੇ ਪਿਆਰੇ ਹਨ। ਸਪੀਕਰ ਸਾਹਿਬ, ਸਰਦਾਰ ਲਾਲ ਸਿੰਘ ਜੀ ਜਿਹੜੀਆਂ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦਲ ਦੀਆਂ ਪੰਜ ਸਾਲ ਦੀਆਂ ਪਲਾਨਜ਼ ਸੀ, ਉਨ੍ਹਾਂ ਦੀ ਇੰਪਲੀਮੈਂਟੇਸ਼ਨ ਬਾਰੇ ਵਾਰ ਵਾਰ ਗੱਲ ਕਰਦੇ ਰਹੇ ਕਿ ਇਸ ਦੀ ਇੰਪਲੀਮੈਂਟੇਸ਼ਨ ਨਹੀਂ ਹੋਈ, ਪਲਾਨ ਵੱਡੀ ਕਰ ਲਈ, ਉਸ ਦਾ ਕੀ ਹੈ ਜੀ ਆਦਿ। ਮੈਂ ਇਨ੍ਹਾਂ ਨੂੰ ਉਸ ਦੀ ਇੰਪਲੀਮੈਂਟੇਸ਼ਨ ਬਾਰੇ ਦੱਸਦਾ ਹਾਂ। ਅਸਲ ਵਿੱਚ ਤਾਂ ਚੀਮਾ ਜੀ ਨੇ ਕਸਰ ਕੋਈ ਨਹੀਂ ਛੱਡੀ। ਮੈਂ ਮਾੜਾ ਜਿਹਾ ਚਾਨਣਾ ਪਾ ਦਿਆਂ। ਮੇਰਾ ਖਿਆਲ ਹੈ ਕਿ ਸ਼ਾਇਦ ਇੱਕ ਮਿੰਟ ਹੀ ਬਚਿਆ ਹੈ। ਸਾਲ 2002-03 ਦੀ ਇਨ੍ਹਾਂ ਦੀ 2793 ਕਰੋੜ ਰੁਪਏ ਦੀ ਪਲਾਨ ਸੀ। ਉਹ ਲਾਗੂ ਕੀਤੀ ਸਿਰਫ 1768 ਕਰੋੜ ਰੁਪਏ ਜੋ ਕਿ ਕੇਵਲ 63% ਬਣਦਾ ਹੈ। ਸਾਲ 2003-04 ਦੀ ਇਨ੍ਹਾਂ ਦੀ ਪਲਾਨ 2822 ਕਰੋੜ ਰੁਪਏ ਦੀ ਤੇ ਲਾਗੂ ਕੀਤਾ 1587 ਕਰੋੜ ਭਾਵ 56% ਲਾਗੂ ਕੀਤਾ। ਇਹ ਉਦੋਂ ਵਿੱਤ ਮੰਤਰੀ ਸੀ, ਇਹ ਲਾਹੇ ਵੀ ਤਾਂ ਹੀ ਹਨ।

**ਮਾਨਯੋਗ ਸਪੀਕਰ:** ਸਰਦਾਰ ਵਿਰਸਾ ਸਿੰਘ ਵਲਟੋਹਾ ਕੱਲ੍ਹ ਨੂੰ ਆਪਣੀ ਸਪੀਚ ਜਾਰੀ ਰੱਖਣਗੇ।

ਹੁਣ ਸਦਨ ਮੰਗਲਵਾਰ, ਮਿਤੀ 26 ਜੂਨ, 2012 ਦੇ 10.00 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ।

*6.30 ਵਜੇ ਸ਼ਾਮ (*ਇਸ ਉਪਰੰਤ ਸਦਨ ਮੰਗਲਵਾਰ, ਮਿਤੀ 26 ਜੂਨ 2012 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

Sat Karamjit Kaur OSD

# PUNJAB VIDHAN SABHA

## DEBATES

*Tuesday, the 26th June, 2012*

**Vol. II-No. 5**

OFFICIAL REPORT



CONTENTS




**Punjab Vidhan Sabha Secretariat, Chandigarh.**

**Price : Rs.________**

# PUNJAB VIDHAN SABHA

*Tuesday, the 26th June, 2012*

*The Vidhan Sabha met in the Punjab Vidhan Sabha Hall, Vidhan Bhawan, Sector-1, Chandigarh at 10.00 A.M. Mr. Speaker (Doctor Charnjit Singh Atwal) in the Chair.*

----------------

## STARRED QUESTIONS AND ANSWERS

**ਮਾਨਯੋਗ ਸਪੀਕਰ** : ਪ੍ਰਸ਼ਨ ਕਾਲ । ਸਰਦਾਰ ਹਰਪ੍ਰੀਤ ਸਿੰਘ ।

### ਸਭਿਆਚਾਰਕ ਧਰੋਹਰਾਂ ਦੀ ਸੰਭਾਲ

***187 ਸਰਦਾਰ ਹਰਪ੍ਰੀਤ ਸਿੰਘ** : ਕੀ ਸਭਿਆਚਾਰਕ ਮਾਮਲੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੁਗਲ ਸਰਾਏ (ਦੋਰਾਹਾ) ਅਤੇ ਪੁਰਾਣਾ ਕਿਲ੍ਹਾ, ਪਾਇਲ ਦੀ ਮੁਰੰਮਤ ਕਦੋਂ ਕੀਤੀ ਗਈ ਸੀ ਅਤੇ ਆਉਣ ਵਾਲੇ ਸਮੇਂ ਵਿੱਚ ਇਨ੍ਹਾਂ ਦੀ ਸਾਂਭ ਸੰਭਾਲ ਵਾਸਤੇ ਕੀ ਉਪਰਾਲੇ ਕੀਤੇ ਜਾ ਰਹੇ ਹਨ ?

**ਸਰਦਾਰ ਸਰਵਣ ਸਿੰਘ ਫਿਲੌਰ** : ਇਤਿਹਾਸਕ ਸਮਾਰਕ ਮੁਗਲ ਸਰਾਏ, ਦੋਰਾਹਾ ਦੀ ਮੁਰੰਮਤ ਸਾਲ 2001-02 ਅਤੇ ਸਾਲ 2002-03 ਦੌਰਾਨ ਕੀਤੀ ਗਈ ਹੈ। ਸਮਾਰਕ ਪੁਰਾਣਾ ਕਿਲ੍ਹਾ, ਪਾਇਲ ਦੀ ਮੁਰੰਮਤ ਅਜੇ ਤੱਕ ਨਹੀਂ ਕੀਤੀ ਗਈ ਹੈ।

ਆਉਣ ਵਾਲੇ ਸਮੇਂ ਵਿੱਚ ਮੁਗਲ ਸਰਾਏ, ਦੋਰਾਹਾ ਅਤੇ ਕਿਲ੍ਹਾ ਪਾਇਲ ਸਮਾਰਕਾਂ ਦੀ ਕੰਜਰਵੇਸ਼ਨ/ਮੁਰੰਮਤ ਦੇ ਕੰਮ ਕਰਨ ਲਈ ਭਾਰਤ ਸਰਕਾਰ ਵੱਲੋਂ 13ਵੇਂ ਵਿੱਤ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਅਨੁਸਾਰ ਪ੍ਰਾਪਤ ਰਾਸ਼ੀ ਵਿੱਚੋਂ ਕੰਜਰਵੇਸ਼ਨ/ਮੁਰੰਮਤ ਦੇ ਕੰਮ ਕਰਵਾਉਣ ਦੀ ਤਜਵੀਜ਼ ਹੈ।

**ਸਰਦਾਰ ਹਰਪ੍ਰੀਤ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਦਾ ਧੰਨਵਾਦ ਵੀ ਕਰਦਾ ਹਾਂ ਔਰ ਬੇਨਤੀ ਵੀ ਕਰਦਾ ਹਾਂ ਕਿ ਆਉਣ ਵਾਲੇ ਸਮੇਂ ਵਿੱਚ ਇਹ ਕੰਮ ਜਲਦੀ ਤੋਂ ਜਲਦੀ ਮੁਕੰਮਲ ਕਰਵਾਇਆ ਜਾਵੇ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਮਾਨਯੋਗ ਸਪੀਕਰ** : ਹਾਂ ਜੀ ਅਗਲਾ ਸਵਾਲ। ਬ੍ਰਹਮ ਮਹਿੰਦਰਾ ਜੀ।

----------

## ਡੀ.ਟੀ.ਓ. ਦਫ਼ਤਰ ਪਟਿਆਲਾ ਦਾ ਬੰਦ ਪਿਆ ਕੰਮ

*162. **ਸ਼੍ਰੀ ਬ੍ਰਹਮ ਮਹਿੰਦਰਾ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਠੀਕ ਹੈ ਕਿ ਡੀ.ਟੀ.ਓ. ਦਫ਼ਤਰ ਪਟਿਆਲਾ ਵਿਖੇ ਕਾਫ਼ੀ ਲੰਮੇ ਸਮੇਂ ਤੋਂ ਗੱਡੀਆਂ ਦੇ ਡਰਾਈਵਿੰਗ ਲਾਇਸੰਸ ਨਵਿਆਉਣ ਦਾ ਅਤੇ ਰਜਿਸਟ੍ਰੇਸ਼ਨ ਸਰਟੀਫਿਕੇਟ ਤਿਆਰ ਕਰਨ ਦਾ ਕੰਮ ਨਹੀਂ ਕੀਤਾ ਜਾ ਰਿਹਾ ਹੈ; ਜੇਕਰ ਅਜਿਹਾ ਹੋਵੇ ਤਾਂ ਅਜਿਹਾ ਕਦੋਂ ਤੋਂ ਨਹੀਂ ਕੀਤਾ ਜਾ ਰਿਹਾ ਹੈ ਅਤੇ ਇਸਦੇ ਕਾਰਣ ਕੀ ਹਨ ;

(ਅ) ਇਸ ਸਬੰਧ ਵਿੱਚ ਪੈਂਡਿੰਗ ਕੰਮ ਨੂੰ ਨਿਪਟਾਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ/ਚੁੱਕੇ ਜਾਣੇ ਹਨ ਅਤੇ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਅਜੀਤ ਸਿੰਘ ਕੋਹਾੜ** : ਜ਼ਿਲ੍ਹਾ ਟਰਾਂਸਪੋਰਟ ਅਫ਼ਸਰ, ਪਟਿਆਲਾ ਦਫ਼ਤਰ ਵਿਖੇ ਡਰਾਈਵਿੰਗ ਲਾਇਸੰਸ ਨਵਿਆਉਣ ਦੇ ਕੰਮ ਸਬੰਧੀ ਸਾਰਥੀ ਸਾਫਟਵੇਅਰ ਵਿੱਚ ਪੁਰਾਣੀ ਐਪਲੀਕੇਸ਼ਨ ਹੋਣ ਕਾਰਣ ਅਤੇ ਸਿਸਟਮ ਵਿੱਚ ਵਾਇਰਸ ਹੋਣ ਕਾਰਣ ਦੇਰੀ ਹੈ ਅਤੇ ਲੱਗਭਗ 1500 ਡਰਾਈਵਿੰਗ ਲਾਇਸੰਸ ਨਵਿਆਉਣ ਦਾ ਕੰਮ ਪੈਂਡਿੰਗ ਹੋ ਗਿਆ ਸੀ। ਹੁਣ ਸਾਫਟਵੇਅਰ ਦੀ ਸਮੱਸਿਆ ਦੂਰ ਕਰਵਾ ਦਿੱਤੀ ਗਈ ਹੈ। ਰਜਿਸਟ੍ਰੇਸ਼ਨ ਸਰਟੀਫਿਕੇਟ ਤਿਆਰ ਕਰਨ ਦੇ ਕੰਮ ਵਿੱਚ ਕੋਈ ਪੈਂਡੈਂਸੀ ਨਹੀਂ ਹੈ।

ਜਿਵੇਂ ਕਿ ਉਕਤ ਅਨੁਸਾਰ ਸਾਰਥੀ ਸਾਫਟਵੇਅਰ ਵਿੱਚ ਆਈ ਐਪਲੀਕੇਸ਼ਨ ਅਤੇ ਵਾਇਰਸ ਦੀ ਸਮੱਸਿਆ ਠੀਕ ਕਰਵਾ ਦਿੱਤੀ ਗਈ ਹੈ, ਹੁਣ ਡਰਾਈਵਿੰਗ ਲਾਇਸੰਸਾਂ ਨੂੰ ਨਵਿਆਉਣ ਸਬੰਧੀ ਪੈਂਡਿੰਗ ਕੰਮ ਤਿੰਨ ਦਿਨ (3 ਦਿਨ) ਵਿੱਚ ਮੁਕੰਮਲ ਕਰ ਦਿੱਤਾ ਜਾਵੇਗਾ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੈਂ ਜਵਾਬ ਸੁਣਿਆ ਹੈ, ਮੈਂ ਸਮਝਣ ਦੀ ਕੋਸ਼ਿਸ਼ ਕਰ ਰਿਹਾ ਸੀ। 1500 ਲਾਇਸੰਸ ਪੈਂਡਿੰਗ ਰਹਿਣ ਨਾਲ ਰਜਿਸਟ੍ਰੇਸ਼ਨ ਦਾ ਕੰਮ ਪੈਂਡਿੰਗ ਰਿਹਾ। ਇਹ ਕਹਿੰਦੇ ਹਨ ਕਿ ਸਿਸਟਮ ਵਿੱਚ ਵਾਇਰਸ ਆ ਗਿਆ ਸੀ। ਸਪੀਕਰ ਸਾਹਿਬ, ਉਹ ਕਿਸ ਤਰ੍ਹਾਂ ਦਾ ਵਾਇਰਸ ਸੀ? ਕੀ ਉਹ ਡਿਪਾਰਟਮੈਂਟ ਵਿੱਚ ਵਾਇਰਸ ਸੀ ਜਾਂ ਸਿਸਟਮ ਵਿੱਚ ਵਾਇਰਸ ਸੀ ਜਿਹੜਾ ਇੰਨੇ ਦਿਨ ਠੀਕ ਨਹੀਂ ਹੋ ਪਾਇਆ। ਇਹ ਕਿੰਨੇ ਹੀ ਦਿਨ ਠੀਕ ਨਹੀਂ ਹੋ ਪਾਇਆ। ਹਫਤੇ-ਦਸ ਦਿਨ ਦੇ ਵਿੱਚ ਵੀ ਵਾਇਰਸ ਠੀਕ ਨਹੀਂ ਹੋ ਪਾਇਆ ਔਰ ਇਹ ਪੈਂਡੈਂਸੀ ਇੰਨੀ ਜ਼ਿਆਦਾ ਹੋ ਗਈ ਸੀ ਕਿ 1500 ਡਰਾਈਵਿੰਗ ਲਾਇਸੰਸ ਪੈਂਡਿੰਗ ਹੋਣ ਕਾਰਨ ਉਸ ਦਾ ਲੋਕਾਂ ਤੇ ਕਿੰਨਾ ਅਸਰ ਪਿਆ ਹੈ। ਮੈਂ ਜਾਨਣਾ ਚਾਹੁੰਦਾ ਹਾਂ ਕਿ ਜਿਹੜੇ ਟਰੱਕਾਂ ਵਾਲੇ ਹਨ, ਜਿਨ੍ਹਾਂ ਨੂੰ ਲਾਇਸੰਸ ਦੀ ਲੋੜ ਹੁੰਦੀ ਹੈ, ਜਿਨ੍ਹਾਂ ਨੇ ਸਾਰੇ ਕੰਟਰੀ ਵਿੱਚ ਜਾਣਾ ਹੁੰਦਾ ਹੈ ਪਰ ਉਹ ਲਾਇਸੰਸ ਨਾ ਹੋਣ ਕਾਰਨ ਬਾਰਡਰ ਪਾਰ ਨਹੀਂ ਕਰ ਸਕਦੇ, ਉਹ

ਸ਼ੰਭੂ ਬਾਰਡਰ ਤੋਂ ਅੱਗੇ ਨਹੀਂ ਜਾ ਸਕਦੇ। ਉਨ੍ਹਾਂ ਕੋਲ ਲਾਇਸੰਸ ਨਹੀਂ ਜਿਸ ਕਾਰਨ ਇੰਸ਼ੋਰੈਂਸ, ਐਕਸੀਡੈਂਟਲ, ਕੰਪਨਸੇਸ਼ਨ ਆਦਿ ਦੇ ਕੇਸ ਸੈਟਲ ਨਹੀਂ ਹੋ ਸਕਦੇ। ਅੱਗੇ ਕੀ ਸਿਸਟਮ ਸੀ ਕਿ ਜੇਕਰ ਲਾਇਸੰਸ ਰਿਨਿਊਅਲ ਲਈ ਜਮ੍ਹਾਂ ਹੋ ਜਾਂਦਾ ਸੀ ਤਾਂ ਇੱਕ ਪਰਚੀ ਮਿਲ ਜਾਂਦੀ ਸੀ, ਉਸ ਪਰਚੀ ਦੇ ਸਹਾਰੇ ਡਰਾਈਵਰ ਆਪਣਾ ਕੰਮ ਚਲਾ ਲੈਂਦਾ ਸੀ। ਉਹ ਵੀ ਕੰਮ ਨਹੀਂ ਚਲਿਆ। 1500 ਲਾਇਸੰਸ ਪੈਂਡਿੰਗ ਪੈਣ ਨਾਲ ਲੋਕਾਂ ਦਾ ਕਿੰਨਾ ਨੁਕਸਾਨ ਹੋਇਆ ਹੈ, ਕਿੰਨੀਆਂ ਲੰਮੀਆਂ ਲਾਈਨਾਂ ਲੱਗੀਆਂ।

**ਮਾਨਯੋਗ ਸਪੀਕਰ :** ਤੁਸੀਂ ਆਪਣੀ ਸਪਲੀਮੈਂਟਰੀ ਕਰੋ।

**ਸ਼੍ਰੀ ਬ੍ਰਹਮ ਮਹਿੰਦਰਾ** :ਸਪੀਕਰ ਸਾਹਿਬ, ਮੈਂ ਉਸੇ ਗੱਲ ਤੇ ਆ ਰਿਹਾ ਹਾਂ। ਗੱਲ ਇਹ ਹੈ ਕਿ ਇੰਨੀ ਉਥੇ ਭੀੜ ਰਹਿੰਦੀ ਹੈ।

**ਮਾਨਯੋਗ ਸਪੀਕਰ :** ਤੁਸੀਂ ਸਪਲੀਮੈਂਟਰੀ ਕਰੋ ਜਿਹੜੀ ਕਰਨੀ ਹੈ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਇਹੀ ਮੈਂ ਤੁਹਾਡੇ ਰਾਹੀਂ ਬੇਨਤੀ ਕਰ ਰਿਹਾ ਹਾਂ ਔਰ ਦੂਜਾ ਇਹ ਜਾਨਣਾ ਚਾਹਾਂਗਾ ਕਿ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਤਿੰਨ ਦਿਨਾਂ ਵਿੱਚ ਠੀਕ ਕਰ ਦਿਆਂਗੇ। ਸੋ, ਪਹਿਲੀ ਗੱਲ ਤਾਂ ਇਹ ਦੱਸਣ ਕਿ ਇਹ ਤਿੰਨ ਦਿਨ ਕਦੋਂ ਤੋਂ ਸ਼ੁਰੂ ਹੋਣੇ ਹਨ ਜਿਸ ਦਿਨ ਮੈਂ ਸਵਾਲ ਦਿੱਤਾ ਜਾਂ ਜਿਸ ਦਿਨ ਡਿਪਾਰਟਮੈਂਟ ਨੇ ਮਨਿਸਟਰ ਸਾਹਿਬ ਨੂੰ ਜਵਾਬ ਦਿੱਤਾ, ਉਸ ਦਿਨ ਤੋਂ ਜਾਂ ਹੁਣ ਤੋਂ ਤਿੰਨ ਦਿਨ ਗਿਣਨਗੇ। ਜਿਹੜਾ ਵਾਇਰਸ ਸੀ, ਇਹ ਕਿੰਨੇ ਦਿਨ ਦਾ ਵਾਇਰਸ ਸੀ, ਕਿੰਨੇ ਦਿਨ ਸਿਸਟਮ ਖਰਾਬ ਰਿਹਾ ਹੈ ਕਿ ਇੰਨਾ ਬੈਕਲਾਗ ਇਕੱਠਾ ਹੋ ਗਿਆ ਜਿਹੜਾ ਇਨ੍ਹਾਂ ਤਿੰਨ ਦਿਨਾਂ ਵਿੱਚ ਠੀਕ ਹੋ ਜਾਵੇਗਾ, ਇਹ ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਹਾਂ ਜੀ ਕੋਹਾੜ ਸਾਹਿਬ, ਕਿਹੜੇ ਤਿੰਨ ਦਿਨ ਹਨ।

**ਮੰਤਰੀ :** ਸਪੀਕਰ ਸਾਹਿਬ, ਇਸ ਵੇਲੇ ਕੋਈ ਵੀ ਕੰਮ ਬਕਾਇਆ ਨਹੀਂ ਹੈ ਔਰ ਜਿਹੜਾ ਇਹ ਤਿੰਨ ਦਿਨਾਂ ਦੀ ਗੱਲ ਕਰਦੇ ਹਨ, ਉਸ ਦਿਨ ਤੋਂ ਹੀ ਜਿਸ ਦਿਨ ਤੋਂ ਇਹ ਸਾਫਟਵੇਅਰ ਸਹੀ ਕਰ ਦਿੱਤਾ ਹੈ, ਪਹਿਲਾ ਵੀ ਕਰ ਦਿੱਤਾ ਹੈ ਔਰ ਹੁਣ ਜਿਹੜਾ ਹੋਰ ਵੀ ਕੰਮ ਹੋਵੇਗਾ, ਉਹ ਅਸੀਂ ਤਿੰਨ ਦਿਨਾਂ ਵਿੱਚ ਕਰਨ ਦੇ ਪਾਬੰਦ ਹਾਂ।

**ਮਾਨਯੋਗ ਸਪੀਕਰ :** ਨਹੀਂ ਜੀ, ਉਨ੍ਹਾਂ ਦਾ ਕਹਿਣਾ ਹੈ ਕਿ ਤਿੰਨ ਦਿਨ ਕਦੋਂ ਤੋਂ, ਅੱਜ ਤੋਂ ਜਾਂ ਫਿਰ ਕਦੋਂ ਤੋਂ ?

**ਮੰਤਰੀ :** ਨਹੀਂ ਜੀ, ਪਹਿਲਾਂ ਤੋਂ ਹੀ ਜਦੋਂ ਤੋਂ ਇਹ ਸਾਡਾ ਸਾਫਟਵੇਅਰ ਸਹੀ ਕਰ ਦਿੱਤਾ ਗਿਆ ਹੈ। ਪਹਿਲਾ ਕੰਮ ਵੀ ਨਿਬੇੜ ਦਿੱਤਾ ਹੈ ਔਰ ਉਸ ਦਿਨ ਤੋਂ ਅੱਗੇ ਤਿੰਨ ਦਿਨ ਹੀ ਤੁਰਿਆ ਆਉਂਦਾ ਹੈ, ਤਿੰਨ ਦਿਨ ਤੋਂ ਵੱਧ ਕੋਈ ਪੈਂਡਿੰਗ ਨਹੀਂ ਹੈ। ਅੱਜ ਵੀ ਭਾਵੇਂ ਤੁਸੀਂ ਚੈੱਕ ਕਰ ਲਓ, ਅੱਜ ਵੀ ਉਥੇ ਕਿਸੇ ਦਾ ਕੰਮ ਹੈ ਨਹੀਂ, ਇਹ ਥੋੜ੍ਹਾ ਜਿਹਾ ਜ਼ਿਲ੍ਹਾ ਪਟਿਆਲਾ ਵਿਖੇ ਮਿਤੀ 8.5.2012 ਤੋਂ ਮਿਤੀ 1.6.2012 ਤੱਕ ਸਾਰਥੀ ਸਾਫਟਵੇਅਰ ਵਿੱਚ ਪੁਰਾਣੀ

[ਟਰਾਂਸਪੋਰਟ ਮੰਤਰੀ]
ਐਪਲੀਕੇਸ਼ਨ ਹੋਣ ਕਾਰਨ ਅਤੇ ਸਿਸਟਮ ਵਿੱਚ ਵਾਇਰਸ ਹੋਣ ਕਾਰਣ ਕੁਝ ਦੇਰੀ ਹੋਈ ਹੈ ਕਿਉਂਕਿ ਇਹ ਸਾਫਟਵੇਅਰ ਭਾਰਤ ਸਰਕਾਰ ਦੁਆਰਾ ਤਿਆਰ ਕੀਤਾ ਗਿਆ ਸੀ। ਹੁਣ ਕੋਈ ਕਮੀ ਪੇਸ਼ੀ ਨਹੀਂ ਹੈ ਜੀ। ਸਾਰਾ ਕੰਟਰੋਲ ਕਰ ਲਿਆ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੈਂ ਮੁਆਫ਼ੀ ਚਾਹੁੰਦਾ ਹਾਂ। ਇਹ ਹਰ ਗੱਲ ਨੂੰ ਭਾਰਤ ਸਰਕਾਰ ਤੇ ਸੁੱਟ ਦਿੰਦੇ ਹਨ। ਜਿੱਥੋਂ ਤੱਕ ਸਾਫਟਵੇਅਰ ਵਿੱਚ ਨੁਕਸ ਬਾਰੇ ਇਹ ਕਹਿੰਦੇ ਹਨ ਕਿ ਭਾਰਤ ਸਰਕਾਰ ਵੱਲੋਂ ਸਾਫਟਵੇਅਰ ਤਿਆਰ ਕੀਤਾ ਗਿਆ ਹੈ। ਇਸ ਗੱਲ ਦਾ ਤਾਅਲੁਕ ਹੈ, ਮੈਨੂੰ ਇਸ ਬਾਰੇ ਕੱਲ੍ਹ ਸ਼ਾਮ ਨੂੰ ਇਨ੍ਹਾਂ ਦਾ ਜਵਾਬ ਮਿਲਿਆ ਹੈ। ਮੈਂ 4.45 ਵਜੇ ਕੱਲ੍ਹ ਸ਼ਾਮ ਨੂੰ ਡੀ.ਟੀ.ਓ. ਆਫਿਸ ਤੋਂ ਚੈੱਕ ਕੀਤਾ ਹੈ ਅਤੇ ਪਤਾ ਕੀਤਾ ਹੈ ਕਿ ਇਸ ਕੰਮ ਵਿੱਚ ਕਿੰਨਾ ਬੈਕਲਾਗ ਪਿਆ ਹੈ। ਮੈਨੂੰ ਪਤਾ ਲੱਗਿਆ ਹੈ ਕਿ 1500 ਤੋਂ ਵੱਧ ਐਪਲੀਕੇਸ਼ਨਾਂ ਦਾ ਬੈਕਲਾਗ ਪਿਆ ਹੈ। ਇਹ ਆਉਣ ਵਾਲੇ 3 ਦਿਨਾਂ ਵਿੱਚ ਠੀਕ ਕਰਨ ਬਾਰੇ ਕਹਿ ਰਹੇ ਹਨ, ਜਿਹੜਾ ਬੈਕਲਾਗ ਇਨ੍ਹਾਂ ਨੇ ਮੰਨਿਆ ਹੈ ਕਿ ਪਿਆ ਹੈ, ਇਸ ਕਾਰਨ ਲੋਕ ਪ੍ਰੇਸ਼ਾਨ ਹਨ, ਡਰਾਈਵਿੰਗ ਲਾਇਸੰਸ ਉਥੇ ਵੱਡੀ ਗਿਣਤੀ ਵਿੱਚ ਜਮ੍ਹਾਂ ਪਏ ਹਨ, ਲੋਕਾਂ ਕੋਲ ਲਾਇਸੰਸ ਨਾ ਹੋਣ ਕਾਰਨ ਪੁਲਿਸ ਲੋਕਾਂ ਦੇ ਚਲਾਨ ਕਰ ਰਹੀ ਹੈ, ਲੋਕਾਂ ਦੀਆਂ ਪ੍ਰੇਸ਼ਾਨੀਆਂ ਬਹੁਤ ਵੱਧ ਰਹੀਆਂ ਹਨ..............

**ਮਾਨਯੋਗ ਸਪੀਕਰ** : ਇਨ੍ਹਾਂ ਨੇ ਕਿਹਾ ਹੈ ਕਿ ਹੁਣ ਸਾਫਟਵੇਅਰ ਠੀਕ ਹੋ ਗਿਆ ਹੈ ਅਤੇ ਕੰਮ ਕਰਨਾ ਸ਼ੁਰੂ ਕਰ ਦਿੱਤਾ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਨਹੀਂ ਜੀ, ਨਹੀਂ। ਮੰਤਰੀ ਜੀ ਨੇ ਇਹ ਗੱਲ ਕਲੀਅਰ ਨਹੀਂ ਕੀਤੀ ਕਿ ਤਿੰਨ ਦਿਨ ਕਦੋਂ ਤੋਂ ਸ਼ੁਰੂ ਹੋਣਗੇ। ਇਹ ਕਹਿੰਦੇ ਹਨ ਕਿ ਤਿੰਨ ਦਿਨਾਂ ਵਿੱਚ ਕੰਮ ਖਤਮ ਕਰ ਦਿੱਤਾ ਜਾਵੇਗਾ, ਇਹ ਤਿੰਨ ਦਿਨ ਕਦੋਂ ਤੋਂ ਸ਼ੁਰੂ ਹੋਣਗੇ? ਕਦੋਂ ਬੈਕਲਾਗ ਕਲੀਅਰ ਹੋ ਜਾਵੇਗਾ?

**ਮਾਨਯੋਗ ਸਪੀਕਰ** : ਇਨ੍ਹਾਂ ਨੇ ਜਵਾਬ ਦੇ ਦਿੱਤਾ ਹੈ ਕਿ ਤਿੰਨ ਦਿਨਾਂ ਵਿੱਚ ਹੋ ਜਾਵੇਗਾ।

**ਮੰਤਰੀ** : ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ 1500 ਐਪਲੀਕੇਸ਼ਨਾਂ ਵਿੱਚੋਂ ਕੋਈ ਵੀ ਐਪਲੀਕੇਸ਼ਨ ਅੱਜ ਬੈਕਲਾਗ ਵਿੱਚ ਨਹੀਂ ਹੈ।

**ਮਾਨਯੋਗ ਸਪੀਕਰ** : ਸ਼੍ਰੀ ਬ੍ਰਹਮ ਮਹਿੰਦਰਾ ਜੀ, ਪਹਿਲਾਂ ਮੰਤਰੀ ਜੀ ਦੀ ਤੁਸੀਂ ਪੂਰੀ ਗੱਲ ਸੁਣ ਲਓ। ਉਨ੍ਹਾਂ ਨੇ ਦੱਸ ਦਿੱਤਾ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਬੜੀ ਹਾਸੋਹੀਣੀ ਗੱਲ ਹੈ। ਆਪਾਂ ਇਸ ਸਦਨ ਦੇ ਵਿੱਚ ਲੋਕਾਂ ਦੀਆਂ ਗੱਲਾਂ ਕਰਨ ਵਾਸਤੇ ਆਏ ਹਾਂ। ਇਥੇ ਆਪਾਂ ਪੰਜਾਬ ਦੇ ਲੋਕਾਂ ਦੀਆਂ ਮੁਸ਼ਕਲਾਂ ਬਾਰੇ ਗੱਲਾਂ ਕਰਨੀਆਂ ਹੁੰਦੀਆਂ ਹਨ। ਜੇ ਪਟਿਆਲੇ ਜ਼ਿਲ੍ਹੇ ਦਾ ਇਹ ਹਾਲ ਹੈ

ਤਾਂ ਬਾਕੀ ਪੰਜਾਬ ਦਾ ਵੀ ਕੀ ਹਾਲ ਹੋਵੇਗਾ? 1500 ਡਰਾਈਵਿੰਗ ਲਾਇਸੰਸ ਪੈਂਡਿੰਗ ਪਏ ਹਨ, ਇਹ ਗੱਲ ਮੰਨ ਲੈਂਦੇ ਹਾਂ ਕਿ ਰਜਿਸਟ੍ਰੇਸ਼ਨ ਦਾ ਕੰਮ ਮੁਕੰਮਲ ਹੋ ਗਿਆ ਹੋਵੇਗਾ। ਪਰ ਮੈਂ ਤਾਂ ਮੰਨਣ ਲਈ ਤਿਆਰ ਨਹੀਂ ਹਾਂ। ਮੈਂ ਕੱਲ੍ਹ 4.45 ਵਜੇ ਤੱਕ ਪਤਾ ਕੀਤਾ ਹੈ, ਉਥੇ ਹਾਲੇ ਵੀ ਐਪਲੀਕੇਸ਼ਨਾਂ ਪੈਂਡਿੰਗ ਪਈਆਂ ਹਨ। ਮੰਤਰੀ ਜੀ, ਪਲੀਜ਼ ਵਾਇਰਸ ਨੂੰ ਸਮਝਣ ਦੀ ਕੋਸ਼ਿਸ਼ ਕਰੋ। ਉਥੇ ਐਪਲੀਕੇਸ਼ਨਾਂ ਦੇ ਢੇਰ ਦੇ ਢੇਰ ਲੱਗੇ ਪਏ ਹਨ। ਇਹ ਵਾਇਰਸ ਕੰਪਿਊਟਰ ਸਾਫਟਵੇਅਰ ਵਿੱਚ ਨਹੀਂ ਹੈ ਬਲਕਿ ਇਹ ਵਾਇਰਸ ਡਿਪਾਰਟਮੈਂਟ ਵਿੱਚ ਹੈ। ਮੈਂ ਖੁੱਲ੍ਹ ਕੇ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਤੱਕ ਉਥੇ ਕੁਝ ਲੈ ਦੇ ਨਹੀਂ ਕੀਤਾ ਜਾਂਦਾ, ਉਦੋਂ ਤੱਕ ਉਥੋਂ ਕੋਈ ਐਪਲੀਕੇਸ਼ਨ ਨਹੀਂ ਨਿਕਲਦੀ। ਇਸ ਲਈ ਮੰਤਰੀ ਜੀ, ਇਸ ਵਾਇਰਸ ਨੂੰ ਠੀਕ ਕਰਨ ਲਈ ਕੀ ਉਪਰਾਲੇ ਕਰੋਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਮੈਂ ਇਨ੍ਹਾਂ ਦੇ ਪ੍ਰਸ਼ਨ ਦਾ ਉੱਤਰ ਦੇਣ ਲੱਗ ਜਾਂਦਾ ਹਾਂ ਤਾਂ ਇਹ ਇਧਰੋਂ ਆਪ ਹੀ ਉਠ ਕੇ ਬੋਲਣ ਲੱਗ ਜਾਂਦੇ ਹਨ। ਥੋੜ੍ਹਾ ਜਿਹਾ ਇਸ ਸਿਸਟਮ ਵਿੱਚ ਸੁਧਾਰ ਹੋਣਾ ਚਾਹੀਦਾ ਹੈ। ਉਥੇ ਹੁਣ ਕੋਈ ਵਾਇਰਸ ਨਹੀਂ ਹੈ, ਕੋਈ ਐਪਲੀਕੇਸ਼ਨ ਪੈਂਡਿੰਗ ਨਹੀਂ ਹੈ। ਜਿਹੜਾ ਵੀ ਕੰਮ ਤਿੰਨ ਦਿਨਾਂ ਤੋਂ ਵੱਧ ਸਮੇਂ ਵਿੱਚ ਹੋਏਗਾ ਉਸ ਲਈ ਮੈਂ ਜ਼ਿੰਮੇਵਾਰ ਹਾਂ। ..........(ਵਿਘਨ)..........

**ਸ੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਤੁਸੀਂ ਮੈਨੂੰ ਅਲਾਓ ਕਰੋ। ਸਪੀਕਰ ਸਾਹਿਬ, ਮੈਂਬਰ ਦੀ ਤਸੱਲੀ ਹੋਣੀ ਚਾਹੀਦੀ ਹੈ।

**ਮਾਨਯੋਗ ਸਪੀਕਰ :** ਨਹੀਂ ਜੀ, ਮੈਂ ਤੁਹਾਨੂੰ ਦੋ ਸਪਲੀਮੈਂਟਰੀਜ਼ ਪਹਿਲਾਂ ਹੀ ਅਲਾਓ ਕਰ ਦਿੱਤੀਆਂ ਹਨ। ਮੰਤਰੀ ਜੀ ਵੀ ਆਪਣਾ ਜਵਾਬ ਦੇ ਚੁੱਕੇ ਹਨ। ਹੁਣ ਹੋਰ ਨਹੀਂ। ਅਗਲਾ ਸਵਾਲ।

---------

## ਸਿਵਲ ਹਸਪਤਾਲ ਖੰਨਾ ਨੂੰ ਅੱਪਗ੍ਰੇਡ ਕਰਨਾ

***178. ਸਰਦਾਰ ਗੁਰਕੀਰਤ ਸਿੰਘ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਸਿਵਲ ਹਸਪਤਾਲ ਖੰਨਾ ਨੂੰ ਅੱਪਗ੍ਰੇਡ ਕਰਨ ਦਾ ਕੋਈ ਵਿਚਾਰ ਰੱਖਦੀ ਹੈ; ਜੇਕਰ ਰੱਖਦੀ ਹੈ ਤਾਂ ਇਹ ਕਦੋਂ ਤੱਕ ਅੱਪਗ੍ਰੇਡ ਕਰ ਦਿੱਤਾ ਜਾਵੇਗਾ ?

**ਸ੍ਰੀ ਮਦਨ ਮੋਹਨ ਮਿੱਤਲ :** ਸ੍ਰੀਮਾਨ ਜੀ, ਸਿਵਲ ਹਸਪਤਾਲ ਖੰਨਾ ਸਾਲ 2011 ਵਿੱਚ 70 ਬਿਸਤਰਿਆਂ ਤੋਂ 100 ਬਿਸਤਰਿਆਂ ਲਈ ਅੱਪਗ੍ਰੇਡ ਕਰ ਦਿੱਤਾ ਗਿਆ ਹੈ। ਇਮਾਰਤ ਦਾ ਕੰਮ ਪੂਰਾ ਹੋ ਚੁੱਕਾ ਹੈ। ਅੱਪਗ੍ਰੇਡੇਸ਼ਨ ਹੋਣ ਨਾਲ ਲੋੜੀਂਦਾ ਵਾਧੂ ਫਰਨੀਚਰ ਅਤੇ ਸਾਜੋ-ਸਮਾਨ ਮਿਤੀ 30-9-2012 ਤੱਕ ਮੁਹੱਈਆ ਕਰਵਾ ਦਿੱਤਾ ਜਾਵੇਗਾ।

**ਸਰਦਾਰ ਗੁਰਕੀਰਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਦੱਸਿਆ ਹੈ ਕਿ ਇਹ ਹਸਪਤਾਲ 100 ਬਿਸਤਰਿਆਂ ਦਾ ਅੱਪਗ੍ਰੇਡ ਹੋ ਚੁੱਕਾ ਹੈ। ਮੇਰੀ ਜਾਣਕਾਰੀ ਮੁਤਾਬਿਕ ਹਾਲੇ ਇਹ 70 ਬਿਸਤਰਿਆਂ ਦਾ ਹੀ ਹੈ। ਇਹ 100 ਬਿਸਤਰਿਆਂ ਦਾ ਹਾਲੇ ਨਹੀਂ ਹੋਇਆ। ਸਪੀਕਰ ਸਾਹਿਬ, ਦੂਸਰੀ ਗੱਲ ਇਹ ਹੈ ਕਿ ਇਹ ਨੈਸ਼ਨਲ ਹਾਈ ਵੇਅ ਤੇ ਬੜਾ ਅਹਿਮ ਸਥਾਨ ਹੈ ਅੌਰ ਲੁਧਿਆਣਾ ਰਾਜਪੁਰਾ ਤੋਂ ਲੈ ਕੇ ਰਸਤੇ ਵਿੱਚ ਹੋਣ ਕਰਕੇ ਸੜਕ ਤੇ ਪੈਂਦਾ ਹੋਣ ਕਾਰਨ ਇਥੇ ਹਰ ਰੋਜ਼ ਲੱਗਭੱਗ 40-50 ਐਮਰਜੰਸੀ ਦੇ ਮਰੀਜ਼ ਆਉਂਦੇ ਹਨ ਅਤੇ ਓ.ਪੀ.ਡੀ. ਵਿੱਚ ਵੀ 500 ਦੇ ਕਰੀਬ ਮਰੀਜ਼ ਆਉਂਦੇ ਹਨ। ਸੋ, ਇਸ ਕਰਕੇ ਇਹ ਹਸਪਤਾਲ ਇਕ ਬੜਾ ਮਹੱਤਵਪੂਰਨ ਹਸਪਤਾਲ ਹੈ।

**ਮਾਨਯੋਗ ਸਪੀਕਰ** : ਕੋਟਲੀ ਜੀ, ਤੁਸੀਂ ਸਪਲੀਮੈਂਟਰੀ ਕਰੋ।

**ਸਰਦਾਰ ਗੁਰਕੀਰਤ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਹਸਪਤਾਲ ਹਾਲੇ 100 ਬਿਸਤਰਿਆਂ ਦਾ ਨਹੀਂ ਹੋਇਆ। ਇਹ ਕਦੋਂ ਤੱਕ ਅੱਪਗ੍ਰੇਡ ਕਰਕੇ 100 ਬਿਸਤਰਿਆਂ ਦਾ ਹਸਪਤਾਲ ਕਰ ਦਿੱਤਾ ਜਾਵੇਗਾ? ਕ੍ਰਿਪਾ ਕਰਕੇ ਇਸ ਬਾਰੇ ਦੱਸ ਦੇਣ। ਇਸ ਨੂੰ ਟਾਈਮ ਬਾਊਂਡ ਕਰ ਦੇਣ।

**ਮੰਤਰੀ** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਡੇ ਸਾਬਕਾ ਮੁੱਖ ਮੰਤਰੀ ਦੇ ਗਰੈਂਡ ਸੰਨ ਹਨ। ਅਸੀਂ ਤਾਂ ਉਨ੍ਹਾਂ ਨੂੰ ਐਸ਼ਿਓਰੈਂਸ ਦੇ ਦਿੱਤੀ ਹੈ ਕਿ ਉਥੇ ਬਿਲਡਿੰਗ ਬਣ ਚੁੱਕੀ ਹੈ। (ਵਿਘਨ) ਮੈਂ ਤਾਂ ਇਸ ਨੂੰ ਮਿਤੀ 30.9.2012 ਨੂੰ ਚਾਲੂ ਕਰਨ ਦੀ ਗੱਲ ਕਹੀ ਹੈ। ਪੂਰਾ ਸਾਜ਼ੋ-ਸਮਾਨ ਦਿੱਤਾ ਜਾ ਰਿਹਾ ਹੈ। ਕਿਉਂਜੋ ਇਹ ਜੀ.ਟੀ. ਰੋਡ ਉਤੇ ਪੈਂਦਾ ਹੈ, ਇਸ ਕਰਕੇ ਉਥੇ ਟਰੋਮਾ ਸੈਂਟਰ ਵੀ ਬਣਾ ਦਿੱਤਾ ਹੈ, ਉਸ ਦੀ ਬਿਲਡਿੰਗ ਵੀ ਬਣਾ ਦਿੱਤੀ ਹੈ। ਕੁਝ ਚੀਜ਼ਾਂ ਉਥੇ ਆ ਗਈਆਂ ਹਨ ਅਤੇ ਕੁਝ ਬਾਹਰੋਂ ਆ ਰਹੀਆਂ ਹਨ। ਇਸ ਨੂੰ ਮਿਤੀ 30.9.2012 ਤੱਕ ਓਪਰੇਸ਼ਨਲ ਬਣਾ ਦਿੱਤਾ ਜਾਵੇਗਾ।

**ਮਾਨਯੋਗ ਸਪੀਕਰ** : ਅਗਲਾ ਸਵਾਲ ।

-----------

## ਬਨੂੜ ਇਲਾਕੇ ਦੇ ਕਿਸਾਨਾਂ ਲਈ ਪਾਣੀ ਦੀ ਸਪਲਾਈ

*216. **ਸਰਦਾਰ ਹਰਦਿਆਲ ਸਿੰਘ ਕੰਬੋਜ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਵੱਲੋਂ ਛੱਤਬੀੜ ਘੱਗਰ ਉਤੇ ਪੱਕਾ ਬੰਨ੍ਹ ਬਣਾਉਣ ਦਾ ਪ੍ਰੋਜੈਕਟ ਕਿਹੜੇ ਸਾਲ ਵਿੱਚ ਸ਼ੁਰੂ ਕੀਤਾ ਗਿਆ ਸੀ ਅਤੇ ਇਹ ਪ੍ਰੋਜੈਕਟ ਕਦੋਂ ਤੱਕ ਕੰਪਲੀਟ ਹੋ ਜਾਣ ਉਪਰੰਤ ਬਨੂੜ ਦੇ ਇਲਾਕੇ ਦੇ ਕਿਸਾਨਾਂ ਨੂੰ ਪਾਣੀ ਮਿਲਣਾ ਸ਼ੁਰੂ ਹੋ ਜਾਵੇਗਾ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਘੱਗਰ ਦਰਿਆ ਉੱਤੇ ਛੱਤਬੀੜ ਨੇੜੇ ਪੱਕਾ ਬੰਨ੍ਹ ਬਣਾਉਣ ਦਾ ਕੰਮ ਜਨਵਰੀ, 2007 ਵਿੱਚ ਸ਼ੁਰੂ ਕੀਤਾ ਗਿਆ ਸੀ ਅਤੇ ਇਸ ਦੇ ਸਾਲ

2013 ਦੌਰਾਨ ਮੁਕੰਮਲ ਹੋਣ ਦੀ ਪੂਰੀ ਸੰਭਾਵਨਾ ਹੈ ਅਤੇ ਇਸ ਉਪਰੰਤ ਹੀ ਇਲਾਕੇ ਦੇ ਲੋਕਾਂ ਨੂੰ ਇਸ ਪ੍ਰੋਜੈਕਟ ਰਾਹੀਂ ਸਿੰਚਾਈ ਲਈ ਪਾਣੀ ਦਿੱਤਾ ਜਾ ਸਕੇਗਾ।

**ਸਰਦਾਰ ਹਰਦਿਆਲ ਸਿੰਘ ਕੰਬੋਜ :** ਸਪੀਕਰ ਸਾਹਿਬ, ਇਹ ਬੜਾ ਹੀ ਅਹਿਮ ਮਸਲਾ ਹੈ। ਪਹਿਲਾਂ ਵੀ ਮਾਨਯੋਗ ਮੰਤਰੀ ਸਾਹਿਬ ਨੇ ਪਿਛਲੇ ਸੈਸ਼ਨ ਵਿੱਚ ਇਹ ਗੱਲ ਕਹੀ ਸੀ ਕਿ ਇਸ ਨੂੰ ਸਾਲ 2012 ਤੱਕ ਕਿਸਾਨਾਂ ਲਈ ਬਣਾ ਦਿੱਤਾ ਜਾਵੇਗਾ। ਇਸ ਨੂੰ ਤਕਰੀਬਨ 83 ਪਿੰਡਾਂ ਦਾ 40,000 ਏਕੜ ਰਕਬਾ ਲਗਦਾ ਹੈ। ਇਸ ਇਲਾਕੇ ਵਿੱਚ ਪਾਣੀ ਦਾ ਪੱਧਰ ਪਹਿਲਾਂ ਹੀ ਡਾਊਨ ਹੋ ਗਿਆ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਕੱਚਾ ਬੰਨ੍ਹ ਬਣਾ ਕੇ ਕਿਸਾਨਾਂ ਨੂੰ ਪਾਣੀ ਮੁਹੱਈਆ ਕਰਾਉਣਗੇ ਅਤੇ ਪੱਕਾ ਬੰਨ੍ਹ ਕਦੋਂ ਤੱਕ ਬਣਾ ਕੇ ਦਿੱਤਾ ਜਾਵੇਗਾ। ਇਸ ਬਨੂੜ ਕੈਨਾਲ ਦੀ ਸਮਰੱਥਾ 102 ਕਿਊਸਿਕ ਪਾਣੀ ਦੀ ਹੈ, ਇਸ ਦੇ 7 ਮਾਈਨਰ ਕਦੋਂ ਤੱਕ ਪੱਕੇ ਤੌਰ ਤੇ ਚਾਲੂ ਕਰ ਦਿੱਤੇ ਜਾਣਗੇ ਤਾਂ ਜੋ ਕਿਸਾਨਾਂ ਨੂੰ ਪਾਣੀ ਮੁਹੱਈਆ ਹੋ ਸਕੇ। ਪਹਿਲਾਂ ਵੀ ਵਿਧਾਨ ਸਭਾ ਦੀ ਐਸਟੀਮੇਟ ਕਮੇਟੀ ਦੇ ਮੈਂਬਰ ਉਥੇ ਜਾ ਕੇ ਆਏ ਹਨ ਪ੍ਰੰਤੂ ਉਥੇ ਅਜੇ ਤੱਕ ਕੁਝ ਵੀ ਨਹੀਂ ਹੋਇਆ। ਸਰਦਾਰ ਵਿਰਸਾ ਸਿੰਘ ਵਲਟੋਹਾ ਜੀ ਦੀ ਸਰਪ੍ਰਸਤੀ ਹੇਠ ਕਮੇਟੀ ਮੈਂਬਰ ਉਥੇ ਗਏ ਸਨ ਪ੍ਰੰਤੂ ਉਥੇ ਕੁਝ ਵੀ ਨਹੀਂ ਹੋਇਆ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਦਾ ਸਮਾਂ ਨਿਸ਼ਚਿਤ ਕਰਨ ਕਿ ਕਦੋਂ ਤੱਕ ਇਹ ਪਾਣੀ ਕਿਸਾਨਾਂ ਨੂੰ ਦਿੱਤਾ ਜਾਵੇਗਾ।

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ 2013 ਤੱਕ ਇਹ ਬਣਾ ਦਿੱਤਾ ਜਾਵੇਗਾ।

**ਮਾਨਯੋਗ ਸਪੀਕਰ :** ਠੀਕ ਹੈ ਜੀ, ਅਗਲਾ ਸਵਾਲ।

----------

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 160**

**ਮਾਨਯੋਗ ਸਪੀਕਰ :** ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਇਸ ਦੀ ਐਕਸਟੈਨਸ਼ਨ ਕਦੋਂ ਤੱਕ ਹੈ ?

**ਮਾਨਯੋਗ ਸਪੀਕਰ :** ਇਕ ਹਫਤੇ ਦੀ ਐਕਸਟੈਨਸ਼ਨ ਦਿੱਤੀ ਹੈ।

**For Starred Question No. 160 and reply thereto, please see Appendix to this Debates.

ਸ਼੍ਰੀ ਬ੍ਰਹਮ ਮਹਿੰਦਰਾ : ਸਪੀਕਰ ਸਾਹਿਬ, ਸਰਕਾਰ ਕੋਲ ਅੰਕੜੇ ਮੌਜੂਦ ਹਨ, ਫਾਈਲਾਂ ਮੌਜੂਦ ਹਨ ਇਹ ਕੰਪਨਸੇਸ਼ਨ ਦੀ ਗੱਲ ਹੈ, ਇਹ ਇਸੇ ਸੈਸ਼ਨ ਵਿੱਚ ਹੀ ਆਉਣਾ ਚਾਹੀਦਾ ਹੈ ?

ਸ਼੍ਰੀ ਸੁਨੀਲ ਕੁਮਾਰ ਜਾਖੜ : ਸਪੀਕਰ ਸਾਹਿਬ, it is not the case of farmers only, this is also related to the performance of the government. ਸਰਕਾਰ ਕੋਲ ਸਾਰੇ ਅੰਕੜੇ ਮੌਜੂਦ ਹਨ। This does not reflect all the moneys which have come from the Central Government. There is something missing. ਪਿਛਲੇ 5 ਸਾਲਾਂ ਵਿੱਚ ਡਿਸਾਸਟਰ ਲਈ ਸੈਂਟਰ ਤੋਂ 600 ਕਰੋੜ ਰੁਪਏ ਆਏ ਹਨ ਪਰ ਪਤਾ ਨਹੀਂ ਕਿਉਂ ਰੈਵੇਨਿਊ ਮਨਿਸਟਰ ਜੀ ਜਵਾਬ ਦੇਣ ਤੋਂ ਪਿੱਛੇ ਹਟ ਰਹੇ ਹਨ ਜਾਂ ਤਾਂ ਉਨ੍ਹਾਂ ਕੋਲੋਂ ਆਪਣਾ ਰਿਕਾਰਡ ਰੀ-ਕੰਸਾਈਲ ਨਹੀਂ ਹੋ ਰਿਹਾ। ਕੱਲ੍ਹ ਐਫ.ਐਮ. ਸਾਹਿਬ ਨੂੰ ਵੀ ਅਸੀਂ ਕਿਹਾ ਸੀ। He is stating the facts not in a correct way. ਇਨ੍ਹਾਂ ਨੇ ਪਰਦਾ ਪਾਉਣ ਵਾਸਤੇ ਐਕਸਟੈਨਸ਼ਨ ਮੰਗ ਲਈ ਹੈ। ਉਹ ਕਿਹੜਾ ਰਿਕਾਰਡ ਹੈ ਜਿਹੜਾ ਸਰਕਾਰ ਕੋਲ ਨਹੀਂ ਹੈ। (ਵਿਘਨ)

ਮਾਨਯੋਗ ਸਪੀਕਰ : ਇਕ ਹਫਤੇ ਦੀ ਐਕਸਟੈਨਸ਼ਨ ਮੰਗੀ ਗਈ ਹੈ।

ਸ਼੍ਰੀ ਸੁਨੀਲ ਕੁਮਾਰ ਜਾਖੜ : ਇਸ ਤੋਂ ਬਾਅਦ ਆਪਾਂ 6 ਮਹੀਨੇ ਵਾਸਤੇ ਮਿਲਣਾ ਨਹੀਂ (ਸ਼ੋਰ) (ਵਿਘਨ)

ਮਾਨਯੋਗ ਸਪੀਕਰ : ਜਾਖੜ ਜੀ, ਇਕ ਹਫਤੇ ਬਾਅਦ ਇਸ ਦਾ ਜਵਾਬ ਤੁਹਾਡੇ ਕੋਲ ਆ ਜਾਣਾ ਹੈ। ਇਕ ਹਫਤੇ ਦੀ ਐਕਸਟੈਨਸ਼ਨ ਮੰਗੀ ਗਈ ਹੈ। ਅਗਲਾ ਸਵਾਲ ਮੁਹੰਮਦ ਸਦੀਕ ਜੀ।...............

ਸ਼੍ਰੀ ਸੁਨੀਲ ਕੁਮਾਰ ਜਾਖੜ : ਸਪੀਕਰ ਸਾਹਿਬ, 12-12 ਰੁਪਏ ਕੰਪਨਸੇਸ਼ਨ ਦਿੱਤਾ ਜਾ ਰਿਹਾ ਹੈ। ਇਹ ਕੋਈ ਗੱਲ ਬਣਦੀ ਹੈ (ਵਿਘਨ)

ਮਾਨਯੋਗ ਸਪੀਕਰ : ਨਹੀਂ ਜੀ, ਅਗਲਾ ਪ੍ਰਸ਼ਨ ਮੁਹੰਮਦ ਸਦੀਕ ਜੀ।

---------

## ਪਿੰਡ ਸਹਿਣਾ ਵਿਖੇ ਡਿਗਰੀ ਕਾਲਜ ਖੋਲ੍ਹਣਾ

*180. ਸ਼੍ਰੀ ਮੁਹੰਮਦ ਸਦੀਕ : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਭਦੌੜ ਹਲਕੇ ਵਿੱਚ ਪੈਂਦੇ ਪਿੰਡ ਸਹਿਣਾ ਦੇ ਵਸਨੀਕਾਂ ਨੇ ਇੱਕ ਨਵਾਂ ਡਿਗਰੀ ਕਾਲਜ ਖੋਲ੍ਹਣ ਲਈ ਚਾਰ ਏਕੜ ਜ਼ਮੀਨ ਦਿੱਤੀ ਹੈ ਅਤੇ ਇਸ ਦਾ ਨੀਂਹ-ਪੱਥਰ ਚਾਰ ਸਾਲ ਪਹਿਲਾਂ ਰੱਖਿਆ ਗਿਆ ਸੀ; ਜੇਕਰ ਅਜਿਹਾ ਹੋਵੇ ਤਾਂ ਉਕਤ ਕਾਲਜ ਨੂੰ ਹੁਣ ਤੱਕ ਨਾ ਖੋਲ੍ਹੇ ਜਾਣ ਦੇ ਕਾਰਨ ਕੀ ਹਨ ?

**ਸਰਦਾਰ ਸਿਕੰਦਰ ਸਿੰਘ ਮਲੂਕਾ** : ਨਹੀਂ, ਸ਼੍ਰੀਮਾਨ ਜੀ। ਪਿੰਡ ਸਹਿਣਾ ਵਿਖੇ ਸਰਕਾਰ ਵੱਲੋਂ ਜ਼ਮੀਨ ਦਾਨ ਵਜੋਂ ਦੇਣ ਸਬੰਧੀ ਕੋਈ ਪ੍ਰਵਾਨਗੀ ਜਾਰੀ ਨਹੀਂ ਕੀਤੀ ਗਈ।

**ਸ਼੍ਰੀ ਮੁਹੰਮਦ ਸਦੀਕ** : ਮਾਨਯੋਗ ਸਪੀਕਰ ਸਾਹਿਬ, ਮੈਂ ਮੁਆਫੀ ਚਾਹਾਂਗਾ ਅਗਰ ਮੇਰੇ ਮੂੰਹੋਂ ਕੋਈ ਗਲਤ ਲਫਜ਼ ਨਿਕਲ ਜਾਵੇ ਕਿਉਂਕਿ ਮੈਂ ਪਹਿਲੀ ਵਾਰ ਇਸ ਪਵਿੱਤਰ ਸਦਨ ਵਿੱਚ ਬੋਲ ਰਿਹਾ ਹਾਂ। ਮੇਰੀ ਬੇਨਤੀ ਹੈ ਕਿ ਜੋ ਮੰਤਰੀ ਜੀ ਨੇ ਕਿਹਾ ਹੈ ਕਿ ਸਰਕਾਰ ਨੂੰ ਪੰਚਾਇਤ ਨੇ ਜ਼ਮੀਨ ਨਹੀਂ ਦਿੱਤੀ, ਜ਼ਮੀਨ ਤਾਂ ਦਿੱਤੀ ਹੋਈ ਹੈ ਜੀ, 4 ਕਿੱਲੇ ਦੀ ਥਾਂ 8 ਕਿੱਲੇ ਦਿੱਤੀ ਹੋਈ ਹੈ ਅਤੇ ਉਸ ਤੇ ਭਰਤ ਵੀ ਪਾਇਆ ਹੋਇਆ ਹੈ। ਇਸ ਸਰਕਾਰ ਦੇ ਸਾਬਕਾ ਮੰਤਰੀ ਜੀ ਨੇ ਉਥੇ ਨੀਂਹ ਪੱਥਰ ਵੀ ਰੱਖਿਆ ਹੈ, ਲੇਕਿਨ ਕਮੇਟੀ ਦਾ ਕੋਈ ਰੌਲਾ ਪੈਣ ਕਰਕੇ 8 ਸਾਲ ਹੋ ਗਏ ਜਿਸ ਕਰਕੇ ਉਹ ਕਾਲਜ ਨਹੀਂ ਬਣ ਸਕਿਆ। ਕਮੇਟੀ ਚਾਹੁੰਦੀ ਸੀ, ਉਥੋਂ ਦਾ ਕੋਈ ਸਰਪੰਚ ਚਾਹੁੰਦਾ ਸੀ ਕਿ ਇਥੇ ਦਾ ਮਾਲਕ ਮੈਂ ਬਣਾਂ ਅਤੇ ਇਸ ਰੌਲੇ ਕਰਕੇ ਉਹ ਕਾਲਜ ਦਾ ਕੰਮ ਰੁਕ ਗਿਆ। ਮੈਂ ਇਸ ਇਲਾਕੇ ਵਿੱਚ ਜਦੋਂ ਜਾਂਦਾ ਹਾਂ ਤਾਂ ਇਸ ਇਲਾਕੇ ਦੇ 10 ਪਿੰਡਾਂ ਦੀਆਂ ਬੱਚੀਆਂ ਵਾਰ-ਵਾਰ ਕਹਿੰਦੀਆਂ ਹਨ ਕਿ ਅੰਕਲ ਜੀ, ਸਾਡੇ ਨੇੜੇ ਕਾਲਜ ਬਣ ਜਾਵੇ ਤਾਂ ਸਾਡੀ ਜ਼ਿੰਦਗੀ ਸਫਲ ਹੋ ਜਾਵੇਗੀ।

**ਮਾਨਯੋਗ ਸਪੀਕਰ** : ਤੁਸੀਂ ਕੀ ਚਾਹੁੰਦੇ ਹੋ ?

**ਸ਼੍ਰੀ ਮੁਹੰਮਦ ਸਦੀਕ** : ਮੈਂ ਚਾਹੁੰਦਾ ਹਾਂ ਜੀ ਕਿ ਸਰਕਾਰ ਉਹ ਜ਼ਮੀਨ ਆਪਣੇ ਹੱਥ ਵਿੱਚ ਲੈ ਲਵੇ ਉਥੇ ਪੰਚਾਇਤ ਜ਼ਮੀਨ ਦੇਣ ਲਈ ਤਿਆਰ ਹੈ ਅਤੇ ਉਥੇ ਸਰਕਾਰੀ ਕਾਲਜ ਬਣ ਜਾਵੇ ਇਹ ਬੜੀ ਮਿਹਰਬਾਨੀ ਹੋਵੇਗੀ ਜੀ। ਮੰਤਰੀ ਜੀ ਇਹ ਦੱਸ ਦੇਣ ਕਿ ਕਦੋਂ ਤੱਕ ਕਾਲਜ ਬਣ ਜਾਵੇਗਾ ਜੀ ?

**ਮੰਤਰੀ** : ਸਪੀਕਰ ਸਾਹਿਬ, ਇੱਥੇ ਸਰਕਾਰੀ ਕਾਲਜ ਨਹੀਂ ਬਣੇਗਾ। ਮੈਂ ਦੱਸਦਾ ਹਾਂ ਕਿ ਇਥੇ ਪੰਚਾਇਤ ਨੇ ਇਕ ਮਤਾ ਜ਼ਰੂਰ ਪਾਇਆ ਸੀ ਕਿ ਬਰਨਾਲੇ ਇਕ ਪ੍ਰਾਈਵੇਟ ਐਸ.ਡੀ. ਕਾਲਜ ਹੈ, ਉਹ ਇੱਥੇ ਕਾਲਜ ਬਣਾ ਦੇਵੇ। ਕਾਨੂੰਨੀ ਤੌਰ ਤੇ ਸਰਕਾਰੀ ਜ਼ਮੀਨ ਕਿਸੇ ਪ੍ਰਾਈਵੇਟ ਸੰਸਥਾ ਨੂੰ ਨਹੀਂ ਦਿੱਤੀ ਜਾ ਸਕਦੀ। ਉਹ ਜਾਂ ਤਾਂ ਜੁਆਇੰਟ ਵੈਂਚਰ ਹੁੰਦਾ ਹੈ ਕਿ ਸਰਕਾਰ ਨੇ ਰਲ ਕੇ ਬਣਾਉਣਾ ਹੁੰਦਾ ਹੈ ਤਾਂ ਜ਼ਮੀਨ ਦਿੱਤੀ ਜਾ ਸਕਦੀ ਹੈ, ਨਹੀਂ ਤਾਂ ਜ਼ਮੀਨ ਦਿੱਤੀ ਹੀ ਨਹੀਂ ਜਾ ਸਕਦੀ। ਇਸ ਕਰਕੇ ਉਹ ਸਾਰਾ ਫ਼ੈਸਲਾ ਸਿਰੇ ਨਹੀਂ ਚੜ੍ਹ ਸਕਿਆ। ਇਸ ਤੋਂ ਇਲਾਵਾ ਭਦੌੜ ਹਲਕੇ ਵਿੱਚ ਪਹਿਲਾਂ ਹੀ ਇਕ ਸਰਕਾਰੀ ਕਾਲਜ ਢਿੱਲਵਾਂ ਵਿਖੇ ਮੌਜੂਦ ਹੈ ਅਤੇ ਇਕ ਭਦੌੜ ਵਿਖੇ ਸ਼੍ਰੋਮਣੀ ਕਮੇਟੀ ਵੱਲੋਂ ਕਾਲਜ ਚਲ ਰਿਹਾ ਹੈ, ਇਕ ਢਿੱਲਵਾਂ ਵਿਖੇ ਬਹੁਤ ਹੀ ਵਧੀਆ ਸਰਕਾਰ ਵਲੋਂ ਕਾਲਜ ਬਣਾਇਆ ਗਿਆ ਹੈ, ਇਸ ਲਈ ਇਸ ਹਲਕੇ ਵਿੱਚ ਹੋਰ ਕਾਲਜ ਦੀ ਕੋਈ ਲੋੜ ਨਹੀਂ ਹੈ ਜੀ।

----------

## ਮੰਡੀ ਗੋਬਿੰਦਗੜ੍ਹ ਵਿਖੇ ਉਦਯੋਗਿਕ ਰਿਆਇਤਾਂ ਦੇਣਾ

*175. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੰਡੀ ਗੋਬਿੰਦਗੜ੍ਹ ਨੂੰ ਏਸ਼ੀਆ ਦੀ ਸਭ ਤੋਂ ਵੱਡੀ ਅਤੇ ਸਭ ਤੋਂ ਪੁਰਾਣੀ ਸਟੀਲ ਰੋਲਿੰਗ ਅਤੇ ਸਮਾਲ ਸਕੇਲ ਉਦਯੋਗਾਂ ਦਾ ਕਸਬਾ ਹੋਣ ਕਰਕੇ ਉਦਯੋਗਿਕ ਰਿਆਇਤਾਂ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

**ਸ਼੍ਰੀ ਅਨਿਲ ਜੋਸ਼ੀ** : ਅਜਿਹੀ ਕੋਈ ਤਜਵੀਜ਼ ਰਾਜ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਜੀ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਵੈਸੇ ਮੈਂ ਮੰਤਰੀ ਜੀ ਦਾ ਸਤਿਕਾਰ ਵੀ ਕਰਦਾ ਹਾਂ, ਮੰਤਰੀ ਜੀ ਨੌਜਵਾਨ ਵੀ ਹਨ, ਪੜ੍ਹੇ ਲਿਖੇ ਵੀ ਹਨ, ਕਾਬਿਲ ਵੀ ਹਨ। ਜਿਹੜਾ ਬਜਟ ਹੈ, ਉਸ ਵਿੱਚ ਵਿੱਤ ਮੰਤਰੀ ਜੀ ਨੇ ਵਿਸ਼ੇਸ਼ ਤੌਰ ਤੇ ਇੰਡਸਟਰੀ ਉਤੇ ਕਾਫੀ ਫੋਕਸ ਕੀਤਾ ਹੈ। ਇਹ ਸਰਕਾਰ ਦੀ ਕਾਰਗੁਜ਼ਾਰੀ ਤੇ ਰਿਫਲੈਕਟ ਕਰਦਾ ਹੈ। ਮੈਂ ਇਨ੍ਹਾਂ ਨੂੰ ਸਵਾਲ ਵਿੱਚ ਇਹੀ ਪੁੱਛਿਆ ਸੀ ਕਿ ਕੀ ਇੰਡਸਟਰੀ ਮਨਿਸਟਰ ਸਾਹਿਬ ਇਹ ਸਟੇਟ ਕਰਨਗੇ ਕਿ ਕੀ ਆਪਣੀ ਸਰਕਾਰ ਦੀ ਕੋਈ ਇੰਡਸਟਰੀਅਲ ਕਨਸ਼ੈਸਨ ਦੇਣ ਦੀ ਪ੍ਰੋਪੋਜ਼ਲ ਹੈ ਤਾਂ ਕਿ ਆਪਣੀ ਮੌਜੂਦਾ ਇੰਡਸਟਰੀ ਨੂੰ ਬਚਾਇਆ ਜਾ ਸਕੇ ਅਤੇ ਖਾਸ ਕਰਕੇ ਮੰਡੀ ਗੋਬਿੰਦਗੜ੍ਹ ਨੂੰ ਬਚਾਇਆ ਜਾ ਸਕੇ। ਸਰਕਾਰ ਨੇ ਅਜੇ ਤੱਕ ਕੋਈ ਇੰਡਸਟਰੀ ਲਈ ਪਾਲਿਸੀ ਫਰੇਮ ਨਹੀਂ ਕੀਤੀ। ਇਨ੍ਹਾਂ ਦਾ ਜਵਾਬ ਆਇਆ ਹੈ ਕਿ 'ਨਹੀਂ ਜੀ' ਅਤੇ ਇੱਥੇ ਵਿਸ਼ੇਸ਼ ਤੌਰ ਤੇ ਬਜਟ ਦੇ ਪੈਰ੍ਹਾ ਨੰ: 46 ਤੇ ਵਿੱਤ ਮੰਤਰੀ ਜੀ ਨੇ ਜ਼ਿਕਰ ਕੀਤਾ ਹੈ ਕਿ ਸਟੇਟ ਗੌਰਮਿੰਟ ਮੁਹਾਲੀ ਅਤੇ ਅੰਮ੍ਰਿਤਸਰ ਨੂੰ ਆਈ.ਟੀ. ਹੱਬ ਅਤੇ ਨਾਲਿਜ ਇੰਡਸਟਰੀ ਬਣਾਉਣ ਦੀ ਕੋਸ਼ਿਸ਼ ਕਰੇਗੀ। ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਘੱਟ ਤੋਂ ਘੱਟ ਜੋ ਸੈਂਟਰ ਗੌਰਮਿੰਟ ਦੀ ਕਲੱਸਟਰ ਜ਼ੋਨ ਦੀ ਪਾਲਿਸੀ ਨਿਕਲੀ ਸੀ, ਉਸ ਦੇ ਵਿੱਚ ਜਿਹੜੀ ਆਪਣੀ ਲੁਧਿਆਣੇ ਦੀ ਇੰਡਸਟਰੀ ਹੈ, ਮੰਡੀ ਗੋਬਿੰਦਗੜ੍ਹ ਦੀ ਇੰਡਸਟਰੀ ਹੈ, ਇਸ ਨੂੰ ਉਸ ਦੇ ਵਿੱਚ ਸ਼ਾਮਿਲ ਕੀਤਾ ਜਾਵੇ ਤਾਂ ਕਿ ਆਪਾਂ ਉਨ੍ਹਾਂ ਨੂੰ ਕੁਝ ਨਾ ਕੁਝ ਲਾਭ ਦੇ ਸਕੀਏ ਜਿਨ੍ਹਾਂ ਨੇ ਕਰੋੜਾਂ ਰੁਪਏ ਸਾਨੂੰ ਰੈਵੇਨਿਊ ਦੇ ਤੌਰ ਤੇ ਅਦਾ ਕੀਤੇ ਹਨ।

**ਮਾਨਯੋਗ ਸਪੀਕਰ** : ਇਹ ਤਾਂ ਸੁਝਾਉ ਹੈ, ਤੁਸੀਂ ਕੁਐਸਚਨ ਪੁੱਛੋ।

**ਸਰਦਾਰ ਰਣਦੀਪ ਸਿੰਘ ਨਾਭਾ** : ਉਨ੍ਹਾਂ ਨੇ ਸਾਡੀ ਇਕਾਨਮੀ ਨੂੰ ਬਚਾਉਣ ਲਈ ਸਾਨੂੰ ਕਰੋੜਾਂ ਰੁਪਏ ਅਦਾ ਕੀਤੇ ਹਨ। ਸਰ, ਮੁੱਖ ਮੰਤਰੀ ਸਾਹਿਬ ਆਪ, ਮੈਂਬਰ ਸਾਹਿਬ ਨੂੰ ਪਿਛਲੇ ਵਾਰ ਵੀ ਇਹ ਵਿਸ਼ੇਸ਼ ਤੌਰ ਤੇ ਪੁੱਛਿਆ ਗਿਆ ਸੀ ਬੇਟ ਏਰੀਆ ਫੰਡ ਅਨਾਊਂਸ ਹੋਇਆ ਸੀ, ਬੇਟ ਏਰੀਆ ਫੰਡ ਵੀ ਨਹੀਂ ਦਿੱਤਾ ਗਿਆ। ਉਨ੍ਹਾਂ ਨੂੰ ਇਲੈਕਟਰੀਸਿਟੀ ਸੈੱਸ ਵੀ ਲਗਾਇਆ ਜਾ ਰਿਹਾ ਹੈ। ਸਪੀਕਰ ਸਾਹਿਬ, ਮੇਰੀ ਹੱਥ ਜੋੜ ਕੇ ਬੇਨਤੀ ਹੈ ਕਿ ਘੱਟੋ ਘੱਟ ਕੁਝ ਨਾ ਕੁਝ ਤਾਂ ਇੰਡਸਟਰੀਅਲ ਪਾਲਿਸੀ ਬਣਾ ਲਉ ਤਾਂ ਕਿ ਜਿਹੜੀ ਐਗਜਿਸਟਿੰਗ

ਇੰਡਸਟਰੀ ਹੈ, ਉਸ ਨੂੰ ਅਸੀਂ ਬਚਾ ਸਕੀਏ ਤਾਂ ਕਿ ਆਉਣ ਵਾਲੇ ਸਾਲਾਂ ਵਿੱਚ ਜਿਹੜੀ ਐਗਜਿਸਟਿੰਗ ਇੰਡਸਟਰੀ ਸਾਨੂੰ ਏਨੇ ਸਾਲਾਂ ਤੋਂ ਲਾਭ ਦਿੰਦੀ ਜਾ ਰਹੀ ਹੈ ਉਸ ਨੂੰ ਬਚਾਉਣ ਲਈ, ਸਮੇਂ ਮੁਤਾਬਿਕ ਇਹ ਸਦਨ ਵਿੱਚ ਆਸਵਾਸ਼ਨ ਦੇ ਦੇਣ ਕਿ ਅਸੀਂ 6 ਮਹੀਨੇ, ਸਾਲ ਵਿੱਚ ਕੋਈ ਇੰਡਸਟਰੀਅਲ ਪਾਲਿਸੀ ਫਾਰਮੂਲੇਟ ਕਰ ਲਵਾਂਗੇ।

**ਮਾਨਯੋਗ ਸਪੀਕਰ :** ਤੁਸੀਂ ਕੁਐਸਚਨ ਪੁੱਟ ਕਰੋ।

**ਸਰਦਾਰ ਰਣਦੀਪ ਸਿੰਘ ਨਾਭਾ :** ਕੀ ਇਹ ਇੰਡਸਟਰੀਅਲ ਪਾਲਿਸੀ ਫਾਰਮੂਲੇਟ ਕਰਨਗੇ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੇਰੇ ਸਾਥੀ ਮੈਂਬਰ ਸਾਹਿਬ ਨੇ ਬਹੁਤ ਵਧੀਆ ਸਵਾਲ ਕੀਤਾ ਹੈ।

**ਮਾਨਯੋਗ ਸਪੀਕਰ :** ਇਨ੍ਹਾਂ ਦਾ ਸਵਾਲ ਬੜਾ ਸਿੰਪਲ ਹੈ ਕਿ ਅਸੀਂ ਇੰਡਸਟਰੀ ਨੂੰ ਬਚਾਉਣ ਲਈ ਕੀ ਕੁਝ ਕਰਨਾ ਹੈ ?

**ਮੰਤਰੀ :** ਸਪੀਕਰ ਸਾਹਿਬ, ਅਸੀਂ ਮਿਤੀ 16.5.2012 ਨੂੰ ਇਥੋਂ ਦੇ ਮੰਡੀ ਗੋਬਿੰਦਗੜ੍ਹ ਦੇ ਉਦਯੋਗਪਤੀਆਂ ਨਾਲ ਮੀਟਿੰਗ ਕੀਤੀ ਸੀ ਅਤੇ ਉਨ੍ਹਾਂ ਨੂੰ ਜੋ ਮੁਸ਼ਕਲਾਂ ਹਨ, ਉਨ੍ਹਾਂ ਨੂੰ ਹੱਲ ਕਰਨ ਦਾ ਭਰੋਸਾ ਵੀ ਦਿਵਾਇਆ ਹੈ। ਇਹ ਪਾਲਿਸੀ ਦੀ ਗੱਲ ਕਰਦੇ ਹਨ, 2009 ਵਿੱਚ ਜਿਹੜੀ ਪਾਲਿਸੀ ਆਈ ਸੀ, ਉਸ ਤੋਂ ਬਾਅਦ ਸੀ.ਐਮ. ਸਾਹਿਬ ਅਤੇ ਡਿਪਟੀ ਸੀ.ਐਮ. ਸਾਹਿਬ ਨਾਲ ਇਸ ਸਬੰਧੀ ਮੀਟਿੰਗਾਂ ਕੀਤੀਆਂ ਹਨ। ਅਸੀਂ ਬਹੁਤ ਜਲਦੀ ਇਨ੍ਹਾਂ ਨੂੰ ਹੋਰ ਰਾਹਤ ਦੇਵਾਂਗੇ। ਜਿਹੜੀ ਐਗਜਿਸਟਿੰਗ ਇੰਡਸਟਰੀ ਹੈ, ਸਾਡਾ ਉਧਰ ਹੀ ਧਿਆਨ ਹੈ। ਜਿਹੜੇ ਸਾਡੇ ਜੀ.ਐਮ. ਹਨ, ਅਸੀਂ ਉਨ੍ਹਾਂ ਨੂੰ ਵੀ ਕਿਹਾ ਹੈ ਕਿ ਇਨ੍ਹਾਂ ਦੀਆਂ ਛੋਟੀਆਂ ਜਿਹੀਆਂ ਪ੍ਰਾਬਲਮਾਂ ਹਨ, ਉਹ ਫੋਕਲ ਪੁਆਇੰਟਾਂ ਤੇ ਜਾ ਕੇ ਉਨ੍ਹਾਂ ਨੂੰ ਪੁੱਛ ਕੇ ਮੌਕੇ ਤੇ ਹੱਲ ਕਰੋ। ਮੇਰਾ ਖਿਆਲ ਹੈ ਕਿ ਅਸੀਂ ਉਨ੍ਹਾਂ ਨੂੰ ਕਾਫੀ ਰਾਹਤ ਦਿੱਤੀ ਹੈ। ਜਿਹੜੀਆਂ ਐਗਜਿਸਟਿੰਗ ਮੁਸ਼ਕਲਾਂ ਹਨ, ਉਹ ਹੱਲ ਕਰ ਰਹੇ ਹਾਂ ਅਤੇ ਜਿਹੜੀ ਬਾਕੀ ਪਾਲਿਸੀ ਦੀ ਗੱਲ ਹੈ, ਉਹ ਅਸੀਂ ਜਲਦੀ ਹੀ ਲਿਆਵਾਂਗੇ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਹਾਡੇ ਜ਼ਰੀਏ ਘੱਟੋ ਘੱਟ ਮੰਤਰੀ ਸਾਹਿਬ ਨੇ 2009 ਤੋਂ ਬਾਅਦ ਨਵੀਂ ਇੰਡਸਟਰੀਅਲ ਪਾਲਿਸੀ ਬਣਾਉਣ ਦੀ ਗੱਲ ਕੀਤੀ ਹੈ। ਇਹ ਚੰਗੀ ਗੱਲ ਹੈ। ਸਪੀਕਰ ਸਾਹਿਬ, ਦੂਜੀ ਗੱਲ, ਮੈਂ ਤੁਹਾਡੇ ਜ਼ਰੀਏ ਬੇਨਤੀ ਕੀਤੀ ਸੀ ਪਰ ਮੇਰੇ ਸਵਾਲ ਦਾ ਜਵਾਬ ਹਾਲੇ ਤੱਕ ਨਹੀਂ ਆਇਆ। ਮੈਂ ਬੇਨਤੀ ਕੀਤੀ ਸੀ ਕਿ with in a time frame ਜਿਹੜੀ ਐਗਜਿਸਟਿੰਗ ਇੰਡਸਟਰੀ ਹੈ, ਉਸ ਨੂੰ ਬਚਾਉਣ ਲਈ ਇਨ੍ਹਾਂ ਨੇ ਇੰਡਸਟਰੀਲਿਸਟਾਂ ਨਾਲ ਘੱਟੋ ਘੱਟ ਜ਼ਰੂਰ ਵਿਚਾਰ ਵਟਾਂਦਰਾ ਕੀਤਾ ਹੋਵੇਗਾ ਪਰ ਸਮੇਂ ਦੀ ਨਜ਼ਾਕਤ ਨੂੰ ਮੁੱਖ ਰੱਖਦਿਆਂ, ਸਮੇਂ ਨੂੰ ਮੁੱਖ ਰੱਖਦਿਆਂ ਕੋਈ ਠੋਸ ਇੰਡਸਟਰੀਅਲ ਪਾਲਿਸੀ ਬਣਾ ਕੇ with in a time frame ਉਸ ਨੂੰ ਲਾਗੂ ਕਰਨਗੇ ? ਇੰਨਾ ਕੁ ਆਸ਼ਵਾਸਨ ਦੇ ਦੇਣ ਕਿ ਛੇ ਮਹੀਨੇ ਜਾਂ ਅੱਠ ਮਹੀਨੇ ਜਾਂ ਸਾਲ ਵਿੱਚ ਇਹ ਇੰਡਸਟਰੀਅਲ ਪਾਲਿਸੀ ਲਾਗੂ ਕਰਨਗੇ ?

**ਮਾਨਯੋਗ ਸਪੀਕਰ** : ਉਨ੍ਹਾਂ ਦਾ ਜਵਾਬ ਆ ਗਿਆ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਉਨ੍ਹਾਂ ਨੇ ਕਿਹਾ ਹੈ ਕਿ ਬਣਾ ਦਿਆਂਗੇ। ਸੀ.ਐਮ. ਸਾਹਿਬ ਨਾਲ ਮੀਟਿੰਗ ਕਰਕੇ ਬਣਾ ਦਿਆਂਗੇ। ਮੇਰੀ ਬੇਨਤੀ ਹੈ ਕਿ ਸੀ.ਐਮ. ਸਾਹਿਬ ਵੀ ਇੱਥੇ ਬੈਠੇ ਹਨ। ਸੀ.ਐਮ. ਸਾਹਿਬ ਹੀ ਦੱਸ ਦੇਣ ਕਿ ਵਿਦਇਨ ਟਾਈਮ ਫਰੇਮ ਇੰਡਸਟਰੀਅਲ ਪਾਲਿਸੀ ਬਣਾਉਣ ਤਾਂ ਕਿ ਇੰਡਸਟਰੀ ਬਚ ਸਕੇ। ਇਹ ਟਾਈਮ ਬਾਊਂਡ ਕਰਨ।

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਇੱਕ ਮਿੰਟ ਦਾ ਕੰਮ ਨਹੀਂ ਹੈ। ਅਸੀਂ ਸਾਰੇ ਇੰਡਸਟਰੀਲਿਸਟਾਂ ਨਾਲ ਮੀਟਿੰਗਾਂ ਕੀਤੀਆਂ ਹਨ, ਲੁਧਿਆਣੇ ਵਾਲਿਆਂ ਨਾਲ ਕੀਤੀਆਂ, ਅੰਮ੍ਰਿਤਸਰ ਵਾਲਿਆਂ ਨਾਲ ਕੀਤੀਆਂ, ਜਲੰਧਰ ਵਾਲਿਆਂ ਨਾਲ ਕੀਤੀਆਂ। ਸਾਰੇ ਡੈਪੂਟੇਸ਼ਨ ਬੁਲਾਏ ਹਨ। ਅਸੀਂ ਉਨ੍ਹਾਂ ਤੋਂ ਫੀਡ ਬੈਕ ਲੈ ਰਹੇ ਹਾਂ। ਇਨ੍ਹਾਂ ਨੂੰ ਬਹੁਤ ਜਲਦੀ ਹੋਰ ਰਾਹਤ ਮਿਲੇਗੀ। ਇਸ ਵੇਲੇ ਸਰਕਾਰ ਦਾ ਸਾਰਾ ਧਿਆਨ ਇੰਡਸਟਰੀ ਵੱਲ ਹੈ ਤੇ ਤੁਹਾਨੂੰ ਆਪਣੇ ਆਪ ਮਹਿਸੂਸ ਹੋਵੇਗਾ। ਹੁਣ ਟਾਈਮ ਦਾ ਕਹਿ ਦੇਈਏ, ਦੋ ਮਹੀਨੇ, ਚਾਰ ਮਹੀਨੇ, ਛੇ ਮਹੀਨੇ, ਇਸ ਦਾ ਕੋਈ ਮਾਇਨਾ ਨਹੀਂ ਹੈ। ਗੱਲ ਅਸਲੀ ਸਮਝ ਕੇ ਕਿ ਪ੍ਰਾਬਲਮਜ਼ ਕੀ ਹਨ, ਉਹ ਕੀ ਚਾਹੁੰਦੇ ਹਨ, ਅਸੀਂ ਸਾਰਾ ਫੀਡ ਬੈਕ ਲੈ ਰਹੇ ਹਾਂ ਤੇ ਇਸ ਦੇ ਬਹੁਤ ਜਲਦੀ ਤੁਹਾਨੂੰ ਅੱਛੇ ਰਿਜ਼ਲਟਸ ਮਿਲਣਗੇ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੇਰਾ ਜਵਾਬ ਨਹੀਂ ਆ ਰਿਹਾ।

**ਮਾਨਯੋਗ ਸਪੀਕਰ** : ਤੁਹਾਡਾ ਜਵਾਬ ਆ ਗਿਆ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਜੇ ਤੁਸੀਂ ਜਵਾਬ ਹੀ ਨਹੀਂ ਦਿਵਾਉਣਾ ਤਾਂ ਫਿਰ ਸਵਾਲ ਹੀ ਨਾ ਲਗਾਓ। ਤੁਸੀਂ ਹਾਊਸ ਦੇ ਕਸਟੋਡੀਅਨ ਹੋ।

**ਮਾਨਯੋਗ ਸਪੀਕਰ** : ਇਸ ਦਾ ਜਵਾਬ ਆ ਤਾਂ ਗਿਆ ਹੈ। (ਵਿਘਨ)

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੇਰੀ ਹੱਥ ਜੋੜ ਕੇ ਬੇਨਤੀ ਹੈ ਕਿ ਅਸੀਂ ਸਦਨ ਵਿੱਚ ਜਵਾਬ ਲੈਣ ਵਾਸਤੇ ਆਉਂਦੇ ਹਾਂ। ਪਿਛਲੀ ਵਾਰ ਵੀ ਇਹੀ ਰੌਲਾ ਪਿਆ ਸੀ। ਸੈਂਟਰ ਸਾਡੇ ਨਾਲ ਵਿਤਕਰਾ ਕਰ ਰਿਹਾ ਹੈ। ਦੂਜੀਆਂ ਸਟੇਟਸ ਨੂੰ ਫਾਇਦਾ ਦੇ ਰਿਹਾ ਹੈ। ਦੂਜੇ ਪਾਸੇ ਤੁਸੀਂ ਇੰਡਸਟਰੀਅਲ ਪਾਲਿਸੀ ਬਣਾ ਕੇ ਰਾਜ਼ੀ ਨਹੀਂ। ਬਾਦਲ ਸਾਹਿਬ ਦੀ ਦੂਜੀ ਵਾਰ ਸਰਕਾਰ ਬਣੀ ਹੈ। ਜਦ ਤੱਕ ਇੰਡਸਟਰੀਅਲ ਪਾਲਿਸੀ ਨਹੀਂ ਬਣਦੀ ਤੇ ਫਿਰ ਇੰਡਸਟਰੀ ਕਿਵੇਂ ਬਚੇਗੀ ? (ਵਿਘਨ)

**ਮਾਨਯੋਗ ਸਪੀਕਰ** : ਉਨ੍ਹਾਂ ਦਾ ਜਵਾਬ ਆ ਗਿਆ ਹੈ। (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਇੰਡਸਟਰੀਅਲ ਪਾਲਿਸੀਜ਼ ਬਣਦੀਆਂ ਰਹੀਆਂ ਹਨ ਪਰ ਤੁਸੀਂ ਤਾਂ ਇੱਥੇ ਡਿਸਕਸ਼ਨ ਵਿੱਚ ਪੈ ਗਏ ਹੋ। ਤੁਸੀਂ ਕਹਿ ਰਹੇ ਹੋ ਕਿ ਟਾਈਮ ਦੇ ਦੇਵਾਂ ਪਰ ਅਸੀਂ ਪੂਰੀ ਫੀਡ ਬੈਕ ਲੈ ਕੇ ਪਾਲਿਸੀ ਬਣਾਵਾਂਗੇ। ਦੋ-ਢਾਈ ਮਹੀਨੇ ਹੀ ਹਾਲੇ ਸਰਕਾਰ ਨੂੰ ਬਣੇ ਨੂੰ ਹੋਏ ਹਨ। ਤੁਹਾਨੂੰ ਆਪਣੇ ਆਪ ਮਹਿਸੂਸ ਹੋਵੇਗਾ ਕਿ ਪਾਲਿਸੀ ਬਣੀ ਹੈ। ਸੈਂਟਰ ਦੀ ਤੁਸੀਂ ਗੱਲ ਕਰ ਰਹੇ ਹੋ ਤੇ ਤੁਹਾਨੂੰ ਵੀ ਪਤਾ ਹੈ ਕਿ ਸੈਂਟਰ ਨੇ ਵਿਤਕਰਾ ਕੀਤਾ ਹੈ। ਹਿਮਾਚਲ ਪ੍ਰਦੇਸ਼ ਨੂੰ ਰਿਆਇਤ ਦੇ ਦਿੱਤੀ। ਉਥੇ ਤਾਂ ਤੁਸੀਂ ਗੱਲ ਨਹੀਂ ਕੀਤੀ। ਨਾਭਾ ਸਾਹਿਬ, ਤੁਸੀਂ ਨਾਲ ਆ ਜਾਓ। ਜਦੋਂ ਮਰਜ਼ੀ ਆਓ। ਤੁਸੀਂ ਆ ਕੇ ਦੱਸੋ ਕਿ ਕੀ ਪਾਲਿਸੀ ਚਾਹੀਦੀ ਹੈ, ਉਹ ਸਰਕਾਰ ਦੇਣ ਨੂੰ ਤਿਆਰ ਹੈ। ਬਾਕੀ ਟਾਈਮ ਦੀ ਗੱਲ ਨਾ ਕਰੋ ਕਿ ਡੇਟ ਦੇ ਦੇਈਏ। (ਵਿਘਨ)

**ਮਾਨਯੋਗ ਸਪੀਕਰ** : ਨੈਕਸਟ ਕੁਐਸਚਨ, ਪ੍ਰੇਮ ਮਿੱਤਲ ਜੀ।

---------

## ਮਾਨਸਾ ਵਿਖੇ ਉਦਯੋਗਿਕ ਸਿਖਲਾਈ ਸੰਸਥਾ ਖੋਲ੍ਹਣਾ

*114. **ਸ਼੍ਰੀ ਪ੍ਰੇਮ ਮਿੱਤਲ** : ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮਾਨਸਾ ਵਿੱਚ ਉਦਯੋਗਿਕ ਸਿਖਲਾਈ ਸੈਂਟਰ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ ?

**ਸ਼੍ਰੀ ਅਨਿਲ ਜੋਸ਼ੀ** : ਨਹੀਂ ਜੀ ।

**ਸ਼੍ਰੀ ਪ੍ਰੇਮ ਮਿੱਤਲ** : ਸਤਿਕਾਰਯੋਗ ਸਪੀਕਰ ਸਾਹਿਬ, ਮਾਨਯੋਗ ਮਨਿਸਟਰ ਸਾਹਿਬ ਵੱਲੋਂ 'ਨਹੀਂ ਜੀ' ਦੇ ਵਿੱਚ ਉੱਤਰ ਆਇਆ ਹੈ। ਮੈਂ ਇੱਕ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਮਾਨਸਾ ਦੇ ਵਿੱਚ 1972 ਦੇ ਵਿੱਚ ਇੱਕ ਐਸ.ਸੀ. ਉਦਯੋਗਿਕ ਸਿਖਲਾਈ ਸੰਸਥਾ ਚਲਾਈ ਗਈ ਸੀ, ਜੋ ਕਿਰਾਏ ਤੇ ਚਲਦੀ ਸੀ। ਸੰਨ 1.1.2000 ਤੋਂ ਇਹ ਬਰਨਾਲਾ ਰੋਡ ਤੇ 7 ਏਕੜ ਦੇ ਨੇੜੇ ਜ਼ਮੀਨ ਲੈ ਕੇ ਇਹ ਸੰਸਥਾ ਉਥੇ ਚੱਲ ਰਹੀ ਹੈ। ਇਸ ਦੇ ਵਿੱਚ ਕੰਮ ਕੋਈ ਖਾਸ ਨਹੀਂ ਹੋ ਰਿਹਾ। ਮਿਤੀ 31.3.2010 ਨੂੰ ਢਾਈ ਕਰੋੜ ਰੁਪਿਆ ਇਸ ਕੋਲ ਫੰਡ ਆਇਆ ਸੀ। 60 ਲੱਖ ਰੁਪਿਆ ਬਿਲਡਿੰਗ ਵਾਸਤੇ ਸੀ। ਬਿਲਡਿੰਗ ਉਸਾਰੀ ਅਧੀਨ ਹੈ ਅਤੇ ਉਸ ਵਿੱਚ ਤਿੰਨ ਟਰੇਡਾਂ ਚੱਲ ਰਹੀਆਂ ਹਨ। ਬਾਕੀ ਟਰੇਡਾਂ ਦੇ ਲਈ ਉਥੇ ਕੋਈ ਉਪਰਾਲਾ ਨਹੀਂ ਕੀਤਾ ਜਾ ਰਿਹਾ। ਉਥੇ ਨਾਲ-ਨਾਲ ਚਾਰ ਪ੍ਰਾਈਵੇਟ ਉਦਯੋਗਿਕ ਇੰਡਸਟਰੀਆਂ ਚੱਲ ਰਹੀਆਂ ਹਨ, ਉਨ੍ਹਾਂ ਦੀ ਫੀਸ 15000/- ਰੁਪਏ ਦੇ ਲਗਭਗ ਹੈ ਔਰ ਸਰਕਾਰੀ ਸੰਸਥਾ ਵਿੱਚ ਬੱਚਿਆਂ ਲਈ ਫੀਸ 3500/- ਰੁਪਏ ਹੈ। ਉਹ ਚਾਰੋਂ ਦੀਆਂ ਚਾਰੋਂ ਫੁੱਲ ਚੱਲ ਰਹੀਆਂ ਹਨ। ਸਾਡੇ ਕੋਲ ਸਿਰਫ 62 ਬੱਚੇ ਹਨ ਔਰ ਉਨ੍ਹਾਂ ਦੇ ਵਾਸਤੇ ਵੀ ਟੀਚਰ

[ਸ਼੍ਰੀ ਪ੍ਰੇਮ ਮਿੱਤਲ]
ਪੂਰੇ ਨਹੀਂ ਹਨ ਜੋ ਉਨ੍ਹਾਂ ਨੂੰ ਟਰੇਨਿੰਗ ਦੇ ਸਕਣ। ਮੈਂ ਤਾਂ ਇਹੀ ਕਹਾਂਗਾ ਕਿ ਇਹ ਇੰਨੀ ਵੱਡੀ ਜਗ੍ਹਾ ਹੈ, ਉਸ ਨੂੰ ਪੂਰਾ ਚਲਾਇਆ ਜਾਵੇ ਤਾਂ ਕਿ ਸਾਡੇ ਬੱਚੇ ਉਸ ਵਿੱਚ ਆਪਣਾ ਕੰਮ ਕਰ ਸਕਣ। ਉਥੇ ਘੱਟੋ ਘੱਟ 400 ਬੱਚਾ ਟਰੇਨਿੰਗ ਲੈ ਸਕਦਾ ਹੈ। ਇਸ ਨਾਲ ਉਥੇ ਲੋਕ ਬਚ ਸਕਦੇ ਹਨ। ਉਹ ਗਰੀਬ ਇਲਾਕਾ ਹੈ। ਕਿਥੇ 3500/- ਰੁਪਿਆ, ਕਿਥੇ 15000/- ਰੁਪਿਆ। ਉਥੇ ਬੱਚੇ 15000/- ਰੁਪਿਆ ਦੇ ਕੇ ਪੜ੍ਹ ਰਹੇ ਹਨ, 3500/- ਰੁਪਏ ਦੇ ਕੇ ਨਹੀਂ।

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ।

**ਸ਼੍ਰੀ ਪ੍ਰੇਮ ਮਿੱਤਲ :** ਮੇਰਾ ਸਵਾਲ ਇਹੀ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਨਹੀਂ ਪਰ ਮਾਨਸਾ ਵਿੱਚ ਮਿਤੀ 1.1.2000 ਤੋਂ ਉਦਯੋਗਿਕ ਸੰਸਥਾ ਚੱਲ ਰਹੀ ਹੈ। ਉਥੇ ਸੱਤ ਏਕੜ ਜ਼ਮੀਨ ਬੇਕਾਰ ਪਈ ਹੈ। ਕੋਈ ਉਥੇ ਬੈਠਦਾ ਨਹੀਂ, ਕੋਈ ਉਥੇ ਪੜ੍ਹਦਾ ਨਹੀਂ। ਉਸ ਦਾ ਦੱਸਿਆ ਜਾਵੇ ਕਿ ਕੀ ਕਰਨਾ ਹੈ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਹ ਜਿਹੜੀ ਆਈ. ਟੀ. ਆਈ. (ਉਦਯੋਗਿਕ ਸਿਖਲਾਈ ਸੰਸਥਾ) ਐਸ.ਸੀ., ਮਾਨਸਾ ਹੈ, ਇਸ ਵਿੱਚ ਜਿਹੜੇ ਕੋਰਸ ਚੱਲ ਰਹੇ ਹਨ, ਉਨ੍ਹਾਂ ਵਿੱਚ ਕੰਜ਼ਿਊਮਰ ਇਲੈਕਟ੍ਰਾਨਿਕਸ ਹੈ, ਇਸ ਵਿੱਚ 52 ਬੱਚੇ ਹਨ ਅਤੇ ਕੰਪਿਊਟਰ ਪ੍ਰੋਗਰਾਮ ਹੈ। ਇਹ ਇਨ੍ਹਾਂ ਨੂੰ ਜਵਾਬ ਭੇਜਿਆ ਹੈ ਜੀ। ਬਾਕੀ ਬੁਢਲਾਡੇ ਵਿੱਚ ਇੱਕ ਆਈ.ਟੀ.ਆਈ. ਚੱਲ ਰਹੀ ਹੈ। ਇਸ ਵਿੱਚ 552 ਬੱਚਿਆਂ ਦੀ ਸਟਰੈਂਥ ਹੈ। ਬਾਕੀ ਅਸੀਂ ਨੈਸ਼ਨਲ ਸਕਿੱਲ ਡਿਵੈਲਪਮੈਂਟ ਮਿਸ਼ਨ ਦੇ ਤਹਿਤ ਮਾਨਸਾ ਜ਼ਿਲ੍ਹੇ ਦੇ ਬਲਾਕ ਭਿੱਖੀ ਦੇ ਪਿੰਡ ਮਾਖਾ ਚਹਿਲਾਂ ਵਿੱਚ ਇੱਕ ਉਦਯੋਗਿਕ ਸਿਖਲਾਈ ਸੰਸਥਾ ਖੋਲ੍ਹਣ ਦੀ ਜਿਹੜੀ ਤਜਵੀਜ਼ ਹੈ, ਉਹ ਵਿਭਾਗ ਦੇ ਵਿਚਾਰ ਅਧੀਨ ਹੈ। ਇਸ ਮੰਤਵ ਲਈ ਪਿੰਡ ਮਾਖਾ ਚਹਿਲਾਂ ਦੀ ਪੰਚਾਇਤ ਵੱਲੋਂ ਪੰਜ ਏਕੜ ਜ਼ਮੀਨ ਵਿਭਾਗ ਨੂੰ ਦਿੱਤੀ ਹੈ, ਮਤਾ ਪਾਇਆ ਹੈ। ਇਹ ਜ਼ਮੀਨ ਉਦਯੋਗਿਕ ਸਿਖਲਾਈ ਵਿਭਾਗ ਦੇ ਨਾਮ ਟਰਾਂਸਫਰ ਕਰ ਦਿੱਤੀ ਹੈ ਤਾਂ ਕਿ ਇਸ ਮਿਸ਼ਨ ਤਹਿਤ ਆਈ.ਟੀ.ਆਈ. ਖੋਲ੍ਹੀ ਜਾ ਸਕੇ। ਬਲਾਕ ਭਿੱਖੀ ਦੇ ਪਿੰਡ ਮਾਖਾ ਚਹਿਲਾਂ ਵਿਖੇ ਉਪਲੱਬਧ ਜ਼ਮੀਨ ਦੀ ਸੂਚਨਾ ਭਾਰਤ ਸਰਕਾਰ ਦੇ ਸਕੱਤਰ, ਰੁਜ਼ਗਾਰ ਮੰਤਰਾਲਿਆ ਅਧੀਨ ਡਾਇਰੈਕਟਰ ਜਨਰਲ ਇੰਪਲਾਇਮੈਂਟ ਟਰੇਨਿੰਗ ਨੂੰ ਭੇਜਦੇ ਹੋਏ ਆਈ.ਟੀ.ਆਈ. ਅਲਾਟ ਕਰਨ ਲਈ ਸੂਚਿਤ ਕੀਤਾ ਹੈ। ਬਾਕੀ ਉਦਯੋਗਿਕ ਸਿਖਲਾਈ ਵਿਭਾਗ ਵੱਲੋਂ ਨੈਸ਼ਨਲ ਸਕਿੱਲ ਡਿਵੈਲਪਮੈਂਟ ਮਿਸ਼ਨ ਦੇ ਤਹਿਤ ਰਾਜ ਦੇ ਜਿਹੜੇ ਨਿਰਧਾਰਤ ਬਲਾਕਾਂ ਨੂੰ ਉਦਯੋਗਿਕ ਸਿਖਲਾਈ ਸੰਸਥਾ ਚਾਰ ਤੋਂ ਪੰਜ ਪਿੰਡਾਂ ਦੇ ਕਲਸਟਰ ਬਣਾ ਕੇ ਸਕਿੱਲ ਡਿਵੈਲਪਮੈਂਟ ਦੇ ਅੰਦਰ ਖੋਲ੍ਹਣ ਦੀ ਤਜਵੀਜ਼ ਹੈ। ਚਾਰ ਤੋਂ ਪੰਜ ਪਿੰਡਾਂ ਦੇ ਕਲਸਟਰ ਬਣਾ ਕੇ, ਉਸ ਵਿੱਚ ਇਹ ਖੋਲ੍ਹਣੀ ਹੈ। ਉਦਯੋਗਿਕ ਸਿਖਲਾਈ ਸੰਸਥਾ ਅਤੇ ਸਕਿਲ ਡਿਵੈਲਪਮੈਂਟ ਕੇਂਦਰ ਪੀ.ਪੀ.ਪੀ. ਅਧੀਨ ਖੋਲ੍ਹਣੇ ਹਨ। ਇਨ੍ਹਾਂ ਨੂੰ ਕੋਈ ਹੁਣ ਮੁਸ਼ਕਲ ਨਹੀਂ ਆਏਗੀ ਜਿਹੜੇ ਉਥੇ ਨਵੇਂ ਬਣਾ ਰਹੇ ਹਾਂ।

**ਮਾਨਯੋਗ ਸਪੀਕਰ :** ਅਗਲਾ ਸਵਾਲ, ਰਣਦੀਪ ਸਿੰਘ ਨਾਭਾ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੇਰੇ ਮਾਨਸਾ ਜ਼ਿਲ੍ਹੇ ਨਾਲ ਕਨਸਰਨਡ ਹੈ। ਮੇਰੀ ਬੇਨਤੀ ਇਹ ਹੈ ਕਿ...............

**ਮਾਨਯੋਗ ਸਪੀਕਰ** : ਬੇਨਤੀ ਨਹੀਂ, ਕੁਐਸਚਨ ਕਰੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮੇਰਾ ਸਵਾਲ ਇਹ ਹੈ ਕਿ ਮੈਂ 1997 ਤੋਂ ਲੈ ਕੇ ਤੀਜੀ ਟਰਮ ਇਥੇ ਆਇਆ ਹਾਂ। ਹਰ ਵਾਰ ਜਦੋਂ ਅਕਾਲੀ-ਭਾਜਪਾ ਦੀ ਗੌਰਮਿੰਟ ਆਉਂਦੀ ਹੈ, ਪਰਾਮਿਸਿਜ਼ ਇੰਨੇ ਹੁੰਦੇ ਹਨ ਕਿ ਮਾਨਸਾ ਜ਼ਿਲ੍ਹੇ ਨੂੰ ਅਸੀਂ ਹਰ ਪੱਖੋਂ ਡਿਵੈਲਪ ਕਰਾਂਗੇ। ਆਈ.ਟੀ.ਆਈ. ਬਾਰੇ ਇਕੱਲੇ ਮਾਨਸਾ ਦੀ ਜਿਹੜੀ ਗੱਲ ਕੀਤੀ ਹੈ, ਉਹੀ ਨਹੀਂ, ਜਿਥੇ ਕਿਤੇ ਵੀ ਆਈ.ਟੀ.ਆਈ. ਚਲਦੀ ਹੈ, ਜਦੋਂ ਇਨ੍ਹਾਂ ਦੀ ਗੌਰਮਿੰਟ ਆਉਂਦੀ ਹੈ, ਉਹ ਬੰਦ ਹੋ ਜਾਂਦੀ ਹੈ.** **

**ਮਾਨਯੋਗ ਸਪੀਕਰ** : ਨੋ, ਨੋ, ਇਸ ਦੇ ਬਾਰੇ ਨਹੀਂ। ਨਹੀਂ, ਮੋਫਰ ਸਾਹਿਬ, ਇਹ ** ** ਰਿਕਾਰਡ ਨਹੀਂ ਹੋ ਰਿਹਾ। ਇਸ ਦੇ ਬਾਰੇ ਸਿੱਧਾ ਕੁਐਸਚਨ ਪੁੱਛੋ। ਅਗਲਾ ਸਵਾਲ, ਸਰਦਾਰ ਰਣਦੀਪ ਸਿੰਘ ਨਾਭਾ ਜੀ।

---------

## ਪਹੇੜੀ ਪੁਲ ਦੀ ਮੁੜ ਉਸਾਰੀ

***174. ਸਰਦਾਰ ਰਣਦੀਪ ਸਿੰਘ ਨਾਭਾ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਹਲਕਾ ਅਮਲੋਹ ਵਿੱਚ ਪੈਂਦਾ ਜੌੜਾ ਪੁਲ ਅਤੇ ਦਾਦਾ-ਵੱਟਾ ਨੂੰ ਜੋੜਨ ਵਾਲਾ ਪਹੇੜੀ-ਬ੍ਰਿਜ ਪੂਰੀ ਤਰ੍ਹਾਂ ਢਹਿ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਰਾਜ ਸਰਕਾਰ ਵੱਲੋਂ ਇਸ ਦੀ ਮੁੜ ਉਸਾਰੀ ਲਈ ਕੀ ਕਦਮ ਚੁੱਕੇ ਜਾਣ ਦੀ ਤਜਵੀਜ਼ ਹੈ ਅਤੇ ਇਸ ਨੂੰ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ** : ਸ਼੍ਰੀਮਾਨ ਜੀ, ਇਹ ਠੀਕ ਹੈ ਕਿ ਜੌੜੇ ਪੁਲ ਤੋਂ ਰੋਹਟੀ ਜਾਣ ਵਾਲੀ ਨਹਿਰ ਪਟਿਆਲਾ ਫੀਡਰ ਤੇ ਆਰ.ਡੀ. 90250 ਤੇ ਮਹਿਕਮਾ ਨਹਿਰੀ ਵਿਭਾਗ ਵੱਲੋਂ 40 ਸਾਲ ਪਹਿਲਾਂ ਉਸਾਰਿਆ ਗਿਆ ਪੁਲ ਅਕਤੂਬਰ, 2009 ਵਿੱਚ ਹੜ੍ਹਾਂ ਵਿੱਚ ਢਹਿ ਚੁੱਕਾ ਹੈ। ਹਾਲ ਦੀ ਘੜੀ ਪੰਜਾਬ ਸਰਕਾਰ ਵੱਲੋਂ ਇਸ ਦੀ ਮੁੜ ਉਸਾਰੀ ਦੀ ਕੋਈ ਤਜਵੀਜ਼ ਨਹੀਂ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਨੂੰ ਤਾਂ ਲੱਗਦਾ ਹੈ ਕਿ ਅੱਜ ਸਾਰੇ ਹੀ ਮੰਤਰੀ ਸਾਹਿਬਾਨ ਨਰਾਜ਼ ਹੋ ਗਏ ਹਨ ਉਨ੍ਹਾਂ ਵੱਲੋਂ 'ਨਾ ਸਰ' ਜਾਂ 'ਕੋਈ ਤਜਵੀਜ਼ ਨਹੀਂ' ਹੀ ਕਿਹਾ ਜਾ ਰਿਹਾ ਹੈ। ਸਪੀਕਰ ਸਾਹਿਬ, ਸਾਲ 2009 ਵਿੱਚ ਬਾਦਲ ਸਾਹਿਬ ਦੀ ਸਰਕਾਰ ਸੀ ਜਦ ਇਹ ਜਵਾਬ ਆਇਆ ਹੈ ਕਿ ਫਲੱਡਾਂ ਦੇ ਨਾਲ ਪਹੇੜੀ ਵਾਲਾ

---

** Not recorded as ordered by the Chair.

[ਸਰਦਾਰ ਰਣਦੀਪ ਸਿੰਘ ਨਾਭਾ]

ਪੁਲ ਡਿਗ ਪਿਆ ਸੀ ਪਰ ਇਸ ਸਰਕਾਰ ਨੇ ਇਹ ਹਾਲੇ ਤੱਕ ਮੁਨਾਸਿਬ ਨਹੀਂ ਸਮਝਿਆ ਕਿ ਇਹ ਜਿਹੜਾ ਪੁਲ ਲਗਦਾ ਹੈ ਇਹ ਜੌੜੇ ਪੁਲਾਂ ਨੂੰ ਕੁਨੈਕਟ ਕਰਦਾ ਹੈ, ਬੈਣੀ ਭਾਮਣੀ, ਮਛਰਾਈ ਕਲਾਂ, ਹਿੰਮਤਗੜ੍ਹ ਛੰਨਾ, ਟਿੱਬੀ, ਮਾਲੋਵਾਲ, ਬੁੱਗਾ, ਚੋਟਾਨਾ ਡੇਰਾ, ਪਹੇੜੀ ਤੇ ਕੋਟਲੀ। ਜਿਹੜੇ ਕਿਸਾਨ ਜ਼ਮੀਨ ਦੀ ਕਾਸ਼ਤ ਕਰਦੇ ਹਨ ਉਹ ਤਕਰੀਬਨ ਛੇ ਸੱਤ ਕਿਲੋਮੀਟਰ ਉਤੋਂ ਦੀ ਘੁੰਮ ਕੇ ਆ ਕੇ ਜੌੜੇ ਪੁਲਾਂ ਤੋਂ ਲੰਘ ਕੇ ਆਪਣੀ ਕਾਸ਼ਤ ਕਰਨ ਜਾਂਦੇ ਹਨ। ਸੀ.ਐਲ.ਪੀ. ਲੀਡਰ ਸਾਹਿਬ ਨੇ ਵੀ ਜ਼ਿਕਰ ਕੀਤਾ ਸੀ ਕਿ ਆਪਾਂ ਕਿਸਾਨਾਂ ਦੇ ਪ੍ਰਤੀ ਹਮਦਰਦੀ ਰੱਖਦੇ ਹਾਂ। ਸਾਲ 2009 ਤੋਂ ਲੈ ਕੇ ਹਾਲਾਤ ਹੁਣ ਤੱਕ ਕਾਫੀ ਮਾੜੇ ਹੋਏ ਹਨ, ਉਥੇ ਬੱਚੇ ਸਕੂਲ ਜਾਂਦੇ ਹਨ, ਬੱਚੇ ਉਥੇ ਧੀਰੋਮਾਜਰੇ ਤੇ ਦੰਦੇਵਾਲਾ ਸਕੂਲ ਦੇ ਵਿੱਚ ਪੜ੍ਹਦੇ ਹਨ, ਉਹ ਪਲੱਸ ਟੂ ਦਾ ਸਕੂਲ ਹੈ, ਤਕਰੀਬਨ 1200 ਬੱਚੇ ਦੰਦੇਵਾਲਾ ਸਕੂਲ ਵਿੱਚ ਪੜ੍ਹਦੇ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਹੱਥ ਜੋੜ ਕੇ ਮੰਤਰੀ ਜੀ ਨੂੰ ਪੁੱਛਣਾ ਚਾਹਾਂਗਾ ਕਿ ਹਾਲੇ ਤੱਕ ਤੁਸੀਂ ਇਸ ਦਾ ਜਵਾਬ 'ਨਾ ਜੀ' ਦਿੱਤਾ ਹੈ, ਮੇਰੀ ਬੇਨਤੀ ਹੈ ਕਿ ਘੱਟ ਤੋਂ ਘੱਟ ਇਹ ਪਹੇੜੀ ਵਾਲਾ ਪੁਲ ਜਿਹੜਾ 12 ਪਿੰਡਾਂ ਨੂੰ ਲੱਗਦਾ ਹੈ, ਸਾਡੇ ਸਕੂਲ ਦੇ ਬੱਚੇ ਜਾਂਦੇ ਹਨ, ਸਾਡੇ ਕਿਸਾਨ ਭਰਾ ਕਾਸ਼ਤ ਕਰਨ ਲਈ ਪਰਲੇ ਪਾਸੇ ਜਾਂਦੇ ਹਨ, ਪੁਲ ਟੁਟਿਆ ਹੋਣ ਕਰਕੇ ਉਨ੍ਹਾਂ ਨੂੰ ਸੱਤ ਅੱਠ ਕਿਲੋਮੀਟਰ ਘੁੰਮ ਕੇ ਆਉਣਾ ਪੈਂਦਾ ਹੈ; ਇਸ ਲਈ within certain time frame ਇਸ ਪਹੇੜੀ ਵਾਲੇ ਪੁਲ ਨੂੰ, ਜਲਦੀ ਤੋਂ ਜਲਦੀ, ਮੁਕੰਮਲ ਕੀਤਾ ਜਾਵੇ। ਜਿਸ ਦੇ ਕਾਰਨ ਇਹ ਪੁਲ ਟੁੱਟਿਆ ਹੈ ਇਸ ਦੀ ਇਨਕੁਆਰੀ ਹੋਣੀ ਚਾਹੀਦੀ ਹੈ ਕਿਉਂਕਿ ਇਹ ਪੁਲ ਪਹਿਲਾਂ ਵੀ ਬਣਾਇਆ ਗਿਆ ਹੈ, ਉਹ 40 ਸਾਲ ਪਹਿਲਾਂ ਨਹੀਂ ਬਣਾਇਆ, ਇਸ ਨੂੰ ਚੈੱਕ ਵੀ ਕਰ ਲਵੋ, ਵੈਸੇ ਇਸ ਦੀ ਇਨਕੁਆਰੀ ਵੀ ਚਲ ਰਹੀ ਹੈ, ਇਸ ਇਨਕੁਆਰੀ ਨੂੰ ਹਾਊਸ ਦੀ ਟੇਬਲ ਤੇ ਪੇਸ਼ ਕੀਤਾ ਜਾਵੇ। ਜਿਹੜੇ ਦੋਸ਼ੀ ਹਨ ਉਨ੍ਹਾਂ ਦੇ ਖਿਲਾਫ ਕਾਨੂੰਨੀ ਕਾਰਵਾਈ ਕੀਤੀ ਜਾਵੇ। ਮੈਂ ਬੇਨਤੀ ਕਰਦਾ ਹਾਂ ਕਿ ਜਿਹੜੀ ਕਾਰਵਾਈ ਹੈ ਉਹ ਵਿਦ ਇੰਨ certain ਟਾਈਮ ਫ੍ਰੇਮ ਕਰਕੇ ਜਿਸ ਕਾਰਨ ਇਹ ਪੁਲ ਟੁੱਟਿਆ ਹੈ ਉਸ ਨੂੰ ਟੇਬਲ ਤੇ ਰੱਖਿਆ ਜਾਵੇ, ਦੂਜੀ ਗੱਲ ਇਹ ਪਹੇੜੀ ਵਾਲਾ ਪੁਲ ਜਲਦੀ ਤੋਂ ਜਲਦੀ ਮੁਕੰਮਲ ਕੀਤਾ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਢਹਿਆ ਹੋਇਆ ਪੁਲ ਹੈ, ਇਸ ਤੋਂ ਬਿਨਾਂ ਉਥੇ ਦੋ ਰਸਤੇ ਹੋਰ ਉਪਲੱਬਧ ਹਨ। ਇਸ ਨਹਿਰ ਉਤੇ ਢਹੇ ਹੋਏ ਪਹੇੜੀ ਪੁਲ ਦੀ ਜਗ੍ਹਾ ਤੋਂ 1.75 ਕਿਲੋਮੀਟਰ ਹੇਠਲੇ ਪਾਸੇ ਡਾਊਨ ਸਟਰੀਮ ਤੇ ਇਕ ਹੋਰ ਪੁਲ ਉਪਲੱਬਧ ਹੈ, ਇਸੇ ਤਰ੍ਹਾਂ ਇਸ ਪੁਲ ਦੀ ਜਗ੍ਹਾ ਤੋਂ 3.25 ਕਿਲੋਮੀਟਰ ਉਪਰ ਅਪ ਸਟਰੀਮ ਵਾਲੇ ਪਾਸੇ ਇਕ ਪੁਲ ਹੋਰ ਉਪਲੱਬਧ ਹੈ ਤਾਂ ਕਿ ਲੋਕਾਂ ਦੀ ਆਵਾਜਾਈ ਦੇ ਵਿੱਚ ਕੋਈ ਰੁਕਾਵਟ ਪੈਦਾ ਨਾ ਆਵੇ। ਲੋਕਾਂ ਵਾਸਤੇ ਦੋ ਰਸਤੇ ਉਪਲੱਬਧ ਹਨ।

**ਸਰਦਾਰ ਰਣਦੀਪ ਸਿੰਘ ਨਾਭਾ** : ਸਤਿਕਾਰਯੋਗ ਸਪੀਕਰ ਸਾਹਿਬ, ਤੁਹਾਡੇ ਸਾਹਮਣੇ ਮੰਤਰੀ ਜੀ ਨੇ ਆਪ ਜਵਾਬ ਦਿੱਤਾ ਹੈ ਕਿ 3.25 ਕਿਲੋਮੀਟਰ ਅੱਗੇ ਹੋਰ ਰਸਤਾ ਹੈ ਅਤੇ 1.5 ਕਿਲੋਮੀਟਰ ਦੂਜੇ ਪਾਸੇ ਹੋਰ ਰਸਤਾ ਹੈ, ਇਹ ਆਪ ਮੰਨਦੇ ਹਨ ਕਿ ਪੁਲ ਦੀ ਲੋੜ ਹੈ। ਮੇਰੀ ਹੱਥ ਜੋੜ ਕੇ ਬੇਨਤੀ ਹੈ ਕਿ ਤੁਸੀਂ ਘੱਟ ਤੋਂ ਘੱਟ ਇਸ ਬਾਰੇ ਆਸ਼ਵਾਸਨ ਤਾਂ ਦਿਵਾ

ਦਿਉ ਕਿ ਇਸ ਪੁਲ ਦੀ ਜ਼ਰੂਰਤ ਹੈ। ਬੱਚੇ ਸਕੂਲ ਪੜ੍ਹਨ ਜਾਂਦੇ ਹਨ, ਕਿਸਾਨ ਵੀਰ ਔਖੇ ਹੁੰਦੇ ਹਨ, ਟਰੈਕਟਰ ਟਰਾਲੀ ਜਿਹੜਾ ਛੋਟੇ ਵਾਲਾ ਪੁਲ ਹੈ ਜਿਹੜਾ 1.5 ਕਿਲੋਮੀਟਰ ਦੀ ਦੂਰੀ ਤੇ ਹੈ ਉਸ ਤੋਂ ਟਰੈਕਟਰ ਟਰਾਲੀ ਨਹੀਂ ਨਿਕਲ ਸਕਦੀ। ਮੇਰੀ ਹੱਥ ਜੋੜ ਕੇ ਬੇਨਤੀ ਹੈ ਕਿ ਇਸ ਨੂੰ ਘੱਟ ਤੋਂ ਘੱਟ 6 ਮਹੀਨਿਆਂ ਦੇ ਅੰਦਰ-ਅੰਦਰ ਮੁਕੰਮਲ ਕੀਤਾ ਜਾਵੇ।

**ਮੰਤਰੀ** : ਸਤਿਕਾਰਯੋਗ ਸਪੀਕਰ ਸਾਹਿਬ, ਸਾਡੀ ਪੂਰੀ ਕੋਸ਼ਿਸ਼ ਹੈ ਕਿ ਕਿਸੇ ਨਾ ਕਿਸੇ ਤਰੀਕੇ ਦੇ ਨਾਲ ਅਸੀਂ ਇਸ ਪੁਲ ਦੀ ਉਸਾਰੀ ਦੁਬਾਰਾ ਕਰੀਏ। ਮੈਂ ਐਮ.ਐਲ.ਏ. ਸਾਹਿਬ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਸਹੀ ਤਰੀਕੇ ਦੇ ਨਾਲ ਪੂਰਾ ਵਿਚਾਰ ਕੇ, ਵੇਖ ਕੇ, ਤੁਸੀਂ ਵੀ ਮੈਨੂੰ ਦਸੋ, ਕਿਉਂਕਿ ਸਪੀਕਰ ਸਾਹਿਬ ਦੀ ਕਾਂਸਟੀਚਿਊਐਂਸੀ ਵੀ ਇਨ੍ਹਾਂ ਦੇ ਨੇੜੇ ਲਗਦੀ ਹੈ, ਇਨ੍ਹਾਂ ਨੇ ਵੀ ਮੈਨੂੰ ਗੱਲ ਕਹੀ ਸੀ ਅਤੇ ਅਸੀਂ ਬਹੁਤ ਜਲਦੀ ਇਸ ਦੇ ਬਾਰੇ ਵਿਚਾਰ ਕਰਵਾ ਕੇ, ਘੋਖ ਕੇ, ਇਨ੍ਹਾਂ ਦਾ ਮਸਲਾ ਹੱਲ ਕਰਨ ਦੀ ਕੋਸ਼ਿਸ਼ ਕਰਾਂਗੇ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਇਹ ਇਸ ਨੂੰ ਟਾਈਮ ਬਾਊਂਡ ਕਰ ਦੇਣ ਕਿ ਇਹ ਕਿੰਨੇ ਚਿਰ ਵਿੱਚ ਪੁਲ ਬਣਾ ਦੇਣਗੇ।

**ਮਾਨਯੋਗ ਸਪੀਕਰ** : ਉਨ੍ਹਾਂ ਨੇ ਕਿਹਾ ਹੈ ਕਿ ਕੋਸ਼ਿਸ਼ ਕਰਾਂਗੇ। ਹਾਂ ਜੀ ਅਗਲਾ ਸਵਾਲ, ਸ਼੍ਰੀ ਮੁਹੰਮਦ ਸਦੀਕ ਜੀ।

---------

## ਆਰ.ਓ. ਸਿਸਟਮ ਰਾਹੀਂ ਜਲ ਸਪਲਾਈ

*179. **ਸ਼੍ਰੀ ਮੁਹੰਮਦ ਸਦੀਕ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਵਿਧਾਨ ਸਭਾ ਚੋਣ ਹਲਕਾ ਭਦੌੜ ਵਿੱਚ ਕੋਈ ਵੀ ਪਿੰਡ ਆਰ.ਓ. ਸਿਸਟਮ ਅਧੀਨ ਨਹੀਂ ਆਉਂਦਾ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਨ ਕੀ ਹਨ ਅਤੇ ਇਸ ਹਲਕੇ ਦੇ ਪਿੰਡਾਂ ਵਿੱਚ ਆਰ.ਓ. ਸਿਸਟਮ ਕਦੋਂ ਤੱਕ ਲਗਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪਰਕਾਸ਼ ਸਿੰਘ ਬਾਦਲ** : 1. ਨਹੀਂ ਜੀ।

2. ਵਿਧਾਨ ਸਭਾ ਹਲਕਾ ਭਦੌੜ ਦੇ 7 ਪਿੰਡਾਂ ਵਿੱਚ ਪੀਣ ਦੇ ਪਾਣੀ ਦੀ ਸਪਲਾਈ ਲਈ ਆਰ.ਓ. ਸਿਸਟਮ ਲਗਾਏ ਗਏ ਹਨ।

**ਸ਼੍ਰੀ ਮੁਹੰਮਦ ਸਦੀਕ** : ਸਤਿਕਾਰਯੋਗ ਸਪੀਕਰ ਸਾਹਿਬ, ਮੇਰੇ ਹਲਕੇ ਦੇ 62 ਪਿੰਡ ਹਨ, ਉਨ੍ਹਾਂ ਵਿੱਚੋਂ ਸਤਿਕਾਰਯੋਗ ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਸੱਤ ਪਿੰਡਾਂ ਦੇ ਵਿੱਚ ਆਰ.ਓ. ਸਿਸਟਮ ਲੱਗੇ ਹੋਏ ਹਨ। ਸਪੀਕਰ ਸਾਹਿਬ, ਉਸ ਇਲਾਕੇ ਦਾ ਜਿਹੜਾ ਪਾਣੀ ਹੈ ਉਹ ਇੰਨਾ ਗੰਧਲਾ ਹੈ, ਏਨਾ ਜ਼ਿਆਦਾ ਪ੍ਰਦੂਸ਼ਤ ਹੈ ਜਿਸ ਕਾਰਨ ਉਥੇ ਲੋਕਾਂ ਨੂੰ ਕੈਂਸਰ ਦੀ ਬਿਮਾਰੀ ਹੁੰਦੀ ਹੈ, ਉਥੇ ਹੱਡਾਂ ਦੀਆਂ ਬਿਮਾਰੀਆਂ ਹੁੰਦੀਆਂ ਹਨ, ਦੰਦਾਂ ਦੀਆਂ ਬਿਮਾਰੀਆਂ ਹੁੰਦੀਆਂ ਹਨ, ਲੋਕਾਂ ਦੀ ਨਜ਼ਰ ਘੱਟ ਹੋ ਜਾਂਦੀ ਹੈ। ਇਸ ਦੇ ਨਾਲ ਹੀ ਮੈਨੂੰ ਪਤਾ ਲੱਗਿਆ ਹੈ

[ਸ਼੍ਰੀ ਮੁਹੰਮਦ ਸਦੀਕ]

ਕਿ ਇਹ ਜਿਹੜੇ 7 ਪਿੰਡਾਂ ਦੇ ਵਿੱਚ ਆਰ.ਓ. ਸਿਸਟਮ ਲੱਗੇ ਹੋਏ ਹਨ ਉਹ ਪ੍ਰਾਈਵੇਟ ਕੰਪਨੀ ਦੇ ਲਗਾਏ ਹੋਏ ਹਨ। ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਇੰਨਾ ਪੁੱਛਣਾ ਚਾਹੁੰਦਾ ਹਾਂ ਕਿ ਹੋਰਨਾਂ ਪਿੰਡਾਂ ਦੇ ਵਿੱਚ ਲੋਕਾਂ ਨੂੰ ਪੀਣ ਵਾਲੇ ਸ਼ੁੱਧ ਪਾਣੀ ਦੀ ਸੁਵਿਧਾ ਕਦੋਂ ਤੱਕ ਮੁਹੱਈਆ ਕਰਵਾ ਦਿੱਤੀ ਜਾਵੇਗੀ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਹਲਕੇ ਵਿੱਚ ਟਿਊਬਵੈੱਲਾਂ ਨਾਲ ਪਾਣੀ ਦਿੱਤਾ ਜਾਂਦਾ ਹੈ। ਵਾਟਰ ਸਪਲਾਈ ਦੇ ਤਿੰਨ ਸਿਸਟਮ ਹੁੰਦੇ ਹਨ : ਕੈਨਾਲ ਬੇਸਡ, ਟਿਊਬਵੈੱਲ ਬੇਸਡ ਅਤੇ ਨੰਬਰ ਤਿੰਨ ਪੰਪ ਹੁੰਦੇ ਹਨ। ਇਨ੍ਹਾਂ ਦਾ ਤਕਰੀਬਨ ਸਾਰਾ ਏਰੀਆ ਟਿਊਬਵੈੱਲਾਂ ਅਧੀਨ ਕਵਰਡ ਹੈ। ਇਸ ਕਰਕੇ ਜਿਹੜਾ ਆਰ.ਓ. ਸਿਸਟਮ ਹੈ ਇਹ ਐਡੀਸ਼ਨਲ ਹੈਲਪ ਹੈ ਜਿਹੜੀ ਕਿ ਉਥੇ ਦਿੱਤੀ ਗਈ ਹੈ। ਮੈਂ ਇਸ ਸਬੰਧੀ ਹਾਊਸ ਨੂੰ ਇੱਕ ਇਨਫਰਮੇਸ਼ਨ ਵੀ ਦੇਣੀ ਚਾਹੁੰਦਾ ਹਾਂ ਕਿ ਪੰਜਾਬ ਦਾ ਜਿੰਨਾ ਵੀ ਏਰੀਆ ਟਿਊਬਵੈੱਲਾਂ ਅਧੀਨ ਹੈ ਜੋ ਕਿ ਤਕਰਬੀਨ 8000 ਦੇ ਕਰੀਬ ਟਿਊਬਵੈੱਲ ਹਨ, ਫਿੱਗਰ ਇੱਧਰ ਉੱਧਰ ਹੋ ਸਕਦੀ ਹੈ, ਇਹ ਸਾਰਾ ਟਿਊਬਵੈੱਲਾਂ ਦਾ ਪਾਣੀ ਟੈੱਸਟ ਕਰਵਾਇਆ ਗਿਆ ਹੈ ਤਾਂ ਕਿ ਪਤਾ ਲੱਗ ਸਕੇ ਕਿ ਇਸ ਵਿੱਚ ਹੋਰ ਕੀ ਕਮੀ ਹੈ। ਕਿਉਂਕਿ ਕਈ ਥਾਂ ਲੱਭਿਆ ਹੈ ਕਿ ਪਾਣੀ ਵਿੱਚ ਯੂਰੇਨੀਅਮ ਹੈ, ਕਈ ਥਾਂ ਆਰਸੇਨਿਕ ਦਾ ਪਤਾ ਲੱਗਾ ਹੈ ਅਤੇ ਕਈ ਥਾਈਂ ਹੈਵੀ ਮੇਟਲ ਦਾ ਵੀ ਪਤਾ ਲੱਗਿਆ ਹੈ। ਇਸ ਲਈ ਮੈਂ ਥੋੜ੍ਹਾ ਚਿਰ ਪਹਿਲਾਂ ਸਾਰੇ ਮਹਿਕਮਿਆਂ ਨੂੰ ਆਰਡਰ ਦਿੱਤਾ ਹੈ ਜਿਵੇਂ ਪਲਿਊਸ਼ਨ ਬੋਰਡ ਵਗੈਰਾ ਹਨ ਉਹ ਲੈਬਾਰਟ੍ਰੀਜ਼ ਤੋਂ ਸਾਰੇ ਟੈਸਟ ਕਰਵਾਉਣ। ਇਸ ਵਾਸਤੇ ਮੈਂ ਡਾ. ਆਰ.ਕੇ. ਸਿਨਹਾ ਜਿਹੜੇ ਕਿ ਸੈਕਟਰੀ, ਐਟਾਨਮਿਕ ਐਨਰਜੀ, ਗੌਰਮਿੰਟ ਆਫ਼ ਇੰਡੀਆ ਹਨ, ਉਹ ਯੂਰੇਨੀਅਮ ਦਾ ਹੱਲ ਦੱਸਣਗੇ ਉਹ ਇਸ ਬਾਬਤ ਗਾਈਡ ਕਰਨਗੇ। ਮੈਨੂੰ ਉਹ ਮਿਲ ਕੇ ਗਏ ਹਨ। ਇਸ ਗੱਲ ਦੀ ਮਹੱਤਤਾ ਨੂੰ ਦੇਖਦੇ ਹੋਏ 11 ਜੁਲਾਈ, 2012 ਨੂੰ, ਜਿਸ ਵਿੱਚ ਥੋੜ੍ਹੇ ਦਿਨ ਹੀ ਰਹਿ ਗਏ ਹਨ, ਸੈਕਟਰੀ ਸਾਹਿਬ ਅਤੇ ਉਨ੍ਹਾਂ ਦੇ ਸਾਇੰਟਿਸਟਾਂ ਦੀ ਸਾਰੀ ਟੀਮ ਇੱਥੇ ਆ ਰਹੀ ਹੈ ਤਾਂ ਕਿ ਉਹ ਇਸ ਦਾ ਇਲਾਜ ਲੱਭ ਸੱਕਣ ਕਿ ਇਸ ਵਿੱਚ ਕੀ ਹੈਲਪ ਹੋ ਸਕਦੀ ਹੈ। ਮੈਂ ਸਮਝਦਾ ਹਾਂ ਕਿ ਤੁਸੀਂ ਸਾਰੇ ਜਾਣਦੇ ਹੋ ਕਿ ਪਾਣੀ ਸਾਡੇ ਜੀਵਨ ਦੀ ਸਭ ਤੋਂ ਅਹਿਮ ਚੀਜ਼ ਹੈ। ਇਸ ਲਈ ਮੈਂ ਕੋਸ਼ਿਸ਼ ਕਰਾਂਗਾ ਕਿ ਪੰਜਾਬ ਨੂੰ ਸਾਫ਼ ਸੁਥਰਾ ਪੀਣ ਵਾਲਾ ਪਾਣੀ ਮਿਲੇ। ਇਸ ਵਾਸਤੇ ਭਾਬਾ ਐਟੋਮਿਕ ਰਿਸਰਚ ਸੈਂਟਰ ਤੋਂ ਟੀਮ ਆ ਰਹੀ ਹੈ ਉਨ੍ਹਾਂ ਤੋਂ ਇਸ ਸਬੰਧੀ ਤਜਵੀਜ਼ ਲਵਾਂਗੇ ਕਿ ਜਿਹੜਾ ਇਥੋਂ ਦੇ ਪਾਣੀ ਵਿੱਚ ਯੂਰੇਨੀਅਮ ਹੈ ਜਾਂ ਹੈਵੀ ਮੈਟਲ ਹੈ ਇਸ ਦਾ ਕੀ ਇਲਾਜ ਹੋ ਸਕਦਾ ਹੈ। ਮੈਂ ਐਮ.ਐਲ.ਏ. ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਜਿਹੜੀ ਤੁਹਾਡੇ ਇਲਾਕੇ ਵਿੱਚ ਪਾਣੀ ਸਬੰਧੀ ਘਾਟ ਹੈ ਉਹ ਮੈਨੂੰ ਦੱਸੋ, ਜ਼ਰੂਰ ਪੂਰੀ ਕੀਤੀ ਜਾਵੇਗੀ।

**ਸ਼੍ਰੀ ਮੁਹੰਮਦ ਸਦੀਕ :** ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਜਿਹੜਾ ਉਨ੍ਹਾਂ ਨੇ ਜਲਦੀ ਤਰੀਕ ਦੇ ਕੇ ਮੈਨੂੰ ਬੁਲਾਇਆ ਹੈ ਤਾਂ ਕਿ ਮੈਂ ਕੁਝ ਦੱਸ ਸਕਾਂ, ਬਹੁਤ ਮੇਹਰਬਾਨੀ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਜਿਹੜਾ ਸਮੁੱਚੇ ਮੁਹਾਲੀ ਏਰੀਆ ਦਾ ਪੀਣ ਵਾਲਾ ਪਾਣੀ ਹੈ, ਉਹ ਸਰਕਾਰੀ ਲੈਬਾਰਟਰੀ ਵਾਲਿਆਂ ਨੇ ਟੈਸਟ ਕੀਤਾ ਹੈ ਅਤੇ ਉਨ੍ਹਾਂ ਨੇ ਪਾਣੀ ਦੇ ਸਾਰੇ ਟੈਸਟਾਂ ਨੂੰ ਫੇਲ੍ਹ ਕਰ ਦਿੱਤਾ ਹੈ ਕਿ ਕੋਈ ਪਾਣੀ ਪੀਣ ਯੋਗ ਨਹੀਂ ਹੈ। ਇਸ ਵਿੱਚ ਸਭ ਤੋਂ ਜ਼ਿਆਦਾ ਹਾਈਐਸਟ ਰੇਟ ਜਿਹੜੀਆਂ ਚੀਜ਼ਾਂ ਦਾ ਹੈ ਉਹ ਹੈ ਰੈਜ਼ੀਡੂਅਲ ਕਲੋਰੀਨ 0.4 ਅਤੇ ਟੋਟਲ ਪ੍ਰਾਇਰਟੀ 50.08 ਹੈ ਜੋ ਕਿ ਬਿਲਕੁਲ ਹੀ ਨੈਗੇਟਿਵ ਰਿਜ਼ਲਟ ਹੈ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਕੀ ਇਹ ਮੁਹਾਲੀ ਦੇ ਪਾਣੀ ਵਾਸਤੇ ਕੁਝ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਸਿਰਫ਼ ਮੁਹਾਲੀ ਨਾਲ ਹੀ ਤਾਅਲੁਕ ਨਹੀਂ ਹੈ। ਮੈਂ ਸਾਰੇ ਹਾਊਸ ਨੂੰ ਅਤੇ ਖਾਸ ਕਰਕੇ ਸਾਹਮਣੇ ਬੈਠੇ ਭਰਾਵਾਂ ਨੂੰ ਬੇਨਤੀ ਕਰਦਾ ਹਾਂ ਕਿ in the interest of the State, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਮੈਨੂੰ ਹਰ ਚੀਜ਼ ਦਾ ਇਲਮ ਨਹੀਂ ਹੁੰਦਾ ਜੇ ਕਿਸੇ ਵੀ ਹਲਕੇ ਵਿੱਚ ਕੋਈ ਵੀ ਪ੍ਰਾਬਲਮ ਹੈ ਤਾਂ ਕਾਈਂਡਲੀ ਮੇਰੇ ਨੋਟਿਸ ਵਿੱਚ ਲਿਆਓ, ਸੁਝਾਅ ਵੀ ਦਿਓ। ਮੈਂ ਕੱਲ੍ਹ ਵੀ ਰਿਪੀਟ ਕੀਤਾ ਸੀ ਕਿ ਮੈਂ ਤਿੰਨ ਦਿਨ ਸੈਕਟ੍ਰੀਏਟ ਵਿੱਚ ਹਾਂ, ਉਥੇ ਤੁਸੀਂ ਵੀ ਆਓ ਅਤੇ ਦੱਸੋ ਤਾਂ ਕਿ ਮੈਂ ਇਸ ਚੀਜ਼ ਦਾ ਹੱਲ ਕਰ ਸਕਾਂ। ਮੈਂ ਜ਼ਿਆਦਾ ਲੰਮਾ ਨਹੀਂ ਲਿਜਾਣਾ ਚਾਹੁੰਦਾ। ਇਹ ਜਿਹੜਾ ਪਾਣੀ ਦਾ ਮਸਲਾ ਹੈ, ਇਸ ਵੱਲ ਧਿਆਨ ਦੇ ਕੇ ਇਸ ਦਾ ਹੱਲ ਜ਼ਰੂਰ ਕਰਾਂਗੇ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਕੀ ਮੈਂ ਇਹ ਰਿਪੋਰਟ ਟੇਬਲ ਤੇ ਰੱਖ ਦੇਵਾਂ।

**ਮਾਨਯੋਗ ਸਪੀਕਰ** : ਨਹੀਂ ਜੀ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਸੀ.ਐਮ. ਸਾਹਿਬ ਨੇ ਬੜਾ ਅੱਛਾ ਦੱਸਿਆ ਹੈ ਕਿ ਇਨ੍ਹਾਂ ਨੇ ਐਕਸਪਰਟ ਸਾਇੰਟਿਸਟ ਮੰਗਵਾਏ ਹਨ ਜਿਹੜੇ ਕਿ ਪਾਣੀ ਬਾਰੇ ਦੱਸਣਗੇ ਕਿ ਇਸ ਵਿੱਚ ਯੂਰੇਨੀਅਮ ਜਾਂ ਹੋਰ ਕੋਈ ਕਿਹੜੀ ਘਾਟ ਹੈ ਲੇਕਿਨ ਇਨ੍ਹਾਂ ਨੂੰ ਬੜੀ ਅੱਛੀ ਤਰ੍ਹਾਂ ਪਤਾ ਹੈ ਕਿ ਮਾਲਵੇ ਦੇ ਇਲਾਕੇ ਵਿੱਚ ਪੀਣ ਵਾਲੇ ਪਾਣੀ ਦੀ ਬੜੀ ਕਿੱਲਤ ਹੈ, ਬੜੀ ਪ੍ਰਾਬਲਮ ਹੈ। ਮੈਂ ਸੀ.ਐਮ. ਸਾਹਿਬ ਤੋਂ ਸਿਰਫ਼ ਇੰਨਾ ਹੀ ਪੁੱਛਣਾ ਚਾਹੁੰਦਾ ਹਾਂ ਕਿ ਇਹ ਪ੍ਰਾਇਰਟੀ ਤੇ ਖਾਸ ਕਰਕੇ ਮਾਲਵੇ ਏਰੀਆ ਵਾਸਤੇ ਮੁਹੱਈਆ ਕਰਵਾਉਣਗੇ ਜਾਂ ਕੀਤੇ ਹਨ ਜਾਂ ਕੋਈ ਟਾਈਮ ਫਰੇਮ ਹੈ ਕਿ ਕੀ ਮਾਲਵੇ ਦੇ ਸਾਰੇ ਪਿੰਡਾਂ ਦੇ ਵਿੱਚ ਆਰ.ਓ. ਸਿਸਟਮ ਲੱਗ ਜਾਣਗੇ ਜਾਂ ਜਿਹੜੇ ਲੱਗੇ ਹੋਏ ਹਨ ਅਤੇ ਚਲਦੇ ਨਹੀਂ, ਕੀ ਉਹ ਠੀਕ ਹੋ ਜਾਣਗੇ? ਇਹ ਮੇਰਾ ਸਵਾਲ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰੇ ਵਾਸਤੇ ਮਾਲਵਾ ਵੀ ਉਹੋ ਜਿਹਾ ਹੈ, ਦੁਆਬਾ ਵੀ ਉਹੋ ਜਿਹਾ ਹੈ ਅਤੇ ਮਾਝਾ ਵੀ ਉਹੋ ਜਿਹਾ ਹੈ। ਸਾਰਾ ਪੰਜਾਬ ਮੇਰੇ ਵਾਸਤੇ ਇੱਕੋ ਜਿਹਾ ਹੈ। ਜਿੱਥੇ ਕਿਤੇ ਪਾਣੀ ਦੀ ਕੋਈ ਸ਼ਾਰਟੇਜ ਹੈ ਜਾਂ ਜਿੱਥੇ ਕੋਈ ਕਮੀ ਹੈ, ਉਸ ਦਾ ਪੂਰਾ ਹੱਲ ਕਰਾਂਗੇ, ਜਿਸ ਤਰ੍ਹਾਂ ਦੀ ਵੀ ਕੋਈ ਲੋੜ ਹੋਵੇਗੀ, ਜਿਸ ਤਰ੍ਹਾਂ ਦੀ ਉਨ੍ਹਾਂ ਦੀ ਪਿਊਰੀਫਿਕੇਸ਼ਨ ਦੀ ਲੋੜ ਹੈ, ਉਸੇ ਤਰ੍ਹਾਂ ਕਰਾਂਗੇ।

**ਮਾਨਯੋਗ ਸਪੀਕਰ :** ਧੰਨਵਾਦ। ਅਗਲਾ ਸਵਾਲ। ਸ਼੍ਰੀ ਰਾਕੇਸ਼ ਪਾਂਡੇ ਜੀ।

---------

## ਓਵਰ ਹੈੱਡ ਟੈਂਕਾਂ ਰਾਹੀਂ ਪਾਣੀ ਦੀ ਸਪਲਾਈ

***182. ਸ਼੍ਰੀ ਰਾਕੇਸ਼ ਪਾਂਡੇ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਸਰਕਾਰ ਨੇ ਸ਼ਹਿਰਾਂ ਵਿੱਚ ਓਵਰ ਹੈੱਡ ਪਾਣੀ ਦੇ ਟੈਂਕਾਂ ਦੁਆਰਾ ਪੀਣ ਵਾਲੇ ਪਾਣੀ ਦੀ ਸਪਲਾਈ ਬੰਦ ਕਰ ਦਿੱਤੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਣ ਕੀ ਹਨ ਅਤੇ ਕੀ ਸਰਕਾਰ ਇਸ ਨੂੰ ਦੁਬਾਰਾ ਸ਼ੁਰੂ ਕਰਨ ਲਈ ਮੁੜ ਵਿਚਾਰ ਕਰੇਗੀ ?

**ਸ਼੍ਰੀ ਚੂਨੀ ਲਾਲ ਭਗਤ :** ਨਹੀਂ ਜੀ।

**ਸ਼੍ਰੀ ਰਾਕੇਸ਼ ਪਾਂਡੇ :** ਸਪੀਕਰ ਸਾਹਿਬ, ਮੈਨੂੰ ਲੱਗਦਾ ਹੈ ਕਿ ਅੱਜ ਸਾਰਿਆਂ ਨੂੰ, ਖਾਸ ਤੌਰ ਤੇ ਗੌਰਮਿੰਟ ਨੂੰ 'ਨਹੀਂ ਜੀ' ਲਫਜ਼ ਨਾਲ ਜ਼ਿਆਦਾ ਪਿਆਰ ਹੋ ਗਿਆ ਹੈ। ਮਾਨਯੋਗ ਸੀ.ਐਮ. ਸਾਹਿਬ ਨੇ ਕਾਫੀ ਸਵਾਲਾਂ ਦਾ ਜਵਾਬ 'ਨਹੀਂ ਜੀ' ਵਿੱਚ ਹੀ ਦਿੱਤਾ ਹੈ। ਬਾਅਦ ਵਿੱਚ ਥੋੜ੍ਹੀ ਜਿਹੀ ਡਿਟੇਲ ਉਨ੍ਹਾਂ ਨੇ ਜਵਾਬ ਵਿੱਚ ਦੇ ਦਿੱਤੀ ਸੀ।

**Mr. Speaker :** No, this is wrong allegation. ਸੀ.ਐਮ. ਸਾਹਿਬ ਨੇ ਤਾਂ ਡਿਟੇਲ ਦਿੱਤੀ ਹੈ।

**ਸ਼੍ਰੀ ਰਾਕੇਸ਼ ਪਾਂਡੇ :** ਸਰਕਾਰ ਨੂੰ 'ਨਹੀਂ ਜੀ' ਲਫਜ਼ ਨਾਲ ਇੰਨਾ ਪਿਆਰ ਹੋਣਾ ਨਹੀਂ ਚਾਹੀਦਾ। ਮੈਨੂੰ ਲੱਗਦਾ ਹੈ ਕਿ ਮੰਤਰੀ ਸਾਹਿਬ ਨੇ ਮੇਰਾ ਕੁਐਸਚਨ ਵੀ ਪੂਰੀ ਤਰ੍ਹਾਂ ਨਾਲ ਸ਼ਾਇਦ ਨਹੀਂ ਸਮਝਿਆ। ਮੈਂ ਪੁੱਛਿਆ ਸੀ ਕਿ ਵਾਟਰ ਸਪਲਾਈ ਕਿਸ ਤਰੀਕੇ ਨਾਲ ਹੁੰਦੀ ਹੈ। ਇਨ੍ਹਾਂ ਨੇ ਨਾ ਤਾਂ ਤਰੀਕਾ ਦੱਸਿਆ ਅਤੇ ਨਾ ਹੀ ਵਜ੍ਹਾ ਦੱਸੀ ਹੈ ਕਿ ਉਸ ਨੂੰ ਬੰਦ ਕਿਉਂ ਕੀਤਾ ਗਿਆ? ਕੀ ਦੁਬਾਰਾ ਚਲਾਉਣਾ ਹੈ, ਜੇ ਨਹੀਂ ਚਲਾਉਣਾ ਤਾਂ ਉਸ ਦੀ ਕੀ ਵਜ੍ਹਾ ਹੈ ?

**ਮਾਨਯੋਗ ਸਪੀਕਰ :** ਨਹੀਂ ਜੀ। ਤੁਸੀਂ ਤਾਂ ਪੁੱਛਿਆ ਹੈ ਕਿ ਟੈਂਕਾਂ ਦੁਆਰਾ ਪੀਣ ਵਾਲੇ ਪਾਣੀ ਦੀ ਸਪਲਾਈ ਬੰਦ ਕਰ ਦਿੱਤੀ ਗਈ ਹੈ।

**ਮੰਤਰੀ :** ਸਰਕਾਰ ਵੱਲੋਂ ਕਦੇ ਵੀ ਇਹ ਫੈਸਲਾ ਨਹੀਂ ਕੀਤਾ ਗਿਆ ਕਿ ਪਾਣੀ ਉੱਚੀਆਂ ਟੈਂਕੀਆਂ ਵਿੱਚ ਸਟੋਰ ਨਹੀਂ ਕੀਤਾ ਜਾਵੇਗਾ ਅਤੇ ਨਾ ਹੀ ਅਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ।

**ਸ਼੍ਰੀ ਰਾਕੇਸ਼ ਪਾਂਡੇ :** ਮੇਰਾ ਖਿਆਲ ਹੈ ਕਿ ਮੰਤਰੀ ਸਾਹਿਬ ਨੂੰ ਇਨ੍ਹਾਂ ਚੀਜ਼ਾਂ ਸਬੰਧੀ ਪੂਰੀ ਤਰ੍ਹਾਂ ਨਾਲਿਜ ਨਹੀਂ ਹੈ। 90 ਦੇ ਦਹਾਕੇ ਤੱਕ ਤਾਂ ਤਕਰੀਬਨ ਉੱਚੀਆਂ ਟੈਂਕੀਆਂ ਬਣਾ ਕੇ ਪਾਣੀ ਦੀ ਸਪਲਾਈ ਇਸੇ ਤਰ੍ਹਾਂ ਹੀ ਚਲਦੀ ਰਹੀ ਹੈ। ਉਸ ਨੂੰ ਬੰਦ ਕਿਉਂ ਕੀਤਾ ਗਿਆ, ਇਸ ਦੀ ਵਜ੍ਹਾ ਮੈਨੂੰ ਨਹੀਂ ਪਤਾ ਲੱਗੀ। (ਵਿਘਨ) ਨਹੀਂ ਜੀ, ਬਿਲਕੁਲ ਬੰਦ ਹੈ, ਟੈਂਕੀਆਂ ਤਾਂ ਢਾਹ ਵੀ ਦਿੱਤੀਆਂ ਗਈਆਂ ਹਨ। ਵਾਟਰ ਸਪਲਾਈ ਅੱਜਕਲ੍ਹ ਟਿਊਬਵੈੱਲ ਤੋਂ ਡਾਇਰੈਕਟ ਚਲਦੀ ਹੈ ਔਰ ਟਿਊਬਵੈੱਲ ਹਰ ਦੂਸਰੇ ਦਿਨ ਹੀ ਖਰਾਬ ਹੋ ਜਾਂਦੇ ਹਨ, ਕਦੇ ਮੋਟਰ ਸੜੀ ਹੁੰਦੀ ਹੈ, ਕਦੀ ਬੋਰ ਖਰਾਬ ਹੋਇਆ ਹੁੰਦਾ ਹੈ। ਇਸ ਦੇ ਨਾਲੋਂ ਤਾਂ ਜਦੋਂ ਟੈਂਕੀਆਂ ਰਾਹੀਂ ਜਨਤਾ ਨੂੰ ਵਾਟਰ ਸਪਲਾਈ ਮੁਹੱਈਆ ਕਰਵਾਈ ਜਾਂਦੀ ਸੀ ਤਾਂ ਲੋਕਾਂ ਨੂੰ ਬੜਾ ਅਰਾਮ ਰਹਿੰਦਾ ਸੀ। ਹੁਣ ਕਈ ਦਫ਼ਾ ਬਿਜਲੀ ਵੀ ਚਲੀ ਜਾਂਦੀ ਹੈ ਤੇ ਵਾਟਰ ਸਪਲਾਈ ਵੀ ਕਈ ਜਗ੍ਹਾ ਨਾਲ ਦੀ ਨਾਲ ਰੁਕ ਜਾਂਦੀ ਹੈ। ਪਾਣੀ ਸਟੋਰ ਰਹਿੰਦਾ ਹੀ ਨਹੀਂ ਹੈ।

**ਮਾਨਯੋਗ ਸਪੀਕਰ :** ਤੁਸੀਂ ਆਪਣਾ ਸਵਾਲ ਦੱਸੋ ਕਿ ਕੀ ਹੈ ? ਤੁਹਾਡੀ ਸਪਲੀਮੈਂਟਰੀ ਕੀ ਹੈ ?

**ਸ਼੍ਰੀ ਰਾਕੇਸ਼ ਪਾਂਡੇ :** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਇਹੀ ਹੈ ਕਿ ਉਨ੍ਹਾਂ ਨੇ ਕਿਹਾ ਹੈ ਕਿ ਅਜਿਹਾ ਨਹੀਂ ਹੈ, ਫਿਰ ਟੈਂਕੀਆਂ ਦੇ ਰਾਹੀਂ ਵਾਟਰ ਸਪਲਾਈ ਕਿਸ ਵਜ੍ਹਾ ਕਰਕੇ ਬੰਦ ਕਰ ਦਿੱਤੀ ਗਈ ਹੈ ?

**ਮਾਨਯੋਗ ਸਪੀਕਰ :** ਮੰਤ੍ਰੀ ਜੀ, ਬੱਸ ਇੰਨਾ ਦੱਸ ਦਿਓ ਜੀ ਕਿ ਟੈਂਕੀਆਂ ਬੰਦ ਕਿਉਂ ਕੀਤੀਆਂ ?

**ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕੀਤੀ ਹੈ ਕਿ ਟੈਂਕੀਆਂ ਬੰਦ ਨਹੀਂ ਕੀਤੀਆਂ ਗਈਆਂ। ਜਿਹੜੀਆਂ ਟੈਂਕੀਆਂ ਕੁਝ ਰਿਪੇਅਰ ਵਾਲੀਆਂ ਸਨ, ਜਿਸ ਤਰ੍ਹਾਂ ਇਨ੍ਹਾਂ ਦੇ ਲੁਧਿਆਣੇ ਵਿੱਚ ਵੀ, ਮਾਨਯੋਗ ਮੈਂਬਰ ਸਾਹਿਬ ਦੇ ਏਰੀਏ ਵਿੱਚ 61 ਟੈਂਕੀਆਂ ਲੱਗੀਆਂ ਹਨ, ਉਨ੍ਹਾਂ ਵਿੱਚੋਂ 35 ਟੈਂਕੀਆਂ ਹਨ ਜਿਨ੍ਹਾਂ ਵਿੱਚੋਂ ਕਿਸੇ ਦਾ ਟਿਊਬਵੈੱਲ ਖਰਾਬ ਹੋ ਜਾਂਦਾ ਹੈ, ਪਾਣੀ ਥੱਲੇ ਚਲਿਆ ਜਾਂਦਾ ਹੈ ਤੇ ਰੇਤ ਆਉਣ ਲੱਗ ਪੈਂਦੀ ਹੈ, ਉਸ ਦੀ ਜਗ੍ਹਾ ਨਵਾਂ ਟਿਊਬਵੈੱਲ ਲਗਾ ਕੇ ਲੋਕਾਂ ਨੂੰ ਡਾਇਰੈਕਟ ਪਾਣੀ ਦਿੱਤਾ ਜਾਂਦਾ ਹੈ। ਇਸੇ ਤਰ੍ਹਾਂ ਹੀ ਇਨ੍ਹਾਂ ਦੇ ਲੁਧਿਆਣੇ ਵਿੱਚ ਹੀ 21 ਟੈਂਕੀਆਂ ਜਿਹੜੀਆਂ ਹਨ, ਉਨ੍ਹਾਂ ਦੀ ਰਿਪੇਅਰ ਦਾ ਕੰਮ ਵੀ ਚਲਦਾ ਪਿਆ ਹੈ। ਇਸ ਤਰ੍ਹਾਂ ਉਹ ਵੀ ਠੀਕ ਹੋ ਜਾਣਗੀਆਂ ਅਤੇ ਟੈਂਕੀਆਂ ਨੂੰ ਬੰਦ ਕਰਨ ਦਾ ਕੋਈ ਕੰਮ ਨਹੀਂ ਕੀਤਾ ਗਿਆ। ਮੈਂ ਮੈਂਬਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਪਾਣੀ ਦੀ ਸਪਲਾਈ ਠੀਕ ਤਰੀਕੇ ਦੇ ਨਾਲ ਪੰਜਾਬ ਦੇ ਸ਼ਹਿਰਾਂ ਵਿੱਚ ਤੇ ਕਾਰਪੋਰੇਸ਼ਨਾਂ ਵਿੱਚ ਦਿੱਤੀ ਜਾ ਰਹੀ ਹੈ ਅਤੇ ਸਰਕਾਰ ਇਸ ਤੇ ਵਚਨਬੱਧ ਹੈ। (ਥੰਪਿੰਗ)

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ, ਇਹ ਸਵਾਲ ਮੇਰੇ ਸ਼ਹਿਰ ਨਾਲ ਸਬੰਧਿਤ ਹੈ ਜੀ...........

**ਮਾਨਯੋਗ ਸਪੀਕਰ** : ਅਗਲਾ ਸਵਾਲ।

---------

## ਇਤਿਹਾਸਕ ਇਮਾਰਤਾਂ ਦੀ ਸੰਭਾਲ

***210. ਸ਼੍ਰੀਮਤੀ ਗੁਰਇਕਬਾਲ ਕੌਰ** : ਕੀ ਸੱਭਿਆਚਾਰਕ ਮਾਮਲੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੁਰਾਤੱਤਵ ਵਿਭਾਗ ਦੀਆਂ ਇਤਿਹਾਸਕ ਇਮਾਰਤਾਂ ਦੀ ਸਾਂਭ-ਸੰਭਾਲ ਲਈ ਕੇਂਦਰ ਸਰਕਾਰ ਨੇ ਰਾਜ ਸਰਕਾਰ ਨੂੰ ਸਾਲ 2011-12 ਦੌਰਾਨ ਕਿੰਨਾ ਫੰਡ ਜਾਰੀ ਕੀਤਾ ਅਤੇ ਇਹ ਫੰਡ ਕਿਹੜੇ ਕੰਮਾਂ ਤੇ ਖ਼ਰਚਿਆ ਗਿਆ ਹੈ ?

**ਸਰਦਾਰ ਸਰਵਣ ਸਿੰਘ ਫਿਲੌਰ** : ਸਾਲ 2011-12 ਦੌਰਾਨ ਕੇਂਦਰ ਸਰਕਾਰ ਵੱਲੋਂ ਯਾਤਰਾ ਵਿਭਾਗ, ਪੰਜਾਬ ਨੂੰ ਪੁਰਾਤੱਤਵ ਵਿਭਾਗ ਦੀਆਂ ਇਤਿਹਾਸਕ ਇਮਾਰਤਾਂ ਦੀ ਸਾਂਭ-ਸੰਭਾਲ ਲਈ 717.99 ਲੱਖ ਰੁਪਏ ਦੇ ਫੰਡ ਜਾਰੀ ਕੀਤੇ ਹਨ। ਇਸ ਰਾਸ਼ੀ ਵਿੱਚੋਂ ਹੁਣ ਤੱਕ 26.88 ਲੱਖ ਰੁਪਏ ਸੰਗਰੂਰ ਵਿਖੇ ਸਥਿਤ ਇਤਿਹਾਸਕ ਸਮਾਰਕ ਬਾਰਾਂਦਰੀ ਅਤੇ ਕੋਠੀ ਦੇ ਕੰਜ਼ਰਵੇਸ਼ਨ ਦੇ ਕੰਮਾਂ ਤੇ ਖ਼ਰਚ ਕੀਤੇ ਗਏ ਹਨ ਅਤੇ 3.26 ਲੱਖ ਰੁਪਏ ਫਤਿਹਗੜ੍ਹ ਸਾਹਿਬ ਨੂੰ ਬਤੌਰ ਟੂਰਿਸਟ ਡੈਸਟੀਨੇਸ਼ਨ ਵਜੋਂ ਵਿਕਸਿਤ ਕਰਨ ਹਿੱਤ ਡਿਟੇਲਡ ਪ੍ਰੋਜੈਕਟ ਰਿਪੋਰਟ ਤਿਆਰ ਕਰਨ ਤੇ ਖ਼ਰਚ ਕੀਤੇ ਗਏ ਹਨ।

**ਸ਼੍ਰੀਮਤੀ ਗੁਰਇਕਬਾਲ ਕੌਰ** : ਸਰ, ਮੈਂ ਸਾਰੇ ਸਦਨ ਦੇ ਅੱਗੇ ਬੇਨਤੀ ਕਰਦੀ ਹਾਂ ਕਿ ਕੱਲ੍ਹ ਵੀ ਅਸੀਂ ਰਿਸਪੈਕਟਿਡ ਐਫ.ਐਮ. ਸਾਹਿਬ ਨੂੰ ਰਿਪੋਰਟ ਪੇਸ਼ ਕਰਦੇ ਸੁਣਿਆ ਹੈ। I am sorry to say that the whole report was not very satisfactory. The old wine has been put into a new bottle. Mr. Lal Singh, Ex Finance Minister ਹੋਰਾਂ ਦੀ ਜਿਹੜੀ version ਕੱਲ੍ਹ ਸੀ।

**ਮਾਨਯੋਗ ਸਪੀਕਰ** : ਤੁਹਾਡੀ ਸਪਲੀਮੈਂਟਰੀ ਕੀ ਹੈ ?

**ਸ਼੍ਰੀਮਤੀ ਗੁਰਇਕਬਾਲ ਕੌਰ** : ਮੇਰਾ ਕੁਐਸਚਨ ਇਹ ਹੈ ਕਿ ਮੰਤਰੀ ਜੀ ਕਹਿੰਦੇ ਹਨ ਕਿ ਸਾਨੂੰ ਪੈਸੇ 717.90 ਲੱਖ ਰੁਪਏ ਮਿਲੇ ਹਨ ਪਰ ਐਕਚੂਅਲੀ ਇਸ ਵਿੱਚੋਂ ਖ਼ਰਚੇ ਕਿੰਨੇ ਗਏ ਹਨ, ਕੀ ਇਹ ਮੈਨੂੰ ਡਿਟੇਲ ਵਿੱਚ ਦੱਸ ਸਕਦੇ ਹਨ।

**ਮਾਨਯੋਗ ਸਪੀਕਰ** : ਬੀਬੀ ਜੀ, ਉਨ੍ਹਾਂ ਨੇ ਜਵਾਬ ਵਿੱਚ ਦੱਸ ਤਾਂ ਦਿੱਤਾ ਹੈ।

**ਸ਼੍ਰੀਮਤੀ ਗੁਰਇਕਬਾਲ ਕੌਰ** : ਸਰ, ਮੇਰਾ ਕੁਐਸਚਨ ਇਹ ਹੈ ਕਿ ਪੈਸੇ ਖ਼ਰਚੇ ਬਿਲਕੁਲ ਨਹੀਂ ਗਏ ਔਰ ਇਨ੍ਹਾਂ ਨੇ ਜਿਹੜੇ ਖ਼ਰਚੇ ਦਿਖਾਏ ਹਨ, ਉਹ ਖ਼ਰਚੇ ਨਹੀਂ ਗਏ ਔਰ ਕੁੱਲ ਜਿਹੜੀ ਅਮਾਊਂਟ ਸਾਨੂੰ ਮਿਲੀ ਹੈ from Delhi, from Ministry of Finance, Department of Expenditure ਇਹ ਹੈ ਸੀ 2500 ਕਰੋੜ ਰੁਪਏ ਪਰ ਇਨ੍ਹਾਂ ਨੇ ਫਿਗਰ ਦਿੱਤੀ ਹੈ 717.99 ਲੱਖ ਰੁਪਏ। Can we please have the answer that where has

ਸਿਹਤ ਅਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) (ਬੈਠੇ-ਬੈਠੇ) : 2500 ਕਰੋੜ ਤਾਂ ਬਹੁਤ ਹੁੰਦਾ ਹੈ ਇਹ 25 ਕਰੋੜ ਹੋਣਾ ਹੈ। (ਵਿਘਨ) (ਸ਼ੋਰ)

ਸ਼੍ਰੀਮਤੀ ਗੁਰਇਕਬਾਲ ਕੌਰ : ਸਰ, ਕੁਝ ਮੈਨਸ਼ਨ ਹੀ ਨਹੀਂ ਕੀਤਾ ਕਿ ਇਹ ਲੱਖਾਂ ਜਾਂ ਕਰੋੜਾਂ ਵਿੱਚ ਹੈ।

ਮਾਨਯੋਗ ਸਪੀਕਰ : ਨਹੀਂ, ਇਸ ਵਿੱਚ 26.88 ਲੱਖ ਦੀ ਅਮਾਊਂਟ ਦਿੱਤੀ ਹੋਈ ਹੈ।

**Shri Sunil Kumar Jakhar :** Sir, May I please intervene on behalf of Hon'ble Member. ਉਹ ਗੱਲ ਜਿਹੜੀ ਕਹਿਣੀ ਚਾਹੁੰਦੇ ਹਨ, ਮੰਤਰੀ ਸਾਹਿਬ ਨੇ ਜਿਹੜੀਆਂ ਫਿਗਰਜ਼ ਦਿੱਤੀਆਂ ਹਨ ਕਿਉਂਕਿ ਅਸੀਂ ਜਿਹੜੀ ਪਾਰਟੀ ਤੌਰ ਤੇ ਕੇਂਦਰ ਤੋਂ ਮੰਗਵਾਈਆਂ ਹਨ there is big discrepancy. Again, it seems to be a routine affair. ਮੇਰੇ ਕਹਿਣ ਦਾ ਭਾਵ ਹੈ ਕਿ Hon'ble Finance Minister is also sitting, ਇਸ ਸਾਰੇ ਲਈ ਇੱਕ ਕਮੇਟੀ ਬਣਾ ਦਿਉ। let us have a look at it ਕਿ ਜੇਕਰ ਸਾਡੇ ਅੰਕੜੇ ਗਲਤ ਹਨ then let us be held accountable. ਐਂਵੇਂ ਅਸੀਂ ਸਦਨ ਦਾ ਟਾਈਮ ਖਰਾਬ ਕਰ ਰਹੇ ਹਾਂ। ਕੱਲ੍ਹ ਵੀ I had to intervene ਔਰ ਅੱਜ ਫਿਰ ਇਹ ਹੈ। Our report says something else. ਇਨ੍ਹਾਂ ਨੇ ਦੱਸਿਆ ਹੈ 717.99 ਲੱਖ, ਸੋ ਤਕਰੀਬਨ 7 ਕਰੋੜ ਰੁਪਏ ਦੱਸ ਰਹੇ ਹਨ, ਮੇਰੇ ਕੋਲ ਜਿਹੜੀ ਫਿਗਰ ਹੈ ਉਹ 25 ਕਰੋੜ ਰੁਪਏ ਦੀ ਹੈ and it is not just something fictional. This is a release order. Speaker Sahib, it is a release order and how long can we continue like this. ਇਹ ਕਹਿੰਦੇ ਹਨ ਔਰ ਅਸੀਂ ਸੁਣ ਲੈਂਦੇ ਹਾਂ then why are we wasting the time ? ਤੁਸੀਂ ਕਹਿ ਦਿੱਤਾ ਕਿ ਤੁਹਾਨੂੰ ਜਵਾਬ ਆ ਜਾਵੇਗਾ what does that mean? ਇੰਨਾ ਪੁਲੰਦਾ ਮੇਰੇ ਕੋਲ ਪਿਆ ਹੈ। Let's have some meaningful discussion. Let us have some meaningful answers.

ਸਿਹਤ ਅਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) (ਬੈਠੇ-ਬੈਠੇ) : ਬਜਟ ਵਿੱਚ ਲੈ ਲਉ।

**Shri Sunil Kumar Jakhar** : Then why we are having Question Hour. (ਵਿਘਨ) (ਸ਼ੋਰ) ਮਿੱਤਲ ਸਾਹਿਬ, ਫਿਰ ਤਾਂ ਬਜਟ ਵਿੱਚ ਹੀ ਸਾਰਾ ਕੁਝ ਲੈ ਲਉ ।

ਮਾਨਯੋਗ ਸਪੀਕਰ : ਤੁਸੀਂ ਉਨ੍ਹਾਂ ਤੋਂ ਪੁੱਛ ਲੈਣਾ। (ਵਿਘਨ) (ਸ਼ੋਰ)

ਸ਼੍ਰੀ ਸੁਨੀਲ ਕੁਮਾਰ ਜਾਖੜ : ਸਪੀਕਰ ਸਾਹਿਬ, there should be some mechanism. Sir, my contention is let us (ਸ਼ੋਰ)...........(ਵਿਘਨ)

ਮਾਨਯੋਗ ਸਪੀਕਰ : ਆਪਾਂ ਕੀ ਸਵਾਲ ਕਰਨਾ ਚਾਹੁੰਦੇ ਹਾਂ। (ਵਿਘਨ) (ਸ਼ੋਰ)

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਹਰ ਗੱਲ ਦਾ ਡਿਫਰੈਂਸ ਆਫ ਓਪੀਨੀਅਨ ............

**ਮਾਨਯੋਗ ਸਪੀਕਰ** : ਸਵਾਲ ਆਪਾਂ ਕੀ ਕਰਨਾ ਚਾਹੁੰਦੇ ਹਾਂ? (ਵਿਘਨ) (ਸ਼ੋਰ)

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੇਰੇ ਕਹਿਣ ਦਾ ਭਾਵ ਹੈ ਕਿ ਇਹ 25 ਕਰੋੜ ਰੁਪਿਆ ਕਿੱਥੇ ਗਿਆ? ਇਹ ਕਹਿੰਦੇ ਹਨ ਕਿ ਸਾਡੇ ਕੋਲ 7 ਕਰੋੜ ਰੁਪਿਆ ਆਇਆ ਹੈ ਪਰ ਇਹ 25 ਕਰੋੜ ਰੁਪਏ ਦੀ ਫਿਗਰ ਹੈ।

**ਮਾਨਯੋਗ ਸਪੀਕਰ** : ਤੁਸੀਂ ਇਨ੍ਹਾਂ ਨੂੰ ਲਿਖ ਕੇ ਦੇ ਦੇਣਾ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਇਨ੍ਹਾਂ ਨੂੰ ਤਾਂ ਮੈਂ ਭੇਜ ਹੀ ਦੇਵਾਂਗਾ ਜੀ। ਫਿਰ ਇੱਥੇ ਸਵਾਲ ਲਗਵਾਉਣ ਦੀ ਮੈਡਮ ਨੂੰ ਕੀ ਲੋੜ ਸੀ? What was the use of her putting the Question? Speaker Sahib, the basic idea is to use this Assembly as a Forum, ਲੋਕਾਂ ਕੋਲ ਜਾਵੇ ਕਿ ਸਰਕਾਰ ਕੀ ਕਰ ਰਹੀ ਹੈ, ਅਸੀਂ ਕਿੱਥੇ ਖੜ੍ਹੇ ਹਾਂ?

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) (ਬੈਠੇ-ਬੈਠੇ)** : ਤੁਸੀਂ ਆਪਣਾ ਦੱਸ ਦਿਓ ਅਸੀਂ ਆਪਣਾ ਚੈੱਕ ਕਰ ਲਵਾਂਗੇ।)

**ਸ਼੍ਰੀ ਸੁਨੀਲ ਕੁਮਾਰ ਜਾਖੜ** : ਕਿੱਥੇ-ਕਿੱਥੇ ਮੈਂ ਰੋਜ਼ ਦੱਸਦਾ ਰਹਾਂ ਜੀ ? Am I an Accountant ? ਰੋਜ਼ ਤੁਸੀਂ ਕਹਿ ਦਿੰਦੇ ਹੋ............(ਵਿਘਨ) (ਸ਼ੋਰ)

**ਵਿੱਤ, ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ, ਵਿੱਤੀ ਸੰਸਥਾਵਾਂ, ਬੈਂਕਿੰਗ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ)** : ਸਪੀਕਰ ਸਾਹਿਬ, ਜਿਹੜਾ ਇਹ ਜਾਖੜ ਸਾਹਿਬ ਕਹਿ ਰਹੇ ਹਨ, ਇਹ ਬਿਲਕੁਲ ਬੇ-ਬੁਨਿਆਦੀ ਗੱਲਾਂ ਹਨ। ਇਹ ਨਹੀਂ ਕਿ ਪੈਸਾ ਕੇਂਦਰ ਤੋਂ ਆ ਜਾਵੇ ਤੇ ਅਸੀਂ ਜਿੱਥੇ ਮਰਜ਼ੀ ਖ਼ਰਚ ਕਰ ਲਈਏ। ਹਰ ਚੀਜ਼ ਅਕਾਊਂਟਿਡ ਹੁੰਦੀ ਹੈ। ਹਰ ਸਾਲ ਕੰਪਟਰੋਲਰ ਐਂਡ ਆਡੀਟਰ ਜਨਰਲ ਦੀ ਰਿਪੋਰਟ ਵਿੱਚ ਨਜ਼ਰਸਾਨੀ ਹੁੰਦੀ ਹੈ। ਇਸ ਸਾਲ ਦੀ ਸਾਰੀ ਰਿਪੋਰਟ ਆ ਚੁੱਕੀ ਹੈ। ਤੁਸੀਂ ਉਸ ਨੂੰ ਡਿਟੇਲ ਵਿੱਚ ਪੜ੍ਹ ਸਕਦੇ ਹੋ। ਜਿਹੜੇ ਸਾਡੇ ਕੋਲ ਫਿਗਰਜ਼ ਹਨ, ਅਸੀਂ ਇਨ੍ਹਾਂ ਨੂੰ ਸਾਰੇ ਦਿੱਤੇ ਹਨ। ਜੇ ਇਨ੍ਹਾਂ ਨੂੰ ਵੀ ਲਗਦਾ ਹੈ ਤਾਂ ਉਸ ਨੂੰ ਆ ਕੇ ਰੀਕੰਸਾਈਲ ਕਰਕੇ ਚੈੱਕ ਕਰ ਸਕਦੇ ਹਨ। ਪਰ ਮੈਂ ਇੱਕ ਗੱਲ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਇਹ ਇਸ ਨੂੰ ਇੰਨਾ ਵੱਡਾ ਉਭਾਰ ਕੇ ਦਿਖਾਉਣ ਦੀ ਕੋਸ਼ਿਸ਼ ਕਰ ਰਹੇ ਹਨ। ਮੈਂ ਇਸ ਬਾਰੇ ਦੱਸਦਾ ਹਾਂ ਕਿ ਜਿਹੜਾ ਪੈਸਾ ਕਿਸੇ ਮੰਤਵ ਲਈ ਕੇਂਦਰ ਸਰਕਾਰ ਤੋਂ ਆਉਂਦਾ ਹੈ, ਉਸ ਦਾ ਯੂਟੇਲਾਈਜੇਸ਼ਨ ਸਰਟੀਫਿਕੇਟ ਲੈਣ ਤੋਂ ਬਾਅਦ ਉਥੇ ਭੇਜਿਆ ਜਾਂਦਾ ਹੈ। ਫਿਰ ਸਾਨੂੰ ਅਗਲੀ ਕਿਸ਼ਤ ਰਿਲੀਜ਼ ਹੁੰਦੀ ਹੈ। ਇਹ ਨਹੀਂ ਕਿ ਜਿੰਨਾ ਪੈਸਾ ਅਸੀਂ ਕੇਂਦਰ ਸਰਕਾਰ ਤੋਂ ਮੰਗਿਆ, ਉਹ ਸਾਨੂੰ ਮਿਲ ਗਿਆ। ਇਸ ਤਰ੍ਹਾਂ ਨਹੀਂ ਹੈ। ਅਸੀਂ ਇਕ ਵੀ ਪੈਸਾ ਡਾਈਵਰਟ ਨਹੀਂ ਕੀਤਾ। ਮੈਂ ਕੱਲ੍ਹ ਵੀ ਇਸ ਗੱਲ ਬਾਰੇ ਮੰਨਿਆ ਸੀ ਕਿ ਪੈਸਾ ਰਿਲੀਜ਼ ਕਰਨ ਵਿੱਚ ਡਿਲੇਅ ਹੋ ਸਕਦਾ ਹੈ ਪਰ ਡਾਈਵਰਸ਼ਨ ਕੋਈ ਨਹੀਂ ਕੀਤੀ ਗਈ। .....(ਵਿਘਨ)....

**ਮਾਨਯੋਗ ਸਪੀਕਰ** : ਨਹੀਂ ਜੀ, ਨਹੀਂ ਜੀ। ਇਹ ਕੁਐਸਚਨ ਆਵਰ ਹੈ। ਹੁਣ ਹੋਰ ਸਪਲੀਮੈਂਟਰੀ ਨਹੀਂ। ਅਗਲਾ ਸਵਾਲ, ਸਰਦਾਰ ਹਰਪ੍ਰੀਤ ਸਿੰਘ।

----------

## ਬੰਦ ਪਏ ਬੱਸ ਰੂਟ ਚਾਲੂ ਕਰਨਾ

*185. **ਸਰਦਾਰ ਹਰਪ੍ਰੀਤ ਸਿੰਘ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮਲੌਦ, ਜ਼ਿਲ੍ਹਾ ਲੁਧਿਆਣਾ ਤੋਂ ਚੰਡੀਗੜ੍ਹ, ਮਲੌਦ ਤੋਂ ਦਿੱਲੀ ਅਤੇ ਮਲੌਦ ਤੋਂ ਮਾਤਾ ਚਿੰਤਪੁਰਨੀ ਨੂੰ ਪਹਿਲਾਂ ਬੱਸਾਂ ਦੇ ਰੂਟ ਚਲਦੇ ਸਨ; ਜੇਕਰ ਚਲਦੇ ਸਨ ਤਾਂ ਇਨ੍ਹਾਂ ਨੂੰ ਬੰਦ ਕਰਨ ਦੇ ਕੀ ਕਾਰਨ ਹਨ ਅਤੇ ਇਹ ਰੂਟ ਕਦੋਂ ਤੱਕ ਚਾਲੂ ਕਰ ਦਿੱਤੇ ਜਾਣਗੇ ?

**ਸਰਦਾਰ ਅਜੀਤ ਸਿੰਘ ਕੋਹਾੜ** : ਪੰਜਾਬ ਰੋਡਵੇਜ਼ ਲੁਧਿਆਣਾ ਡਿਪੂ ਵੱਲੋਂ ਮਲੌਦ ਤੋਂ ਚੰਡੀਗੜ੍ਹ ਅਤੇ ਮਲੌਦ-ਦਿੱਲੀ ਰੂਟ ਤੇ ਕਦੇ ਵੀ ਬੱਸ ਸਰਵਿਸ ਨਹੀਂ ਚਲਾਈ ਗਈ ਅਤੇ ਨਾ ਹੀ ਇਨ੍ਹਾਂ ਰੂਟਾਂ ਤੇ ਇਸ ਡਿਪੂ ਪਾਸ ਪਰਮਿਟ ਹਨ। ਇਸ ਡਿਪੂ ਵੱਲੋਂ ਸਿਰਫ਼ ਮਲੌਦ ਤੋਂ ਚਿੰਤਪੁਰਨੀ ਤੱਕ ਦੇ ਪਰਮਿਟਾਂ ਨੂੰ ਜੋੜ ਕੇ (ਮਲੌਦ-ਲੁਧਿਆਣਾ ਅਤੇ ਲੁਧਿਆਣਾ-ਚਿੰਤਪੁਰਨੀ) ਸਾਲ 2005 ਵਿੱਚ ਬੱਸ ਸਰਵਿਸ ਚਲਾਈ ਗਈ ਸੀ ਪਰ ਇਹ ਰੂਟ ਲਾਹੇਵੰਦ ਨਾ ਹੋਣ ਕਾਰਨ ਪਰਮਿਟ ਸਰੰਡਰ ਕਰਵਾ ਦਿੱਤਾ ਗਿਆ ਸੀ। ਇਸ ਰੂਟ ਤੇ ਮੁੜ ਬੱਸ ਸਰਵਿਸ ਚਲਾਉਣ ਦੀ ਤਜਵੀਜ਼ ਨਹੀਂ ਹੈ।

**ਸਰਦਾਰ ਹਰਪ੍ਰੀਤ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਉਥੇ ਰਹਿਣ ਵਾਲੇ ਲੋਕ ਹਨ, ਉਨ੍ਹਾਂ ਦੀ ਮੁਸ਼ਕਲ ਨੂੰ ਧਿਆਨ ਵਿੱਚ ਰੱਖਦੇ ਹੋਏ, ਲੋਕਾਂ ਦੀ ਜ਼ਰੂਰਤ ਨੂੰ ਧਿਆਨ ਵਿੱਚ ਰੱਖਦੇ ਹੋਏ ਕ੍ਰਿਪਾ ਕਰਕੇ ਇਹ ਰੂਟ ਜਲਦੀ ਤੋਂ ਜਲਦੀ ਚਲਾਉਣ। ਇਹ ਲੋਕਾਂ ਦੀ ਬੜੀ ਵੱਡੀ ਮੰਗ ਹੈ। ਮੈਂ ਮੰਤਰੀ ਜੀ ਨੂੰ ਨਿਮਰਤਾ ਸਹਿਤ ਬੇਨਤੀ ਕਰਦਾ ਹਾਂ ਅਤੇ ਪੁੱਛਣਾ ਚਾਹੁੰਦਾ ਹਾਂ ਕਿ ਇਸ ਰੂਟ ਨੂੰ ਕਦੋਂ ਤੱਕ ਜਲਦੀ ਤੋਂ ਜਲਦੀ ਚਾਲੂ ਕਰ ਦਿੱਤਾ ਜਾਵੇਗਾ ?

**ਮਾਨਯੋਗ ਸਪੀਕਰ** : ਮੰਤਰੀ ਜੀ, ਇਹ ਲੋਕਾਂ ਦੀ ਮੰਗ ਹੈ, ਤੁਸੀਂ ਲੋਕਾਂ ਦੀ ਸਹੂਲਤ ਨੂੰ ਦੇਖ ਲਓ।

**ਮੰਤਰੀ** : ਸਪੀਕਰ ਸਾਹਿਬ, ਅਸੀਂ ਇਸ ਤੇ ਦੁਬਾਰਾ ਛੇਤੀ ਵਿਚਾਰ ਕਰ ਲਵਾਂਗੇ ਜੀ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਲ 2002 ਤੋਂ 2007 ਤੱਕ ਗਿੱਦੜਬਾਹਾ ਤੋਂ ਮੁਕਤਸਰ ਤੱਕ ਸਰਕਾਰੀ ਬੱਸ ਸਰਵਿਸ ਸੀ। ਇਹ ਰੂਟ ਬੰਦ ਕਿਉਂ ਕੀਤਾ ਗਿਆ ਹੈ। ਕ੍ਰਿਪਾ ਕਰਕੇ ਇਸ ਰੂਟ ਤੇ ਵੀ ਬੱਸ ਸਰਵਿਸ ਚਾਲੂ ਕਰਨ ਦੀ ਖੇਚਲ ਕੀਤੀ ਜਾਵੇ।

ਮਾਨਯੋਗ ਸਪੀਕਰ : ਨਹੀਂ ਜੀ। ਇਹ ਸੈਪਰੇਟ ਕੁਐਸਚਨ ਕਰਨਾ ਬਣਦਾ ਹੈ । ਅਗਲਾ ਸਵਾਲ।

----------

## ਹਸਪਤਾਲ ਵਿੱਚ ਖਾਲੀ ਅਸਾਮੀਆਂ ਭਰਨਾ

*217. **ਸਰਦਾਰ ਹਰਦਿਆਲ ਸਿੰਘ ਕੰਬੋਜ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਪੁਰਾਣਾ ਰਾਜਪੁਰਾ ਵਿੱਚ ਨੈਸ਼ਨਲ ਹਾਈਵੇ ਉਤੇ ਹਸਪਤਾਲ ਵਿਖੇ ਮਨਜ਼ੂਰਸ਼ੁਦਾ ਸਟਾਫ਼ ਦੀ ਕੁੱਲ ਗਿਣਤੀ ਕਿੰਨੀ ਹੈ ;

(ਅ) ਇਨ੍ਹਾਂ ਅਸਾਮੀਆਂ ਵਿੱਚੋਂ ਕਿੰਨੀਆਂ ਅਸਾਮੀਆਂ ਖਾਲੀ ਪਈਆਂ ਹਨ ਅਤੇ ਖਾਲੀ ਅਸਾਮੀਆਂ ਨੂੰ ਕਦੋਂ ਤੱਕ ਭਰ ਦਿੱਤਾ ਜਾਵੇਗਾ ?

**ਸ੍ਰੀ ਮਦਨ ਮੋਹਨ ਮਿੱਤਲ** : ਸ਼੍ਰੀਮਾਨ ਜੀ, (ੳ) ਪੁਰਾਣਾ ਰਾਜਪੁਰਾ ਵਿੱਚ ਨੈਸ਼ਨਲ ਹਾਈਵੇ ਤੇ ਇੱਕ ਸਿਵਲ ਡਿਸਪੈਂਸਰੀ ਕੰਮ ਕਰ ਰਹੀ ਹੈ ਅਤੇ ਇਥੇ 6 ਅਸਾਮੀਆਂ ਮਨਜ਼ੂਰਸ਼ੁਦਾ ਹਨ।

(ਅ) ਇਸ ਡਿਸਪੈਂਸਰੀ ਵਿੱਚ ਕੋਈ ਖਾਲੀ ਅਸਾਮੀ ਨਹੀਂ ਹੈ।

**ਸਰਦਾਰ ਹਰਦਿਆਲ ਸਿੰਘ ਕੰਬੋਜ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਾਲ 2001 ਵਿੱਚ ਇਸ ਸਿਵਲ ਡਿਸਪੈਂਸਰੀ ਨੂੰ ਅਪਗ੍ਰੇਡ ਕਰਕੇ 30 ਬਿਸਤਰਿਆਂ ਦਾ ਹਸਪਤਾਲ ਬਣਾਇਆ ਗਿਆ ਸੀ। ਉਸ ਸਮੇਂ ਦੇ ਮਾਨਯੋਗ ਮੰਤਰੀ ਸ੍ਰੀ ਬਲਰਾਮਜੀ ਦਾਸ ਟੰਡਨ ਨੇ ਇਸ ਦੀ ਬਿਲਡਿੰਗ ਦਾ ਉਦਘਾਟਨ ਕੀਤਾ ਸੀ। ਜਿਹੜੀ ਇਹ ਬਿਲਡਿੰਗ ਬਣੀ ਹੈ, ਮੇਰੇ ਕੋਲ ਉਸ ਵੇਲੇ ਦੀਆਂ ਤਸਵੀਰਾਂ ਵੀ ਹਨ, ਇਹ ਬਹੁਤ ਅੱਛੀ ਬਿਲਡਿੰਗ ਬਣੀ ਹੋਈ ਹੈ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਜਿਹੜਾ ਹਸਪਤਾਲ ਨੈਸ਼ਨਲ ਹਾਈਵੇ ਤੇ ਹੈ, ਇਹ ਬਹੁਤ ਹੀ ਮਹੱਤਵਪੂਰਨ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਇਹ ਜਿਹੜੀ ਬਿਲਡਿੰਗ ਬਣੀ ਹੋਈ ਹੈ, ਇਹ ਕਦੋਂ ਤੱਕ ਵਰਤੋਂ ਵਿੱਚ ਆਵੇਗੀ? ਇਸ ਹਸਪਤਾਲ ਨਾਲ 50-60 ਪਿੰਡਾਂ ਦੇ ਨਾਲ ਜੁੜਿਆ ਹੋਇਆ ਇਲਾਕਾ ਹੈ। ਇਸ ਨਾਲ ਬੜੀ ਵੱਡੀ ਪਾਪੂਲੇਸ਼ਨ ਜੁੜੀ ਹੋਈ ਹੈ। ਇਹ ਨੈਸ਼ਨਲ ਹਾਈਵੇ ਤੇ ਹੋਣ ਕਾਰਨ ਇਥੇ ਬਹੁਤ ਵੱਡੇ ਵੱਡੇ ਐਕਸੀਡੈਂਟ ਦੇ ਕੇਸ ਵੀ ਆਉਂਦੇ ਰਹਿੰਦੇ ਹਨ। ਇਸ ਲਈ ਲੋਕਾਂ ਦੀ ਜ਼ਰੂਰਤ ਵਾਸਤੇ ਇਹ ਹਸਪਤਾਲ ਬਹੁਤ ਜ਼ਰੂਰੀ ਹੈ। ਮੇਰੀ ਬੇਨਤੀ ਹੈ ਕਿ ਇਸ ਹਸਪਤਾਲ ਨੂੰ ਕਦੋਂ ਤੱਕ ਚਾਲੂ ਕਰ ਦਿੱਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਸਾਲ 2001-2002 ਵਿੱਚ ਲੋਕਲ ਬਾਡੀਜ਼ ਡਿਪਾਰਟਮੈਂਟ ਨੇ ਇਹ ਬਿਲਡਿੰਗ 44.19 ਲੱਖ ਰੁਪਏ ਖ਼ਰਚ ਕੇ ਬਣਾਈ ਹੈ ਲੇਕਿਨ ਇਹ ਬਿਲਡਿੰਗ ਅਧੂਰੀ ਹੈ। ਇਹ as per norms ਨਹੀਂ ਹੈ ਔਰ ਨਾ ਹੀ ਉਹ ਬਿਲਡਿੰਗ ਹੈੱਡਕੁਆਰਟਰ ਨੂੰ ਟਰਾਂਸਫਰ ਹੋਈ ਹੈ। ਇਸ ਕਰਕੇ ਉਥੇ ਕੋਈ ਹਸਪਤਾਲ ਨਹੀਂ ਖੋਲ੍ਹਿਆ ਗਿਆ। ਸਿਰਫ ਬਿਲਡਿੰਗ ਹੀ ਬਣੀ ਹੈ ਅਤੇ ਅੱਜ ਵੀ ਉਹ ਬਿਲਡਿੰਗ unattended ਪਈ ਹੈ। ਅਸੀਂ ਜਿਹੜੀ ਡਿਸਪੈਂਸਰੀ ਚਲਾ ਰਹੇ ਹਾਂ ਉਹ ਵੀ ਪੁਰਾਣੀ ਬਿਲਡਿੰਗ ਵਿੱਚ ਹੀ ਚਲਾ ਰਹੇ ਹਾਂ। ਰਾਜਪੁਰੇ ਵਿੱਚ ਪਹਿਲਾਂ ਹੀ ਇਕ 100 ਬੈਡਿਡ ਹਸਪਤਾਲ ਹੈ, ਉਥੇ ਸਾਰੀਆਂ ਸਿਹਤ ਸਬੰਧੀ ਸਹੂਲਤਾਂ ਹਨ। ਪਹਿਲਾਂ ਐਮ.ਐਲ.ਏ. ਸਾਹਿਬ ਇਸ ਬਾਰੇ ਘੋਖ ਕਰ ਲੈਣ। ਇਹ ਬਿਲਡਿੰਗ ਸਰਵਿਸਏਬਲ ਨਹੀਂ ਹੈ। ਉਸ ਤੋਂ ਬਾਅਦ ਫਿਰ ਇਹ ਮੈਨੂੰ ਦੱਸ ਦੇਣ, ਪਰਸਨਲੀ ਮੈਨੂੰ ਮਿਲ ਲੈਣ। ਜੇਕਰ ਇਹ ਬਿਲਡਿੰਗ ਹਸਪਤਾਲ ਦੇ ਲਾਇਕ ਹੋਵੇਗੀ ਤਾਂ ਅਸੀਂ ਜ਼ਰੂਰ ਇਸ ਨੂੰ ਯੂਟੇਲਾਈਜ਼ ਕਰਨ ਦੀ ਕੋਸ਼ਿਸ਼ ਕਰਾਂਗੇ।

**ਸਰਦਾਰ ਹਰਦਿਆਲ ਸਿੰਘ ਕੰਬੋਜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਬਿਲਡਿੰਗ ਬਹੁਤ ਅੱਛੀ ਹੈ.........

**ਮਾਨਯੋਗ ਸਪੀਕਰ** : ਤੁਸੀਂ ਸਪਲੀਮੈਂਟਰੀ ਕਰਕੇ ਪ੍ਰਸ਼ਨ ਪੁੱਛਿਆ ਕਰੋ।

**ਸਰਦਾਰ ਹਰਦਿਆਲ ਸਿੰਘ ਕੰਬੋਜ** : ਠੀਕ ਹੈ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਸ ਬਿਲਡਿੰਗ ਨੂੰ ਕਦੋਂ ਵਰਤਿਆ ਜਾਵੇਗਾ ਅਤੇ ਇਥੇ ਪੀ.ਐਚ.ਸੀ. ਜਾਂ ਸੀ.ਐਚ.ਸੀ. ਕਦੋਂ ਤੱਕ ਬਣਾ ਦਿੱਤੀ ਜਾਵੇਗੀ ਅਤੇ ਐਮਰਜੰਸੀ ਸੇਵਾਵਾਂ ਕਦੋਂ ਤੱਕ ਮੁਹੱਈਆ ਕਰਵਾ ਦਿੱਤੀਆਂ ਜਾਣਗੀਆਂ?

**ਮੰਤਰੀ** : ਇਹ ਦੋਨੋਂ ਹੀ ਚੱਲਣਗੀਆਂ। ਮੈਂ ਤਾਂ ਕਿਹਾ ਹੈ ਕਿ ਇਹ ਬਿਲਡਿੰਗ ਸਥਾਨਕ ਸਰਕਾਰ ਵਿਭਾਗ ਦੀ ਹੈ ਅਤੇ ਸਾਨੂੰ ਅਜੇ ਟਰਾਂਸਫਰ ਨਹੀਂ ਹੋਈ ਪਰ ਮੇਰੀ ਜਾਣਕਾਰੀ ਅਨੁਸਾਰ..........(ਵਿਘਨ)

(ਅਵਾਜ਼ਾਂ : ਫਿਰ ਇਹ ਬਣੀ ਕਾਹਦੇ ਵਾਸਤੇ ਹੈ ?)

ਪਰ ਮੇਰੀ ਜਾਣਕਾਰੀ ਅਨੁਸਾਰ ਇਹ ਜਿਹੜੀ ਬਿਲਡਿੰਗ ਬਣੀ ਹੈ, ਇਹ ਹਸਪਤਾਲ ਦੀਆਂ ਸਪੈਸੀਫਿਕੇਸ਼ਨਾਂ ਮੁਤਾਬਿਕ ਨਹੀਂ ਹੈ। ਮੇਰੇ ਕੋਲ ਐਮ.ਐਲ.ਏ. ਸਾਹਿਬ ਆ ਜਾਣ ਅਤੇ ਵਿਭਾਗ ਨੂੰ ਕਨਵਿੰਸ ਕਰ ਦੇਣ ਅਤੇ ਜੇਕਰ ਇਹ ਬਿਲਡਿੰਗ ਸਰਵਿਸਏਬਲ ਹੋਵੇਗੀ ਤਾਂ we will consider it.

**ਸਰਦਾਰ ਹਰਦਿਆਲ ਸਿੰਘ ਕੰਬੋਜ** : ਸਪੀਕਰ ਸਾਹਿਬ, ਸਥਾਨਕ ਸਰਕਾਰ ਮੰਤਰੀ ਇਥੇ ਬੈਠੇ ਹਨ। ਉਹ ਇਸ ਬਿਲਡਿੰਗ ਦੀ ਮਹੱਤਤਾ ਨੂੰ ਵੇਖਦੇ ਹੋਏ ਇਸ ਨੂੰ ਸਿਹਤ ਵਿਭਾਗ ਨੂੰ ਟ੍ਰਾਂਸਫਰ ਕਰ ਦੇਣ ਤਾਂ ਜੋ ਅਸੀਂ ਅਗਲੇਰੀ ਕਾਰਵਾਈ ਲਈ ਮੰਤਰੀ ਜੀ ਨੂੰ ਕਹਿ ਸਕੀਏ।

**ਮਾਨਯੋਗ ਸਪੀਕਰ** : ਤੁਸੀਂ ਮੰਤਰੀ ਸਾਹਿਬ ਨੂੰ ਆਪ ਮਿਲ ਲੈਣਾ, ਉਨ੍ਹਾਂ ਨੇ ਕਹਿ ਦਿੱਤਾ ਹੈ। ਹੁਣ ਅਗਲਾ ਸਵਾਲ।

------------

## ਸੇਮ ਨਾਲਿਆਂ ਦੀ ਸਫਾਈ

*245. **ਸ਼੍ਰੀਮਤੀ ਕਰਨ ਕੌਰ ਬਰਾੜ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਪੰਜ ਸਾਲਾਂ ਦੌਰਾਨ ਮੁਕਤਸਰ ਹਲਕੇ ਵਿੱਚ ਪੈਂਦੇ ਸੇਮ ਨਾਲਿਆਂ ਦੀ ਕੀਤੀ ਗਈ ਸਫਾਈ ਦੇ ਵੇਰਵੇ ਕੀ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਹਾਂ ਜੀ, ਮੁਕਤਸਰ ਹਲਕੇ ਵਿੱਚ ਪੈਂਦੇ ਸੇਮ ਨਾਲਿਆਂ ਦੀ ਪਿਛਲੇ 5 ਸਾਲਾਂ ਦੌਰਾਨ ਜੋ ਸਫਾਈ ਕੀਤੀ ਗਈ ਹੈ, ਉਸ ਦੇ ਵੇਰਵੇ ਅਨੁਲੱਗ- 'ੳ' ਤੇ ਨੱਥੀ ਹਨ।

### ਅਨੁਲੱਗ- 'ੳ'

### ਡਰੇਨੇਜ ਪ੍ਰਸ਼ਾਸਨ

ਸਾਲ 2007-08 ਦੌਰਾਨ ਵਿਧਾਨ ਸਭਾ ਹਲਕਾ ਸ੍ਰੀ ਮੁਕਤਸਰ ਸਾਹਿਬ ਵਿੱਚ ਸਾਫ਼ ਕੀਤੀਆਂ ਡਰੇਨਾਂ ਦੀ ਸੂਚੀ :-

| ਲੜੀ ਨੰ: | ਡਰੇਨ ਦਾ ਨਾਮ | ਲੰਬਾਈ ਕਿਲੋਮੀਟਰਾਂ ਵਿੱਚ |
|---|---|---|
| 1. | ਚਿੜੇਵਾਨ ਲਿੰਕ ਡਰੇਨ ਅਤੇ ਚਿੜੇਵਾਨ ਫੀਲਡ ਲਿੰਕ ਡਰੇਨ | 3.34 |
| 2. | ਫੱਤਣ ਵਾਲਾ ਲਿੰਕ ਡਰੇਨ | 1.98 |
| 3. | ਝਬੇਲਵਾਲੀ ਲਿੰਕ ਡਰੇਨ | 6.86 |
| 4. | ਸਰਾਏ ਨਾਗਾ ਡਰੇਨ | 5.87 |
| 5. | ਵੜਿੰਗ ਲਿੰਕ ਡਰੇਨ | 3.46 |
| | ਜੋੜ | 21.50 |
| | ਕੈਨਾਲ ਲਾਈਨਿੰਗ ਮੰਡਲ ਸ੍ਰੀ ਮੁਕਤਸਰ ਸਾਹਿਬ | |
| 1. | ਅਕਾਲਗੜ੍ਹ ਲਿੰਕ ਡਰੇਨ | 2.26 |
| 2. | ਖਿੜਕੀਆਂ ਵਾਲਾ ਲਿੰਕ ਡਰੇਨ | 3.30 |
| 3. | ਭੁੱਲਰ ਲਿੰਕ ਡਰੇਨ | 5.10 |
| | ਜੋੜ | 10.66 |
| | ਕੁੱਲ ਜੋੜ | 32.16 |

ਸਾਲ 2008-09 ਦੌਰਾਨ ਵਿਧਾਨ ਸਭਾ ਹਲਕਾ ਸ੍ਰੀ ਮੁਕਤਸਰ ਸਾਹਿਬ ਵਿੱਚ ਸਾਫ ਕੀਤੀਆਂ ਡਰੇਨਾਂ ਦੀ ਸੂਚੀ :-

| ਲੜੀ ਨੰ: | ਡਰੇਨ ਦਾ ਨਾਮ | ਲੰਬਾਈ ਕਿਲੋਮੀਟਰਾਂ ਵਿੱਚ |
|---|---|---|
| 1. | ਕੋਟਕਪੂਰਾ ਲਿੰਕ ਡਰੇਨ | 5.95 |
| 2. | ਸਰਾਏ ਨਾਗਾ ਲਿੰਕ ਡਰੇਨ | 6.00 |
| 3. | ਡੋਡਾਂ ਵਾਲੀ ਲਿੰਕ ਡਰੇਨ | 4.75 |
| 4. | ਬਾਹਮਣਵਾਲਾ ਫੀਲਡ ਲਿੰਕ ਡਰੇਨ ਨੰਬਰ 1 ਅਤੇ 2 | 1.75 |
| 5. | ਡੋਡਾਂ ਵਾਲੀ ਫੀਲਡ ਲਿੰਕ ਡਰੇਨ ਨੰ: I,II,III | 2.45 |
| 6. | ਮੁਕਤਸਰ ਟਾਊਨ ਆਊਟ ਫਾਲ ਡਰੇਨ | 8.69 |
| 7. | ਲੰਗੇਆਣਾ ਲਿੰਕ ਡਰੇਨ | 12.19 |
| 8. | ਲੁਬਾਣਿਆਂ ਵਾਲੀ ਲਿੰਕ ਡਰੇਨ | 16.34 |
| 9. | ਪੱਕਾ ਡਾਈਵਰਸ਼ਨ ਡਰੇਨ | 10.06 |
| 10. | ਮੁੱਦਕੀ ਡਰੇਨ | 16.16 |
| 11. | ਫੱਤਣ ਵਾਲਾ ਲਿੰਕ ਡਰੇਨ | 1.83 |
| 12. | ਫਿੱਡਾ ਕਲਾਂ ਲਿੰਕ ਡਰੇਨ | 2.14 |
| 13. | ਬਾਜਾ ਮਰਾੜ ਫੀਲਡ ਲਿੰਕ ਡਰੇਨ ਨੰਬਰ 1,2,3, ਅਤੇ 4 | 3.25 |
| 14. | ਕੋਟਲੀ ਦਿਵਾਨ ਲਿੰਕ ਡਰੇਨ | 5.55 |
| 15. | ਬੂੜਾ ਗੁੱਜਰ ਡਰੇਨ | 19.21 |
| 16. | ਮੜ ਮੱਲੂ ਡਰੇਨ | 12.35 |
| 17. | ਝਬੇਲਵਾਲੀ ਫੀਲਡ ਲਿੰਕ ਡਰੇਨ | 3.87 |
| 18. | ਸਰਾਏ ਨਾਗਾ ਡਰੇਨ | 1.86 |
| | ਜੋੜ | 134.40 |
| | ਕੈਨਾਲ ਲਾਈਨਿੰਗ ਮੰਡਲ, ਸ੍ਰੀ ਮੁਕਤਸਰ ਸਾਹਿਬ | |
| 1. | ਅਕਾਲਗੜ੍ਹ ਲਿੰਕ ਡਰੇਨ | 2.26 |
| 2. | ਖਿੜਕੀਆਂ ਵਾਲਾ ਲਿੰਕ ਡਰੇਨ | 3.30 |
| 3. | ਭੁੱਲਰ ਲਿੰਕ ਡਰੇਨ | 5.10 |
| | ਕੁੱਲ ਜੋੜ | 145.06 |

[ਸਿੰਜਾਈ ਮੰਤਰੀ]

ਸਾਲ 2009-10 ਦੌਰਾਨ ਵਿਧਾਨ ਸਭਾ ਹਲਕਾ ਸ੍ਰੀ ਮੁਕਤਸਰ ਸਾਹਿਬ ਵਿੱਚ ਸਾਫ ਕੀਤੀਆਂ ਡਰੇਨਾਂ ਦੀ ਸੂਚੀ :-

| ਲੜੀ ਨੰ: | ਡਰੇਨ ਦਾ ਨਾਮ | ਲੰਬਾਈ ਕਿਲੋਮੀਟਰਾਂ ਵਿੱਚ |
|---|---|---|
| 1. | ਸਰਾਏ ਨਾਗਾ ਡਰੇਨ ਅਤੇ ਉਸਦੀਆਂ ਫੀਲਡ ਡਰੇਨਾਂ | 8.86 |
| 2. | ਫੱਤਣ ਵਾਲਾ ਲਿੰਕ ਡਰੇਨ | 1.98 |
| 3. | ਡੋਡਾਂ ਵਾਲੀ ਲਿੰਕ ਡਰੇਨ | 4.75 |
| 4. | ਝਬੇਲਵਾਲੀ ਲਿੰਕ ਡਰੇਨ | 6.86 |
| 5. | ਚਿੜੇਵਾਨ ਲਿੰਕ ਡਰੇਨ ਅਤੇ ਚਿੜੇਵਾਨ ਫੀਲਡ ਲਿੰਕ ਡਰੇਨ | 3.37 |
| 6. | ਕੋਟਲੀ ਦਿਵਾਨ ਲਿੰਕ ਡਰੇਨ | 5.55 |
| 7. | ਮੁਕਤਸਰ ਟਾਊਨ ਆਊਟ ਫਾਲ ਲਿੰਕ ਡਰੇਨ | 8.69 |
| 8. | ਝਬੇਲਵਾਲੀ ਫੀਲਡ ਲਿੰਕ ਡਰੇਨ ਨੰ: I,II,III, ਡੋਡਾਂ ਵਾਲੀ ਫੀਲਡ ਲਿੰਕ ਡਰੇਨ ਨੰ: I,II,III, ਬਾਜਾ ਮਰਾੜ ਫੀਲਡ ਲਿੰਕ ਡਰੇਨ ਨੰਬਰ 1,2,3, ਅਤੇ 4, ਬਾਹਮਣਵਾਲਾ ਫੀਲਡ ਲਿੰਕ ਡਰੇਨ ਨੰਬਰ 1 ਅਤੇ 2 | 11.30 |
| 9. | ਸੰਗਰਾਣਾ ਲਿੰਕ ਡਰੇਨ | 6.00 |
| 10. | ਵੜਿੰਗ ਲਿੰਕ ਡਰੇਨ | 3.45 |
| 11. | ਜੰਡਵਾਲਾ ਲਿੰਕ ਡਰੇਨ | 3.57 |
| | ਜੋੜ | **64.38** |
| | **ਕੈਨਾਲ ਲਾਈਨਿੰਗ ਮੰਡਲ, ਸ੍ਰੀ ਮੁਕਤਸਰ ਸਾਹਿਬ** | |
| 1. | ਅਕਾਲਗੜ੍ਹ ਲਿੰਕ ਡਰੇਨ | 2.26 |
| 2. | ਖਿੜਕੀਆਂ ਵਾਲਾ ਲਿੰਕ ਡਰੇਨ | 3.30 |
| 3. | ਭੁੱਲਰ ਲਿੰਕ ਡਰੇਨ | 5.10 |
| 4. | ਥਾਂਦੇਵਾਲਾ ਲਿੰਕ ਡਰੇਨ | 9.63 |
| | ਜੋੜ | **20.29** |
| | ਕੁੱਲ ਜੋੜ | **84.67** |

ਸਾਲ 2010-11 ਦੌਰਾਨ ਵਿਧਾਨ ਸਭਾ ਹਲਕਾ ਸ੍ਰੀ ਮੁਕਤਸਰ ਸਾਹਿਬ ਵਿੱਚ ਸਾਫ ਕੀਤੀਆਂ ਡਰੇਨਾਂ ਦੀ ਸੂਚੀ :-

| ਲੜੀ ਨੰ: | ਡਰੇਨ ਦਾ ਨਾਮ | ਲੰਬਾਈ ਕਿਲੋਮੀਟਰਾਂ ਵਿੱਚ |
|---|---|---|
| 1. | ਲੰਗੇਆਣਾ ਲਿੰਕ ਡਰੇਨ | 13.96 |
| 2. | ਲੁਬਾਣਿਆਂ ਵਾਲੀ ਲਿੰਕ ਡਰੇਨ | 11.25 |
| 3. | ਜੰਡਵਾਲਾ ਲਿੰਕ ਡਰੇਨ | 3.57 |
| | ਜੋੜ | 28.78 |
| | **ਕੈਨਾਲ ਲਾਈਨਿੰਗ ਮੰਡਲ ਸ੍ਰੀ ਮੁਕਤਸਰ ਸਾਹਿਬ** | |
| 1. | ਬੂੜਾ ਗੁੱਜਰ ਲਿੰਕ ਡਰੇਨ | 12.20 |
| 2. | ਖਿੜਕੀਆਂ ਵਾਲਾ ਲਿੰਕ ਡਰੇਨ | 3.30 |
| 3. | ਭੁੱਲਰ ਲਿੰਕ ਡਰੇਨ | 5.10 |
| 4. | ਥਾਂਦੇਵਾਲਾ ਲਿੰਕ ਡਰੇਨ | 9.63 |
| | ਜੋੜ | 30.23 |
| | ਕੁੱਲ ਜੋੜ | 59.01 |
| | | |

ਸਾਲ 2011-12 ਦੌਰਾਨ ਵਿਧਾਨ ਸਭਾ ਹਲਕਾ ਸ੍ਰੀ ਮੁਕਤਸਰ ਸਾਹਿਬ ਵਿੱਚ ਸਾਫ ਕੀਤੀਆਂ ਡਰੇਨਾਂ ਦੀ ਸੂਚੀ :-

| ਲੜੀ ਨੰ: | ਡਰੇਨ ਦਾ ਨਾਮ | ਲੰਬਾਈ ਕਿਲੋਮੀਟਰਾਂ ਵਿੱਚ |
|---|---|---|
| 1. | ਜੰਡ ਵਾਲਾ ਡਰੇਨ | 3.57 |
| 2. | ਚਿੜੇਵਾਨ ਲਿੰਕ ਡਰੇਨ ਅਤੇ ਚਿੜੇਵਾਨ ਫੀਲਡ ਲਿੰਕ ਡਰੇਨ | 3.37 |
| 3. | ਡੋਡਾਂ ਵਾਲੀ ਲਿੰਕ ਡਰੇਨ ਅਤੇ 3 ਨੰ: ਫੀਲਡ ਲਿੰਕ ਡਰੇਨ | 7.20 |
| 4. | ਕੋਟਲੀ ਦਿਵਾਨ ਲਿੰਕ ਡਰੇਨ | 5.55 |
| 5. | ਸਰਾਏ ਨਾਗਾ ਡਰੇਨ ਅਤੇ ਉਸ ਦੀਆਂ ਫੀਲਡ ਡਰੇਨਾਂ | 8.86 |
| 6. | ਝਬੇਲਵਾਲੀ ਲਿੰਕ ਡਰੇਨ ਅਤੇ ਉਸ ਦੀਆਂ 3 ਨੰਬਰ ਫੀਲਡ ਡਰੇਨਾਂ | 10.73 |
| 7. | ਬਾਜਾ ਮਰਾੜ ਫੀਲਡ ਲਿੰਕ ਡਰੇਨ ਨੰਬਰ 1,2,3 ਅਤੇ 4 | 3.25 |
| 8. | ਵੜਿੰਗ ਲਿੰਕ ਡਰੇਨ | 3.46 |
| 9. | ਫਿੱਡਾ ਕਲਾਂ ਲਿੰਕ ਡਰੇਨ ਭਾਗ ਪਹਿਲਾ | 2.99 |
| 10. | ਸਰਾਏ ਨਾਗਾ ਲਿੰਕ ਡਰੇਨ | 6.00 |
| 11. | ਲੰਗੇਆਣਾ ਲਿੰਕ ਡਰੇਨ | 16.16 |
| 12. | ਮੜ ਮੱਲੂ ਡਰੇਨ | 12.35 |
| | ਜੋੜ | 83.49 |

[ਸਿੰਜਾਈ ਮੰਤਰੀ]

| | | |
|---|---|---|
| | ਕੈਨਾਲ ਲਾਈਨਿੰਗ ਮੰਡਲ, ਸ੍ਰੀ ਮੁਕਤਸਰ ਸਾਹਿਬ | |
| 1. | ਅਕਾਲਗੜ੍ਹ ਲਿੰਕ ਡਰੇਨ | 2.26 |
| 2. | ਖਿੜਕੀਆਂ ਵਾਲਾ ਲਿੰਕ ਡਰੇਨ | 3.30 |
| 3. | ਭੁੱਲਰ ਲਿੰਕ ਡਰੇਨ | 5.10 |
| 4. | ਥਾਂਦੇਵਾਲਾ ਲਿੰਕ ਡਰੇਨ | 9.63 |
| | ਜੋੜ | 20.29 |
| | ਕੁੱਲ ਜੋੜ | 103.78 |

**ਸ਼੍ਰੀਮਤੀ ਕਰਨ ਕੌਰ ਬਰਾੜ :** ਸਪੀਕਰ ਸਾਹਿਬ, ਸ੍ਰੀ ਮੁਕਤਸਰ ਸਾਹਿਬ ਵਿੱਚ ਸੇਮ ਨਾਲਿਆਂ ਦੀ ਲੰਬਾਈ 192 ਕਿਲੋਮੀਟਰ ਹੈ। ਇਨ੍ਹਾਂ ਦੀ ਪੰਜ ਸਾਲਾਂ ਵਿੱਚ ਕਦੇ ਵੀ ਪੂਰੀ ਸਫਾਈ ਨਹੀਂ ਹੋਈ। ਕੀ ਮੰਤਰੀ ਜੀ ਇਹ ਦੱਸਣਗੇ ਕਿ ਇਨ੍ਹਾਂ ਦੀ ਪੂਰੀ ਸਫਾਈ ਕਦੋਂ ਤੱਕ ਕਰਵਾਈ ਜਾਵੇਗੀ? ਬਰਸਾਤਾਂ ਸਿਰ ਉਤੇ ਹਨ ਅਤੇ ਅਗਲੀ ਫ਼ਸਲ ਵੀ ਲੱਗ ਗਈ ਹੈ। ਮੇਰਾ ਪ੍ਰਸ਼ਨ ਹੈ ਕਿ ਕੀ ਮੰਤਰੀ ਜੀ ਤਸੱਲੀ ਦਿਵਾਉਣਗੇ ਕਿ ਸਾਰੇ ਨਾਲਿਆਂ ਦੀ ਸਫਾਈ ਕਰਵਾਈ ਜਾਵੇਗੀ?

**ਮੰਤਰੀ :** ਸਪੀਕਰ ਸਾਹਿਬ, ਪੰਜਾਬ ਵਿੱਚ ਟੋਟਲ ਡਰੇਨਾਂ ਦਾ ਨੈਟਵਰਕ 7219 ਕਿਲੋਮੀਟਰ ਹੈ। ਅਸੀਂ ਹਰੇਕ ਸਾਲ 1/3 ਹਿੱਸੇ ਦੀ ਟਾਪ ਪ੍ਰਈਆਰਟੀ ਫਿਕਸ ਕਰ ਲੈਂਦੇ ਹਾਂ। ਇਸ ਵਾਰ ਬੀਬੀ ਜੀ ਦੇ ਇਲਾਕੇ ਵਿੱਚ 59 ਕਿਲੋਮੀਟਰ ਡਰੇਨਾਂ ਦੀ ਸਫਾਈ 15 ਜੁਲਾਈ ਤੱਕ ਕਰ ਦੇਵਾਂਗੇ।

**ਸ਼੍ਰੀਮਤੀ ਕਰਨ ਕੌਰ ਬਰਾੜ :** ਸਾਡੀਆਂ ਡਰੇਨਾਂ ਉਤੇ ਲਾਂਘੇ ਬਣੇ ਹੋਏ ਹਨ, ਪਾਈਪਾਂ ਪਾਈਆਂ ਗਈਆਂ ਹਨ ਅਤੇ ਇਹ ਟੈਂਪਰੇਰੀ ਹਨ। ਇਹ ਮਿੱਟੀ ਨਾਲ ਭਰ ਜਾਂਦੀਆਂ ਹਨ ਤੇ ਸੇਮੀਂ ਨਾਲ ਬੰਦ ਹੋ ਜਾਂਦੀਆਂ ਹਨ। ਕੀ ਮੰਤਰੀ ਜੀ ਦੱਸਣਗੇ ਕਿ ਇਨ੍ਹਾਂ ਨੇ ਇਸ ਬਾਰੇ ਕੋਈ ਹੱਲ ਲੱਭਿਆ ਹੈ? ਮੈਂ ਕਹਿਣਾ ਚਾਹੁੰਦੀ ਹਾਂ ਕਿ ਓਵਰ ਬ੍ਰਿਜ ਜਗ੍ਹਾ-ਜਗ੍ਹਾ ਤੇ ਲਗਾਏ ਜਾਣ ਤਾਂ ਜੋ ਉਨ੍ਹਾਂ ਨਾਲਿਆਂ ਦੀ ਬਲਾਕੇਜ ਨਾ ਹੋਵੇ।

**ਮੰਤਰੀ :** ਬੀਬੀ ਜੀ ਨੇ ਬਹੁਤ ਅੱਛਾ ਸਵਾਲ ਕੀਤਾ ਹੈ। ਅਸੀਂ ਇਕ ਡਿਟੇਲ ਪ੍ਰੋਜੈਕਟ ਬਣਾ ਕੇ ਜਲਦੀ ਤੋਂ ਜਲਦੀ ਲਿਆ ਰਹੇ ਹਾਂ ਤਾਂ ਜੋ ਲਾਂਘਿਆਂ ਦਾ ਪੱਕਾ ਬਾਈਪਾਸ ਬਣਾਇਆ ਜਾਵੇ ਅਤੇ ਉਹ ਕੰਕਰੀਟ ਦਾ ਬਣਾ ਰਹੇ ਹਾਂ।

(ਇਸ ਸਮੇਂ ਸ਼੍ਰੀਮਤੀ ਕਰਨ ਕੌਰ ਬਰਾੜ ਸਪਲੀਮੈਂਟਰੀ ਲਈ ਖੜ੍ਹੇ ਹੋਏ।)

**ਮਾਨਯੋਗ ਸਪੀਕਰ :** ਬੀਬੀ ਜੀ, ਤੁਹਾਡੀਆਂ ਦੋ ਸਪਲੀਮੈਂਟਰੀਆਂ ਹੋ ਗਈਆਂ ਹਨ। Thank You. ਅਗਲਾ ਸਵਾਲ।

----------

## ਖੰਨਾ ਨੂੰ ਜ਼ਿਲ੍ਹਾ ਬਣਾਉਣਾ

***177. ਸਰਦਾਰ ਗੁਰਕੀਰਤ ਸਿੰਘ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਖੰਨਾ ਨੂੰ ਰੈਵੇਨਿਊ ਜ਼ਿਲ੍ਹਾ ਬਣਾਉਣ ਦਾ ਕੋਈ ਵਿਚਾਰ ਰੱਖਦੀ ਹੈ; ਜੇਕਰ ਰੱਖਦੀ ਹੈ ਤਾਂ ਇਹ ਕਦੋਂ ਤੱਕ ਬਣਾ ਦਿੱਤਾ ਜਾਵੇਗਾ ?

**ਸਰਦਾਰ ਬਿਕਰਮ ਸਿੰਘ ਮਜੀਠੀਆ** : ਹਾਂ ਜੀ। ਸਬ-ਡਵੀਜ਼ਨ ਖੰਨਾ ਨੂੰ ਰੈਵੇਨਿਊ ਜ਼ਿਲ੍ਹਾ ਬਣਾਉਣ ਸਬੰਧੀ ਤਜਵੀਜ਼ ਅਜੇ ਵਿਚਾਰ ਅਧੀਨ ਹੈ, ਪਰੰਤੂ ਇਸ ਲਈ ਕੋਈ ਸਮਾਂ ਸੀਮਾ ਨਿਰਧਾਰਤ ਨਹੀਂ ਹੈ।

**ਸਰਦਾਰ ਗੁਰਕੀਰਤ ਸਿੰਘ** : ਸਪੀਕਰ ਸਹਿਬ, ਮੈਂ ਸਭ ਤੋਂ ਪਹਿਲਾਂ ਤਾਂ ਤੁਹਾਡੇ ਰਾਹੀਂ ਗੌਰਮਿੰਟ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ 'ਹਾਂ' ਵਿੱਚ ਜਵਾਬ ਦਿੱਤਾ ਹੈ। ਸ਼ਾਇਦ ਇਹ ਪਹਿਲੀ 'ਹਾਂ' ਹੋਈ ਹੈ, (ਹਾਸਾ) ਪਰ, ਸਪੀਕਰ ਸਾਹਿਬ, ਇਸ 'ਹਾਂ' ਨਾਲ ਵੀ ਮੇਰੀ ਤਸੱਲੀ ਨਹੀਂ ਹੋਈ ਹੈ।

(**ਮੰਤਰੀ** (ਬੈਠੇ-ਬੈਠੇ) : ਤੁਹਾਡੀ ਤਸੱਲੀ ਹੋਣੀ ਵੀ ਨਹੀਂ।)

ਇਹ ਸਵਾਲ ਮੰਤਰੀ ਜੀ ਨਾਲ ਹੀ ਸਬੰਧਿਤ ਨਹੀਂ, ਮੁੱਖ ਮੰਤਰੀ ਸਾਹਿਬ ਬੈਠੇ ਹਨ, ਉਨ੍ਹਾਂ ਵੱਲੋਂ ਵੀ ਵੱਡਾ ਫ਼ੈਸਲਾ ਲਿਆ ਜਾਣਾ ਹੈ। ਸਪੀਕਰ ਸਾਹਿਬ, ਤੁਸੀਂ ਵੀ ਇਸ ਜ਼ਿਲ੍ਹੇ ਦਾ ਹਿੱਸਾ ਬਣਨਾ ਹੈ। ਸਪੀਕਰ ਸਾਹਿਬ, ਪਿਛਲੇ ਕਾਫੀ ਲੰਮੇ ਸਮੇਂ ਤੋਂ ਇਹ ਮੰਗ ਚਲੀ ਆ ਰਹੀ ਹੈ ਕਿ ਖੰਨੇ ਨੂੰ ਜ਼ਿਲ੍ਹੇ ਦਾ ਦਰਜਾ ਦਿੱਤਾ ਜਾਵੇ। ਲੁਧਿਆਣਾ ਜ਼ਿਲ੍ਹਾ ਬਹੁਤ ਹੀ ਵੱਡਾ ਬਣ ਚੁੱਕਾ ਹੈ (ਵਿਘਨ)

**Mr. Speaker :** Thank You, ਨਹੀਂ ਜੀ, ਸਮਾਂ ਹੋ ਚੁੱਕਾ ਹੈ। ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---------

# WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

## ਸ਼ੁਤਰਾਣਾ ਵਿਖੇ ਲੜਕੀਆਂ ਲਈ ਸਰਕਾਰੀ ਕਾਲਜ ਖੋਲ੍ਹਣਾ

***229. ਸ਼੍ਰੀਮਤੀ ਵਨਿੰਦਰ ਕੌਰ ਲੂੰਬਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਲੜਕੀਆਂ ਦੀ ਉਚੇਰੀ ਸਿੱਖਿਆ ਦੀ ਭਾਰੀ ਮੰਗ ਅਤੇ ਲੋੜ ਨੂੰ ਮੁੱਖ ਰਖਦੇ ਹੋਏ ਹਲਕਾ ਸ਼ੁਤਰਾਣਾ, ਜ਼ਿਲ੍ਹਾ ਪਟਿਆਲਾ ਵਿੱਚ ਸਰਕਾਰੀ ਕਾਲਜ (ਲੜਕੀਆਂ) ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ ਲੜਕੀਆਂ ਦਾ ਕਾਲਜ ਖੋਲ੍ਹੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸਿਕੰਦਰ ਸਿੰਘ ਮਲੂਕਾ** : ਨਹੀਂ, ਸ਼੍ਰੀਮਤੀ ਜੀ। ਹਲਕਾ ਸ਼ੁਤਰਾਣਾ ਜ਼ਿਲ੍ਹਾ ਪਟਿਆਲਾ ਵਿੱਚ ਸਰਕਾਰੀ ਕਾਲਜ (ਲੜਕੀਆਂ) ਖੋਲ੍ਹਣ ਦੀ ਕੋਈ ਤਜਵੀਜ਼ ਪੰਜਾਬ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---------

## ਉਦਯੋਗਿਕ ਫੋਕਲ ਪੁਆਇੰਟ ਬਣਾਉਣਾ

*238. (1) **ਸ਼੍ਰੀ ਅਸ਼ਵਨੀ ਸੇਖੜੀ**
(2) **ਸ਼੍ਰੀ ਰਾਕੇਸ਼ ਪਾਂਡੇ** : ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਪੰਜਾਬ ਵਿੱਚ ਪਿਛਲੇ ਤਿੰਨ ਸਾਲਾਂ ਦੌਰਾਨ ਕੋਈ ਨਵੇਂ ਉਦਯੋਗਿਕ ਫੋਕਲ ਪੁਆਇੰਟ ਬਣਾਏ ਗਏ ਹਨ; ਜੇਕਰ ਅਜਿਹਾ ਹੋਵੇ ਤਾਂ ਕਿਹੜੇ-ਕਿਹੜੇ ਜ਼ਿਲ੍ਹੇ ਵਿੱਚ;

(ਅ) ਕੀ ਇਨ੍ਹਾਂ ਫੋਕਲ ਪੁਆਇੰਟਾਂ ਵਿੱਚ ਅਲਾਟ ਕੀਤੇ ਗਏ ਉਦਯੋਗਿਕ ਪਲਾਟਾਂ ਉਤੇ ਇੰਡਸਟਰੀ ਨੇ ਕੰਮ ਕਰਨਾ ਸ਼ੁਰੂ ਕਰ ਦਿੱਤਾ ਹੈ ?

**ਸ਼੍ਰੀ ਅਨਿਲ ਜੋਸ਼ੀ** : (ੳ) ਹਾਂ, ਸ਼੍ਰੀਮਾਨ ਜੀ, ਪਿਛਲੇ ਤਿੰਨ ਸਾਲਾਂ ਦੌਰਾਨ ਕੇਵਲ ਇੱਕ ਹੀ ਸਨਅਤੀ ਫੋਕਲ ਪੁਆਇੰਟ ਸਥਾਪਿਤ ਕੀਤਾ ਗਿਆ ਹੈ, ਜਿਸ ਨੂੰ ਕਪੂਰਥਲਾ ਜ਼ਿਲ੍ਹੇ ਵਿੱਚ ਸਥਾਪਿਤ ਕੀਤਾ ਗਿਆ ਹੈ।

(ਅ) ਨਹੀਂ, ਸ਼੍ਰੀਮਾਨ ਜੀ।

----------

## ਸੜਕਾਂ/ਪੁਲਾਂ ਦੀ ਸੰਭਾਲ ਲਈ ਫੰਡ

*212. **ਸਰਦਾਰ ਪਰਮਿੰਦਰ ਸਿੰਘ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਸਾਲ 2011-12 ਦੌਰਾਨ ਕੇਂਦਰ ਸਰਕਾਰ ਨੇ ਰਾਜ ਸਰਕਾਰ ਨੂੰ ਸੜਕਾਂ ਅਤੇ ਪੁਲਾਂ ਦੀ ਸਾਂਭ-ਸੰਭਾਲ ਲਈ ਕਿੰਨਾ ਫੰਡ ਜਾਰੀ ਕੀਤਾ ਸੀ;

(ਅ) ਕੇਂਦਰ ਸਰਕਾਰ ਤੋਂ ਜਾਰੀ ਫੰਡ ਰਾਜ ਸਰਕਾਰ ਨੇ ਕਿਸ-ਕਿਸ ਕੰਮ ਲਈ ਕਿੰਨਾ-ਕਿੰਨਾ ਖ਼ਰਚ ਕੀਤਾ ?

**ਸਰਦਾਰ ਸ਼ਰਨਜੀਤ ਸਿੰਘ ਢਿਲੋਂ** : ਸ਼੍ਰੀਮਾਨ ਜੀ, (ੳ) ਸਾਲ 2011-12 ਦੌਰਾਨ ਕੇਂਦਰ ਸਰਕਾਰ ਵੱਲੋਂ 138.00 ਕਰੋੜ ਰੁਪਏ ਦੀ ਰਾਸ਼ੀ ਰਾਜ ਸਰਕਾਰ ਨੂੰ ਸੜਕਾਂ ਅਤੇ ਪੁਲਾਂ ਦੀ ਸਾਂਭ-ਸੰਭਾਲ ਲਈ ਮੱਦ 3054 ਐਮ. ਐਂਡ ਆਰ. (ਨਾਨ ਪਲਾਨ) ਅਧੀਨ ਜਾਰੀ ਕੀਤੀ ਗਈ ਸੀ।

(ਅ) ਇਨ੍ਹਾਂ ਫੰਡਾਂ ਨਾਲ ਕੀਤੇ ਗਏ ਕੰਮਾਂ ਦੇ ਵੇਰਵੇ ਅਨੁਲੱਗ 'ੳ' ਅਨੁਸਾਰ ਹਨ।

# ਅਨੁਲੱਗ 'ੳ'

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਸੜਕ ਦਾ ਨਾਂ | ਲੰਬਾਈ (ਕਿ.ਮੀ. ਵਿੱਚ) | ਖ਼ਰਚਾ (ਲੱਖਾਂ ਵਿੱਚ) |
|---|---|---|---|---|
| 1 | 2 | 3 | 4 | 5 |
| 1. | ਅੰਮ੍ਰਿਤਸਰ | ਅੰਮ੍ਰਿਤਸਰ ਮਹਿਤਾ ਸ੍ਰੀ ਹਰਗੋਬਿੰਦਪੁਰ ਰੋਡ | 21.12 | 379.75 |
| 2. | | ਅੰਮ੍ਰਿਤਸਰ ਮਜੀਠਾ ਫਤਿਹਗੜ੍ਹ ਚੂੜੀਆਂ ਰੋਡ | 8.80 | 55.00 |
| 3. | | ਹਰੀਕੇ ਖਾਲੜਾ ਰੋਡ ਤੋਂ ਡੱਲ ਵਾਇਆ ਮਾੜੀ ਮੇਘਾ | 10.10 | 70.90 |
| 4. | | ਪੱਟੀ ਤੋਂ ਸਰਹਾਲੀ ਰੋਡ | 10.18 | 102.38 |
| 5. | | ਅੰਮ੍ਰਿਤਸਰ ਅਜਨਾਲਾ ਡੇਰਾ ਬਾਬਾ ਨਾਨਕ ਰਾਮਦਾਸ ਰੋਡ (ਸੈਕਸ਼ਨ ਅੰਮ੍ਰਿਤਸਰ ਅਜਨਾਲਾ) ਕਿ.ਮੀ. 8.50 ਤੋਂ 9, 10, 11, 15, 16, 22, 23 ਅਤੇ 24 = 7.00 ਕਿ.ਮੀ. | 4.55 | 71.03 |
| 6. | | ਅੰਮ੍ਰਿਤਸਰ ਚੌਗਾਵਾਂ ਰਣੀਆਂ ਰੋਡ | 9.40 | 44.04 |
| 7. | | ਅਟਾਰੀ ਚੌਗਾਵਾਂ ਰੋਡ (ਕਿ.ਮੀ. 0.00 ਤੋਂ 6.00) ਬੀ.ਆਰ.ਓ. ਨੂੰ ਤਬਦੀਲ ਕੀਤੀ ਗਈ | 5.20 | 83.31 |
| 8. | | ਅਜਨਾਲਾ ਚੌਗਾਵਾਂ ਰੋਡ | 16.65 | 194.36 |
| | | ਜੋੜ | **86.00** | **1000.77** |
| 1. | ਬਰਨਾਲਾ | ਬਰਨਾਲਾ ਸੰਘੇੜਾ ਰੋਡ | 1.35 | 17.21 |
| 2. | | ਬਲੀਆਂ ਤੋਂ ਸੰਗਰੂਰ-ਬਰਨਾਲਾ ਰੋਡ ਵਾਇਆ ਕੱਟੂ-ਫਰਵਾਹੀ | 13.84 | 19.92 |
| 3. | | ਪੱਖੋਕੇ ਭਦੌੜ ਬਾਜਾਖਾਨਾ | 3.20 | 40.70 |
| 4. | | ਧਨੌਲਾ ਭੀਖੀ ਰੋਡ | 1.55 | 38.87 |
| 5. | | ਬਰਨਾਲਾ ਬਾਜਾਖਾਨਾ ਰੋਡ ਤੋਂ ਬਰਨਾਲਾ ਰਾਇਕੋਟ ਰੋਡ (ਸੰਘੇੜਾ ਬਾਈਪਾਸ) | 6.12 | 171.96 |
| | | ਜੋੜ | **26.06** | **288.66** |
| 1. | ਬਠਿੰਡਾ | ਬਰਨਾਲਾ ਬਾਜਾਖਾਨਾ ਰੋਡ ਆਰ.ਡੀ. 22.29 ਤੋਂ 58.26 ਕਿ.ਮੀ. | 28.97 | 474.63 |
| 2. | | ਸਲਾਬਤਪੁਰਾ-ਰਾਮਪੁਰਾ-ਮੌੜ ਰੋਡ ਆਰ.ਡੀ. 9.80 ਤੋਂ 25.70 ਕਿ.ਮੀ. | 15.90 | 206.10 |
| 3. | | ਭਵਾਨੀਗੜ੍ਹ-ਸੁਨਾਮ-ਭੀਖੀ ਕੋਟਸ਼ਮੀਰ ਰੋਡ ਆਰ.ਡੀ. 79.00 ਤੋਂ 86.00 ਕਿ.ਮੀ. | 7.00 | 98.79 |
| 4. | | ਕੋਟਕਪੂਰਾ-ਜੈਤੋਂ-ਚੰਦਭਾਨ | 7.20 | 150.00 |
| | | ਜੋੜ | **59.07** | **929.52** |

[ਲੋਕ ਨਿਰਮਾਣ (ਭ ਤੇ ਮ) ਮੰਤਰੀ]

| | | | | |
|---|---|---|---|---|
| 1. | ਸ੍ਰੀ ਫਤਿਹਗੜ੍ਹ ਸਾਹਿਬ | ਜੀਸਸ ਸੇਵੀਅਰ ਸਕੂਲ ਤੋਂ ਭੇਰੋਪੁਰ ਬਾਈਪਾਸ | 4.60 | 84.26 |
| 2. | | ਰੁੜਕੀ ਚਨਾਰਥਲ ਰੋਡ | 6.00 | 60.17 |
| 3. | | ਖਰੜ ਬੱਸੀ ਰੋਡ | 12.45 | 236.97 |
| 4. | | ਬੱਸੀ ਪਠਾਣਾ ਤੋਂ ਨਾਮਦੇਵ ਮੰਦਿਰ | 0.57 | 15.10 |
| | | ਜੋੜ | **23.62** | **396.50** |
| 1. | ਫਰੀਦਕੋਟ | ਫਿਰੋਜ਼ਪੁਰ-ਮੁਕਤਸਰ ਰੋਡ ਕਿ.ਮੀ. 12.50 ਤੋਂ 30.00 | 1.50 | 81.64 |
| 2. | | ਫਰੀਦਕੋਟ-ਫਿਰੋਜ਼ਪੁਰ ਰੋਡ ਕਿ.ਮੀ. 0.95 ਤੋਂ 19.22 | 0.89 | 38.97 |
| | | ਜੋੜ | **2.39** | **120.61** |
| 1. | ਫਾਜ਼ਿਲਕਾ | ਅਬੋਹਰ ਸੀਤੋਗੋਣੋ ਡੱਬਵਾਲੀ ਰੋਡ | 9.50 | 263.05 |
| 2. | | ਫਾਜ਼ਿਲਕਾ ਹਿੰਦੂਮਲ ਕੋਟ ਵਾਇਆ ਸ਼ਤੀਰਵਾਲਾ | 9.48 | 160.90 |
| 3. | | ਅਬੋਹਰ ਹਿੰਦੂਮਲ ਕੋਟ ਰੋਡ | 5.06 | 42.78 |
| | | ਜੋੜ | **24.04** | **466.73** |
| 1. | ਫਿਰੋਜ਼ਪੁਰ | ਐੱਫ.ਐੱਫ. ਰੋਡ ਤੋਂ ਫੋਕਲ ਪੁਆਇੰਟ ਰਾਣਾ | 0.55 | 22.55 |
| 2. | | ਫਿਰੋਜ਼ਪੁਰ ਸਿਟੀ ਜ਼ੀਰਾ ਗੇਟ ਤੋਂ ਜ਼ੀਰਾ ਰੋਡ | 8.35 | 61.09 |
| 3. | | ਓਕਟਰੀ ਪੋਸਟ ਮਾਲਵਾਲ ਰੋਡ | 3.58 | 88.91 |
| 4. | | ਮੱਖੂ ਵਾਖਾ ਰੋਡ | 11.25 | 207.06 |
| | | ਜੋੜ | **23.73** | **379.61** |
| 1. | ਗੁਰਦਾਸਪੁਰ | ਬਟਾਲਾ ਕਾਹਨੂੰਵਾਨ ਰੋਡ | 14.00 | 260.54 |
| 2. | | ਤੁੱਗਾਲਵਾਲਾ ਚੱਕ ਸ਼ਰੀਫ ਰੋਡ | 14.60 | 110.00 |
| 3. | | ਬਟਾਲਾ ਬਿਆਸ ਡੇਰਾ ਬਾਬਾ ਨਾਨਕ ਰੋਡ (ਸੈਕਸ਼ਨ ਬਟਾਲਾ-ਮਹਿਤਾ) | 3.53 | 111.68 |
| 4. | | ਸ੍ਰੀ ਹਰਗੋਬਿੰਦਪੁਰ ਬਟਾਲਾ ਫਤਿਹਗੜ੍ਹ ਚੂੜੀਆਂ ਅਜਨਾਲਾ ਚੋਗਾਵਾਂ ਅਟਾਰੀ (ਸੈਕਸ਼ਨ ਬਟਾਲਾ ਫਤਿਹਗੜ੍ਹ ਚੂੜੀਆਂ) | 1.85 | 33.95 |
| 5. | | ਸ੍ਰੀ ਹਰਗੋਬਿੰਦਪੁਰ ਬਟਾਲਾ ਫ਼ਤਿਹਗੜ੍ਹ ਅਜਨਾਲਾ ਚੋਗਾਵਾਂ ਰੋਡ (ਸੈਕਸ਼ਨ ਸ੍ਰੀ ਹਰਗੋਬਿੰਦਪੁਰ ਬਟਾਲਾ) | 11.18 | 196.06 |
| 6. | | ਬਟਾਲਾ ਕਾਹਨੂੰਵਾਨ ਤੋਂ ਖਾਨ ਪਿਆਰਾ | 1.40 | 35.00 |
| 7. | | ਬਟਾਲਾ ਬਾਈਪਾਸ ਰੋਡ | 4.50 | 67.70 |
| 8. | | ਗੁਰਦਾਸਪੁਰ ਸ੍ਰੀ ਹਰਗੋਬਿੰਦਪੁਰ ਰੋਡ ਤੋਂ ਕਾਹਨੂੰਵਾਨ (ਜੀ.ਓ.ਡੀ.ਆਰ. 44) | 2.74 | 52.06 |
| 9. | | ਗੁਰਦਾਸਪੁਰ ਸ੍ਰੀ ਹਰਗੋਬਿੰਦਪੁਰ ਰੋਡ | 12.00 | 125.68 |
| | | ਜੋੜ | **65.80** | **992.67** |

| | | | | |
|---|---|---|---|---|
| 1. | ਹੁਸ਼ਿਆਰਪੁਰ | ਪ੍ਰਭਾਤ ਚੌਕ ਤੋਂ ਇਸਲਾਮਾਬਾਦ ਅਪ ਟੂ ਹੁਸ਼ਿਆਰਪੁਰ ਚੰਡੀਗੜ੍ਹ ਰੋਡ | 2.82 | 116.19 |
| 2. | | ਹਰਿਆਣਾ ਕਾਥੜ ਸ਼ਾਮਚੁਰਾਸੀ ਰੋਡ | 22.40 | 235.94 |
| 3. | | ਮੁਕੇਰੀਆਂ ਤਲਵਾੜਾ ਮੁਬਾਰਿਕਪੁਰ ਰੋਡ | 17.43 | 612.26 |
| 4. | | ਡੋਲਬਾਹਾ ਕੋਕੋਨਟ ਰੋਡ | 15.64 | 104.92 |
| | | ਜੋੜ | **58.29** | **1069.31** |
| 1. | ਜਲੰਧਰ | ਫਗਵਾੜਾ ਜੰਡਿਆਲਾ ਨਕੋਦਰ ਰੋਡ (ਕਿ.ਮੀ. 8.60 ਤੋਂ 31.20) | 14.54 | 211.58 |
| 2. | | ਗੋਰਾਇਆ ਜੰਡਿਆਲਾ ਰੋਡ (ਕਿ.ਮੀ. 0.00 ਤੋਂ 17.46) | 10.37 | 122.29 |
| 3. | | ਲੋਹੀਆਂ-ਜਾਖੂਪੁਰ ਰੋਡ (ਕਿ.ਮੀ. 0.00 ਤੋਂ 8.05) | 7.22 | 73.23 |
| 4. | | ਜਲੰਧਰ ਜੰਡਿਆਲਾ ਨੂਰਮਹਿਲ ਤਲਵਾਨ ਰੋਡ (ਕਿ.ਮੀ. 5.21 ਤੋਂ 34.57) | 23.15 | 185.56 |
| 5. | | ਭੁਲੱਥ ਤੋਂ ਭੋਗਪੁਰ | 4.20 | 44.76 |
| 6. | | ਮਲਸ਼ੀਆਂ ਲੋਹੀਆਂ ਰੋਡ (ਕਿ.ਮੀ. 0.00 ਤੋਂ 11.46) | 11.46 | 126.36 |
| | | ਜੋੜ | **70.94** | **763.78** |
| 1. | ਕਪੂਰਥਲਾ | ਜਲੰਧਰ-ਕਪੂਰਥਲਾ-ਲੋਹੀਆਂ-ਗਿੱਦੜਪਿੰਡੀ-ਮੱਖੂ ਰੋਡ (ਸੈਕ: ਡੱਡਵਿੰਡੀ ਤਾਸ਼ਪੁਰ ਰੋਡ) | 10.39 | 232.78 |
| 2. | | ਸੁਭਾਨਪੁਰ ਨਾਡਾਲਾ ਭੁਲੱਥ ਰੋਡ (ਕਿ.ਮੀ. 0.00 ਤੋਂ 16.86) | 16.66 | 283.15 |
| 3. | | ਕਪੂਰਥਲਾ ਸੁਭਾਨਪੁਰ ਰੋਡ (ਕਿ.ਮੀ. 0.00 ਤੋਂ 11.40) | 11.30 | 171.96 |
| | | ਜੋੜ | **38.35** | **687.89** |
| 1. | ਲੁਧਿਆਣਾ | ਜਗਰਾਉਂ-ਰਾਇਕੋਟ-ਮਲੇਰਕੋਟਲਾ ਰੋਡ | 16.70 | 78.75 |
| 2. | | ਹਲਾਵਾਰਾ ਤੋਂ ਪੱਖੋਵਾਲ ਰੋਡ | 6.05 | 36.41 |
| 3. | | ਸਰਾਭਾ ਰਾਇਕੋਟ ਰੋਡ | 7.45 | 208.58 |
| 4. | | ਖੰਨਾ-ਸਮਰਾਲਾ-ਮਾਛੀਵਾੜਾ-ਰਾਹੋਂ ਰੋਡ | 5.14 | 83.46 |
| 5. | | ਚਾਵਾ ਸਮਰਾਲਾ ਰੋਡ | 11.60 | 100.67 |
| 6. | | ਖੰਨਾ-ਸਮਰਾਲਾ-ਮਾਛੀਵਾੜਾ-ਰਾਹੋਂ ਰੋਡ | 5.58 | 87.87 |
| 7. | | ਖੰਨਾ-ਮਲੇਰਕੋਟਲਾ-ਖੰਨਾ ਰੋਡ (ਸੈਕ: ਖੰਨਾ ਤੋਂ ਜਰਗ) | 9.34 | 182.07 |
| 8. | | ਸਾਹਨੇਵਾਲ ਕੋਹਾੜਾ ਰੋਡ | 4.00 | 103.58 |
| 9. | | ਮੱਤੇਵਾੜਾ-ਰਤਨਗੜ੍ਹ ਰੋਡ | 11.34 | 78.78 |
| 10. | | ਸਾਹਨੇਵਾਲ ਤੋਂ ਡੇਹਲੋਂ ਰੋਡ | 0.50 | 32.56 |
| | | ਜੋੜ | **77.70** | **992.73** |

[ਲੋਕ ਨਿਰਮਾਣ (ਭ ਤੇ ਮ) ਮੰਤਰੀ]

| | | | | |
|---|---|---|---|---|
| 1. | ਮਾਨਸਾ | ਭਵਾਨੀਗੜ੍ਹ-ਸੁਨਾਮ-ਭੀਖੀ ਕੋਟਸ਼ਮੀਰ ਰੋਡ | 19.50 | 214.84 |
| 2. | | ਬਰਨਾਲਾ ਮਾਨਸਾ ਸਰਦੂਲਗੜ੍ਹ ਸਿਰਸਾ ਰੋਡ | 46.07 | 443.63 |
| | | ਜੋੜ | **65.57** | **658.47** |
| 1. | ਮੋਗਾ | ਅਜੀਤਵਾਲ ਢੁੱਡੀਕੇ ਮਦੋਕ ਬੁੱਟਰ ਰਣਸ਼ੀਹ ਖੁਰਦ ਅਪਟੂ ਨਿਹਾਲ ਸਿੰਘ ਵਾਲਾ | 20.84 | 112.20 |
| 2. | | ਜ਼ਫਰਨਾਮਾ ਰੋਡ | 15.10 | 73.87 |
| 3. | | ਮੋਗਾ-ਕੋਟਕਪੂਰਾ ਰੋਡ (ਸਿਟੀ ਪੋਰਸ਼ਨ) | 3.80 | 170.50 |
| | | ਜੋੜ | **39.74** | **356.57** |
| 1 | ਮੁਕਤਸਰ | ਬਠਿੰਡਾ ਮੁਕਤਸਰ ਰੋਡ | 7.65 | 47.66 |
| 2. | | ਫਿਰੋਜ਼ਪੁਰ ਮੁਕਤਸਰ ਰੋਡ | 4.53 | 50.40 |
| 3. | | ਕੋਟਕਪੂਰਾ ਮੁਕਤਸਰ ਰੋਡ | 7.50 | 52.41 |
| 4. | | ਹੁਸਨਰ-ਗੁਰੂਸਰ-ਲੁਧੇ-ਭੁੰਧੇਰ ਰੋਡ | 17.54 | 203.68 |
| 5. | | ਬਾਈਪਾਸ ਡੱਬਵਾਲੀ ਰੋਡ | 3.64 | 62.46 |
| 6. | | ਅਬੋਹਰ ਸੀਤੋਗੁਣੋ ਡੱਬਵਾਲੀ ਰੋਡ | 9.33 | 225.26 |
| | | ਜੋੜ | **50.19** | **641.87** |
| 1. | ਪਟਿਆਲਾ | ਪਾਤੜਾਂ ਮੂਨਕ ਰੋਡ | 8.80 | 149.84 |
| 2. | | ਸਮਾਣਾ ਭਵਾਨੀਗੜ੍ਹ ਰੋਡ | 6.80 | 230.38 |
| 3. | | ਪਟਿਆਲਾ ਰਾਜਪੁਰਾ ਰੋਡ ਸੈਕਸ਼ਨ ਗਗਨ ਚੌਕ ਤੋਂ ਲਿਬਰਟੀ ਚੌਕ ਵਿਦਇਨ ਐੱਮ.ਸੀ. ਲਿਮਿਟ ਰਾਜਪੁਰਾ | 2.89 | 147.68 |
| 4. | | ਨਾਭਾ ਬੀੜਦੋਸਾਂਝ | 0.96 | 22.16 |
| 5. | | ਪਟਿਆਲਾ ਤੋਂ ਭਾਦਸੋਂ | 2.20 | 68.01 |
| 6. | | ਭਾਦਸੋਂ ਤਰਖੇੜੀ ਰੋਡ | 8.31 | 134.60 |
| | | ਜੋੜ | **29.96** | **752.67** |
| 1. | ਪਠਾਨਕੋਟ | ਸੈਕਸ਼ਨ ਮਹਿਕਪੁਰ ਚੌਕ ਤੋਂ ਡਲਹੌਜ਼ੀ ਬਾਈਪਾਸ | 4.05 | 134.01 |
| 2. | | ਚੱਕੀ ਡਲਹੌਜ਼ੀ ਰੋਡ ਸੈਕਸ਼ਨ ਦੁਨੇਰਾ ਤੋਂ ਕਟੋਰੀ | 3.57 | 131.74 |
| 3. | | ਦੁਨੇਰਾ ਸਾਲੀਆਲੀ ਲੇਹਰੋ ਗੱਲ ਰੋਡ | 5.26 | 90.84 |
| 4. | | ਸ਼ਾਹੁਪਰ ਕੰਡੀ ਤੋਂ ਮੀਲ 13 ਤੋਂ ਚੱਕੀ ਡਲਹੌਜ਼ੀ ਰੋਡ | 9.30 | 72.02 |
| | | ਜੋੜ | **22.18** | **428.61** |
| 1. | ਰੋਪੜ | ਐੱਨ.ਐੱਚ. ਤੋਂ ਰੰਗੀਲਪੁਰ ਮੀਆਂਪੁਰ ਪੁਰਖਾਲੀ ਅਪਟੂ ਬਰਦਾਰ ਰੋਡ | 10.00 | 385.23 |
| 2. | | ਰੋਪੜ ਸਰਕੂਲਰ ਰੋਡ (ਭਾਗ-1) | 2.20 | 107.50 |
| 3. | | ਭਰਤਗੜ੍ਹ ਕਕਰਾਲਾ ਤੋਂ ਨਵਾਂ ਗਰਾਉਂ | 3.35 | 109.64 |
| | | ਜੋੜ | **15.55** | **602.37** |

| | | | | |
|---|---|---|---|---|
| 1. | ਸਾਹਿਬਜ਼ਾਦਾ ਅਜੀਤ ਸਿੰਘ ਨਗਰ | ਨੂਰਪੁਰ ਬੇਦੀ ਗੜ੍ਹਸ਼ੰਕਰ ਰੋਡ | 6.40 | 68.94 |
| 2. | | ਲਾਲੜੂ ਹੰਡੇਸਰਾ ਖੇਲਣ ਮੱਲਣ ਰੋਡ | 12.40 | 130.77 |
| | | **ਜੋੜ** | **18.80** | **199.71** |
| 1. | ਸ਼ਹੀਦ ਭਗਤ ਸਿੰਘ ਨਗਰ | ਬਲਾਚੌਰ ਬੱਦੀ ਨੂਰਪੁਰ ਬੇਦੀ ਰੋਡ | | 28.30 |
| 2. | | ਖੰਨਾ ਸਮਰਾਲਾ ਮਾਛੀਵਾੜਾ ਰਾਹੋਂ ਰੋਡ | | 148.47 |
| | | **ਜੋੜ** | | **176.77** |
| 1. | ਸੰਗਰੂਰ | ਭਵਾਨੀਗੜ੍ਹ ਸੁਨਾਮ ਭੀਖੀ ਕੋਟ ਸ਼ਮੀਰ ਰੋਡ | 16.10 | 298.74 |
| 2. | | ਲੌਂਗੋਵਾਲ ਸੁਨਾਮ | 1.90 | 96.30 |
| 3. | | ਸੰਗਰੂਰ ਤੋਂ ਕਾਂਝਲਾ ਵਾਇਆ ਹਰੇੜੀ ਚੰਗਾਲ ਵਿਦ ਲਿੰਕ ਮਸਤੂਆਣਾ ਸਾਹਿਬ ਤੋਂ ਕਾਂਝਲਾ ਵਾਇਆ ਲਿੱਦੜਾ | 7.00 | 131.04 |
| 4. | | ਭਾਈਕੀ ਪਿਸ਼ੌਰ ਤੋਂ ਲਹਿਰਾ ਵਾਇਆ ਸੇਖੂਵਾਸ ਰਾਮਗੜ੍ਹ ਸੰਧੂਆਂ | 12.10 | 213.89 |
| 5. | | ਧੂਰੀ ਮਲੋਵਾਲ ਰੋਡ | 0.59 | 22.64 |
| 6. | | ਜੰਘੇੜਾ ਪੁੱਲ ਤੋਂ ਲੁਧਿਆਣਾ ਮਲੇਰਕੋਟਲਾ ਰੋਡ ਤੋਂ ਅਹਿਮਦਗੜ੍ਹ | 2.20 | 53.86 |
| 7. | | ਮਲੇਰਕੋਟਲਾ ਕਲਸੀਆਂ ਰੋਡ ਤੋਂ ਰਾਇਕੋਟ | 19.90 | 607.20 |
| | | **ਜੋੜ** | **59.79** | **1423.67** |
| 1. | ਤਰਨ ਤਾਰਨ | ਤਰਨ ਤਾਰਨ ਗੋਇੰਦਵਾਲ ਰੋਡ ਵਿਦਇਨ ਐੱਮ.ਸੀ. ਲਿਮਿਟ ਤਰਨ ਤਾਰਨ | 0.88 | 57.75 |
| 2. | | ਝਬਾਲ ਤਰਨ ਤਾਰਨ ਰੋਡ ਵਿਦਇਨ ਐੱਮ.ਸੀ. ਲਿਮਿਟ ਤਰਨ ਤਾਰਨ (ਐਮ.ਡੀ.ਆਰ. 61) | 1.98 | 28.71 |
| 3. | | ਜੰਡਿਆਲਾ ਵੀਰੋਵਾਲ ਰੋਡ | 3.52 | 42.13 |
| 4. | | ਅੰਮ੍ਰਿਤਸਰ ਭਿਖੀਵਿੰਡ ਖੇਮਕਰਨ ਰੋਡ | 9.50 | 310.94 |
| 5. | | ਹਰੀਕੇ ਖਾਲੜਾ ਰੋਡ | 2.20 | 30.98 |
| | | **ਜੋੜ** | **18.08** | **470.51** |
| | | **ਕੁੱਲ ਜੋੜ** | **875.85** | **13800.00** |

-------

## ਸਥਾਨਕ ਸਰਕਾਰ ਵਿਭਾਗ ਲਈ ਗ੍ਰਾਂਟ

***209. ਸ਼੍ਰੀਮਤੀ ਗੁਰਇਕਬਾਲ ਕੌਰ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2007-08 ਤੋਂ 2011-12 ਤੱਕ ਸਾਲਵਾਰ ਕੇਂਦਰ ਸਰਕਾਰ ਵੱਲੋਂ ਰਾਜ ਦੇ ਸਥਾਨਕ ਸਰਕਾਰ ਮਹਿਕਮੇ ਨੂੰ ਕਿਹੜੇ-ਕਿਹੜੇ ਕੰਮਾਂ ਲਈ ਕਿੰਨਾ-ਕਿੰਨਾ ਫੰਡ ਜਾਰੀ ਕੀਤਾ ਗਿਆ ਅਤੇ ਰਾਜ ਸਰਕਾਰ ਨੇ ਇਸ ਫੰਡ ਵਿੱਚੋਂ ਅੱਜ ਤੱਕ ਕਿਹੜੇ-ਕਿਹੜੇ ਕੰਮਾਂ ਤੇ ਕਿੰਨਾ ਫੰਡ ਖ਼ਰਚ ਕੀਤਾ ?

**ਸ਼੍ਰੀ ਚੂਨੀ ਲਾਲ ਭਗਤ** : ਲੋੜੀਂਦੀ ਸੂਚਨਾ ਅਨੁਲੱਗ 'ੳ' ਵਿੱਚ ਦਿੱਤੀ ਗਈ ਹੈ।

### ਅਨੁਲੱਗ 'ੳ'

(ਰੁਪਏ ਕਰੋੜਾਂ ਵਿੱਚ)

| ਵਿੱਤੀ ਸਾਲ | ਕੇਂਦਰ ਸਰਕਾਰ ਵੱਲੋਂ ਜਾਰੀ ਕੀਤੀ ਗਈ ਰਾਸ਼ੀ | ਸਥਾਨਕ ਸਰਕਾਰ ਵੱਲੋਂ ਖ਼ਰਚ ਕੀਤੀ ਗਈ ਰਾਸ਼ੀ | ਕੰਮਾਂ ਦੇ ਵੇਰਵੇ | ਵਿਸ਼ੇਸ਼ ਕਥਨ |
|---|---|---|---|---|
| 2007-08 | 101.49 | 93.99 | ਸਲੱਮ ਡਿਵੈਲਪਮੈਂਟ, ਅਰਬਨ ਇਨਫਰਾਸਟਰਕਚਰ, ਇੰਟਿਗਰੇਟਿਡ ਹਾਊਸਿੰਗ, ਸਵਰਨ ਜੈਯੰਤੀ, ਸ਼ਹਿਰੀ ਵਿਕਾਸ, ਸੌਲਿਡ ਵੇਸਟ ਮੈਨੇਜਮੈਂਟ, ਸਤਲੁਜ ਨਹਿਰ ਨੂੰ ਪਲਿਊਸ਼ਨ ਰਹਿਤ ਕਰਨਾ ਅਤੇ ਐਕਸੀਲੀਰੇਟਿਡ ਵਾਟਰ ਸਪਲਾਈ ਲਈ ਵਰਤੀ ਗਈ। | ਜਿਸ ਮੰਤਵ ਲਈ ਰਾਸ਼ੀ ਡਰਾਅ ਕੀਤੀ ਗਈ ਹੈ ਉਸੇ ਲਈ ਹੀ ਵਰਤੀ ਗਈ ਹੈ। |
| 2008-09 | 228.98 | 127.48 | ਸਲੱਮ ਡਿਵੈਲਪਮੈਂਟ, ਅਰਬਨ ਇਨਫਰਾਸਟਰਕਚਰ, ਸਮਾਲ ਐਂਡ ਮੀਡੀਅਮ ਟਾਊਨ, ਸਵਰਨ ਜੈਯੰਤੀ ਅਧੀਨ ਸ਼ਹਿਰੀ ਰੋਜ਼ਗਾਰ, ਸ਼ਹਿਰੀ ਵਿਕਾਸ, ਸੌਲਿਡ ਵੇਸਟ ਮੈਨੇਜਮੈਂਟ, ਸਤਲੁਜ ਨਹਿਰ ਨੂੰ ਪਲਿਊਸ਼ਨ ਰਹਿਤ ਕਰਨਾ ਅਤੇ ਐਕਸੀਲੀਰੇਟਿਡ ਵਾਟਰ ਸਪਲਾਈ ਲਈ ਵਰਤੀ ਗਈ। | ਜਿਸ ਮੰਤਵ ਲਈ ਰਾਸ਼ੀ ਡਰਾਅ ਕੀਤੀ ਗਈ ਹੈ ਉਸੇ ਲਈ ਹੀ ਵਰਤੀ ਗਈ ਹੈ। |

| | | | | |
|---|---|---|---|---|
| 2010-11 | 113.63 | 122.66 | ਸਲੱਮ ਡਿਵੈਲਪਮੈਂਟ, ਅਰਬਨ ਇਨਫਰਾਸਟਰਕਚਰ, ਸਮਾਲ ਐਂਡ ਮੀਡੀਅਮ ਟਾਊਨ, ਅਰਬਨ ਹਾਊਸਿੰਗ, ਸਵਰਨ ਜੈਯੰਤੀ ਅਧੀਨ ਸ਼ਹਿਰੀ ਰੋਜ਼ਗਾਰ, ਸ਼ਹਿਰੀ ਵਿਕਾਸ, ਸੌਲਿਡ ਵੇਸਟ ਮੈਨੇਜਮੈਂਟ, ਫਾਇਰ ਦਾ ਸਮਾਨ ਆਦਿ ਦੀ ਖਰੀਦ, ਸਤਲੁਜ ਨਹਿਰ ਅਤੇ ਪੰਜਾਬ ਵਿੱਚ ਐਨ.ਆਰ.ਸੀ.ਪੀ. ਸਕੀਮ ਅਧੀਨ ਨਹਿਰਾਂ ਨੂੰ ਪਲਿਊਸ਼ਨ ਰਹਿਤ ਕਰਨ ਲਈ ਵਰਤੀ ਗਈ। | ਜਿਸ ਮੰਤਵ ਲਈ ਰਾਸ਼ੀ ਡਰਾਅ ਕੀਤੀ ਗਈ ਹੈ, ਉਸੇ ਲਈ ਹੀ ਵਰਤੀ ਗਈ ਹੈ। |
| 2011-12 | 139.24 | 155.43 | ਸਲੱਮ ਡਿਵੈਲਪਮੈਂਟ, ਅਰਬਨ ਇਨਫਰਾਸਟਰਕਚਰ, ਸਮਾਲ ਐਂਡ ਮੀਡੀਅਮ ਟਾਊਨ, ਅਰਬਨ ਹਾਊਸਿੰਗ, ਸਵਰਨ ਜੈਯੰਤੀ ਅਧੀਨ ਸ਼ਹਿਰੀ ਰੋਜ਼ਗਾਰ, ਸ਼ਹਿਰੀ ਵਿਕਾਸ, ਸੌਲਿਡ ਵੇਸਟ ਮੈਨੇਜਮੈਂਟ, ਪੰਜਾਬ ਵਿੱਚ ਐਨ.ਆਰ.ਸੀ.ਪੀ. ਸਕੀਮ ਅਧੀਨ ਨਹਿਰਾਂ ਨੂੰ ਪਲਿਊਸ਼ਨ ਰਹਿਤ ਕਰਨ ਲਈ ਵਰਤੀ ਗਈ। | ਜਿਸ ਮੰਤਵ ਲਈ ਰਾਸ਼ੀ ਡਰਾਅ ਕੀਤੀ ਗਈ ਹੈ, ਉਸੇ ਲਈ ਹੀ ਵਰਤੀ ਗਈ ਹੈ। |

--------

## STATEMENT BY THE CHIEF MINISTER REG. PAYMENT OF ADDITIONAL CENTRAL ASSISTANCE TO THE STATES

**ਮਾਨਯੋਗ ਸਪੀਕਰ** : ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲਵਾਂਗੇ। ਸੀ.ਐਮ. ਸਾਹਿਬ ਨੇ ਕੋਈ ਕੱਲ੍ਹ ਵਾਇਦਾ ਕੀਤਾ ਸੀ, ਉਹ ਪੇਪਰ ਲੇਅ ਕਰਨਗੇ। He will lay Papers on the Table of the House.

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਕੱਲ੍ਹ ਲੀਡਰ ਆਫ ਦਿ ਆਪੋਜੀਸ਼ਨ ਨੇ ਕਿਹਾ ਸੀ ਕਿ ਸੈਂਟਰ ਗੌਰਮਿੰਟ ਵੱਲੋਂ 800 ਕਰੋੜ ਰੁਪਿਆ ਜਿਹੜਾ ਸਾਲ 2010 ਵਿੱਚ ਮਿਲਿਆ ਸੀ, ਉਹ ਕਿਸਾਨਾਂ ਵਾਸਤੇ ਮਿਲਿਆ ਸੀ ਅਤੇ ਉਹ ਸਰਕਾਰ ਨੇ ਕਿਸਾਨਾਂ ਨੂੰ ਨਹੀਂ ਦਿੱਤਾ। ਮੈਂ ਸਾਰੇ ਸਦਨ ਵਿੱਚ ਇਨ੍ਹਾਂ ਨੂੰ ਕਿਹਾ ਸੀ ਕਿ ਮੈਂ ਕੱਲ੍ਹ ਨੂੰ ਉਹ ਅਸਲੀ ਲੈਟਰ ਜੋ ਸੈਂਟਰ ਸਰਕਾਰ ਦਾ ਆਇਆ ਸੀ, ਉਹ ਮੈਂ ਸਦਨ ਨੂੰ ਪੜ੍ਹ ਕੇ ਵੀ ਸੁਣਾ ਦੇਵਾਂਗਾ ਅਤੇ ਸਦਨ ਦੀ ਟੇਬਲ ਤੇ ਰੱਖ ਵੀ ਦਿਆਂਗਾ। ਇਹ ਬੜਾ ਕਲੀਅਰ ਲਿਖਿਆ ਹੈ ਕਿ

[ਮੁੱਖ ਮੰਤਰੀ]
Central Assistance for additional cost incurred by the Government of Punjab and Haryana in providing power to the Agriculture Sector during Kharif 2009. ਫਿਰ ਇਸ ਦੇ ਵਿੱਚ ਇਹ ਲਿਖਿਆ ਹੈ ਕਿ The payment may kindly be released to the respective State Governments immediately. The funds may thereafter be released to the implementing agency without any delay. ਲੇਕਿਨ ਇਸਦੇ ਵਿੱਚ ਕਿਤੇ ਇਹ ਨਹੀਂ ਲਿਖਿਆ ਕਿ ਇਹ ਪੈਸੇ ਕਿਸਾਨਾਂ ਨੂੰ ਦੇਣੇ ਸਨ। ਫਿਰ ਵੀ ਮੈਂ ਕਿਸਾਨਾਂ ਦੀ ਮੁਸ਼ਕਲਾਂ ਨੂੰ ਮੱਦੇਨਜ਼ਰ ਰੱਖਦੇ ਹੋਏ 300 ਕਰੋੜ ਰੁਪਿਆ, ਜਿਸ ਦਾ ਇਸ ਦੇ ਨਾਲ ਕੋਈ ਮਤਲਬ ਨਹੀਂ ਹੈ, ਇਹ ਦੇਣ ਦਾ ਐਲਾਨ ਕੀਤਾ ਸੀ, ਕਿਉਂਕਿ ਇਹ ਤਾਂ ਅਸੀਂ ਬਿਲਕੁਲ ਦੇ ਹੀ ਨਹੀਂ ਸਕਦੇ ਸੀ। ਅਸੀਂ 150 ਕਰੋੜ ਰੁਪਿਆ ਦੇ ਦਿੱਤਾ ਸੀ ਅਤੇ 150 ਕਰੋੜ ਰੁਪਿਆ ਹੋਰ ਦੇਣਾ ਹੈ। ਇਹ ਪੇਪਰ ਜੇ ਤੁਹਾਨੂੰ ਚਾਹੀਦਾ ਹੈ ਤਾਂ ਦੇ ਦਿੰਦਾ ਹਾਂ। (ਇਸ ਸਮੇਂ ਮਾਨਯੋਗ ਮੁੱਖ ਮੰਤਰੀ ਜੀ ਵੱਲੋਂ ਪੱਤਰ ਸਦਨ ਦੀ ਮੇਜ਼ ਤੇ ਰੱਖਿਆ ਗਿਆ।)

**Most Immediate**

F.No. 44(7) PFI/2009-809
Government of India
Ministry of Finance
Department of Expenditure
Plan Finance-I Division

New Delhi, 31/03/2010

To,
The Pay & Accounts Officer,
Department of Expenditure,
Ministry of Finance,
**New Delhi**

Subject : 'On Account payment of **Additional Central Assistance (ACA) For other projects** (Grant Component) for the states' Annual Plan 2009-2010.

Sir,

The undersigned is directed to convey the sanction of the President of India to the payment of **Rs. 120000.00 Lakh (Rupees One Thousand Two Hundred crore only)** being the grant component of ACA for Other Projects to the respective States Governments for annual plan 2009-2010 as under:-

**(Rs. in lakh)**

| | | | |
|---|---|---|---|
| 1. | Haryana | Central Assistance for Additional cost incurred by the Government of Punjab and Haryana in providing Power to the Agriculture Sector during Kharif 2009. | 40000.00 |
| 2. | Punjab | | 80000.00 |

**Total For 2 State's (2 Projects) = Rs. 120000 lakh**

2. The Payment may kindly be released to the respective State Government immediately. The funds may thereafter be released to the implementing agency without any delay failing which the amounts would be recovered from the State Government with interest for the period of default.

3. The payments are adjustable in the account of the Central Government in the books under the sub-head indicated as below:-

**Grant**
**Demand No. 35**

3601-GRANTS-IN-AID TO STATE GOVERNMENTS

02-GRANTS FOR STATE PLAN SCHEMES

101-BLOCK GRANTS

07-ADDITIONAL CENTRAL ASSISTANCE FOR OTHER PROJECTS

0031-GRANTS-IN-AID

4. The payment may be released to the state governments immediately. Loan component is to be raised by the State Govt. from the market directly in line with the recommendations of the Twelfth Finance Commission.

5. The progressive sub-totals for state's of central assistance released to the State Governments under the sub-head at para 3 above in the current financial year 2009-2010 so far including amount released in this sanction letter is as follows:

**(Rs. in lakh)**

| | | |
|---|---|---|
| 1. | Haryana | 72947.34 |
| 2. | Punjab | 114145.10 |

6. The action taken on this letter may be acknowledged and correctness of the progressive totals be indicated.

Yours faithfully,

Sd/-
**(Deena Nath)**
**Dy. Director (P.F.I.)**

Copy To :

| | |
|---|---|
| 1. | Finance Secy./Plng. Secy., Govt. Concerned |
| 2. | Accountant General (A & amp; E), State Concerned |
| 3. | DEA Budget (States Section), North Block, New Delhi |
| 4. | Plng. Commn.; SP Divn./FR Divn., New Delhi |
| 5. | Shri R. Sridharan, (SP), Planning Commission, New Delhi |
| 6. | Secy. RBI, Central Officer, Mumbai |

[ਮੁੱਖ ਮੰਤਰੀ]

| | |
|---|---|
| 7. | Manager, RBI, CAS, Nagpur |
| 8. | Resident Commissioner, Govt. Concerned, New Delhi |
| 9. | Hindi Section for Hindi Version |

Sd/-
**(Deena Nath)**
**Dy. Director (P.F.I.)**

---------------

## MATTERS RAISED DURING ZERO HOUR AND STATEMENTS BY THE CHIEF MINISTER AND MINISTER THEREON

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਜੋ ਕੱਲ੍ਹ ਪ੍ਰਾਮਿਸ ਕੀਤਾ ਸੀ ਉਸ ਦੇ ਮੁਤਾਬਿਕ ਪੇਪਰ ਲੇਅ ਕਰ ਦਿੱਤਾ ਹੈ ਪਰ ਸਪੀਕਰ ਸਾਹਿਬ, ਇਸ ਦੇ ਨਾਲ ਇਕ ਬੜਾ ਰਿਲੇਟਿਡ ਇਸ਼ੂ ਹੈ, ਇਕ ਪਾਸੇ ਸਰਕਾਰ ਕਹਿ ਰਹੀ ਹੈ ਕਿ ਅਸੀਂ ਬਿਜਲੀ ਦੇ ਨਹੀਂ ਸਕਦੇ ਕਿਉਂਕਿ ਪਾਵਰ ਜੈਨਰੇਸ਼ਨ ਕਪੈਸਿਟੀ ਦਾ ਕੰਸਟਰੇਂਟ ਹੈ, ਨਾਰਦਰਨ ਗਰਿੱਡ ਦਾ ਕੰਸਟਰੇਂਟ ਹੈ, ਸਾਡੀ ਡਿਸਟਰੀਬਿਊਸ਼ਨ ਦਾ ਕੰਸਟਰੇਂਟ ਹੈ।

**ਮਾਨਯੋਗ ਸਪੀਕਰ :** ਜਾਖੜ ਜੀ, ਤੁਸੀਂ ਨਵਾਂ ਇਸ਼ੂ ਲੈ ਰਹੇ ਹੋ ?

**ਸ਼੍ਰੀ ਸੁਨੀਲ ਕੁਮਾਰ ਜਾਖੜ :** ਬਿਲਕੁਲ ਸਰ, ਇਹ 8 ਘੰਟੇ ਤੋਂ ਵੱਧ ਫਾਲਤੂ ਬਿਜਲੀ ਦੇ ਨਹੀਂ ਰਹੇ। ਸਾਲ 2009 ਵਿੱਚ ਵੀ ਇਸ ਤੋਂ ਫਾਲਤੂ ਬਿਜਲੀ ਨਹੀਂ ਦਿੱਤੀ, then which is this additional cost which the State has incurred ? ਸਪੀਕਰ ਸਾਹਿਬ, ਕਿਹੜੀ ਐਡੀਸ਼ਨਲ ਕਾਸਟ ਹੈ that means they were able to supply additional power ਇਹ ਹੁਣ ਕਿਸਾਨਾਂ ਨੂੰ ਦੇ ਦੇਣ if they could overcome all these bottlenecks. ਨਾਰਦਰਨ ਗਰਿੱਡ 2009 ਜਾਂ 2010 ਵਿੱਚ ਇਨ੍ਹਾਂ ਨੇ ਕੀਤਾ ਹੈ, ਇਹ ਹੁਣ ਕਰ ਦੇਣ ਇਹ ਹੁਣ ਕਿਸਾਨਾਂ ਨੂੰ ਬਿਜਲੀ ਦੇ ਦੇਣ। ਹੁਣ ਕਿਸਾਨ ਕਿਉਂ ਬਿਜਲੀ ਤੋਂ ਬਿਨ੍ਹਾਂ ਬੈਠਾ ਹੈ ?

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਮੈਨੂੰ ਬੜਾ ਅਫਸੋਸ ਹੈ, ਇਹ ਮੈਂ ਤਾਂ ਨਹੀਂ ਕਹਿ ਰਿਹਾ, ਅਸੀਂ ਕੇਸ ਸੈਂਟਰ ਸਰਕਾਰ ਪਾਸ ਮੂਵ ਕੀਤਾ ਸੀ ਅਤੇ ਸੈਂਟਰ ਸਰਕਾਰ ਨੇ ਇਸ ਨੂੰ ਵਜ਼ਨ ਸਮਝਿਆ, ਇਹ ਉਨ੍ਹਾਂ ਦੇ ਲਫਜ਼ ਹਨ, ਮੇਰੇ ਨਹੀਂ ਹਨ। ਐਵੇਂ ਬਾਤ ਦਾ ਬਤੰਗੜ ਬਣਾਈ ਜਾਵੇ ਤਾਂ ਕੀ ਫਾਇਦਾ। ਇਹ ਕਲੀਅਰ ਲੈਟਰ ਹੈ, ਇਹ ਸੈਂਟਰ ਸਰਕਾਰ ਹੀ ਲਿਖ ਰਹੀ ਹੈ, ਮੈਂ ਤਾਂ ਕੁਝ ਨਹੀਂ ਲਿਖ ਰਿਹਾ। ਸਗੋਂ ਤੁਸੀਂ ਧੰਨਵਾਦ ਕਰੋ ਕਿ ਅਸੀਂ ਇੰਨੀ ਕੋਸ਼ਿਸ਼ ਕੀਤੀ ਹੈ। (ਵਿਘਨ)

ਮਾਨਯੋਗ ਸਪੀਕਰ : ਨਹੀਂ ਜਾਖੜ ਸਾਹਿਬ, ਨਹੀਂ। ਉਨ੍ਹਾਂ ਨੇ ਜਿਹੜਾ ਤੁਸੀਂ ਸਵਾਲ ਪੁੱਛਿਆ ਸੀ ਕਿ ਇੰਨਾ ਪੈਸਾ ਆਇਆ, ਇੰਨਾ ਦਿੱਤਾ ਨਹੀਂ, 800 ਕਰੋੜ ਰੁਪਿਆ ਨਹੀਂ ਦਿੱਤਾ ਗਿਆ, ਉਸ ਦਾ ਜਵਾਬ ਆ ਗਿਆ ਹੈ, ਅੱਜ ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ। (ਵਿਘਨ) ਇਹ ਤਾਂ ਉਹ ਦੇਖਣਗੇ। ਹਾਂ ਜੀ, ਬ੍ਰਹਮ ਮਹਿੰਦਰਾ ਜੀ।

ਸ਼੍ਰੀ ਬ੍ਰਹਮ ਮਹਿੰਦਰਾ : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ.......

ਮਾਨਯੋਗ ਸਪੀਕਰ : ਇਸ ਦੇ ਸਬੰਧ ਵਿੱਚ ਜਾਂ ਕੋਈ ਹੋਰ ?

ਸ਼੍ਰੀ ਬ੍ਰਹਮ ਮਹਿੰਦਰਾ : ਇਸ ਦੇ ਸਬੰਧ ਵਿੱਚ ਹੈ, ਜਿਹੜਾ ਸੀ.ਐਮ. ਸਾਹਿਬ ਨੇ ਲੈਟਰ ਸਰਕੂਲੇਟ ਕੀਤਾ ਹੈ।

ਮਾਨਯੋਗ ਸਪੀਕਰ : ਉਹ ਤਾਂ ਉਨ੍ਹਾਂ ਨੇ ਦੇ ਦਿੱਤਾ ਹੈ (ਵਿਘਨ) No question. ਇਹ ਤਾਂ ਕੱਲ੍ਹ ਉਨ੍ਹਾਂ ਨੇ ਕਿਹਾ ਸੀ ਕਿ ਮੈਂ ਉਹ ਲੈਟਰ ਦੇ ਦੇਵਾਂਗਾ, ਉਹ ਦੇ ਦਿੱਤੀ। ਹਾਂ ਜੀ, ਮੋਫਰ ਸਾਹਿਬ, ਤੁਸੀਂ ਦੱਸੋ। ਬ੍ਰਹਮ ਮਹਿੰਦਰਾ ਜੀ ਜੇ ਕੋਈ ਨਵਾਂ ਇਸ਼ੂ ਹੈ ਤਾਂ ਦੱਸੋ ? (ਵਿਘਨ) ਹਾਂ ਜੀ, ਮੋਫਰ ਸਾਹਿਬ ਤੁਸੀਂ ਬੋਲੋ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਮਾਨਯੋਗ ਸਪੀਕਰ ਸਾਹਿਬ, ਮੈਂ ਸਦਨ ਅਤੇ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਮਾਨਸਾ ਜ਼ਿਲ੍ਹੇ ਵਿੱਚ ਪਿੱਛੇ ਇਕ ਬੋਨ ਕਰੱਸ਼ਿੰਗ ਕਾਰਖਾਨਾ ਲੱਗਿਆ ਸੀ, ਜਿਸ ਦੇ ਵਿੱਚ ਸਿਰਫ ਹੱਡੀਆਂ ਪੀਹਣ ਵਾਸਤੇ ਬਹੁਤ ਵੱਡਾ ਸਲਾਟਰਿੰਗ ਹਾਊਸ ਬਣ ਗਿਆ ਹੈ। ਮੈਂ ਇਹ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ 1997 ਵਿੱਚ ਇਸੇ ਸਦਨ ਵਿੱਚ ਸ਼੍ਰੀ ਹਰਦੇਵ ਸਿੰਘ ਅਰਸ਼ੀ, ਐਮ. ਐਲ. ਏ. ਵੱਲੋਂ ਸਵਾਲ ਆਇਆ ਸੀ ਕਿ ਇਹ ਕਾਰਖਾਨਾ ਨਹੀਂ ਲੱਗਣਾ ਚਾਹੀਦਾ। ਸੀ.ਐਮ. ਸਾਹਿਬ ਬੈਠੇ ਹਨ। ਉਸ ਵੇਲੇ ਵੀ ਇਹੀ ਸੀ. ਐਮ. ਸਨ ਔਰ ਇਨ੍ਹਾਂ ਨੇ ਇਹ ਐਸ਼ੋਰੈਂਸ ਦਿੱਤੀ ਸੀ ਕਿ ਕੋਈ ਗਲਤ ਕੰਮ ਨਹੀਂ ਹੋਵੇਗਾ ਪਰ ਅੱਜ ਬਹੁਤ ਬੁਰਾ ਹਾਲ ਹੋਇਆ ਹੈ।

ਮਾਨਯੋਗ ਸਪੀਕਰ : ਇਸ ਬਾਰੇ ਸੀ.ਐਮ. ਸਾਹਿਬ ਸਟੇਟਮੈਂਟ ਦੇ ਚੁੱਕੇ ਹਨ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਉਥੇ ਬਹੁਤ ਬੁਰਾ ਹਾਲ ਹੈ। ਜਿਹੜੇ ਬੰਦੇ ਭੱਜੇ ਹੋਏ ਹਨ, ਉਨ੍ਹਾਂ ਵਿੱਚੋਂ ਹਾਲੇ ਤੱਕ ਕੋਈ ਵੀ ਬੰਦਾ ਫੜਿਆ ਨਹੀਂ ਗਿਆ। ਪਰਸੋਂ ਪੇਪਰ ਵਿੱਚ ਆਇਆ ਸੀ ਕਿ ਸੰਗਰੂਰ ਪੁਲਿਸ ਨੇ ਜ਼ਰੂਰ ਬੰਦੇ ਫੜੇ ਸੀ ਜਿਹੜੇ ਉਥੋਂ ਗਊਆਂ ਦਾ ਮੀਟ ਲੈ ਕੇ ਜਾ ਕੇ ਵੇਚਦੇ ਸੀ ਪਰ ਉਹ ਅਜੇ ਤੱਕ ਫਰਾਰ ਹਨ। ਇਹ ਬੜਾ ਹੀ ਸੀਰੀਅਸ ਮਸਲਾ ਹੈ। ਸਰਕਾਰ ਇਸ ਵੱਲ ਪੂਰਾ ਧਿਆਨ ਦੇਵੇ। ਉਥੋਂ ਦੇ ਲੋਕਾਂ ਵਿੱਚ ਬਹੁਤ ਰਿਜੈਂਟਮੈਂਟ ਹੈ। ਇਸ ਲਈ ਇਸ ਪਾਸੇ ਧਿਆਨ ਦਿੱਤਾ ਜਾਵੇ।

ਮਾਨਯੋਗ ਸਪੀਕਰ : ਠੀਕ ਹੈ। Thanks. ਹਾਂ ਜੀ, ਨਾਗਰਾ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇੱਕ ਬੜਾ ਅਹਿਮ ਡੈਮੋਕਰੇਟਿਕ ਮਸਲਾ ਆਇਆ ਹੈ ਕਿ ਪੰਜਾਬ ਵਿੱਚ ਸਾਰੀ ਤਰ੍ਹਾਂ ਦਾ ਡੈਮੋਕਰੇਟਿਕ ਸੈੱਟ ਅੱਪ, ਪੰਚਾਇਤਾਂ, ਜ਼ਿਲ੍ਹਾ ਪ੍ਰੀਸ਼ਦ, ਵਿਧਾਨ ਸਭਾ ਅਤੇ ਲੋਕ ਸਭਾ ਦਾ ਚੱਲ ਰਿਹਾ ਹੈ ਪਰ ਪੰਜਾਬ ਦੇ ਵਿਦਿਆਰਥੀਆਂ ਦੀਆਂ ਚੋਣਾਂ ਦਾ ਇੱਕ ਬਹੁਤ ਅਹਿਮ ਮਸਲਾ ਅੜਿਆ ਹੋਇਆ ਹੈ। ਪੰਜਾਬ ਦੀ ਸਰਕਾਰ ਨੇ ਅਜੇ ਤੱਕ ਉਨ੍ਹਾਂ ਨੂੰ ਉਨ੍ਹਾਂ ਦੇ ਡੈਮੋਕਰੇਟਿਕ ਰਾਈਟ ਤੋਂ ਵਾਂਝਾ ਕਰਕੇ ਰੱਖਿਆ ਹੋਇਆ ਹੈ। ਮੈਂ ਮੁੱਖ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਵਿਦਿਆਰਥੀ ਚੋਣਾਂ ਦੀ ਬਹਾਲੀ ਕਦੋਂ ਤੱਕ ਕਰ ਦਿੱਤੀ ਜਾਵੇਗੀ ਕਿਉਂਕਿ ਉਨ੍ਹਾਂ ਦੇ ਹੱਕਾਂ ਤੋਂ ਉਨ੍ਹਾਂ ਨੂੰ ਵਾਂਝਾ ਕੀਤਾ ਗਿਆ ਹੈ। ਅੱਜ ਪੰਜਾਬ ਦੇ ਹਾਲਾਤ ਬਿਲਕੁਲ ਠੀਕ ਹਨ ਜਿਵੇਂ ਮੁੱਖ ਮੰਤਰੀ ਕਹਿੰਦੇ ਹਨ। ਸਾਡੀਆਂ ਨਾਲ ਦੀਆਂ ਸਟੇਟਾਂ ਰਾਜਸਥਾਨ ਤੇ ਹਿਮਾਚਲ ਪ੍ਰਦੇਸ਼ ਵਿੱਚ ਇਹ ਚੋਣਾਂ ਹੋ ਰਹੀਆਂ ਹਨ, ਦਿੱਲੀ ਵਿੱਚ ਹੋ ਰਹੀਆਂ ਹਨ, ਯੂ. ਪੀ. ਵਿੱਚ ਹੋ ਰਹੀਆਂ ਹਨ। ਇਸ ਸਦਨ ਵਿੱਚ ਬਹੁਤ ਸਾਰੇ ਮੈਂਬਰ ਇਨ੍ਹਾਂ ਚੋਣਾਂ ਰਾਹੀਂ ਹੋ ਕੇ ਇੱਥੇ ਆਏ ਹਨ । ਇਹ ਸਿਆਸਤ ਦੀ ਨਰਸਰੀ ਹੈ। ਅਸ਼ਵਨੀ ਸੇਖੜੀ ਜੀ, ਕੰਗ ਸਾਹਿਬ ਬੈਠੇ ਹਨ, ਵਲਟੋਹਾ ਸਾਹਿਬ ਬੈਠੇ ਹਨ । ਇਸ ਵਿੱਚੋਂ ਨਿਕਲ ਕੇ ਬਹੁਤ ਸਾਰੇ ਲੀਡਰ ਇਸ ਸਦਨ ਵਿੱਚ ਆਏ ਹਨ। ਸਾਡੇ ਲੋਕ ਸਭਾ ਵਿੱਚ ਵੀ ਲੀਡਰ ਗਏ ਹਨ। ਮੈਂ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਵਿਦਿਆਰਥੀ ਚੋਣਾਂ ਕਦੋਂ ਤੱਕ ਕਰਵਾ ਦਿੱਤੀਆਂ ਜਾਣਗੀਆਂ? ਨਵੀਆਂ ਐਡਮਿਸ਼ਨਾਂ ਹੋ ਗਈਆਂ ਹਨ। ਇਹ ਕਦੋਂ ਤੱਕ ਨਵੇਂ ਸੈਸ਼ਨ ਵਿੱਚ ਸ਼ੁਰੂ ਕਰ ਦਿੱਤੀਆਂ ਜਾਣਗੀਆਂ। ਸੁਪਰੀਮ ਕੋਰਟ ਨੇ ਵੀ ਲਿੰਗਦੋਹ ਕਮੇਟੀ ਦੀ ਰਿਕੁਮੈਂਡੇਸ਼ਨ ਲਾਗੂ ਕਰਨ ਲਈ ਸਰਕਾਰਾਂ ਨੂੰ ਕਹਿ ਦਿੱਤਾ ਹੈ। ਸੋ, ਮੈਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਚੋਣਾਂ ਕਦੋਂ ਤੱਕ ਕਰਵਾ ਦਿੱਤੀਆਂ ਜਾਣਗੀਆਂ?

**ਮਾਨਯੋਗ ਸਪੀਕਰ** : ਤੁਹਾਡਾ ਪੁਆਇੰਟ ਆ ਗਿਆ ਹੈ। ਹਾਂ ਜੀ, ਜਾਖੜ ਸਾਹਿਬ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਜ਼ੀਰੋ ਆਵਰ ਤੇ ਬੋਲਣ ਦਾ ਮੌਕਾ ਦਿੱਤਾ ਹੈ। ਨਾਗਰਾ ਸਾਹਿਬ ਨੇ ਡੈਮੋਕਰੇਟਿਕ ਰਾਈਟ ਦੀ ਗੱਲ ਕੀਤੀ ਹੈ। ਮੈਂ ਨਾਗਰਾ ਸਾਹਿਬ ਅਤੇ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ:-

ਤੂੰ ਰੋਂਦੀ ਹੈਂ ਕਾਲੇ ਚਮਨ ਨੂੰ, ਇੱਥੇ ਰੁੜ੍ਹ ਗਏ ਕਲਗੀਆਂ ਵਾਲੇ ।

ਮੈਂ ਤੁਹਾਡਾ ਅਤੇ ਸਦਨ ਦਾ ਧਿਆਨ ਕਾਰਪੋਰੇਸ਼ਨ ਇਲੈਕਸ਼ਨ ਵਿੱਚ ਜਿਹੜੇ ਧੱਕੇ ਹੋਏ ਹਨ, ਉਸ ਵੱਲ ਲਿਆਉਣਾ ਚਾਹੁੰਦਾ ਹਾਂ। ਇਹ ਵਿਦਿਆਰਥੀਆਂ ਨੂੰ ਚੋਣਾਂ ਦੀ ਸਹੂਲਤ ਦੀ ਗੱਲ ਕਰ ਰਹੇ ਹਨ ਪਰ ਮੈਂ ਕਾਰਪੋਰੇਸ਼ਨ ਇਲੈਕਸ਼ਨ ਵਿੱਚ ਹੋਈ ਧੱਕੇਸ਼ਾਹੀ ਬਾਰੇ ਕਹਿਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਤੁਸੀਂ ਪਹਿਲਾਂ ਹੀ ਸਿਰ ਮਾਰਨ ਲੱਗ ਪਏ । ਪਹਿਲਾਂ ਸਾਡੀ ਗੱਲ ਤਾਂ ਸੁਣ ਲਉ। ਬੀ.ਜੇ.ਪੀ. ਵਾਲਿਆਂ ਦੀ ਸੁਣ ਲਉ। ਇਨ੍ਹਾਂ ਦੇ ਬੀ. ਜੇ. ਪੀ. ਸਾਥੀਆਂ ਦੀ ਗੱਲ ਸੁਣ ਲਉ। ਬੀ.ਜੇ.ਪੀ. ਦੇ ਸਾਥੀ, ਇਨ੍ਹਾਂ ਦੇ ਪਾਰਲੀਮੈਂਟ ਮੈਂਬਰ, ਇਨ੍ਹਾਂ ਦੇ ਸੀਨੀਅਰ ਮੈਂਬਰ,

ਇਹ ਰਿਕਾਰਡ ਦੀ ਗੱਲ ਹੈ ਕਿ ਜੇ ਡੀ. ਸੀਜ਼ ਜਾਂ ਐਸ. ਐਸ. ਪੀਜ਼ ਸਾਡੇ ਕਹਿਣ ਨਾਲ ਕੰਮ ਕਰਦੇ ਤਾਂ ਨਤੀਜਾ ਕੁਝ ਹੋਰ ਹੀ ਹੋਣਾ ਸੀ । ਸਪੀਕਰ ਸਾਹਿਬ, ਕੱਲ੍ਹ ਵੀ ਸਾਡੇ ਮੈਂਬਰਾਂ ਨੇ ਬਾਦਲ ਸਾਹਿਬ ਦੀ ਸ਼ਲਾਘਾ ਕਰਕੇ ਬਜਟ ਸਪੀਚ ਚਾਲੂ ਕੀਤੀ। ਅਸੀਂ ਵੀ ਬਾਦਲ ਸਾਹਿਬ ਦੀ ਸ਼ਲਾਘਾ ਕਰਦੇ ਹਾਂ ਕਿ ਇਨ੍ਹਾਂ ਦਾ 50 ਸਾਲ ਦਾ ਤਜਰਬਾ ਹੈ। ਇਨ੍ਹਾਂ ਨੇ ਹਰੇਕ ਐਮਰਜੰਸੀ ਦੇ ਖਿਲਾਫ ਮੋਰਚਾ ਲਗਾਇਆ ਹੈ ਕਿ ਲੋਕਤੰਤਰ ਦੀ ਹੱਤਿਆ ਨਹੀਂ ਹੋਣ ਦੇਣਗੇ। ਇਹ ਲੋਕਤੰਤਰ ਦੀ ਹੱਤਿਆ ਨਹੀਂ ਤੇ ਹੋਰ ਕੀ ਹੈ। ਸਾਡੇ ਹਰਦਿਆਲ ਸਿੰਘ ਕੰਬੋਜ ਜੀ ਬੈਠੇ ਹਨ। (ਵਿਘਨ) ਆਸ਼ੂ ਜੀ ਵੱਲ ਦੇਖੋ। ਸਾਡੇ ਐਮ.ਐਲ.ਏ. ਨਾਲ ਜੋ ਧੱਕਾ ਹੋਇਆ ਹੈ, ਉਹ ਹੱਥ ਤੁੜਵਾ ਕੇ ਬੈਠੇ ਹਨ। (ਆਪੋਜ਼ੀਸ਼ਨ ਪਾਰਟੀ ਵੱਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਬਾਦਲ ਸਾਹਿਬ ਹੁਣੇ ਉਠ ਕੇ ਕਹਿ ਦੇਣਗੇ ਕਿ ਤੁਸੀਂ ਇਸ ਨੂੰ ਬਵੰਡਰ ਬਣਾ ਰਹੇ ਹੋ, ਕੀ ਸ਼੍ਰੀਮਤੀ ਕਰਨ ਬਰਾੜ ਕੋਈ ਝੂਠ ਬੋਲ ਰਹੇ ਹਨ?.......(ਵਿਘਨ).........ਮਲੂਕਾ ਸਾਹਿਬ ਸੁਣ ਲਵੋ (ਵਿਘਨ) ਤੁਹਾਡੇ ਹਲਕੇ ਵਿੱਚ ਜੋ ਕੁਝ ਹੋਇਆ ਹੈ........(ਵਿਘਨ)......

(ਇਸ ਸਮੇਂ ਵਿਰੋਧੀ ਧਿਰ ਦੇ ਕੁਝ ਮਾਨਯੋਗ ਮੈਂਬਰ ਸਦਨ ਵਿੱਚ ਫੋਟੋਆਂ ਲਹਿਰਾ ਰਹੇ ਸਨ।)

**Mr. Speaker :** Photos can not be shown in the House.......No, no, please.

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਾਰਾ ਮਸਲਾ ਲੈ ਦੇ ਕੇ ਪੁਲਿਸ ਦੀ ਦੁਰਵਰਤੋਂ ਤੇ ਆ ਜਾਂਦਾ ਹੈ। ਅਸੀਂ ਪੁਲਿਸ ਐਕਸੈਸਿਜ਼ ਦਾ ਮਸਲਾ ਇਸੇ ਵਿਧਾਨ ਸਭਾ ਵਿੱਚ ਉਠਾਇਆ ਸੀ ਭਾਵੇਂ ਉਸ ਨੂੰ ਵੈਨਡੈਟਾ ਕਹਿ ਲਵੋ ਜਾਂ ਉਸ ਨੂੰ ਪੁਲਿਸ ਐਕਸੈਸਿਜ਼ ਕਹਿ ਲਵੋ। ਜੋ ਇਨ੍ਹਾਂ ਨੇ ਬਣਾਇਆ ਹੈ ਐਮ.ਐਲ.ਏ. ਦਾ ਹਲਕਾ will be in conguity with the Assembly Constituency, ਹਲਕਾ ਇੰਚਾਰਜ ਹੈ, ਜਿਸ ਕਿਸਮ ਦੀ ਧੱਕੇਸ਼ਾਹੀ ਚੱਲ ਰਹੀ ਹੈ, ਉਸ ਦਿਨ ਬਾਦਲ ਸਾਹਿਬ ਨੇ ਇਥੇ ਬੋਲਦੇ ਹੋਏ ਕਿਹਾ ਸੀ ਕਿ ਮੈਂ ਉਸ ਦਾ ਵੀ ਜਵਾਬ ਲੈ ਕੇ ਆਇਆ ਹਾਂ..........(ਵਿਘਨ)............

**ਮੁੱਖ ਮੰਤਰੀ :** ਸਪੀਕਰ ਸਾਹਿਬ, Sorry for interruption. ਜਿਹੜਾ ਪੁਆਇੰਟ ਤੁਸੀਂ ਲੈਣਾ ਚਾਹੁੰਦੇ ਹੋ, ਬੜੀ ਖੁਸ਼ੀ ਨਾਲ ਉਹ ਪੁਆਇੰਟ ਲਵੋ। ਤੁਸੀਂ ਦੋ ਪੁਆਇੰਟ ਚੁੱਕੇ ਹਨ। ਤੁਹਾਡਾ ਇੱਕ ਪੁਆਇੰਟ ਮਿਉਂਸਿਪਲ ਇਲੈਕਸ਼ਨਾਂ ਦਾ ਹੈ ਅਤੇ ਦੂਜਾ ਹੈ ਕਿ ਜਿਹੜੇ ਤੁਸੀਂ ਸਾਨੂੰ ਕੇਸ ਦਿੱਤੇ ਸੀ ਕਿ ਸਾਡੇ ਤੇ ਝੂਠੇ ਮੁਕੱਦਮੇ ਚਲੇ। ਅੱਜ ਤੁਹਾਡਾ ਕਿਹੜਾ ਪੁਆਇਟ ਹੈ, ਜਿਸ ਦਾ ਮੈਂ ਜਵਾਬ ਦੇਵਾਂਗਾ। ਤੁਸੀਂ ਕੋਈ ਇੱਕ ਪੁਆਇੰਟ ਲੈ ਲਵੋ। ਇਸ ਨੂੰ ਗੰਧਲਾ ਜਿਹਾ ਨਾ ਕਰੋ। ਭਾਵੇਂ ਜੋ ਤੁਸੀਂ ਮਿਉਂਸਿਪਲ ਇਲੈਕਸ਼ਨਾਂ ਦੀ ਗੱਲ ਛੇੜੀ ਹੈ, ਡੇਮੋਕਰੇਸੀ ਦੀ ਗੱਲ ਛੇੜੀ ਹੈ, ਉਹ ਗੱਲ ਕਰ ਲਵੋ, ਮੈਂ ਜਵਾਬ ਦੇਵਾਂਗਾ। ਜੇ ਤੁਸੀਂ ਝੂਠੇ ਮੁਕੱਦਮਿਆਂ ਦਾ ਕੇਸ ਚੁੱਕਣਾ ਹੈ, ਮੈਂ ਉਸ ਦਾ ਵੀ ਜਵਾਬ ਦੇ ਦਿੰਦਾ ਹਾਂ। ਤੁਸੀਂ ਦੱਸੋ ਕਿ ਕਿਹੜਾ ਪੁਆਇੰਟ ਚੁੱਕਣਾ ਹੈ, You come with one point.

ਸ਼੍ਰੀ ਸੁਨੀਲ ਕੁਮਾਰ ਜਾਖੜ : ਦੋਨੋਂ ਚੁੱਕਾਂਗੇ।

ਮੁੱਖ ਮੰਤਰੀ : ਸਪੀਕਰ ਸਾਹਿਬ, ਕੋਈ ਗੱਲ ਨਹੀਂ, ਇਨ੍ਹਾਂ ਨੂੰ ਟਾਈਮ ਦੇ ਦਿਉ, ਮੈਂ ਸਾਰਾ ਜਵਾਬ ਦੇਵਾਂਗਾ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਸਨ।)

ਮਾਨਯੋਗ ਸਪੀਕਰ : ਜਦੋਂ ਤੁਹਾਡੇ ਲੀਡਰ ਬੋਲ ਰਹੇ ਹਨ ਤਾਂ ਤੁਸੀਂ ਕਿਉਂ ਖੜ੍ਹੇ ਹੋ ਜਾਂਦੇ ਹੋ ।

ਸ਼੍ਰੀ ਸੁਨੀਲ ਕੁਮਾਰ ਜਾਖੜ : ਸਪੀਕਰ ਸਾਹਿਬ, ਬਾਦਲ ਸਾਹਿਬ ਹਰ ਵਾਰੀ ਕਹਿ ਦਿੰਦੇ ਹਨ ਕਿ ਮੈਂ ਬੜਾ ਸਰਪ੍ਰਾਈਜਡ ਹਾਂ ਕਿ ਲੀਡਰ ਆਫ ਦਿ ਆਪੋਜੀਸ਼ਨ ਨੇ ਪਤਾ ਨਹੀਂ ਕੀ ਗੱਲ ਕਰਨੀ ਹੈ and then he gives a prepared reply.

ਮਾਨਯੋਗ ਸਪੀਕਰ : ਪਹਿਲਾਂ ਮੇਰੀ ਗੱਲ ਸੁਣ ਲਵੋ.......(ਵਿਘਨ)....... Please listen to me. ਤੁਸੀਂ ਆਪਣਾ ਜਿਹੜਾ ਪੁਆਇੰਟ ਆਫ ਵਿਊ ਦੇਣਾ ਹੁੰਦਾ ਹੈ, ਉਹ ਦੇ ਦਿਉ। ਇਹ ਮਨਿਸਟਰ ਦੀ ਮਰਜ਼ੀ ਹੈ ਕਿ ਉਹ ਤੁਹਾਨੂੰ ਜਵਾਬ ਦੇਵੇ, ਮਰਜ਼ੀ ਹੈ ਨਾ ਦੇਵੇ। ਤੁਹਾਡਾ ਮਤਲਬ ਤਾਂ ਉਨ੍ਹਾਂ ਦੇ ਧਿਆਨ ਵਿੱਚ ਗੱਲ ਲਿਆਉਣੀ ਹੈ। ਇਹ ਕੋਈ ਜ਼ਰੂਰੀ ਨਹੀਂ ਕਿ ਸੀ. ਐਮ. ਤੁਹਾਨੂੰ ਜਵਾਬ ਦੇਵੇ ਜਾਂ ਕੋਈ ਹੋਰ ਮਨਿਸਟਰ ਜਵਾਬ ਦੇਵੇ।

ਸ਼੍ਰੀ ਸੁਨੀਲ ਕੁਮਾਰ ਜਾਖੜ : ਮੈਂ ਸਦਨ ਦੇ ਧਿਆਨ ਵਿੱਚ ਲੈ ਕੇ ਆਉਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਮੇਰੇ ਧਿਆਨ ਵਿੱਚ ਹੈ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਦਿਨ ਮੈਂ ਇਥੇ ਮੈਮੋਰੀਅਲ ਬਣਾਉਣ ਦੀ ਗੱਲ ਕੀਤੀ, Hon'ble Chief Minister seemed very surprised ਕਿ ਸਾਡਾ ਲੀਡਰ ਆਫ ਦਿ ਆਪੋਜੀਸ਼ਨ ਕੀ ਗੱਲ ਕਰ ਰਿਹਾ ਹੈ but then he had a written statement ready for it. ਕੱਲ੍ਹ, ਅਸੀਂ ਪਾਵਰ ਦੀ ਗੱਲ ਕੀਤੀ and he had a written statement with him. ਇਸ ਤਰ੍ਹਾਂ ਜਾਂ ਤਾਂ ਬਾਦਲ ਸਾਹਿਬ ਅੰਤਰਯਾਮੀ ਹਨ ਜਾਂ ਇਹ ਪੁਲਿਸ ਨੂੰ ਇਸਤੇਮਾਲ ਕਰ ਰਹੇ ਹਨ। ਪੁਲਿਸ ਨੂੰ ਇਸਤੇਮਾਲ ਕਰਕੇ ਸਾਡੇ ਤੇ ਨਿਗ੍ਹਾ ਰੱਖ ਰਹੇ ਹਨ, there is something fishy going on. ਸਾਡੇ ਜੋ ਫੋਨ ਸੁਣਨੇ ਹਨ ਤਾਂ ਸੁਣ ਲੈਣ । ਸਾਡੀ ਜਸੂਸੀ ਕਰਵਾਉਣੀ ਹੈ ਤਾਂ ਕਰਵਾ ਲੈਣ।

ਮਾਨਯੋਗ ਸਪੀਕਰ : ਤੁਸੀਂ ਪੁਆਇੰਟ ਕੀ ਕਹਿਣਾ ਚਾਹੁੰਦੇ ਹੋ ?

ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ. ਆਰ. ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) : ਇਹ ਤਾਂ ਤੁਹਾਡਾ ਭਵਿੱਖ ਵੀ ਦੱਸ ਦੇਣਗੇ।

**ਮਾਨਯੋਗ ਸਪੀਕਰ** : ਜਾਖੜ ਸਾਹਿਬ, ਤੁਸੀਂ ਕਹਿਣਾ ਕੀ ਚਾਹੁੰਦੇ ਹੋ, ਤੁਸੀਂ ਸਰਕਾਰ ਦੇ ਧਿਆਨ ਵਿੱਚ ਕੀ ਲਿਆਉਣਾ ਚਾਹੁੰਦੇ ਹੋ ?

**ਸ਼੍ਰੀ ਸੁਨੀਲ ਕੁਮਾਰ ਜਾਖੜ** : ਉਸ ਪੁਆਇੰਟ ਤੇ ਹੀ ਆ ਰਿਹਾ ਹਾਂ। ਬਾਦਲ ਸਾਹਿਬ ਡੈਮੋਕਰੇਸੀ ਦੇ ਰਾਖੇ ਹਨ । ਇਹ ਕਹਿੰਦੇ ਹਨ ਕਿ ਇਹ ਡੈਮੋਕਰੇਸੀ ਦੇ ਖਿਲਾਫ ਬਹੁਤ ਸਾਲ ਜ਼ੇਲ੍ਹਾਂ ਵਿੱਚ ਗਏ ਹਨ ਅਤੇ ਇਨ੍ਹਾਂ ਨੇ ਸੰਘਰਸ਼ ਵੀ ਚਲਾਇਆ ਹੈ ਪਰ ਪਿਛਲੇ ਤਿੰਨ ਮਹੀਨਿਆਂ ਤੋਂ ਇੱਕ ਹੀ ਗੱਲ ਆ ਰਹੀ ਹੈ, ਕਾਂਗਰਸ ਨੂੰ ਜੜ੍ਹੋਂ ਕੱਢ ਦਿਉ। ਕਾਂਗਰਸ ਖਤਮ ਹੋ ਜਾਵੇਗੀ। ਕਾਂਗਰਸ ਦਾ ਨਾਮ ਨਹੀਂ ਰਹਿਣਾ। ਰੋਜ਼ ਫੋਟੋਆਂ ਲੱਗ ਰਹੀਆਂ ਹਨ.......(ਵਿਘਨ)........ਤੁਹਾਡੀ ਗੱਲ ਸਹੀ ਹੋਣੀ ਹੈ.........(ਵਿਘਨ)........ਸੁਣ ਲਵੋ। ਮਿਉਂਸਿਪਲ ਕਾਰਪੋਰੇਸ਼ਨ ਦੀਆਂ ਇਲੈਕਸ਼ਨਾਂ ਵਿੱਚ ਪੁਲਿਸ ਨੇ ਧੱਕਾ ਕੀਤਾ ਹੈ, ਇਹ ਪੁਲਿਸ ਨੂੰ ਕਿਸ ਤਰ੍ਹਾਂ ਇਸਤੇਮਾਲ ਕਰ ਰਹੇ ਹਨ। ਸਪੀਕਰ ਸਾਹਿਬ, ਪੁਰਾਣੇ ਟਾਈਮ ਵਿੱਚ ਔਰੰਗਜ਼ੇਬ ਦੇ ਰਾਜ ਵਿੱਚ ਸੁਣਦੇ ਸੀ ਕਿ ਉਹ ਪਤਾ ਨਹੀਂ ਕਿੰਨੇ ਜਨੇਊ ਤੋਲ ਕੇ ਫਿਰ ਨਾਸ਼ਤਾ ਕਰਦਾ ਹੁੰਦਾ ਸੀ। ਜਨੇਊ ਤੋਲ ਕੇ, ਹਿੰਦੂਆਂ ਨੂੰ ਮੁਸਲਮਾਨ ਕਨਵਰਟ ਕਰਕੇ ਫਿਰ ਨਾਸ਼ਤਾ ਕਰਦਾ ਹੁੰਦਾ ਸੀ। ਅੱਜ ਉਸ ਦੇ ਨਕਸ਼ੇ ਕਦਮ ਤੇ ਚੱਲਣ ਵਾਲੇ ਸਾਡਾ ਮਾਝੇ ਦਾ ਜਰਨੈਲ ਪੈਦਾ ਹੋਇਆ ਹੈ। ਰੋਜ਼ ਫੋਟੋ ਲੱਗੀ ਹੁੰਦੀ ਹੈ ਅਤੇ ਕਾਂਗਰਸੀਆਂ ਦੇ ਗਲ ਵਿੱਚ ਸਿਰੋਪੇ ਪਾ ਕੇ ਇਹ ਕਹਿੰਦੇ ਹਨ ਕਿ ਕਾਂਗਰਸੀ ਸ਼ਾਮਿਲ ਹੋ ਗਏ ਹਨ.......(ਵਿਘਨ)........ਪੁਲਿਸ ਦੇ ਧੱਕੇ ਨਾਲ.....(ਆਪੋਜ਼ੀਸ਼ਨ ਪਾਰਟੀ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) .......(ਵਿਘਨ).......

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ)** : ਸਪੀਕਰ ਸਾਹਿਬ.........

**ਸ਼੍ਰੀ ਸੁਨੀਲ ਕੁਮਾਰ ਜਾਖੜ** : ਮਿੱਤਲ ਸਾਹਿਬ, ਬੈਠ ਜਾਉ। ਮਿੱਤਲ ਸਾਹਿਬ, when the BJP MLA's are talking .........(ਵਿਘਨ)...........

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ, (ਵਿਘਨ) ਸਪੀਕਰ ਸਾਹਿਬ, ਮੈਂ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਕਹਿਣਾ ਚਾਹੁੰਦਾ ਹਾਂ............

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਰਿਪਲਾਈ ਨਹੀਂ ਦੇ ਸਕਦੇ (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਜਾਖੜ ਜੀ, any minister can give the reply. Any minister can give the reply on the behalf of the Government. ਕੋਈ ਵੀ ਮਨਿਸਟਰ ਰਿਪਲਾਈ ਦੇ ਸਕਦਾ ਹੈ ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ।)

**ਮਾਨਯੋਗ ਸਪੀਕਰ :** ਇਹ ** ਨਾਅਰੇ ਰਿਕਾਰਡ ਨਾ ਕੀਤੇ ਜਾਣ। ਕੋਈ ਅਜਿਹੀ ਗੱਲ ਨਹੀਂ ਜਿਹੜੀ ਮੈਂ ਬਗੈਰ ਸੁਣੇ ਜਾਣ ਦਿੰਦਾ ਹੋਵਾਂ, ਤੁਹਾਡੀ ਹਰ ਗੱਲ ਸੁਣਦਾ ਹਾਂ (ਵਿਘਨ) ਜੇਕਰ ਮਿੱਤਲ ਸਾਹਿਬ ਜਵਾਬ ਦਿੰਦੇ ਹਨ ਤਾਂ ਤੁਹਾਨੂੰ ਇਸ ਦੇ ਉਤੇ ਕੀ ਇਤਰਾਜ਼ ਹੈ। (ਵਿਘਨ)

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ..........

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ।)

**ਮਾਨਯੋਗ ਸਪੀਕਰ :** ਇਹ ਜੋ ਰੌਲਾ ਪੈ ਰਿਹਾ ਹੈ ਇਹ ਕੱਟ ਦਿੱਤਾ ਜਾਵੇ, ** ਨਾਅਰੇਬਾਜ਼ੀ ਸਾਰੀ ਕੱਟ ਦੇਣਾ। ਤੁਹਾਡੀ ਗੱਲ ਦਾ ਜਵਾਬ ਮਿੱਤਲ ਸਾਹਿਬ ਦੇ ਰਹੇ ਹਨ ਤੁਸੀਂ ਉਨ੍ਹਾਂ ਨੂੰ ਜਵਾਬ ਦੇਣ ਦਿਉ। (ਵਿਘਨ)

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਇਹ ਇਨ੍ਹਾਂ ਦਾ ਅਨਡੈਮੋਕਰੇਟਿਕ ਐਕਸ਼ਨ ਹੈ, ਅਨਪਾਰਲੀਮੈਂਟਰੀ ਐਕਸ਼ਨ ਹੈ, ਇਹ ਅਨ ਡੈਮੋਕਰੇਟਿਕ ਹੈ, I have a right to speak. ਮੈਂ ਜ਼ਰੂਰ ਬੋਲਾਂਗਾ, ਤੁਸੀਂ ਮੈਨੂੰ ਬੋਲਣ ਦਿਉ (ਵਿਘਨ)

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ......... (ਵਿਘਨ)

**ਮਾਨਯੋਗ ਸਪੀਕਰ :** ਜਾਖੜ ਜੀ, ਪਹਿਲਾਂ ਉਨ੍ਹਾਂ ਨੂੰ ਬੋਲ ਲੈਣ ਦਿਉ ਫਿਰ ਤੁਸੀਂ ਗੱਲ ਕਰ ਲੈਣਾ, ਜੇ ਤੁਹਾਡੀ ਤਸੱਲੀ ਨਾ ਹੋਈ ਫਿਰ ਵੇਖ ਲਵਾਂਗੇ ਪਹਿਲਾਂ ਮਿੱਤਲ ਸਾਹਿਬ ਨੂੰ ਜਵਾਬ ਤਾਂ ਦੇ ਲੈਣ ਦਿਉ (ਵਿਘਨ)

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਤਸੱਲੀ ਕਰਵਾਵਾਂਗਾ।

---

**Expunged/Not recorded as ordered by the Chair

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ** : ਇਹ ** ** ਨਾਅਰੇਬਾਜ਼ੀ ਰਿਕਾਰਡ ਨਾ ਕੀਤੀ ਜਾਵੇ । ਹਾਂ ਜੀ, ਬੀਬੀ ਜੀ ਤੁਸੀਂ ਦੱਸੋ। (ਵਿਘਨ) ਤੁਸੀਂ ਬੈਠ ਜਾਉ, ਬੀਬੀ ਜੀ ਤੁਹਾਡੇ ਬੰਦੇ ਹੀ ਨਹੀਂ ਸੁਣਦੇ। ਤੁਹਾਡੇ ਮੈਂਬਰ ਹੀ ਨਹੀਂ ਸੁਣਦੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਥੋੜ੍ਹੇ ਦਿਨਾਂ ਦਾ ਸੈਸ਼ਨ ਸ਼ੁਰੂ ਹੋਇਆ ਹੈ। ਦੋ ਤਿੰਨ ਅਹਿਮ ਮੁੱਦੇ ਹਨ ਜਿਨ੍ਹਾਂ ਨੂੰ ਸਾਡੀ ਪਾਰਟੀ ਹਰ ਰੋਜ਼ ਉਠਾਉਂਦੀ ਹੈ, ਉਹ ਮੁੱਦੇ ਲੋਕਾਂ ਦੇ ਨਾਲ ਸਬੰਧਤ ਹਨ, ਬਰਨਿੰਗ ਇਸ਼ੂਜ਼ ਹਨ। ਇਸ ਲਈ ਬਜਾਏ ਇਸ ਗੱਲ ਦੇ ਕਿ ਆਪਾਂ ਟਾਈਮ ਵੇਸਟ ਕਰ ਦੇਈਏ, ਗੱਲ ਨੂੰ ਸੁਣਿਆ ਨਾ ਜਾਵੇ, ਉਧਰੋਂ ਨਾ ਸੁਣਿਆ ਜਾਵੇ, ਇਧਰੋਂ ਨਾ ਸੁਣਿਆ ਜਾਵੇ ਔਰ ਸਾਨੂੰ ਮਜਬੂਰੀ ਦੇ ਵਿੱਚ ਲੋਕਾਂ ਦੇ ਹਿਤ ਵਿੱਚ ਬਾਈਕਾਟ ਕਰਨਾ ਪਵੇ, ਵਾਕ-ਆਊਟ ਕਰਨਾ ਪਵੇ। ਇਸ ਲਈ ਤੁਸੀਂ ਅੱਜ ਡਿਸਾਈਡ ਕਰ ਦਿਉ ਕਿ ਜਿਹੜੇ ਤਿੰਨ ਚਾਰ ਮੁੱਦੇ ਹਨ ਇਨ੍ਹਾਂ ਦੇ ਲਈ ਅਸੀਂ ਇੰਨਾ ਟਾਈਮ ਰੱਖ ਦਿੱਤਾ ਹੈ ਅਤੇ ਇਨ੍ਹਾਂ ਦੇ ਉਤੇ ਬਹਿਸ ਹੋਵੇਗੀ। That is over. ਇਹ ਮੇਰੀ ਡਿਮਾਂਡ ਹੈ, ਤੁਸੀਂ ਸਾਡੇ ਮੁੱਦੇ ਵਿੱਚ ਰੱਖ ਦਿਉ, ਸਾਡੀ ਗੱਲ ਖਤਮ ਹੋ ਜਾਵੇਗੀ ।

**ਮਾਨਯੋਗ ਸਪੀਕਰ** : ਹਾਂ ਜੀ, ਲਾਲ ਸਿੰਘ ਜੀ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਇੱਥੇ ਕਾਰਪੋਰੇਸ਼ਨਾਂ ਦੀਆਂ ਇਲੈਕਸ਼ਨਾਂ ਦੀ ਗੱਲ ਚਲੀ ਹੈ। ਕਾਰਪੋਰੇਸ਼ਨਾਂ ਦੀਆਂ ਇਲੈਕਸ਼ਨਾਂ ਦੇ ਵਿੱਚ ਜੋ ਧੱਕੇਸ਼ਾਹੀ, ਪੁਲਿਸ ਨੂੰ ਅੱਗੇ ਲਗਾ ਕੇ ਜੋ ਕੁਝ ਹੋਇਆ..........

**ਮਾਨਯੋਗ ਸਪੀਕਰ** : ਇਹ ਪਹਿਲਾਂ ਜਾਖੜ ਸਾਹਿਬ ਕਹਿ ਚੁੱਕੇ ਹਨ। ਤੁਸੀਂ ਬੈਠੋ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਮੇਰੀ ਗੱਲ ਸੁਣੋ ਤਿੰਨ ਮਹੀਨੇ ਪਹਿਲਾਂ ਅਸੈਂਬਲੀ ਦੀ ਇਲੈਕਸ਼ਨ ਹੋਈ। ਸਾਡੀ ਪਾਰਟੀ ਨੇ ਪਟਿਆਲਾ ਅਸੈਂਬਲੀ ਦੀ ਸੀਟ 42000 ਵੋਟਾਂ ਦੇ ਨਾਲ ਜਿੱਤੀ, ਦੂਜੀ ਸੀਟ 28000 ਵੋਟਾਂ ਨਾਲ ਜਿੱਤੀ ਇਸ ਤਰ੍ਹਾਂ ਦੋਵਾਂ ਦੀ ਗਿਣਤੀ 70000 ਬਣਦੀ ਹੈ ਫਿਰ ਇਨ੍ਹਾਂ ਦੇ ਪਾਸ ਕਿਹੜਾ ਜਾਦੂ ਸੀ ਕਿ ਕਾਰਪੋਰੇਸ਼ਨ ਦੀ ਇਲੈਕਸ਼ਨ ਦੇ ਵਿੱਚ ਇਹ ਸਾਰੀਆਂ ਸੀਟਾਂ ਜਿੱਤ ਗਏ, ਧੱਕੇ ਨਾਲ ਜਿੱਤ ਗਏ। (ਵਿਘਨ) ਮੈਨੂੰ ਸੁਣੋ ਜੀ, ਇਹ ਸਾਰੀ ਧੱਕੇਸ਼ਾਹੀ ਹੋਈ ਹੈ। (ਵਿਘਨ)

**ਮਾਨਯੋਗ ਸਪੀਕਰ** : ਹਾਂ ਜੀ, ਮਿੱਤਲ ਸਾਹਿਬ ਜੀ।

---

**Not recorded as ordered by the Chair.

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ** : ਸਪੀਕਰ ਸਾਹਿਬ, ਮੈਨੂੰ ਸੁਣਨਾ ਪਵੇਗਾ, ਲੀਡਰ ਆਫ ਦਿ ਆਪੋਜੀਸ਼ਨ ਸਾਹਿਬ ਜ਼ਰਾ ਬੈਠੋ, ਤੁਸੀਂ ਸੁਣਨ ਦੀ ਆਦਤ ਪਾਉ (ਵਿਘਨ) (ਸ਼ੋਰ) ਤੁਸੀਂ ਬੀ.ਜੇ.ਪੀ. ਦੀ ਗੱਲ ਕੀਤੀ ਹੈ.....(ਵਿਘਨ)

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਬੀ.ਜੇ.ਪੀ. ਤਾਂ ਆਪ ਸਾਡੇ ਵਾਲੀ ਪੁਜ਼ੀਸ਼ਨ ਦੇ ਵਿੱਚ ਹੈ..........

**ਮਾਨਯੋਗ ਸਪੀਕਰ** : ਜਾਖੜ ਸਾਹਿਬ, ਉਹ ਜਵਾਬ ਦੇ ਰਹੇ ਹਨ, ਤੁਸੀਂ ਬੈਠੋ। (ਵਿਘਨ) (ਸ਼ੋਰ) ਜੋ ਤੁਸੀਂ ਮੰਗਿਆ ਹੈ, ਉਹ ਜਵਾਬ ਦੇ ਰਹੇ ਹਨ । Please sit down, no, no. ਨਹੀਂ ਨਹੀਂ, ਤੁਸੀਂ ਬੈਠੋ ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ** ** ਨਾਅਰੇ ਲਗਾਉਂਦੇ ਹੋਏ ਵੈੱਲ ਆਫ਼ ਦਿ ਹਾਊਸ ਵਿੱਚ ਆ ਗਏ ਅਤੇ ਇਸ ਸਮੇਂ ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ।)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗ਼ੈਰ ਰਵਾਇਤੀ ਊਰਜਾ ਤੇ ਐਨ. ਆਰ. ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਸਪੀਕਰ ਸਾਹਿਬ, ਬੜੇ ਅਫ਼ਸੋਸ ਦੀ ਗੱਲ ਹੈ। ਜਾਖੜ ਸਾਹਿਬ ਅਤੇ ਕਾਂਗਰਸ ਪਾਰਟੀ ਸ਼੍ਰੋਮਣੀ ਅਕਾਲੀ ਦਲ ਦੀ ਵੀ ਗੱਲ ਕਰਨ, ਕਾਂਗਰਸ ਪਾਰਟੀ ਬੀ.ਜੇ.ਪੀ. ਦੀ ਵੀ ਗੱਲ ਕਰੇ। ਸਾਨੂੰ ਤਾਂ ਬੋਲਣ ਦਾ ਮੌਕਾ ਹੀ ਨਹੀਂ ਦਿੱਤਾ ਜਾ ਰਿਹਾ। ਇਹ ਇਕੱਲਾ ਅਖ਼ਬਾਰ ਵਿੱਚ ਖ਼ਬਰ ਲਗਵਾਉਣਾ ਚਾਹੁੰਦੇ ਹਨ। ਇਨ੍ਹਾਂ ਨੇ ਪਿਛਲੇ ਪੰਜ ਸਾਲ ਵੀ ਇਵੇਂ ਹੀ ਬਰਬਾਦ ਕੀਤੇ ਹਨ ਅਤੇ ਇਨ੍ਹਾਂ ਨੇ ਇਹ ਵਾਲੇ ਪੰਜ ਸਾਲ ਵੀ ਇਹੀ ਕੁਝ ਕਰਨਾ ਹੈ ਅਤੇ ਅਗਲੇ ਪੰਜ ਸਾਲ ਵੀ ਇਨ੍ਹਾਂ ਦੀ ਇਸੇ ਕਾਰਗੁਜ਼ਾਰੀ ਕਰਕੇ ਲੋਕਾਂ ਨੇ ਇਨ੍ਹਾਂ ਨੂੰ ਆਪੋਜ਼ੀਸ਼ਨ ਵਿੱਚ ਹੀ ਬਿਠਾਉਣਾ ਹੈ। (ਵਿਘਨ) (ਸ਼ੋਰ)

-------

## ADJOURNMENT OF THE HOUSE FOR A SHORT TIME

**ਮਾਨਯੋਗ ਸਪੀਕਰ** : ਹਾਊਸ 12.00 ਵਜੇ ਦੁਪਹਿਰ ਤੱਕ ਸਥੱਗਿਤ ਕੀਤਾ ਜਾਂਦਾ ਹੈ ।

| | |
|---|---|
| *11.20 ਵਜੇ ਪੂਰਵ ਦੁਪਹਿਰ | (ਇਸ *ਸਮੇਂ ਸਦਨ 12.00 ਵਜੇ ਦੁਪਹਿਰ ਤੱਕ ਸਥਗਿਤ ਹੋ ਗਿਆ ।) |

---------

| | |
|---|---|
| *12.00 ਵਜੇ ਦੁਪਹਿਰ | (ਇਸ *ਸਮੇਂ ਸਦਨ ਮੁੜ ਇਕੱਤਰ ਹੋਇਆ ।) |

**Not recorded as ordered by the Chair.

# MATTERS RAISED DURING ZERO HOUR AND STATEMENTS BY THE CHIEF MINISTER AND MINISTER THEREON *(RESUMPTION)*

**ਮਾਨਯੋਗ ਸਪੀਕਰ** : ਅਗਲੀ ਆਈਟਮ, ਧਿਆਨ ਦਿਵਾਊ ਨੋਟਿਸ............

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ)** : ਸਪੀਕਰ ਸਾਹਿਬ, ਮੈਂ ਕੁਝ ਅਰਜ਼ ਕਰਨ ਵਾਸਤੇ ਖੜ੍ਹਾ ਹੋਇਆ ਹਾਂ ਜੀ। ਮੇਰੀ ਬੇਨਤੀ ਹੈ ਕਿ ਸਾਡੇ ਆਪੋਜੀਸ਼ਨ ਦੇ ਲੀਡਰ ਨੇ ਲੋਕਰਾਜ ਦਾ ਇੱਕ ਬੜਾ ਅਹਿਮ ਮੁੱਦਾ ਉਠਾਇਆ ਹੈ। ਹੋਰ ਵੀ ਕੁਝ ਆਨਰੇਬਲ ਮੈਂਬਰਾਂ ਨੇ ਇਹ ਮੁੱਦਾ ਉਠਾਇਆ। ਇਹ ਬੜਾ ਚੰਗਾ ਲੱਗਿਆ ਕਿ ਸਾਡੀ ਕਾਂਗਰਸ ਪਾਰਟੀ ਦੇ ਮੈਂਬਰਜ਼ ਨੂੰ ਲੋਕਰਾਜ ਦਾ ਧਿਆਨ ਆਇਆ ਔਰ ਉਨ੍ਹਾਂ ਤਰੀਕਾਂ ਦਾ, ਕਾਲੇ ਦਿਨਾਂ ਦਾ ਮਾਮਲਾ ਉਠਾਇਆ ਜਦੋਂ ਹਿੰਦੁਸਤਾਨ ਦੇ ਵਿੱਚ ਲੋਕਰਾਜ ਦਾ ਸਿੱਧਾ ਕਤਲ ਕਰਕੇ, ਸਾਰੇ ਹਿੰਦੁਸਤਾਨ ਨੂੰ ਇੱਕ ਕਬਰਿਸਤਾਨ ਬਣਾ ਦਿੱਤਾ ਗਿਆ ਸੀ। ਜਦੋਂ ਕੋਈ ਆਵਾਜ਼ ਨਿਕਲ ਨਹੀਂ ਸੀ ਸਕਦੀ, ਕੋਈ ਅਖ਼ਬਾਰ ਛਪ ਨਹੀਂ ਸੀ ਸਕਦਾ ਔਰ ਕੋਈ ਬੋਲ ਨਹੀਂ ਸੀ ਸਕਦਾ ਔਰ ਟੋਟਲ ਆਪੋਜੀਸ਼ਨ ਦੇ ਲੀਡਰ they were put behind the bar. ਸਾਡੇ ਲੀਡਰ ਆਫ ਦਿ ਹਾਊਸ ਬੈਠੇ ਹਨ, ਇਹ ਵੀ ਉਨੇ ਹੀ ਮਹੀਨੇ ਅੰਦਰ ਰਹਿ ਕੇ ਆਏ, ਹੋ ਸਕਦਾ ਹੈ ਕਿ ਇਧਰਲੇ ਪਾਸੇ ਵਾਲੇ ਵੀ ਜਿਹੜੇ ਬਾਅਦ ਵਿੱਚ ਪਾਰਟੀ ਬਦਲ ਕੇ ਉਧਰ ਚਲੇ ਗਏ, ਉਨ੍ਹਾਂ ਦੇ ਵੀ ਕੋਈ ਨਾ ਕੋਈ ਘਰ ਦਾ ਮੈਂਬਰ ਜ਼ਰੂਰ ਐਮਰਜੰਸੀ ਦੇ ਸਮੇਂ ਅੰਦਰ ਰਹਿ ਕੇ ਆਇਆ ਹੋਵੇ। ਇਸ ਕਰਕੇ ਲੋਕਰਾਜ ਦੀ ਰਾਖੀ ਵਾਸਤੇ ਬਿਆਨ ਦੇਣਾ ਬੜਾ ਸੌਖਾ ਹੈ। ਕੋਈ ਵੀ ਉਠ ਕੇ ਖੜ੍ਹਾ ਹੋ ਕੇ ਕਹਿ ਸਕਦਾ ਹੈ ਕਿ ਲੋਕਰਾਜ ਦਾ ਕਤਲ ਹੋ ਗਿਆ। ਜਦੋਂ ਵੀ ਇੱਥੇ ਲੋਕਰਾਜ ਦਾ ਕਤਲ ਹੋਇਆ ਹੈ, ਪੰਜਾਬ ਦੇ ਵਿੱਚ ਜਾਂ ਹਿੰਦੁਸਤਾਨ ਦੇ ਵਿੱਚ ਕਤਲ ਹੋਇਆ ਹੈ ਤਾਂ ਹਮੇਸ਼ਾ ਕਾਂਗਰਸ ਸਰਕਾਰ ਦੇ ਹੱਥੋਂ ਹੀ ਹੋਇਆ ਹੈ। ਜਦੋਂ ਵੀ ਗ਼ੈਰ-ਕਾਂਗਰਸੀ ਸਰਕਾਰਾਂ ਬਣਦੀਆਂ ਸਨ, ਸੈਂਟਰ ਦੇ ਵਿੱਚ ਕਾਂਗਰਸ ਦੀ ਸਰਕਾਰ ਹੁੰਦੀ ਸੀ, ਪ੍ਰਲੋਭਨ ਦੇ ਕੇ ਆਪੋਜੀਸ਼ਨ ਦੀਆਂ ਸਰਕਾਰਾਂ ਨੂੰ ਤੋੜਨ ਵਾਸਤੇ ਸਾਰੇ ਹੱਥਕੰਡੇ ਵਰਤੇ ਜਾਂਦੇ ਸਨ। ਸੋ, ਇਸ ਕਰਕੇ ਬਿਮਾਰੀ ਦੀ ਦਵਾਈ ਦੇਣ ਤੋਂ ਪਹਿਲਾਂ ਕਾਂਗਰਸ ਪਾਰਟੀ ਦੇ ਨੇਤਾਵਾਂ ਨੂੰ ਆਪਣੇ ਮੰਜੇ ਦੇ ਨੀਚੇ ਜ਼ਰੂਰ ਡੰਡਾ ਫੇਰ ਕੇ ਦੇਖਣਾ ਚਾਹੀਦਾ ਹੈ ਜੀ।

ਅਗਲੀ ਗੱਲ, ਇੱਕ ਗੱਲ ਬੜੀ ਗਲਤ ਲੀਡਰ ਆਫ਼ ਦਿ ਆਪੋਜੀਸ਼ਨ ਨੇ ਕਹੀ, ਉਨ੍ਹਾਂ ਨੇ ਔਰੰਗਜ਼ੇਬ ਦੀ ਗੱਲ ਕੀਤੀ। ਔਰੰਗਜ਼ੇਬ ਨੇ ਬੜਾ ਜ਼ੁਲਮ ਕੀਤਾ ਹੈ ਔਰ ਹਿੰਦੁਸਤਾਨ ਦੇ ਲੋਕਾਂ ਨੇ ਉਸ ਨੂੰ ਸਹਿਆ ਨਹੀਂ ਸਗੋਂ ਲੜਾਈ ਕੀਤੀ ਹੈ ਔਰ ਪੰਜਾਬ ਸਭ ਤੋਂ ਅੱਗੇ ਰਿਹਾ ਹੈ। ਗੁਰੂਆਂ ਦਾ ਇਤਿਹਾਸ ਸਾਡੇ ਸਾਹਮਣੇ ਹੈ ਲੇਕਿਨ ਅੱਜ ਦੀ ਸਰਕਾਰ ਦੀ ਤੁਲਨਾ ਜਨੇਊਆਂ ਨਾਲ ਕਰਕੇ ਬੜਾ ਗ਼ੈਰ-ਪਾਰਲੀਮਾਨੀ ਤੇ ਗ਼ੈਰ-ਰਸਮੀ ਬਿਆਨ ਦਿੱਤਾ ਹੈ, ਇਸ ਕਰਕੇ ਉਹ ਪ੍ਰੋਸੀਡਿੰਗ ਦੇ ਵਿੱਚੋਂ ਕੱਢ ਦਿੱਤਾ ਜਾਣਾ ਚਾਹੀਦਾ ਹੈ। ਫਿਰ ਸਾਡੀ ਪਾਰਟੀ

[ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਅਤੇ ਸੰਸਦੀ ਮਾਮਲੇ ਮੰਤਰੀ]

ਬਾਰੇ ਵੀ ਤੁਸੀਂ ਗਲਤ ਬਿਆਨ ਦਿੱਤਾ। ਤੁਸੀਂ ਆਪਣੇ ਵੱਲ ਦੇਖੋ, ਇਸ ਕਰਕੇ ਮੈਂ ਕਾਂਗਰਸ ਪਾਰਟੀ ਦੇ ਇਨ੍ਹਾਂ ਬਿਆਨਾਂ ਦੀ ਨਿੰਦਾ ਕਰਦਾ ਹਾਂ ਔਰ ਇਨ੍ਹਾਂ ਨੂੰ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਲੋਕਰਾਜ ਦੀ ਜੇ ਅਸਲੀ ਰੱਖਿਆ ਕਰਨੀ ਹੈ ਫਿਰ ਆਉ ਆਪਾਂ ਲੋਕਰਾਜ ਦੀਆਂ ਕਲਾਸਾਂ ਲਗਾ ਲਈਏ। ਜ਼ੀਰੋ ਆਵਰ ਨੂੰ ਹਰ ਵਕਤ ਡਿਬੇਟ ਦੀ ਸ਼ਕਲ ਨਾ ਬਣਾ ਦੇਈਏ। ਇਸ ਕਰਕੇ ਮੈਂ ਤੁਹਾਨੂੰ ਵੀ ਬੇਨਤੀ ਕਰਾਂਗਾ ਕਿ ਆਪਾਂ ਜ਼ੀਰੋ ਆਵਰ ਦੀ ਸਪਿਰਟ ਨੂੰ ਇੰਨਾ ਖਰਾਬ ਨਾ ਕਰੀਏ, ਜ਼ੀਰੋ ਆਵਰ ਵਿੱਚ ਕੋਈ ਮੁੱਦਾ ਉਠਾਉ। ਸਾਡੇ ਮੁੱਖ ਮੰਤਰੀ ਸਾਹਿਬ ਨੇ ਬੜੇ ਜ਼ੋਰ ਨਾਲ ਕਿਹਾ ਹੈ ਕਿ ਤੁਸੀਂ ਕੋਈ ਵੀ ਮੁੱਦਾ ਉਠਾਉ, ਮੈਂ ਉਸ ਦਾ ਜਵਾਬ ਦੇਣ ਨੂੰ ਤਿਆਰ ਹਾਂ ਅਤੇ ਕਿਹਾ ਕਿ ਤੁਸੀਂ ਆ ਕੇ ਮੈਨੂੰ ਪਰਸਨਲੀ ਦੱਸੋ, ਉਸ ਦਾ ਵੀ ਹੱਲ ਕਰਨ ਨੂੰ ਤਿਆਰ ਹਾਂ ਪਰ ਅਗਰ ਜ਼ੀਰੋ ਆਵਰ ਦੇ ਵਿੱਚ ਹੀ ਸਿਰਫ ਉਠਾਉਣਾ ਹੈ ਤਾਂ ਕਾਈਂਡਲੀ ਇਸ ਕਸਟਮ ਨੂੰ ਥੋੜ੍ਹਾ ਜਿਹਾ ਸੁਧਾਰ ਦਿਉ। ਧੰਨਵਾਦ। (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸ੍ਰੀ ਬ੍ਰਹਮ ਮਹਿੰਦਰਾ, ਸਰਦਾਰ ਅਜੀਤ ਇੰਦਰ ਸਿੰਘ ਮੋਫਰ ਅਤੇ ਸਰਦਾਰ ਬਲਬੀਰ ਸਿੰਘ ਸਿੱਧੂ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਨਹੀਂ ਜੀ । No, No, ਨਹੀਂ ਜੀ। ਧਿਆਨ ਦਿਵਾਊ ਨੋਟਿਸ ਸਰਦਾਰ ਅਜੀਤ ਇੰਦਰ ਸਿੰਘ ਜੀ ਮੋਫਰ। (ਵਿਘਨ)

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਸਾਨੂੰ ਗੱਲ ਕਰਨ ਲਈ ਟਾਈਮ ਦਿਉ। (ਵਿਘਨ)

**ਮਾਨਯੋਗ ਸਪੀਕਰ :** ਨਹੀਂ ਜੀ, ਨਹੀਂ। ਮੈਂ ਕਿਹਾ ਜੀ ਨਹੀਂ। Please sit down. No. (Interruption) ਮੈਂ ਕਿਹਾ ਜੀ ਕਿ ਨਹੀਂ । ਇਸ ਗੱਲ ਲਈ ਹੁਣ ਕੋਈ ਟਾਈਮ ਨਹੀਂ। Zero Hour is over. (ਵਿਘਨ) ਉਸ ਦੇ ਵਿੱਚ ਐਸੀ ਗੱਲ ਨਹੀਂ Zero Hour is over.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਸਾਡੇ ਲੀਡਰ ਆਫ ਦਿ ਆਪੋਜੀਸ਼ਨ ਇੱਥੇ ਬੈਠੇ ਨਹੀਂ ਹਨ । (ਵਿਘਨ) ਉਹ ਬਿਲਕੁਲ ਸਚਾਈ ਕਹਿ ਕੇ ਗਏ ਹਨ......(ਵਿਘਨ) ਮਿੱਤਲ ਸਾਹਿਬ ਜੋ ਗੱਲ ਕਹਿ ਕੇ ਗਏ ਹਨ (ਵਿਘਨ) ਆਬਜੈਕਸ਼ਨ.......

**ਮਾਨਯੋਗ ਸਪੀਕਰ :** ਉਨ੍ਹਾਂ ਨੇ ਕੋਈ ਆਬਜੈਕਸ਼ੇਨੇਬਲ ਗੱਲ ਨਹੀਂ ਕਹੀ । ਕੋਈ ਐਸੀ ਗੱਲ ਨਹੀਂ ਕਹੀ। ਇਸ ਲਈ ਕ੍ਰਿਪਾ ਕਰਕੇ ਤੁਸੀਂ ਬੈਠ ਜਾਉ। (ਵਿਘਨ) ਧਿਆਨ ਦਿਵਾਊ ਨੋਟਿਸ। ਸਰਦਾਰ ਅਜੀਤ ਇੰਦਰ ਸਿੰਘ ਜੀ ਮੋਫਰ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਔਰੰਗਜ਼ੇਬ ਨੇ ਜਨੇਊ ਲਾਹੇ ਨਹੀਂ ? ਇਹ ਹਿਸਟਰੀ ਹੈ ਜੀ ।

**ਸਰਦਾਰ ਬਲਬੀਰ ਸਿੰਘ ਸਿੱਧੂ :** ** **

**Mr. Speaker :** No, Nothing is to be recorded. Ajit Inder Singh Mofar Ji.

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਹਾਊਸ ਵਿੱਚ ਜਿਹੜੀ ਗੱਲ ਉੱਠਦੀ ਹੈ, ਮੇਰੀ ਵੀ ਕਾਂਸ਼ੀਅਸ ਹੈ ਜੀ। ਮੈਂ ਕਿਹਾ ਕਿ ਬਜਟ ਉੱਤੇ ਸਰਕਾਰ ਨੇ ਜਵਾਬ ਦੇਣਾ ਹੈ। ਪਰ ਇਨ੍ਹਾਂ ਨੇ ਮੇਰੀ ਗੌਰਮਿੰਟ ਤੇ ਇਲਜ਼ਾਮ ਲਾਇਆ ਸੀ ਕਿ ਸਾਡੇ ਤੋਂ ਝੂਠੇ ਮੁਕੱਦਮੇ ਬਣੇ। ਮੈਂ ਕੱਲ੍ਹ ਨੂੰ ਇਸ ਗੱਲ ਦਾ ਜਵਾਬ ਦੇਣਾ ਚਾਹੁੰਦਾ ਹਾਂ ਜੀ ਕਿਉਂਕਿ ਮੇਰਾ ਬਹੁਤ ਦਿਲ ਕਰਦਾ ਹੈ, ਜੇ ਕੋਈ ਕਹੇ ਕਿ ਤੁਹਾਡੇ ਰਾਜ ਵਿੱਚ ਬੇਇਨਸਾਫੀ ਹੋਈ, ਮੈਨੂੰ ਕਿਸੇ ਤਰੀਕੇ ਨਾਲ ਕੱਲ੍ਹ ਟਾਈਮ ਦੇ ਦਿਉ। ਇੱਥੇ ਜੋ ਝੂਠੇ ਮੁਕੱਦਮਿਆਂ ਬਾਰੇ ਚੌਧਰੀ ਸਾਹਿਬ ਨੇ ਮੇਰੇ ਤੇ ਇਲਜ਼ਾਮ ਲਗਾਇਆ ਹੈ, ਮੈਂ ਉਸ ਦਾ ਹਾਊਸ ਵਿੱਚ ਜਵਾਬ ਦੇਣਾ ਹੈ ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਇੱਕ ਮਿੰਟ ਜੀ ।

**ਮਾਨਯੋਗ ਸਪੀਕਰ :** ਸੀ. ਐਮ. ਸਾਹਿਬ ਦੇ ਹਾਊਸ ਵਿੱਚ ਜਵਾਬ ਦੇਣ ਤੋਂ ਬਾਅਦ ਅਤੇ ਉਨ੍ਹਾਂ ਵੱਲੋਂ ਐਸ਼ੋਰੈਂਸ ਦੇਣ ਤੋਂ ਬਾਅਦ ਫਿਰ ਬਾਕੀ ਕੀ ਰਹਿ ਜਾਂਦਾ ਹੈ ਜੀ ।

**ਸਰਦਾਰ ਸੁਖਜਿੰਦਰ ਸਿੰਘ :** ਤੁਸੀਂ ਕੱਲ੍ਹ ਦਾ ਨੋਟ ਕਰ ਲਉ ਜੀ ।

**ਮਾਨਯੋਗ ਸਪੀਕਰ :** ਪਲੀਜ਼ ਤੁਸੀਂ ਲਿਖ ਕੇ ਭੇਜ ਦਿਉ। ਨੈਕਸਟ ਆਈਟਮ ਧਿਆਨ ਦਿਵਾਊ ਮਤਾ। (ਵਿਘਨ) ਜ਼ੀਰੋ ਆਵਰ ਦਾ ਮਤਲਬ ਹੈ ਕਿ ਜੇਕਰ ਕੋਈ ਧਿਆਨ ਦੇਣ ਵਾਲਾ ਮੈਟਰ ਹੈ, ਕਰੰਟ ਮੈਟਰ ਹੈ ਉਹ ਤੁਸੀਂ ਇੱਥੇ ਰੇਜ਼ ਕਰ ਸਕਦੇ ਹੋ, ਉਸ ਵੱਲ ਸਰਕਾਰ ਦਾ ਧਿਆਨ ਲਿਆ ਸਕਦੇ ਹੋ । ਨਾ ਤੁਸੀਂ ਕਿਸੇ ਮਨਿਸਟਰ ਨੂੰ ਜਵਾਬ ਦੇਣ ਲਈ ਕੰਪੈਲ ਕਰ ਸਕਦੇ ਹੋ ਨਾ ਮੈਂ ਕੰਪੈਲ ਕਰ ਸਕਦਾ ਹਾਂ। ਇਹ ਮਨਿਸਟਰ ਦੀ ਆਪਣੀ ਵਿੱਲ ਹੈ, ਅਗਰ ਉਹ ਜਵਾਬ ਦੇਣਾ ਚਾਹੁੰਦਾ ਹੈ ਤਾਂ ਜਵਾਬ ਦੇ ਸਕਦਾ ਹੈ । ਇਹ ਤਾਂ ਸੀ. ਐਮ. ਸਾਹਿਬ ਦੀ ਗਰੇਟਨੈਸ ਹੈ ਕਿ ਉਨ੍ਹਾਂ ਨੇ ਕਿਹਾ ਹੈ ਕਿ ਮੈਂ ਕੱਲ੍ਹ ਇਨ੍ਹਾਂ ਦਾ ਜਵਾਬ ਦੇਵਾਂਗਾ। ਇਸ ਗੱਲ ਦੇ ਬਾਵਜੂਦ ਫਿਰ ਮੈਂ ਕਹਿੰਦਾ ਹਾਂ ਕਿ I cannot compel any Minister to reply during Zero Hour. ਹਾਂ ਜੀ, ਸਰਦਾਰ ਅਜੀਤ ਇੰਦਰ ਸਿੰਘ ਮੋਫਰ ਜੀ।

----------

**Not recorded as ordered by the Chair.

## CALL ATTENTION NOTICE UNDER RULE 66

### SERIAL NO. 11

**Sardar Ajit Inder Singh Mofar** : Sir, I beg to draw the attention of the Government towards a matter of urgent public importance, namely, the breach in Kotla Branch Canal rendering hundreds of people homeless and causing loss to their properties. The root cause of these breaches is non-cleaning of the drains in time. The department does not pay attention towards this serious problem. Crores of rupees are spent by the department in the name of cleaning of the drains without any fruitful result. There is a great anguish and resentment amongst the people of the area over this issue.

Keeping in view the obvious and urgent importance of the matter, the Minister concerned may please be asked to make a statement on the floor of the House.

**ਸਿੰਜਾਈ ਮੰਤਰੀ (ਸਰਦਾਰ ਜਨਮੇਜਾ ਸਿੰਘ ਸੇਖੋਂ)** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਜਿਹੜਾ ਧਿਆਨ ਦਿਵਾਊ ਮਤਾ ਲਿਆਂਦਾ ਹੈ, ਇਹ ਕੋਟਲਾ ਬਰਾਂਚ ਤਾਂ ਅੱਜ ਤੋਂ ਇੱਕ ਸਾਲ ਪਹਿਲਾਂ ਟੁੱਟੀ ਸੀ ਔਰ 4 ਮਹੀਨੇ ਬਾਅਦ ਉਹ ਪੱਕੀ ਵੀ ਕਰ ਦਿੱਤੀ, 4 ਘੰਟਿਆਂ ਵਿੱਚ ਹੀ ਉਹ ਬੰਦ ਵੀ ਕਰ ਦਿੱਤੀ ਸੀ ਇਹ ਤਾਂ ਅਸਲ ਵਿੱਚ ਧਿਆਨ ਦਿਵਾਊ ਮਤਾ ਹੋਰ ਲਿਆਉਣਾ ਚਾਹੁੰਦੇ ਸੀ ਪਰ ਇਹ ਗਲਤ ਲਿਆਂਦਾ ਹੈ। ਦੂਸਰਾ, ਇਨ੍ਹਾਂ ਨੇ ਕਿਹਾ ਹੈ ਕਿ The root cause of these breaches is non-cleaning of drains in time. ਮੈਨੂੰ ਤਾਂ ਇਨ੍ਹਾਂ ਦੀ ਇਹ ਗੱਲ ਸਮਝ ਨਹੀਂ ਆਈ ਕਿ ਡਰੇਨਾਂ ਦੀ ਸਫਾਈ ਨਾਲ ਨਹਿਰ ਦੇ ਟੁੱਟਣ ਦਾ ਕੀ ਮਤਲਬ ਹੈ, ਕੀ ਕੋਈ ਗੱਲ ਸਮਝ ਆਉਂਦੀ ਹੈ ?

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਬੈਠੇ-ਬੈਠੇ)** : ਸਮਝਾ ਦਿੰਦੇ ਹਾਂ।

**ਸਿੰਜਾਈ ਮੰਤਰੀ** : ਤੁਸੀਂ ਸਮਝਾ ਦਿਉ। ਕਹਿੰਦੇ ਡਰੇਨਾਂ ਦੀ ਸਫਾਈ ਨਹੀਂ ਹੋਈ ਤੇ ਨਹਿਰ ਟੁੱਟ ਗਈ। ਦੱਸੋ ਇਸ ਦਾ ਕੀ ਮਤਲਬ ਹੈ? ਡਰੇਨਾਂ ਦੀ ਸਫਾਈ ਨਾਲ ਨਹਿਰ ਟੁੱਟਣ ਦਾ ਕੀ ਮਤਲਬ ਹੈ, ਜੇ ਸਫਾਈ ਨਹੀਂ ਹੋਈ, ਉਹ ਸਵਾਲ ਤਾਂ ਇਹ ਕਰ ਸਕਦੇ ਹਨ ਲੇਕਿਨ ਉਸ ਨਾਲ ਨਹਿਰ ਟੁੱਟ ਗਈ ਇਸ ਦਾ ਕੀ ਮਤਲਬ ਹੈ ?

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗ਼ੈਰ ਰਵਾਇਤੀ ਊਰਜਾ ਤੇ ਐਨ. ਆਰ. ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) (ਬੈਠੇ-ਬੈਠੇ)**: ਇੱਕ ਸਾਲ ਪਹਿਲਾਂ ਦਾ ਇਹ ਧਿਆਨ ਦਿਵਾਊ ਮਤਾ ਹੈ, ਇਹ ਅੱਜ ਪੇਸ਼ ਕਰ ਰਹੇ ਹਨ। ਇਹ ਘਬਰਾ ਗਏ ਹਨ। ਕਿਤੇ ਸਾਲ ਪਹਿਲਾਂ ਕੋਟਲਾ ਬਰਾਂਚ ਦਰੱਖ਼ਤ ਡਿੱਗਣ ਨਾਲ ਤੇ ਝੱਖੜ ਆਉਣ ਨਾਲ ਟੁੱਟੀ ਸੀ ਪਰ ਇਹ ਕਹਿੰਦੇ ਹਨ ਕਿ ਡਰੇਨਾਂ ਦੀ ਸਫਾਈ ਨਾ ਕਰਨ ਕਾਰਨ.........(ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਹਾਂ ਜੀ, ਮੋਫਰ ਸਾਹਿਬ, ਤੁਸੀਂ ਕਲੀਅਰ ਕਰੋ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਪਹਿਲਾਂ ਸਵਾਲ ਡਰੇਨਾਂ ਸਾਫ ਕਰਨ ਦਾ ਆਇਆ ਸੀ ਤਾਂ ਇਨ੍ਹਾਂ ਨੇ ਦੱਸਿਆ ਸੀ ਕਿ ਅਸੀਂ ਇੰਨੇ ਕਿਲੋਮੀਟਰ ਡਰੇਨ ਸਾਫ ਕਰਦੇ ਹਾਂ 1/3 ਹਿੱਸਾ ਕਰਦੇ ਹਾਂ ਜਾਂ ਜੋ ਵੀ ਹੈ। ਇਨ੍ਹਾਂ ਨੇ ਇਹ ਗੱਲ ਕਹੀ ਹੈ ਕਿ ਡਰੇਨਾਂ ਸਾਫ ਕਰਨ ਨਾਲ ਇਸ ਦਾ ਕੀ ਤੁਅੱਲਕ ਹੈ। ਤੁਅੱਲਕ ਇਹ ਹੈ ਕਿ ਜਿਹੜੀ ਕੋਟਲਾ ਬਰਾਂਚ ਹੈ, ਉਹ ਭਿੱਖੀ ਤੋਂ ਡਰੇਨ ਕਰਾਸ ਕਰ ਰਿਹਾ ਹੈ ਇਹ ਉਥੋਂ ਟੁੱਟਿਆ ਹੈ। ਦੇਖੋ ਗੱਲ ਇਹ ਹੈ ਕਿ ਜਦੋਂ ਡਰੇਨ ਦੀ ਸਫਾਈ ਨਹੀਂ ਹੋਵੇਗੀ ਉਥੋਂ ਪਾਣੀ ਜਿੱਥੋਂ ਨਿਕਲਦਾ ਹੈ, ਨਹਿਰ ਨੂੰ ਟੱਚ ਕਰਦਾ ਹੈ ਉਥੇ ਬ੍ਰੀਚ ਹੋਣੀ ਹੀ ਹੋਣੀ ਹੈ। ਤੁਹਾਡੀ ਭਾਖੜਾ ਨਹਿਰ ਦਾ ਇੰਨਾ ਬੁਰਾ ਹਾਲ ਹੈ, ਹਾਊਸ ਦੀ ਕਮੇਟੀ ਬਣਾ ਲਉ, ਉਥੇ ਦਰੱਖ਼ਤ ਉਖੜੇ ਹੋਏ ਹਨ। ਬਠਿੰਡੇ ਵਿਖੇ ਬ੍ਰੀਚ ਹੋਈ ਹੈ ਜਿਸ ਨਾਲ ਕਿੰਨੇ ਘਰਾਂ ਦਾ ਨੁਕਸਾਨ ਹੋਇਆ ਹੈ।

**ਮਾਨਯੋਗ ਸਪੀਕਰ** : ਤੁਸੀਂ ਉਹ ਵੱਖਰਾ ਨੋਟਿਸ ਦਿਉ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਜਿਹੜੀ ਮਾਨਸਾ ਕੋਲ ਬ੍ਰੀਚ ਹੋਈ ਹੈ, ਉਥੇ ਹਜ਼ਾਰਾਂ ਏਕੜ ਫ਼ਸਲ ਬਰਬਾਦ ਹੋਈ ਹੈ, ਕੀ ਉਸ ਦਾ ਮੁਆਵਜ਼ਾ ਦਿੱਤਾ ਹੈ ? (ਵਿਘਨ) ਇਹ ਰਿਲੇਟਿਡ ਕਿਉਂ ਨਹੀਂ ਹੈ, ਰਿਲੇਟਿਡ ਤਾਂ ਤਿੰਨ-ਚਾਰ ਚੀਜ਼ਾਂ ਨਾਲ ਹੈ ਤੁਸੀਂ ਉਸ ਨੂੰ ਕਲੱਬ ਕਰ ਦਿੱਤਾ ਹੈ ਕਿ ਡਰੇਨ ਕਿੱਥੇ ਸੀ, ਕੀ ਭਿੱਖੀ ਕੋਲ ਨੁਕਸਾਨ ਨਹੀਂ ਹੋਇਆ ਜਿੱਥੇ ਨਹਿਰ ਟੁੱਟੀ ਹੈ। ਭਿੱਖੀ ਕੋਲ ਨਹਿਰ ਨਾਲ ਲਗਦੀ ਹੈ। ਤੁਸੀਂ ਉਹ ਠੀਕ ਕਰਾਉ ਅਸੀਂ ਤੁਹਾਡੇ ਤੇ ਕੋਈ ਇਲਜ਼ਾਮ ਨਹੀਂ ਲਗਾਉਂਦੇ। ਅਸੀਂ ਤਾਂ ਤੁਹਾਨੂੰ ਸੁਜੈਸ਼ਨ ਦਿੰਦੇ ਹਾਂ, ਸਵਾਲ ਕਰਦੇ ਹਾਂ ਕਿ ਨਹਿਰਾਂ ਠੀਕ ਕਰਵਾ ਦਿਉ, ਡਰੇਨਾਂ ਸਾਫ ਕਰਵਾ ਦਿਉ ਜ਼ਿਮੀਂਦਾਰ ਬਚ ਜਾਣਗੇ, ਜ਼ਿਮੀਂਦਾਰਾਂ ਨੂੰ ਪਾਣੀ ਤਾਂ ਪਹਿਲਾਂ ਹੀ ਨਹੀਂ ਮਿਲਦਾ।

**ਮਾਨਯੋਗ ਸਪੀਕਰ** : ਤੁਸੀਂ ਬੈਠੋ ਜੀ, ਤੁਹਾਡਾ ਪੁਆਇੰਟ ਆ ਗਿਆ ਹੈ। ਤੁਹਾਡਾ ਨੋਟਿਸ ਸਰਕਾਰ ਕੋਲ ਆ ਗਿਆ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਅਸੀਂ ਕੋਈ ਇਨ੍ਹਾਂ ਤੇ ਇਲਜ਼ਾਮ ਨਹੀਂ ਲਗਾਉਂਦੇ, ਅਸੀਂ ਕਹਿੰਦੇ ਹਾਂ ਕਿ ਚੰਗਾ ਕੰਮ ਕਰੋ ਜੇ ਤੁਹਾਨੂੰ ਦੁਬਾਰਾ ਮੌਕਾ ਮਿਲਿਆ ਹੈ ਤਾਂ ਲੋਕਾਂ ਦੀ ਸੇਵਾ ਕਰੋ ।

**ਮੰਤਰੀ** : ਇਨ੍ਹਾਂ ਨੇ ਡਰੇਨਾਂ ਦੀ ਸਫਾਈ ਦੀ ਗੱਲ ਕੀਤੀ ਹੈ ਤਾਂ ਇਨ੍ਹਾਂ ਦਾ 5 ਸਾਲ ਦਾ ਸਮਾਂ ਕੱਢ ਲਉ ਤੇ ਸਾਡਾ 5 ਸਾਲ ਦਾ ਸਮਾਂ ਕੱਢ ਲਉ। ਮੇਰਾ ਖਿਆਲ ਹੈ ਕਿ ਅਸੀਂ ਪੰਜ ਸਾਲ ਵਿੱਚ 100 ਕਰੋੜ ਰੁਪਏ ਖ਼ਰਚ ਕੀਤੇ ਅਤੇ ਇਨ੍ਹਾਂ ਨੇ ਆਪਣੇ ਸਮੇਂ ਵਿੱਚ ਸਿਰਫ 18 ਕਰੋੜ ਰੁਪਏ ਖ਼ਰਚ ਕੀਤੇ। ਉਹ ਵੀ ਕਾਗਜ਼ਾਂ ਵਿੱਚ ਖ਼ਰਚ ਕੀਤੇ ਹਨ। ਤੁਸੀਂ ਪਰਟੀਕੁਲਰ ਦੱਸੋ, ਕੋਈ ਸਵਾਲ ਕਰੋ, ਐਵੇਂ ਕੇਵਲ ਅਖ਼ਬਾਰਾਂ ਦੇ ਵਿੱਚ ਖ਼ਬਰਾਂ ਲਵਾਉਣ ਵਾਸਤੇ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ। (ਵਿਘਨ) ਤੁਸੀਂ ਦੱਸੋ ਕਿ ਕਿਹੜੀ ਡ੍ਰੇਨ ਦੀ ਸਫਾਈ ਨਹੀਂ ਹੋਈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਸਵਾਲ ਕਰਦਾ ਹਾਂ ਕਿ............

**ਮਾਨਯੋਗ ਸਪੀਕਰ** : ਤੁਸੀਂ ਉਨ੍ਹਾਂ ਨੂੰ ਸਵਾਲ ਨਾ ਕਰੋ ਉਨ੍ਹਾਂ ਦਾ ਜਵਾਬ ਦਿਉ ।

**ਮੰਤਰੀ** : ਜਿਹੜੀ ਇਹ ਕੋਟਲਾ ਨਹਿਰ ਟੁੱਟੀ ਹੈ, ਕੀ ਇਹ ਡ੍ਰੇਨ ਦੀ ਸਫਾਈ ਨਾ ਹੋਣ ਕਾਰਨ ਟੁੱਟੀ ਸੀ ? ਇਹ ਏਥੇ ਐਵੇਂ ਹੀ ** ** ਗੱਲਾਂ ਮਾਰੀ ਜਾਂਦੇ ਹਨ। ਇਕ ਸਾਲ ਬਾਅਦ ਤਾਂ ਇਹ ਧਿਆਨ ਦਿਵਾਊ ਮਤਾ ਲਗਾਉਂਦੇ ਹਨ। ਹੁਣ ਇਨ੍ਹਾਂ ਦਾ ਇਹ ਮਤਾ ਆਇਆ ਹੈ।.........(ਵਿਘਨ)........

**ਮਾਨਯੋਗ ਸਪੀਕਰ** : ਇਹ ਐਕਸਪੰਜ ਕਰ ਦਿਉ। ਅਗਲੀ ਆਈਟਮ। ਮੋਫਰ ਸਾਹਿਬ, ਮੈਂ ਉਹ ਪਹਿਲਾਂ ਹੀ ਐਕਸਪੰਜ ਕਰਾ ਦਿੱਤਾ ਹੈ।

-------

## PAPERS LAID ON THE TABLE OF THE HOUSE

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ)** : ਸ਼੍ਰੀਮਾਨ ਜੀ, ਮੈਂ ਪੰਜਾਬ ਦੇ ਬੱਚਿਆਂ ਨੂੰ ਮੁਫ਼ਤ ਅਤੇ ਲਾਜ਼ਮੀ ਸਿੱਖਿਆ ਦਾ ਅਧਿਕਾਰ ਨਿਯਮਾਵਲੀ, 2011 ਸਦਨ ਦੀ ਮੇਜ਼ ਤੇ ਰੱਖਦਾ ਹਾਂ ਜਿਵੇਂ ਕਿ ਬੱਚਿਆਂ ਨੂੰ ਮੁਫ਼ਤ ਅਤੇ ਲਾਜ਼ਮੀ ਸਿੱਖਿਆ ਦਾ ਅਧਿਕਾਰ ਐਕਟ 2009 ਦੀ ਧਾਰਾ 38 (4) ਅਧੀਨ ਲੋੜੀਂਦਾ ਹੈ।

---------

## RESUMPTION OF GENERAL DISCUSSION ON THE BUDGET ESTIMATES FOR THE YEAR 2012-13

**ਮਾਨਯੋਗ ਸਪੀਕਰ** : ਮਿਤੀ 25.6.12 ਨੂੰ ਜਦੋਂ ਸਦਨ ਦੀ ਕਾਰਵਾਈ ਸਥੱਗਿਤ ਹੋਈ ਸੀ ਤਾਂ ਉਸ ਸਮੇਂ ਸਰਦਾਰ ਵਿਰਸਾ ਸਿੰਘ ਵਲਟੋਹਾ ਜੀ, ਮੁੱਖ ਸੰਸਦੀ ਸਕੱਤਰ ਬਜਟ ਅਨੁਮਾਨ ਤੇ ਆਮ ਬਹਿਸ ਤੇ ਬੋਲ ਰਹੇ ਸਨ, ਉਹ ਆਪਣਾ ਭਾਸ਼ਣ ਮੁੜ ਆਰੰਭ ਕਰਨਗੇ। ਭਾਸ਼ਣ ਸੰਖੇਪ ਵਿੱਚ ਹੋਵੇ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਵਾਂ ਭਲਾਈ (ਸਰਦਾਰ ਵਿਰਸਾ ਸਿੰਘ ਵਲਟੋਹਾ)** : ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਜੀ। ਸਪੀਕਰ ਸਾਹਿਬ, ਮੈਂ ਕੱਲ੍ਹ ਵੀ ਬੋਲਦਿਆਂ ਗੱਲ ਕੀਤੀ ਸੀ ਕਿ ਸਾਡੇ ਸਾਹਮਣੇ ਬੈਠੇ ਵੀਰ ਦਾ ਹੁਣ ਇਕੋ ਇਕ ਵਿਹਾਰ ਰਹਿ ਗਿਆ ਹੈ ਕਿ ਅਸੀਂ ਤਾਂ ਨਿੰਦਾ ਹੀ ਕਰਨੀ ਹੈ। ਸੱਤਾਧਾਰੀ ਬੈਂਚਾਂ ਵੱਲੋਂ ਸਰਕਾਰ ਵੱਲੋਂ ਹਰ ਕੀਤੇ ਕੰਮ ਨੂੰ ਰੱਦ ਕਰਨਾ ਹੈ। ਮੈਂ ਇਨ੍ਹਾਂ ਨੂੰ ਕਿਹਾ ਸੀ ਕਿ ਤੁਸੀਂ ਪੰਜ ਸਾਲ ਵੀ ਇਹੀ ਕੰਮ ਕਰਦੇ ਰਹੇ ਹੋ, ਸ਼ਾਇਦ ਤੁਹਾਨੂੰ ਭੁਲੇਖਾ ਸੀ ਕਿ

**Expunged as ordered by the Chair.

ਪੰਜ ਸਾਲ ਬਾਅਦ ਅਸੀਂ ਆ ਜਾਵਾਂਗੇ ਪਰ ਇਹ ਤੁਹਾਡੀ ਰੈਪੀਟੀਸ਼ਨ, ਹਰ ਕੰਮ ਨੂੰ ਰੱਦ ਕਰਨ ਦੀ ਆਦਤ, ਬਜਟ ਨੂੰ ਰੱਦ ਕਰਨ ਕਰਕੇ ਹੀ ਪੰਜਾਬ ਦੇ ਲੋਕਾਂ ਨੇ ਤੁਹਾਨੂੰ ਵੋਟਾਂ ਵਿੱਚ ਰੱਦ ਕਰ ਦਿੱਤਾ ਹੈ। ਪੰਜਾਬ ਦੇ ਆਵਾਮ ਨੇ ਹਰ ਕੰਮ ਵਿੱਚ ਤੁਹਾਨੂੰ ਰੱਦ ਕਰ ਦਿੱਤਾ ਹੈ। ਏਥੇ ਸਰਦਾਰ ਲਾਲ ਸਿੰਘ ਜੀ ਬੋਲ ਕੇ ਗਏ ਸਨ। ਸਾਡੇ ਆਪੋਜੀਸ਼ਨ ਦੇ ਲੀਡਰ ਸ਼੍ਰੀ ਸੁਨੀਲ ਜਾਖੜ ਜੀ ਨੇ ਵੀ ਗੱਲ ਕੀਤੀ ਸੀ। ਕਿਤੇ ਚਲੇ ਜਾਓ ਅੱਜ ਪੰਜਾਬ ਵਿੱਚ ਕੀ ਕਾਂਗਰਸ ਨਜ਼ਰ ਆਉਂਦੀ ਹੈ? ਇਸ ਹਾਊਸ ਵਿੱਚ ਬੈਠ ਕੇ ਇਹ ਗੱਲਾਂ ਕਰਦੇ ਹਨ............ (ਵਿਘਨ)...........

**ਸਰਦਾਰ ਸਾਧੂ ਸਿੰਘ (ਬੈਠੇ-ਬੈਠੇ) :** ਇਹ 46 ਬੈਠੇ ਹਨ।.......(ਵਿਘਨ)........

**ਮਾਨਯੋਗ ਸਪੀਕਰ :** ਤੁਸੀਂ ਪਲੀਜ਼ ਡਿਸਟਰਬ ਨਾ ਕਰੋ। ਮੈਂ ਕਿਹਾ ਜੀ, ਤੁਸੀਂ ਇਕ ਦੂਸਰੇ ਨੂੰ ਸੁਣਨ ਦੀ ਕੋਸ਼ਿਸ਼ ਕਰੋ। ਪ੍ਰੇਸ਼ੈਂਸ਼ ਨਾਲ ਇਕ ਦੂਸਰੇ ਨੂੰ ਸੁਣੋ। ਜਦੋਂ ਤੁਹਾਡੀ ਬੋਲਣ ਦੀ ਵਾਰੀ ਆਵੇ ਤਾਂ ਉਸ ਗੱਲ ਦਾ ਜਵਾਬ ਦੇ ਦਿਉ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਵਾਂ ਭਲਾਈ :** ਸਪੀਕਰ ਸਾਹਿਬ, ਪਟਿਆਲੇ ਦੀ ਗੱਲ ਕੀਤੀ ਕਿ ਉਥੋਂ ਕੈਪਟਨ ਸਾਹਿਬ ਜਿੱਤ ਕੇ ਆ ਗਏ। ਕਾਰਪੋਰੇਸ਼ਨ ਦੀ ਇਲੈਕਸ਼ਨ ਕਿਸ ਨੇ ਹਾਰੀ। ਸਪੀਕਰ ਸਾਹਿਬ, ਮੈਂ ਉਥੋਂ ਗੱਲ ਸ਼ੁਰੂ ਕਰਨ ਲੱਗਾ ਹਾਂ ਕਿਉਂਕਿ ਹਾਊਸ ਵਿੱਚ ਇਹ ਗੱਲ ਉਠੀ ਹੈ, ਇਸ ਲਈ ਮੈਂ ਇਸ ਗੱਲ ਦਾ ਜਵਾਬ ਦੇਣਾ ਹੈ ...(ਵਿਘਨ)...ਸਪੀਕਰ ਸਾਹਿਬ, ਉਥੇ ਪਟਿਆਲੇ ਦੇ ਲੋਕਾਂ ਨੂੰ ਭੁਲੇਖਾ ਸੀ ਕਿ ਕੈਪਟਨ ਅਮਰਿੰਦਰ ਸਿੰਘ, ਪੰਜਾਬ ਦੇ ਮੁੱਖ ਮੰਤਰੀ ਬਣਨਗੇ ਉਨ੍ਹਾਂ ਨੇ ਇਸ ਭੁਲੇਖੇ ਵਿੱਚ ਜਿਤਾ ਦਿੱਤਾ ਪਰ ਜਦੋਂ ਉਨ੍ਹਾਂ ਦਾ ਹਸ਼ਰ ਲੋਕਾਂ ਦੇ ਸਾਹਮਣੇ ਮਿਤੀ 6 ਮਾਰਚ, 2012 ਨੂੰ ਆਇਆ, ਉਸ ਤੋਂ ਬਾਅਦ ਲੋਕਾਂ ਨੂੰ ਅਹਿਸਾਸ ਹੋਇਆ। ਖਾਸ ਕਰਕੇ ਉਨ੍ਹਾਂ ਦੇ ਮੁੱਖ ਮੰਤਰੀ ਦਾ ਸੁਪਨਾ ਤਾਂ ਪੂਰਾ ਕੀ ਹੋਣਾ ਸੀ, ਪ੍ਰਧਾਨਗੀ ਦੀ ਕੁਰਸੀ ਨੂੰ ਖਤਰਾ ਹੋ ਗਿਆ। ਅੱਜ ਕੈਪਟਨ ਅਮਰਿੰਦਰ ਸਿੰਘ ਪਟਿਆਲੇ ਵਿੱਚ ਡਰਦੇ ਨਹੀਂ ਵੜਦੇ ਅਤੇ ਮੂੰਹ ਨਹੀਂ ਵਿਖਾਉਂਦੇ। ਜੇਕਰ ਪਟਿਆਲੇ ਦੇ ਲੋਕਾਂ ਨੇ ਉਨ੍ਹਾਂ ਨੂੰ ਭਾਂਡੇ ਵਾਂਗੂ ਮਾਂਜ ਦਿੱਤਾ ਤਾਂ ਕੀ ਮਾੜਾ ਕੀਤਾ। ਸਪੀਕਰ ਸਾਹਿਬ, ਸਰਦਾਰ ਲਾਲ ਸਿੰਘ ਜੀ ਵਾਰ ਵਾਰ ਸਾਲ 2007 ਤੋਂ ਲੈ ਕੇ ਸਾਲ 2012 ਤੱਕ ਦੀ ਜੋ ਸਰਕਾਰ ਦੀ ਪਲਾਨ ਸੀ, ਉਸ ਦੀ ਇੰਪਲੀਮੈਂਟੇਸ਼ਨ ਬਾਰੇ ਹੀ ਗੱਲ ਕਰਦੇ ਰਹੇ ਹਨ ਕਿ ਪਲਾਨ ਤਾਂ ਸਰਕਾਰ ਬਹੁਤ ਵੱਡੀ ਬਣਾ ਲੈਂਦੀ ਹੈ ਪ੍ਰੰਤੂ ਉਸ ਨੂੰ ਲਾਗੂ ਨਹੀਂ ਕਰਦੀ ਅਤੇ ਬਹੁਤ ਹੀ ਘੱਟ ਲਾਗੂ ਹੁੰਦੀ ਹੈ। ਸਪੀਕਰ ਸਾਹਿਬ, ਇਹ ਸਰਕਾਰ ਦੇ ਅੰਕੜੇ ਹਨ ਜਿਹੜੇ ਕਿ ਆਡੀਟਰ ਜਨਰਲ ਵੱਲੋਂ ਅਤੇ ਭਾਰਤ ਸਰਕਾਰ ਵੱਲੋਂ ਵੀ ਅਪਰੂਵ ਕੀਤੇ ਗਏ ਹਨ। ਮੈਂ ਇਨ੍ਹਾਂ ਦੀ ਸਰਕਾਰ ਦੀ ਸਾਲ 2002 ਤੋਂ ਲੈ ਕੇ ਸਾਲ 2007 ਤੱਕ ਦੀ ਇੰਪਲੀਮੈਂਟੇਸ਼ਨ ਬਾਰੇ ਦੱਸਦਾ ਹਾਂ। ਸਾਲ 2002-03 ਵਾਲੀ ਪਹਿਲੀ ਪਲਾਨ 2793 ਕਰੋੜ ਰੁਪਏ ਦੀ ਬਣੀ ਸੀ। ਮੇਰਾ ਖਿਆਲ ਹੈ ਕਿ ਉਸ ਵੇਲੇ ਸਰਦਾਰ ਲਾਲ ਸਿੰਘ ਜੀ ਵਿੱਤ ਮੰਤਰੀ ਸਨ, ਪਰ ਇਨ੍ਹਾਂ ਨੇ ਲਾਗੂ ਕੇਵਲ 1768 ਕਰੋੜ ਰੁਪਏ ਕੀਤੀ ਜਿਹੜੀ ਕਿ 63% ਬਣਦੀ ਹੈ।

[ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ
ਸੁਰੱਖਿਆ ਸੇਵਾਵਾਂ ਭਲਾਈ]

ਫਿਰ ਸਾਲ 2003-04 ਦੀ ਪਲਾਨ ਇਨ੍ਹਾਂ ਨੇ 2822 ਕਰੋੜ ਰੁਪਏ ਦੀ ਬਣਾਈ ਅਤੇ ਲਾਗੂ ਕੇਵਲ 1587 ਕਰੋੜ ਰੁਪਏ ਦੀ ਕੀਤੀ ਜਿਹੜੀ ਕਿ ਕੇਵਲ 56% ਹੀ ਬਣਦੀ ਹੈ। ਇਸੇ ਤਰ੍ਹਾਂ ਸਾਲ 2004-05 ਵਿੱਚ ਇਨ੍ਹਾਂ ਦੀ ਪਲਾਨ 3479.80 ਦੀ ਸੀ ਅਤੇ ਲਾਗੂ ਕੀਤੀ ਕੇਵਲ 1960.93 ਕਰੋੜ ਜਿਹੜੀ ਕਿ ਫਿਰ 56% ਹੀ ਬਣਦੀ ਹੈ। ਮੇਰੇ ਕਹਿਣ ਦਾ ਭਾਵ ਹੈ ਕਿ ਇਹ 56% ਤੋਂ ਲੈ ਕੇ 60% ਤੋਂ ਉਪਰ ਹੀ ਨਹੀਂ ਜਾ ਸਕੇ। ਫਿਰ ਸਾਲ 2007 ਵਿੱਚ ਸਾਡੀ ਅਕਾਲੀ ਦਲ ਦੀ ਅਤੇ ਭਾਜਪਾ ਦੀ ਸਰਕਾਰ ਆਈ ਤਾਂ ਸਾਲ 2007-08 ਵਿੱਚ ਪਹਿਲੀ ਪਲਾਨ ਹੀ 5111 ਕਰੋੜ ਰੁਪਏ ਦੀ ਬਣਾਈ ਅਤੇ 5024 ਕਰੋੜ ਰੁਪਏ ਲਾਗੂ ਕੀਤੀ ਜਿਹੜੀ ਕਿ 98% ਬਣਦੀ ਹੈ, ਇਸ ਨੂੰ ਲਗਭਗ 100% ਹੀ ਕਹਿ ਸਕਦੇ ਹਾਂ। ਸਾਲ 2008-09 ਵਿੱਚ ਪਲਾਨ ਦਾ ਸਾਈਜ਼ 6210 ਕਰੋੜ ਦਾ ਸੀ ਅਤੇ ਲਾਗੂ ਕੀਤਾ ਗਿਆ 6295 ਕਰੋੜ ਰੁਪਏ ਜਿਹੜੀ ਕਿ 112% ਬਣਦੀ ਹੈ। ਇਸੇ ਤਰ੍ਹਾਂ ਸਾਲ 2009-10 ਦੇ ਵਿੱਚ ਜਦੋਂ ਪੰਜਾਬ ਦੇ ਅੰਦਰ ਅਤੇ ਹਿੰਦੁਸਤਾਨ ਵਿੱਚ ਪਾਰਲੀਮੈਂਟ ਦੀਆਂ ਚੋਣਾਂ ਸਨ ਤਾਂ 8625 ਕਰੋੜ ਰੁਪਏ ਦੀ ਪਲਾਨ ਲਿਆਂਦੀ ਗਈ ਅਤੇ 5000 ਕਰੋੜ ਰੁਪਏ ਦੀ ਲਾਗੂ ਕੀਤੀ ਗਈ। ਇਸ ਵਿੱਚ ਰੁਕਾਵਟ ਇਸ ਕਰਕੇ ਪਈ ਕਿਉਂਜੋ ਚੋਣ ਜ਼ਾਬਤਾ ਲਾਗੂ ਸੀ। ਸਾਲ 2010-11 ਵਿੱਚ 9150 ਕਰੋੜ ਰੁਪਏ ਦੀ ਪਲਾਨ ਲਿਆਂਦੀ ਗਈ ਅਤੇ 8325 ਕਰੋੜ ਰੁਪਏ ਦੀ ਲਾਗੂ ਕੀਤੀ ਜਿਹੜੀ ਕਿ 91% ਬਣਦੀ ਹੈ। ਸਪੀਕਰ ਸਾਹਿਬ, ਇਹ ਕਿਹੜੀਆਂ ਗੱਲਾਂ ਕਰਦੇ ਹਨ? ਸਪੀਕਰ ਸਾਹਿਬ, ਕਾਂਗਰਸ ਦੀ ਸਰਕਾਰ ਨੇ 2002 ਵਿੱਚ ਰਾਜਭਾਗ ਸੰਭਾਲਿਆ ਸੀ ਅਤੇ 2007 ਵਿੱਚ ਵਿਹਲੀ ਹੋ ਕੇ ਚਲੀ ਗਈ। ਇਨ੍ਹਾਂ ਨੇ ਇਸ ਸਮੇਂ ਵਿੱਚ ਕੇਵਲ 1200 ਕਰੋੜ ਰੁਪਏ ਦਾ ਵਾਧਾ ਕੀਤਾ ਸੀ। ਸਾਲ 2002-03 ਵਿੱਚ 2793 ਕਰੋੜ ਰੁਪਏ ਦੀ ਪਲਾਨ ਤੋਂ ਸ਼ੁਰੂ ਹੋ ਕੇ ਸਾਲ 2006-07 ਵਿੱਚ 4000 ਕਰੋੜ ਰੁਪਏ ਲਿਆਂਦੀ ਅਤੇ ਕੇਵਲ ਪੰਜ ਸਾਲਾਂ ਵਿੱਚ 1200 ਕਰੋੜ ਰੁਪਏ ਦਾ ਵਾਧਾ ਕੀਤਾ।

ਸਾਡੀ ਅਕਾਲੀ-ਭਾਜਪਾ ਸਰਕਾਰ ਨੇ ਆਪਣੇ ਪੰਜ ਸਾਲਾਂ ਦੇ ਸਮੇਂ ਵਿੱਚ 6409 ਕਰੋੜ ਰੁਪਏ ਦਾ ਵਾਧਾ ਕੀਤਾ ਹੈ। ਪਹਿਲੇ ਸਾਲ 2007-08 ਵਿੱਚ ਸਾਡੀ ਸਰਕਾਰ ਨੇ 5111 ਕਰੋੜ ਰੁਪਏ ਦੀ ਪਲਾਨ ਲਿਆਂਦੀ ਅਤੇ 2011-12 ਵਿੱਚ 11520 ਕਰੋੜ ਰੁਪਏ ਦੀ ਪਲਾਨ ਲਿਆਂਦੀ। ਸਪੀਕਰ ਸਾਹਿਬ, ਤੱਥ ਬੋਲਦੇ ਹਨ। ਪੰਜਾਬ ਦੀ ਪਲਾਨ ਪਹਿਲਾ 40 ਸਾਲਾਂ ਵਿੱਚ ਕੇਵਲ 4000 ਕਰੋੜ ਰੁਪਏ ਤੱਕ ਹੀ ਪਹੁੰਚੀ ਸੀ। 1966 ਤੋਂ ਲੈ ਕੇ ਸਾਲ 2006-07 ਤੱਕ (40 ਸਾਲ) ਕੇਵਲ 4000 ਕਰੋੜ ਰੁਪਏ ਤੱਕ ਹੀ ਪਲਾਨ ਪਹੁੰਚੀ। ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਰਹਿਨੁਮਾਈ ਥੱਲੇ ਸਾਡੀ ਸਰਕਾਰ ਨੇ ਇਸ ਸਾਲ 14000 ਕਰੋੜ ਰੁਪਏ ਦੀ ਪਲਾਨ ਬਿਨ੍ਹਾਂ ਕੋਈ ਟੈਕਸ ਲਗਾਏ, ਬਿਨਾਂ ਕੋਈ ਲੋਕਾਂ ਉਤੇ ਬੋਝ ਪਾਏ ਲਿਆਂਦੀ ਹੈ। ਇਸ ਤਰ੍ਹਾਂ ਇਸ ਵਿੱਚ ਲਗਭਗ 10000 ਕਰੋੜ ਰੁਪਏ ਦਾ ਵਾਧਾ ਕੀਤਾ ਹੈ। ਇਹ ਸਾਢੇ ਤਿੰਨ ਗੁਣਾ ਵਾਧਾ ਹੈ। ਸਪੀਕਰ ਸਾਹਿਬ, ਫਿਰ ਵੀ ਇਹ ਹਰ ਪਲਾਨ ਨੂੰ ਨਿੰਦਦੇ ਹੀ ਹਨ। ਸਪੀਕਰ ਸਾਹਿਬ, ਜੇਕਰ ਅਸੀਂ ਖਰਚ ਕਰਕੇ ਪਲਾਨ ਬਣਾਉਂਦੇ ਹਾਂ ਤਾਂ ਅਸੀਂ

ਕੁਲੈਕਸ਼ਨ ਵੀ ਕਰਦੇ ਹਾਂ। ਕਮਾਈ ਵੀ ਕਰਦੇ ਹਾਂ। ਵੈਟ ਅਤੇ ਐਕਸਾਈਜ਼ ਤੋਂ ਜਿਹੜੀ ਇਨਕਰੀਜ਼ ਹੋਈ ਹੈ, ਉਸ ਬਾਰੇ ਵੀ ਤੱਥ ਬੋਲਦੇ ਹਨ। ਪਹਿਲਾਂ ਮੈਂ ਇਨ੍ਹਾਂ ਦੀ ਸਾਲ 2002-03 ਤੋਂ ਲੈ ਕੇ 2007 ਤੱਕ ਦੱਸ ਦਿੰਦਾ ਹਾਂ, ਇਨ੍ਹਾਂ ਦੇ ਰਜੀਮ ਦੇ ਵਿੱਚ ਸਾਲ 2002-03 ਦੇ ਵਿੱਚ ਜਿਹੜੀ ਵੈਟ ਦੀ ਕਮਾਈ ਸੀ, ਉਹ 3072 ਕਰੋੜ ਸੀ ਅਤੇ 2003-04 ਦੇ ਵਿੱਚ ਇਨ੍ਹਾਂ ਨੇ ਕੇਵਲ 235 ਕਰੋੜ ਰੁਪਏ ਦਾ ਵਾਧਾ ਕੀਤਾ ਅਤੇ 3307 ਕਰੋੜ ਰੁਪਏ ਤੇ ਪਹੁੰਚੇ। ਫਿਰ 2004-05 ਦੇ ਵਿੱਚ ਕੇਵਲ ਇਨ੍ਹਾਂ ਨੇ 500 ਕਰੋੜ ਰੁਪਏ ਦਾ ਵਾਧਾ ਕੀਤਾ ਭਾਵ 3816 ਕਰੋੜ ਰੁਪਏ ਤੇ ਪਹੁੰਚੇ, ਫਿਰ ਸਾਲ 2005-06 ਦੇ ਵਿੱਚ 4626 ਕਰੋੜ ਰੁਪਏ ਤੇ ਪਹੁੰਚੇ ਅਤੇ ਸਾਲ 2006-07 ਵਿੱਚ 4829 ਕਰੋੜ ਰੁਪਏ ਤੇ ਪਹੁੰਚੇ, ਇਹ ਇਨ੍ਹਾਂ ਨੇ ਵੈਟ ਦੀ ਵਸੂਲੀ ਕੀਤੀ ਜਿਹੜੀ ਇਨ੍ਹਾਂ ਦੇ ਵੇਲੇ ਸਟੇਟ ਐਕਸਾਈਜ਼ ਸੀ, ਉਹ ਸਾਲ 2002-03 ਦੇ ਵਿੱਚ 1428.91 ਕਰੋੜ ਰੁਪਏ ਸੀ, ਸਾਲ 2003-04 ਵਿੱਚ 1462.79 ਕਰੋੜ ਰੁਪਏ ਸੀ ਤੇ ਕੇਵਲ ਇਸ ਤਰ੍ਹਾਂ34 ਕਰੋੜ ਰੁਪਏ ਦਾ ਵਾਧਾ ਇੱਕ ਸਾਲ ਵਿੱਚ ਕੀਤਾ। ਸਾਲ 2004-05 ਵਿੱਚ ਵੀ ਇਨ੍ਹਾਂ ਨੇ 34 ਕਰੋੜ ਦਾ ਹੀ ਵਾਧਾ ਕੀਤਾ ਅਤੇ 1486 ਕਰੋੜ ਤੇ ਪਹੁੰਚੇ ਅਤੇ ਸਾਲ 2005-06 ਦੇ ਵਿੱਚ ਫਿਰ ਰੈਵੇਨਿਊ ਵਿੱਚ ਕੇਵਲ 82 ਕਰੋੜ ਰੁਪਏ ਦਾ ਵਾਧਾ ਕੀਤਾ ਅਤੇ 1568 ਕਰੋੜ ਰੁਪਏ ਤੇ ਪੁੱਜੇ। ਸਾਲ 2006-07 ਵਿੱਚ ਇਨ੍ਹਾਂ ਨੇ ਪਤਾ ਨਹੀਂ ਕੀ ਚੰਨ ਚਾੜ੍ਹਿਆ ਕਿ 200 ਕਰੋੜ ਰੁਪਏ ਦਾ ਐਕਸਾਈਜ਼ ਦੇ ਰੈਵੇਨਿਊ ਵਿੱਚ ਘਾਟਾ ਪਾ ਦਿੱਤਾ ਅਤੇ 1367 ਕਰੋੜ ਰੁਪਏ ਤੇ ਆ ਗਏ। ਇਹ ਇਨ੍ਹਾਂ ਦੀ ਵੈਟ ਅਤੇ ਐਕਸਾਈਜ਼ ਦੇ ਵਿੱਚ ਕਾਰਗੁਜ਼ਾਰੀ ਹੈ। ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਆਉਣ ਸਮੇਂ ਸਾਲ 2007-08 ਦੇ ਵਿੱਚ ਵੈਟ 5342.49 ਕਰੋੜ ਰੁਪਏ ਸੀ। ਅਸੀਂ ਸਾਲ 2007-08 ਵਿੱਚ 1100 ਕਰੋੜ ਰੁਪਏ ਦੇ ਵੈਟ ਦਾ ਵਾਧਾ ਕੀਤਾ ਅਤੇ ਇਹ 6435.63 ਕਰੋੜ ਰੁਪਏ ਤੇ ਪੁੱਜੇ। ਸਾਲ 2009-10 ਦੇ ਵਿੱਚ ਫਿਰ 1142 ਕਰੋੜ ਰੁਪਏ ਦਾ ਵਾਧਾ ਕੀਤਾ ਅਤੇ ਵੈਟ ਤੋਂ ਰੈਵੇਨਿਊ 7577.49 ਕਰੋੜ ਰੁਪਏ ਤੇ ਪਹੁੰਚ ਗਿਆ ਅਤੇ ਫਿਰ ਹੋਰ ਵੀ ਛੜੱਪੇ ਮਾਰੇ। ਇਸ ਤਰ੍ਹਾਂ ਸਾਲ 2010-11 ਵਿੱਚ 2440 ਕਰੋੜ ਰੁਪਏ ਦਾ ਵਾਧਾ ਕੀਤਾ ਅਤੇ ਵੈਟ ਕੁਲੈਕਸ਼ਨ ਹੋ ਗਈ 10017 ਕਰੋੜ ਰੁਪਏ। ਫਿਰ ਸਪੀਕਰ ਸਾਹਿਬ, ਇਲੈਕਸ਼ਨ ਈਅਰ ਦੇ ਵਿੱਚ ਜਿਹੜਾ ਵਾਧਾ ਹੋਇਆ ਉਹ 1167 ਕਰੋੜ ਰੁਪਏ ਦਾ ਵਾਧਾ ਹੋਇਆ ਅਤੇ ਇਹ 11173.73 ਕਰੋੜ ਵੈਟ ਦੀ ਕੁਲੈਕਸ਼ਨ ਨੂੰ ਲੈ ਕੇ ਗਏ । (ਥੰਪਿੰਗ) ਸਪੀਕਰ ਸਾਹਿਬ, ਜਿਹੜੀ ਸਟੇਟ ਐਕਸਾਈਜ਼ ਹੈ, ਜਿਸ ਦੇ ਵਿੱਚ ਇਨ੍ਹਾਂ ਦੇ ਵੇਲੇ ਹਰ ਸਾਲ ਕਦੇ 34 ਕਰੋੜ ਰੁਪਏ ਵਧਦੇ ਸੀ, ਕਦੇ 82 ਕਰੋੜ ਰੁਪਏ ਵਧਦੇ ਸੀ, ਪਰ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਸਾਲ 2007-08 ਦੇ ਵਿੱਚ 1861 ਕਰੋੜ ਅਤੇ ਸਾਲ 2008-09 ਦੇ ਵਿੱਚ ਵੀ ਇੰਨੀ ਹੀ ਅਤੇ 2009-10 ਵਿੱਚ 300 ਕਰੋੜ ਦਾ ਵਾਧਾ ਕੀਤਾ ਅਤੇ ਅਸੀਂ ਇਸਨੂੰ 2101 ਕਰੋੜ ਤੇ ਪਹੁੰਚਾਇਆ ਹੈ। ਸਾਲ 2010-11 ਦੇ ਵਿੱਚ 273 ਕਰੋੜ ਰੁਪਏ ਦਾ ਵਾਧਾ ਕੀਤਾ, 2373 ਕਰੋੜ ਅਤੇ 2011-12 ਦੇ ਵਿੱਚ ਜਦ ਕਿ ਇਲੈਕਸ਼ਨ ਈਅਰ ਸੀ 372 ਕਰੋੜ ਰੁਪਏ ਦਾ ਵਾਧਾ ਕੀਤਾ ਅਤੇ ਅਸੀਂ 2745.51 ਕਰੋੜ ਤੇ

[ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ
ਸੁਰੱਖਿਆ ਸੇਵਾਵਾਂ ਭਲਾਈ]

ਪਹੁੰਚੇ। ਸਪੀਕਰ ਸਾਹਿਬ, ਇਹ ਜਿੱਥੇ ਵੈਟ ਅਤੇ ਐਕਸਾਈਜ਼ ਛੱਡ ਕੇ ਗਏ ਸੀ, ਉਸ ਤੋਂ ਤਿੰਨ ਗੁਣਾ ਵੈਟ ਵਧਿਆ ਅਤੇ ਦੋ ਗੁਣਾ ਐਕਸਾਈਜ਼ ਕੁਲੈਕਸ਼ਨ ਜਿਹੜੀ ਹੈ, ਉਹ ਵਧਾ ਕੇ ਇਸ ਸਰਕਾਰ ਦੀ ਬਹੁਤ ਵੱਡੀ ਪ੍ਰਾਪਤੀ ਹੈ। ਸਪੀਕਰ ਸਾਹਿਬ, ਜਿਹੜੀ ਸੂਬੇ ਦੀ ਕਰ ਆਮਦਨ ਹੈ, ਜਿਹੜੀ ਸਾਰੇ ਸੈਕਟਰਾਂ ਤੋਂ ਪ੍ਰਾਪਤ ਹੁੰਦੀ ਹੈ, ਇਹ ਸਾਲ 2006-07 ਦੇ ਵਿੱਚ ਜਿਵੇਂ ਬਜਟ ਵਿੱਚ ਵੀ ਦਰਸਾਇਆ ਗਿਆ ਹੈ, ਉਹ ਸਾਲ 2006-07 ਵਿੱਚ 9017 ਕਰੋੜ ਰੁਪਏ ਸੀ ਅਤੇ 2011-12 ਵਿੱਚ ਇਹ ਦੁੱਗਣੀ ਤੋਂ ਵੀ ਵੱਧ ਗਈ ਭਾਵ 20310 ਕਰੋੜ ਰੁਪਏ ਹੋ ਗਈ। ਇਹ ਲੋਕ ਕੀ ਚਾਹੁੰਦੇ ਹਨ ਕਿ ਸਰਕਾਰ ਕੀ ਕਰੇ। ਇੰਨੀ ਆਮਦਨ ਹਰ ਪੱਖ ਤੋਂ ਸਰਕਾਰ ਲੋਕਾਂ ਦੇ ਭਲੇ ਵਾਸਤੇ ਕਰ ਰਹੀ ਹੈ। ਜਿਹੜਾ ਸਾਲ 2012-13 ਹੈ, ਇਸ ਦੇ ਵਿੱਚ ਇਹ ਆਮਦਨ 23842 ਕਰੋੜ ਰੁਪਏ ਹੋਣ ਦੀ ਸੰਭਾਵਨਾ ਹੈ। ਸਪੀਕਰ ਸਾਹਿਬ, 40 ਸਾਲਾਂ ਵਿੱਚ ਸੂਬੇ ਦੇ ਸਾਰੇ ਸੈਕਟਰਾਂ ਦੀ ਆਮਦਨ ਜਿਹੜੀ ਹੈ, ਉਹ 9000 ਕਰੋੜ ਰੁਪਏ ਰਹੀ ਪਰ ਸਾਡੇ ਵੇਲੇ 5 ਸਾਲਾਂ ਵਿੱਚ ਦੁੱਗਣੇ ਤੋਂ ਵੀ ਵਧਾ ਦਿਤੀ । ਸਪੀਕਰ ਸਾਹਿਬ, ਇਸ ਤੋਂ ਵੱਧ ਹੋਰ ਸਰਕਾਰ ਕੀ ਕਰ ਸਕਦੀ ਹੈ। ਸਪੀਕਰ ਸਾਹਿਬ, ਵਾਰ ਵਾਰ ਇੱਥੇ ਗੱਲ ਉਠਦੀ ਹੈ, ਸਾਡੇ ਮਾਨਯੋਗ ਵੱਡੇ ਭਾਈ ਸਾਹਿਬ, ਚੌਧਰੀ ਸਾਹਿਬ, ਵੀ ਬੜੀਆਂ ਚਿੱਠੀਆਂ ਲੈ ਕੇ ਆਏ ਹਨ। ਮੇਰਾ ਖਿਆਲ ਹੈ ਕਿ ਸੈਂਟਰ ਸਰਕਾਰ ਤੋਂ ਕਿਹੜੇ ਕਿਹੜੇ ਫੰਡ ਰਿਲੀਜ਼ ਹੋਏ, ਕਿਹੜੀਆਂ ਕਿਹੜੀਆਂ ਸੈਂਕਸ਼ਨਾਂ ਜਾਰੀ ਹੋਈਆਂ, ਕਿਹੜੇ ਵਿਭਾਗ ਨੂੰ ਕਿੰਨਾ ਪੈਸਾ ਆਇਆ ਅਤੇ ਉਸਦਾ ਕੀ ਬਣਿਆ, ਉਸ ਬਾਰੇ ਇਹ ਬੜੀ ਤਹਿ ਤੱਕ ਜਾਂਦੇ ਹਨ ਪਰ ਕੀ ਕਦੇ ਇਹ ਸੋਚਿਆ ਹੈ ਕਿ ਇਹ ਹਰ ਗੱਲ ਨੂੰ ਘੁਮਾ ਕੇ ਲਿਆਉਂਦੇ ਹਨ ਕਿ ਕੇਂਦਰ ਦੇ ਪੈਸੇ ਨਾਲ, ਸੈਂਟਰ ਦੇ ਪੈਸੇ ਨਾਲ ਡਿਵੈਲਪਮੈਂਟ ਹੋ ਰਹੀ ਹੈ। ਇਨ੍ਹਾਂ ਨੇ ਚੋਣਾਂ ਦੇ ਦੌਰਾਨ ਵੀ ਸੈਂਟਰ ਦੇ ਪੈਸੇ ਨੂੰ ਲੋਕਾਂ ਵਿੱਚ ਮਜ਼ਾਕ ਬਣਾ ਦਿੱਤਾ ਕਿ ਪੰਜਾਬ ਵਿੱਚ ਜੋ ਵਿਕਾਸ ਹੋਇਆ ਹੈ, ਇਹ ਸੈਂਟਰ ਦੇ ਪੈਸੇ ਨਾਲ ਹੋਇਆ ਹੈ। ਕੀ ਸੈਂਟਰ ਪੈਸੇ ਘਰੋਂ ਦਿੰਦਾ ਹੈ? ਕਿਸੇ ਦਿਨ ਇਸੇ ਤੇ ਡਿਬੇਟ ਰੱਖ ਲਉ। ਪੰਜਾਬ ਵਿੱਚੋਂ ਕਿੰਨਾ ਪੈਸਾ ਸੈਂਟਰ ਨੂੰ ਜਾਂਦਾ ਹੈ ਤੇ ਸੈਂਟਰ ਪੰਜਾਬ ਨੂੰ ਕੀ ਦਿੰਦਾ ਹੈ। ਸਪੀਕਰ ਸਾਹਿਬ, ਇਸ ਦੇ ਬਾਰੇ ਕਿਸੇ ਵੀ ਸੂਝਵਾਨ ਵਿਅਕਤੀ ਨੂੰ ਭੁਲੇਖਾ ਨਹੀਂ ਕਿ ਕੇਂਦਰ ਸਾਰੇ ਹਿੰਦੁਸਤਾਨ ਵਿੱਚੋਂ ਵੱਖ-ਵੱਖ ਟੈਕਸਾਂ ਰਾਹੀਂ ਕੀਤੀ ਹੋਈ ਕੁਲੈਕਸ਼ਨ ਵਿੱਚੋਂ 68% ਆਪਣੇ ਕੋਲ ਰੱਖਦਾ ਹੈ ਤੇ ਬਾਕੀ ਬਚੇ 32% ਸੂਬਿਆਂ ਨੂੰ ਦਿੰਦਾ ਹੈ। ਇਸ ਨਾਲ ਗੁਜ਼ਾਰਾ ਚਲਾਓ। ਜਿਸ ਤਰ੍ਹਾਂ ਬਾਂਦਰ ਦੇ ਅੜਿੱਕੇ ਚੜ੍ਹ ਗਈਆਂ ਬਿੱਲੀਆਂ ਤੇ ਰੋਟੀ ਵੰਡਣ ਵਾਲੀ ਗੱਲ ਤੁਸੀਂ ਸੁਣੀ ਹੋਈ ਹੈ। ਅਖੀਰ ਸਾਰੀ ਰੋਟੀ ਬਾਂਦਰ ਛੱਕ ਗਿਆ। ਇਸੇ ਤਰ੍ਹਾਂ ਕੇਂਦਰ ਨੇ ਸਟੇਟਾਂ ਨੂੰ ਬਿੱਲੀਆਂ ਬਣਾਇਆ ਹੋਇਆ ਹੈ। ਰਾਜਾਂ ਦੇ ਪੱਲੇ ਕੁਝ ਨਹੀਂ ਪਾਉਂਦੇ।

**ਸਰਦਾਰ ਜਗਮੋਹਨ ਸਿੰਘ ਕੰਗ** : ਸਪੀਕਰ ਸਾਹਿਬ, ਇਨ੍ਹਾਂ ਨੇ ਸੈਂਟਰ ਨੂੰ ਬਾਂਦਰ ਕਿਹਾ ਹੈ। ਇਹ ਅਨ-ਪਾਰਲੀਮੈਂਟਰੀ ਲੈਂਗੂਏਜ਼ ਹੈ। It is not proper. (ਵਿਘਨ) ਇਨ੍ਹਾਂ ਨੇ ਅਨ-ਪਾਰਲੀਮੈਂਟਰੀ ਲੈਂਗੂਏਜ਼ ਵਰਤੀ ਹੈ। ਇਸ ਨੂੰ ਮਿਹਰਬਾਨੀ ਕਰਕੇ ਐਕਸਪੰਜ

ਕਰਵਾਇਆ ਜਾਵੇ ।(ਵਿਘਨ) ਇਨ੍ਹਾਂ ਨੇ ਅਨ-ਪਾਰਲੀਮੈਂਟਰੀ ਲੈਂਗੂਏਜ਼ ਵਰਤੀ ਹੈ। ਇਸ ਨੂੰ ਐਕਸਪੰਜ ਕੀਤਾ ਜਾਣਾ ਚਾਹੀਦਾ ਹੈ।

**ਮਾਨਯੋਗ ਸਪੀਕਰ :** ਵਲਟੋਹਾ ਜੀ, ਤੁਸੀਂ ਕੰਟੀਨਿਊ ਕਰੋ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਵਾਂ ਭਲਾਈ :** ਸਪੀਕਰ ਸਾਹਿਬ, 32% ਵਿੱਚੋਂ ਵੀ ਜਿਹੜਾ ਸਾਰੇ ਸੂਬਿਆਂ ਨੂੰ ਦਿੱਤਾ ਜਾਂਦਾ ਹੈ, ਉਸ ਵਿੱਚੋਂ ਪੰਜਾਬ ਨੂੰ 1.38% ਹਿੱਸਾ ਦਿੱਤਾ ਜਾਂਦਾ ਹੈ। ਤੁਸੀਂ ਹਿਸਾਬ ਲਗਾ ਲਉ ਕਿ ਪੰਜਾਬ ਨੂੰ 100 ਰੁਪਏ ਵਿੱਚੋਂ ਇੱਕ ਰੁਪਿਆ ਅਤੇ ਅਠੱਤੀ ਪੈਸੇ ਹੀ ਮਿਲਦੇ ਹਨ। ਇਹ ਸਾਲ 1970-75 ਵਿੱਚ 2.45% ਮਿਲਦਾ ਸੀ। ਕਰੀਬ ਸੌ ਰੁਪਏ ਵਿੱਚੋਂ ਢਾਈ ਰੁਪਏ ਮਿਲਦੇ ਸਨ। ਅੱਜ ਲੋੜਾਂ ਵੱਧ ਗਈਆਂ ਹਨ। ਲੋਕੀਂ ਹਰ ਤਰ੍ਹਾਂ ਦੀਆਂ ਸਹੂਲਤਾਂ ਚਾਹੁੰਦੇ ਹਨ, ਇਨਫਰਾਸਟਰਕਚਰ ਚਾਹੁੰਦੇ ਹਨ। ਸਟੇਟਾਂ ਨੂੰ ਹੋਰ ਪੈਸੇ ਦੇਣ ਦੀ ਬਜਾਏ, ਸਟੇਟਾਂ ਨੂੰ ਹੋਰ ਸਹੂਲਤਾਂ ਦੇਣ ਦੀ ਬਜਾਏ ਸੈਂਟਰ ਨੇ ਹੱਥ ਘੁੱਟ ਲਏ। ਇੱਥੇ ਸਾਡੇ ਸਾਬਕਾ ਵਿੱਤ ਮੰਤਰੀ ਸਾਹਿਬ ਕੱਲ੍ਹ ਗੱਲ ਕਰ ਰਹੇ ਸੀ। ਸਪੀਕਰ ਸਾਹਿਬ, ਉਥੋਂ ਦੇ ਵਿੱਤ ਮੰਤਰੀ ਅਤੇ ਇੱਥੋਂ ਦੇ ਵਿੱਤ ਮੰਤਰੀ ਵਿੱਚ ਬੜਾ ਫਰਕ ਹੈ। ਫਰਕ ਕੀ ਹੈ? ਫਰਕ ਇਹ ਹੈ ਕਿ ਉਨ੍ਹਾਂ ਨੂੰ ਕਮਾਉਣਾ ਨਹੀਂ ਪੈਂਦਾ। ਕਮਾਉਂਦੇ ਇੱਥੋਂ ਦੇ ਲੋਕ ਹਨ ਤੇ ਗੁਲਛਰੇ ਉਹ ਉਡਾਉਂਦੇ ਹਨ। ਕੰਮ ਘੱਲ ਦਿੰਦੇ ਹਨ। ਜਿੱਧਰ ਮਰਜ਼ੀ ਖੁਸ਼ ਕਰ ਦਿੰਦੇ ਹਨ। ਪੈਸਾ ਸਟੇਟਾਂ ਦਾ, ਲੋਕਾਂ ਦਾ ਤੇ ਜਿਹੜੇ ਨਜ਼ਾਰੇ ਲੈਂਦੇ ਹਨ, ਉਹ ਸੈਂਟਰ ਦੇ ਵਿੱਚ ਬੈਠੇ ਹੋਏ ਹਾਕਮ ਲੋਕ ਲੈਂਦੇ ਹਨ। ਇਸ ਤਰ੍ਹਾਂ ਪੰਜਾਬ ਨਾਲ ਬਹੁਤ ਵੱਡਾ ਧੱਕਾ ਹੋ ਰਿਹਾ ਹੈ ਕਿ ਪੰਜਾਬ ਨੂੰ ਨਿਗੂਣਾ ਹਿੱਸਾ ਦਿੱਤਾ ਜਾਂਦਾ ਹੈ। ਇਸ ਦਾ ਕਰਾਈਟੇਰੀਆ ਕੀ ਬਣਾਇਆ ਹੈ? ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਸਾਹਿਬ ਬੈਠੇ ਹਨ। ਇਨ੍ਹਾਂ ਵੱਲੋਂ ਕਸਰ ਕੋਈ ਨਹੀਂ। ਇਹ ਬੜੇ ਯਤਨ ਕਰਦੇ ਹਨ ਕਿ ਕਰਾਈਟੇਰੀਆ ਜਿਹੜਾ ਗਰਾਂਟਾਂ ਵੰਡਣ ਦਾ ਸੈਂਟਰ ਨੇ ਬਣਾਇਆ ਹੈ, ਇਸ ਨੂੰ ਤਬਦੀਲ ਕੀਤਾ ਜਾਵੇ, ਇਸ ਨੂੰ ਬਦਲਿਆ ਜਾਵੇ। ਇਹ ਫਾਰਮੂਲਾ ਬਦਲਿਆ ਜਾਵੇ ਕਿਉਂਕਿ ਪੰਜਾਬ ਉਤੇ ਇਹ ਫਾਰਮੂਲਾ ਢੁੱਕਦਾ ਨਹੀਂ ਹੈ। ਇਨ੍ਹਾਂ ਦਾ ਫਾਰਮੂਲਾ ਕੀ ਹੈ ? ਅਬਾਦੀ ਦਾ 60% । ਹੁਣ ਦੱਸੋ ਕਿ ਪੰਜਾਬ ਦੀ ਅਬਾਦੀ ਨਾਲੋਂ ਯੂ. ਪੀ. ਦੀ ਅਬਾਦੀ, ਬਿਹਾਰ ਦੀ ਅਬਾਦੀ ਦਾ ਕਿੰਨਾ ਫਰਕ ਹੈ ? ਕੀ ਵੱਡੀਆਂ ਸਟੇਟਾਂ ਨਾਲ ਪੰਜਾਬ ਰਲ ਜਾਵੇਗਾ। ਪ੍ਰਤੀ ਵਿਅਕਤੀ ਆਮਦਨ ਦਾ 25% ਕੀਤਾ ਹੈ। ਕਾਰਗੁਜ਼ਾਰੀ ਜਿਹੜੀ ਹੈ, ਉਹ ਸਾਢੇ ਸੱਤ ਪਰਸੈਂਟ ਰੱਖੀ ਹੈ। ਇਹ ਜਿਹੜਾ ਫਾਰਮੂਲਾ ਹੈ, ਇਸ ਉਤੇ ਪੰਜਾਬ ਕਿਸੇ ਵੀ ਤਰ੍ਹਾਂ ਪੂਰਾ ਨਹੀਂ ਉਤਰਦਾ। ਚਾਹੀਦਾ ਤਾਂ ਇਹ ਸੀ ਕਿ ਜਿੰਨੀਆਂ ਵੀ ਬਾਰਡਰ ਸਟੇਟਸ ਹਨ, ਬਾਰਡਰ ਦਾ ਅਲੱਗ ਨੰਬਰ ਹੁੰਦਾ। ਉਨ੍ਹਾਂ ਸਟੇਟਾਂ ਦੀ ਵੀ ਪਰਸੈਂਟੇਜ਼ ਹੁੰਦੀ ਕਿ ਇਹ ਲੋਕ ਬਾਰਡਰ ਨੂੰ ਫੇਸ ਕਰਦੇ ਹਨ ਅਤੇ ਇਨ੍ਹਾਂ ਦੀਆਂ ਪਰਾਬਲਮਜ਼, ਇਨ੍ਹਾਂ ਦੀਆਂ ਮੁਸ਼ਕਲਾਂ ਹਿੰਦੁਸਤਾਨ ਦੇ ਲੋਕਾਂ ਨਾਲੋਂ ਵੱਖਰੀਆਂ ਹਨ। ਸਪੀਕਰ ਸਾਹਿਬ, ਬਾਕੀ ਫਾਰਮੂਲੇ ਤਾਂ ਫਿੱਟ ਕਰ ਲਏ। ਗਰੀਬ ਕਿਸ ਨੂੰ ਮੰਨਦੇ ਹਨ ? ਅਨੁਸੂਚਿਤ ਜਾਤੀ ਕਿਸ ਨੂੰ ਮੰਨਦੇ ਹਨ? ਜਿਹੜੀ ਸ਼ਡਿਊਲਡ ਕਾਸਟ ਪਾਪੂਲੇਸ਼ਨ ਹੈ, ਉਸ ਨੂੰ ਗਰੀਬ ਮੰਨਦੇ ਹਨ। ਪੰਜਾਬ ਵਿੱਚ ਜਿਹੜੀ ਸ਼ਡਿਊਲਡ ਕਾਸਟ ਪਾਪੂਲੇਸ਼ਨ ਹੈ, ਉਹ ਪੂਰੇ ਹਿੰਦੁਸਤਾਨ ਨਾਲੋਂ ਵੱਧ ਹੈ। ਉਸ

[ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ
ਸੁਰੱਖਿਆ ਸੇਵਾਵਾਂ ਭਲਾਈ]

ਨੂੰ ਕਿਤੇ ਦਰਜ਼ ਨਹੀਂ ਕੀਤਾ। ਉਹ ਕਿਤੇ ਫਾਰਮੂਲੇ ਵਿੱਚ ਦਰਜ ਨਹੀਂ ਕੀਤੀ ਗਈ। ਸਪੀਕਰ ਸਾਹਿਬ, ਇਨ੍ਹਾਂ ਕਾਰਗੁਜ਼ਾਰੀਆਂ ਰੱਖ ਲਈਆਂ ਹਨ। ਇਨ੍ਹਾਂ ਨੇ ਪ੍ਰਤੀ ਵਿਅਕਤੀ ਆਮਦਨ ਰੱਖ ਲਈ। ਇਹ ਵੀ ਫਾਰਮੂਲੇ ਵਿੱਚ ਗੱਲ ਪਾਉਣੀ ਚਾਹੀਦੀ ਹੈ ਕਿ ਕਿਹੜੀ ਸਟੇਟ ਹਿੰਦੁਸਤਾਨ ਦਾ ਢਿੱਡ ਭਰਨ ਲਈ ਅਨਾਜ ਭੰਡਾਰ ਵਿੱਚ ਕੀ ਯੋਗਦਾਨ ਪਾਉਂਦੀ ਹੈ। ਜੇ ਅੱਜ ਪੰਜਾਬ ਵਿੱਚ ਕਣਕ ਤੇ ਝੋਨਾ ਬੰਦ ਹੋ ਜਾਵੇ ਤੇ ਹਿੰਦੁਸਤਾਨ ਦਾ ਜੋ ਹਾਲ ਹੈ, ਉਹ ਕੀ ਹੋਵੇਗਾ, ਇਸ ਬਾਰੇ ਤੁਹਾਨੂੰ ਪਤਾ ਹੈ। 50% ਦੇ ਕਰੀਬ ਹਿੰਦੁਸਤਾਨ ਨੂੰ ਅਨਾਜ ਪੰਜਾਬ ਪੈਦਾ ਕਰਕੇ ਦਿੰਦਾ ਹੈ। ਉਹ ਕਿਸੇ ਫਾਰਮੂਲੇ ਵਿੱਚ ਨਹੀਂ। ਮੇਰੀ ਪੂਰੇ ਹਾਊਸ ਨੂੰ ਬੇਨਤੀ ਹੈ ਕਿ ਸਾਨੂੰ ਹਿੰਦੁਸਤਾਨ ਦੀ ਸਰਕਾਰ ਨੂੰ ਕਹਿਣਾ ਚਾਹੀਦਾ ਹੈ ਕਿ ਬਾਰਡਰ ਸਟੇਟ, ਐਸ.ਸੀ. ਪਾਪੂਲੇਸ਼ਨ ਅਤੇ ਜਿਹੜਾ ਅੰਨ ਭੰਡਾਰ ਦੇ ਵਿੱਚ ਪੰਜਾਬ ਦਾ ਯੋਗਦਾਨ ਹੈ, ਇਹ ਫਾਰਮੂਲੇ ਵਿੱਚ ਰੱਖਿਆ ਜਾਵੇ। ਇਹ ਸਾਨੂੰ ਰਿਕੁਮੈਂਡ ਕਰਨੇ ਚਾਹੀਦੇ ਹਨ।

ਸਪੀਕਰ ਸਾਹਿਬ, ਸਰਦਾਰ ਲਾਲ ਸਿੰਘ ਜੀ ਬੜੇ ਅੰਕੜੇ ਗਿਣਾ ਕੇ ਗਏ ਹਨ। ਇਨ੍ਹਾਂ ਦੀ ਇੱਕ ਹੋਰ ਕਾਰਗੁਜ਼ਾਰੀ ਹੈ। ਇਹ ਫੂਡ ਸਪਲਾਈ ਮਨਿਸਟਰ ਵੀ ਰਹੇ ਹਨ। ਫੂਡ ਸਪਲਾਈ ਮਨਿਸਟਰ ਹੁੰਦਿਆਂ, ਜਿਹੜੀਆਂ ਬੈਲੇਂਸ ਸੀਟਾਂ ਭਰਨੀਆਂ ਹੁੰਦੀਆਂ ਹਨ ਕਿ ਸਟੇਟ ਏਜੰਸੀਆਂ ਦੇ ਜਿਹੜੇ ਡਿਊਜ਼ ਹਨ, ਉਹ ਸੈਂਟਰ ਵੱਲ ਕਿੰਨੇ ਬਣਦੇ ਹਨ। ਤੁਸੀਂ ਬੈਲੇਂਸ ਸ਼ੀਟ ਭਰ ਕੇ ਦੇਣੀ ਹੁੰਦੀ ਹੈ, ਫਿਰ ਉਨ੍ਹਾਂ ਨੇ ਡਿਊਜ਼ ਜਾਰੀ ਕਰਨੇ ਹੁੰਦੇ ਹਨ। 7000 ਕਰੋੜ ਰੁਪਏ ਦੇ ਪੰਜਾਬ ਸਟੇਟ ਦੇ ਜਿਹੜੇ ਡਿਊਜ਼ ਹਨ, ਜਿਹੜੀਆਂ ਪਰਕਿਓਰਮੈਂਟ ਏਜੰਸੀਆਂ ਹਨ, ਉਨ੍ਹਾਂ ਦੇ ਸੈਂਟਰ ਵੱਲ ਇਸ ਕਰਕੇ ਪਏ ਹਨ ਕਿ ਸਰਦਾਰ ਲਾਲ ਸਿੰਘ ਹੁਰਾਂ ਨੇ ਬੈਲੇਂਸ ਸ਼ੀਟ ਹੀ ਭਰ ਕੇ ਨਹੀਂ ਦਿੱਤੀ। ਇਹ ਕਿਸ ਦੀ ਕੁਤਾਹੀ ਹੈ ? ਸ਼ਾਇਦ ਬਲੱਡ ਪਰੈਸ਼ਰ ਕਰਕੇ ਇਸ ਪਾਸੇ ਚੇਤਾ ਹੀ ਨਹੀਂ ਆਇਆ। ਬਲੱਡ ਪਰੈਸ਼ਰ ਕਰਕੇ ਜੋ ਪੰਜਾਬ ਦਾ ਨੁਕਸਾਨ ਸਰਦਾਰ ਲਾਲ ਸਿੰਘ ਜੀ ਕਰਕੇ ਗਏ ਹਨ, ਉਸ ਦੀ ਭਰਪਾਈ ਕਿਥੋਂ ਹੋਵੇਗੀ ? ਇਹ ਆਪ ਤਾਂ ਖਹਿੜਾ ਛੁਡਾ ਗਏ। ਫਾਈਨਾਂਸ ਮਨਿਸਟਰੀ ਤੋਂ ਫੂਡ ਸਪਲਾਈ ਮਨਿਸਟਰੀ ਲੈ ਲਈ। ਫੂਡ ਸਪਲਾਈ ਮਨਿਸਟਰੀ ਦੇ ਸਮੇਂ ਵੀ ਜਿਹੜੀ ਪਹਿਲਾਂ ਬੀ.ਪੀ. ਦੀ ਬਿਮਾਰੀ ਲੱਗੀ ਸੀ, ਉਹ ਲੱਥੀ ਨਹੀਂ ਅਤੇ ਬੈਲੇਂਸ ਸ਼ੀਟਾਂ ਨਹੀਂ ਭਰੀਆਂ ਅਤੇ 7000 ਕਰੋੜ ਰੁਪਏ ਜਿਹੜੇ ਪਰਕਿਓਰਮੈਂਟ ਏਜੰਸੀਆਂ ਦੇ ਡਿਊਜ਼ ਹਨ, ਉਹ ਅੱਜ ਵੀ ਸੈਂਟਰ ਵੱਲ ਪੈਂਡਿੰਗ ਹਨ। ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਸਾਹਿਬ ਜੀ ਦਾ ਖੇਤੀਬਾੜੀ ਵਿਭਾਗ ਵੱਲ ਬਹੁਤ ਧਿਆਨ ਹੈ ਕਿਉਂਕਿ .ਪੰਜਾਬ ਦੀ ਆਰਥਿਕਤਾ ਖੇਤੀਬਾੜੀ ਤੇ ਨਿਰਭਰ ਹੈ। ਤੁਸੀਂ ਵੀ ਦੇਖਦੇ ਹੋ ਜਿਸ ਸਾਲ ਫਸਲ ਮਾੜੀ ਹੋਵੇ ਤਾਂ ਫਿਰ ਬਜ਼ਾਰਾਂ ਵਿੱਚ ਵੀ ਅਤੇ ਸ਼ਹਿਰਾਂ ਵਿੱਚ ਵੀ ਰੌਣਕਾਂ ਘਟ ਜਾਂਦੀਆਂ ਹਨ। ਦੁਕਾਨਾਂ ਵਾਲੇ ਕਹਿੰਦੇ ਹਨ ਕਿ ਉਹ ਘਾਟੇ ਵਿੱਚ ਰਹੇ। ਜਦੋਂ ਫਸਲ ਚੰਗੀ ਲੱਗ ਜਾਂਦੀ ਹੈ ਉਦੋਂ ਬਜ਼ਾਰਾਂ ਵਾਲੇ ਅਤੇ ਦੁਕਾਨਾਂ ਵਾਲੇ ਵੀ ਖੁਸ਼ਹਾਲ ਹੁੰਦੇ ਹਨ। ਸਪੀਕਰ ਸਾਹਿਬ, ਕਿਸਾਨੀ ਨੂੰ ਖੁਸ਼ਹਾਲ ਕਰਨ ਲਈ ਬਾਦਲ ਸਾਹਿਬ ਨੇ ਸਾਲ 2011-12 ਵਿੱਚ ਜੋ 582 ਕਰੋੜ ਰੁਪਿਆ ਰੱਖਿਆ ਸੀ, ਉਸ ਵਿੱਚ 52 ਪ੍ਰਤੀਸ਼ਤ ਦਾ ਵਾਧਾ ਕਰਕੇ 885 ਕਰੋੜ ਰੁਪਿਆ ਕੀਤਾ ਹੈ । ਸਪੀਕਰ

ਸਾਹਿਬ, ਮੈਂ ਅੱਗੇ ਵੀ ਜ਼ਿਕਰ ਕੀਤਾ ਹੈ। ਪੂਰੇ ਹਿੰਦੁਸਤਾਨ ਦਾ ਕਿਸਾਨੀ ਆਸ਼ਰਿਤ ਜਿਹੜਾ ਰਕਬਾ ਹੈ, ਜਿਥੇ ਖੇਤੀਬਾੜੀ ਹੁੰਦੀ ਹੈ, ਉਸ ਮੁਤਾਬਿਕ ਪੰਜਾਬ ਦਾ ਡੇਢ ਪ੍ਰਤੀਸ਼ਤ ਰਕਬਾ ਹੈ। ਅਸੀਂ ਅਨਾਜ ਕਿੰਨਾ ਦਿੰਦੇ ਹਾਂ ? ਅਸੀਂ ਪੂਰੇ ਹਿੰਦੁਸਤਾਨ ਨੂੰ ਅੱਧਾ ਅਨਾਜ ਦਿੰਦੇ ਹਾਂ। ਇਥੇ ਕੱਲ੍ਹ ਐਮ. ਐਸ. ਪੀ. ਦੀ ਗੱਲ ਚੱਲੀ ਸੀ । ਜੋ ਸਾਡੇ ਮਾਨਯੋਗ ਮੈਂਬਰ ਸਾਹਿਬ ਵੱਲੋਂ ਐਮ. ਐਸ. ਪੀ. ਦੀਆਂ ਧੱਜੀਆਂ ਉਡਾਈਆਂ ਗਈਆਂ। ਅੱਜ ਕਿਸਾਨ ਜਥੇਬੰਦੀਆਂ ਜਾਂ ਕਿਸਾਨ ਰੌਲਾ ਪਾਉਂਦੇ ਹਨ। ਅਸੀਂ ਵੀ ਕਿਸਾਨੀ ਨਾਲ ਸਬੰਧਤ ਹਾਂ ਸਾਨੂੰ ਵੀ ਪਤਾ ਹੈ ਕਿ ਕਿਸਾਨੀ ਕਿਥੇ ਖੜੋਤੀ ਹੈ। ਇੱਕ ਏਕੜ ਜ਼ਮੀਨ ਵਿਚੋਂ ਕੀ ਨਿਕਲਦਾ ਹੈ, ਇਹ ਹਰ ਇੱਕ ਨੂੰ ਪਤਾ ਹੈ। ਅੱਜ ਕਿਸਾਨੀ 35000 ਕਰੋੜ ਰੁਪਏ ਦੀ ਕਰਜ਼ਈ ਹੈ। ਉਹ ਕਿਸ ਕਰਕੇ ਹੈ? ਉਹ ਐਮ. ਐਸ. ਪੀ. ਸਹੀ ਨਾ ਮਿਲਣ ਕਰਕੇ ਹੈ। ਖਾਦਾਂ ਦੇ ਵਿੱਚ, ਡੀਜ਼ਲ ਦੇ ਵਿੱਚ, ਪੈਸਟੀਸਾਈਡਜ਼ ਵਿੱਚ, ਮਸ਼ੀਨਰੀ ਵਿੱਚ, ਜਿਹੜੀ ਕਿਸਾਨ ਨੂੰ ਹਰ ਚੀਜ਼ ਮਿਲਣ ਵਾਲੀ ਹੈ, ਉਸ ਵਿੱਚ ਬੇਤਹਾਸ਼ੇ ਵਾਧੇ ਨੇ ਪੰਜਾਬ ਹੀ ਨਹੀਂ, ਸਮੁੱਚੇ ਹਿੰਦੁਸਤਾਨ ਦੇ ਕਿਸਾਨਾਂ ਦੀ ਕਮਰ ਤੋੜ ਕੇ ਰੱਖ ਦਿੱਤੀ ਹੈ। ਕੀ ਇਹ ਜਿਹੜੀ ਕਿਸਾਨਾਂ ਨੂੰ ਐਮ. ਐਸ. ਪੀ. ਮਿਲਦੀ ਹੈ, ਉਸ ਨਾਲ ਸਹਿਮਤ ਹਨ ? ਕੀ ਇਹ ਹਾਊਸ ਵਿੱਚ ਦੱਸਣਗੇ ਕਿ ਜੋ ਸਰਕਾਰ ਵੱਲੋਂ ਪੰਜਾਬ ਦੇ ਕਿਸਾਨਾਂ ਨੂੰ ਸਬਸਿਡੀ ਦਿੱਤੀ ਜਾਂਦੀ ਹੈ, ਕੀ ਇਹ ਉਸ ਨਾਲ ਸੈਟਿਸਫਾਈਡ ਹਨ ? ਸਪੀਕਰ ਸਾਹਿਬ, ਕਿਸਾਨੀ ਨੂੰ ਬਚਾਉਣ ਲਈ ਸਰਦਾਰ ਪਰਕਾਸ਼ ਸਿੰਘ ਬਾਦਲ ਨੇ 1997 ਦੀਆਂ ਚੋਣਾਂ ਦੇ ਦੌਰਾਨ ਵਾਇਦਾ ਕੀਤਾ ਸੀ ਕਿ ਕਿਸਾਨਾਂ ਨੂੰ ਟਿਊਬਵੈਲਾਂ ਦੀ ਬਿਜਲੀ ਫਰੀ ਦਿੱਤੀ ਜਾਵੇਗੀ। ਅੱਜ 5100 ਕਰੋੜ ਰੁਪਿਆ, ਜਿਹੜਾ ਕਿਸਾਨਾਂ ਦੀ ਜੇਬ ਵਿਚੋਂ ਨਿਕਲ ਕੇ ਬਿਜਲੀ ਬੋਰਡ ਨੂੰ ਜਾਣਾ ਸੀ, ਪਾਵਰ ਕਾਰਪੋਰੇਸ਼ਨ ਨੂੰ ਜਾਣਾ ਸੀ, ਅੱਜ 5100 ਕਰੋੜ ਰੁਪਏ ਦੀ ਸਬਸਿਡੀ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਸਰਕਾਰ ਕਿਸਾਨਾਂ ਨੂੰ ਦੇ ਰਹੀ ਹੈ। ਜਿਹੜਾ 5100 ਕਰੋੜ ਰੁਪਿਆ ਹੈ, ਇਹ ਕਿਸ ਨੇ ਦੇਣਾ ਸ਼ੁਰੂ ਕੀਤਾ। ਇਹ ਬਿਜਲੀ ਤੇ ਜਿਹੜੀ ਸਬਸਿਡੀ ਹੈ, ਇਹ ਕਿਸ ਨੇ ਸ਼ੁਰੂ ਕੀਤੀ। ਇਹ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਕੀਤੀ। ਮੈਂ ਐਫ. ਐਮ. ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ 5100 ਕਰੋੜ ਰੁਪਏ ਦਾ ਜਿਹੜਾ ਪ੍ਰਬੰਧ ਹੈ, ਉਹ ਮੁਫਤ ਬਿਜਲੀ ਦੀ ਸਬਸਿਡੀ ਦੇ ਵਾਸਤੇ ਰੱਖਿਆ ਹੈ। (ਥੰਪਿੰਗ) ਸਪੀਕਰ ਸਾਹਿਬ, ਇਹ ਕਿੰਨੇ ਕੁ ਕਿਸਾਨ ਹਿਤੈਸ਼ੀ ਹਨ, ਇਥੇ ਵਾਰ ਵਾਰ ਮੁੱਦਾ ਉਠਿਆ ਹੈ, ਵਾਰ ਵਾਰ ਹਿੰਦੁਸਤਾਨ ਦੀ ਪਾਰਲੀਮੈਂਟ ਦੇ ਵਿੱਚ ਇਹ ਮੁਦਾ ਉਠਿਆ ਹੈ, ਇਹ ਐਨ. ਡੀ. ਏ. ਦੀ ਸਰਕਾਰ ਦੇ ਸਮੇਂ ਜਦੋਂ ਵਾਜਪਾਈ ਸਾਹਿਬ ਪ੍ਰਧਾਨ ਮੰਤਰੀ ਸਨ ਅਤੇ ਸ਼੍ਰੀ ਲਾਲ ਕ੍ਰਿਸ਼ਨ ਅਡਵਾਨੀ, ਗ੍ਰਹਿ ਮੰਤਰੀ ਸਨ ਤਾਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਅਡਵਾਨੀ ਸਾਹਿਬ ਨੂੰ ਬਾਰਡਰ ਵਿਖਾਇਆ ਕਿ ਬਾਰਡਰ ਕਿਸ ਤਰ੍ਹਾਂ ਦਾ ਹੁੰਦਾ ਹੈ, ਕੰਡਿਆਲੀ ਤਾਰ ਕਿਸ ਤਰ੍ਹਾਂ ਦੀ ਹੁੰਦੀ ਹੈ, ਕੰਡਿਆਲੀ ਤਾਰ ਤੋਂ ਪਾਰ ਕਿਸਾਨਾਂ ਦੀ ਕੀ ਹਾਲਤ ਹੈ। ਮੇਰਾ ਖਿਆਲ ਹੈ ਕਿ ਇਨ੍ਹਾਂ ਦੇ ਵਿਚੋਂ ਦੋ ਚਾਰ ਸੱਜਣਾਂ ਨੂੰ ਪਤਾ ਹੋਣਾ ਕਿ ਜਿਹੜੇ ਲੋਕ ਬਾਰਡਰ ਦੇ ਨਾਲ ਸਬੰਧ ਰੱਖਦੇ ਹਨ, ਤਾਰਾਂ ਤੋਂ ਪਾਰ ਕਿਸਾਨਾਂ ਦੀ ਹਾਲਤ ਗੁਲਾਮਾਂ ਤੋਂ ਵੀ ਭੈੜੀ ਹੈ। ਉਸ ਵੇਲੇ ਬਾਦਲ ਸਾਹਿਬ ਨੇ ਮਿਹਨਤ ਕਰਕੇ, ਇਨ੍ਹਾਂ ਦੇ ਯਤਨ ਸਦਕਾ ਕਿਸਾਨਾਂ ਨੂੰ 2500/- ਰੁਪਏ ਪ੍ਰਤੀ ਏਕੜ ਦੇ ਤੌਰ ਤੇ

[ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ
ਸੁਰੱਖਿਆ ਸੇਵਾਵਾਂ ਭਲਾਈ]

ਮੁਆਵਜ਼ਾ ਮਿਲਣਾ ਸ਼ੁਰੂ ਹੋਇਆ ਸੀ, ਜਿੰਨਾ ਚਿਰ ਐਨ. ਡੀ. ਏ. ਦੀ ਸਰਕਾਰ ਰਹੀ ਇਹ ਮਿਲਦਾ ਰਿਹਾ, ਵਾਜਪਾਈ ਸਾਹਿਬ ਦੀ ਸਰਕਾਰ ਰਹੀ। ਪਰ ਜਦੋਂ 2004 ਦੇ ਵਿੱਚ ਯੂ.ਪੀ.ਏ. ਦੀ ਸਰਕਾਰ ਆ ਗਈ ਤੇ ਡਾਕਟਰ ਮਨਮੋਹਨ ਸਿੰਘ ਉਸ ਦੇ ਪ੍ਰਧਾਨ ਮੰਤਰੀ ਬਣ ਗਏ ਤੇ 2500/- ਰੁਪਿਆ ਬੰਦ ਕਰ ਦਿੱਤਾ ਗਿਆ। ਅਸੀਂ ਇਹ ਵਾਰ ਵਾਰ ਮੁੱਦਾ ਉਠਾਇਆ ਕਿਉਂਕਿ 2500/- ਰੁਪਏ ਦੀ ਜਗ੍ਹਾ ਘੱਟੋ ਘੱਟ 10000/- ਰੁਪਿਆ ਮਿਲਣਾ ਚਾਹੀਦਾ ਸੀ, ਉਹ ਕਹਿੰਦੇ 2500/- ਰੁਪਿਆ ਵੀ ਨਹੀਂ ਮਿਲਣਾ, ਤੁਸੀਂ 10000/- ਰੁਪਏ ਦੀ ਕੀ ਗੱਲ ਕਰਦੇ ਹੋ। ਇਹ ਕਿਹੜੇ ਕਿਸਾਨ ਦੇ ਹਿਤੈਸ਼ੀ ਹੋਣ ਦੀ ਗੱਲ ਕਰਦੇ ਹਨ, ਇਹ ਕਿਹੜੇ ਪੰਜਾਬ ਦੇ ਲੋਕਾਂ ਦੇ ਹਿਤੈਸ਼ੀ ਹੋਣ ਦਾ ਦਾਅਵਾ ਕਰਦੇ ਹਨ, ਸਪੀਕਰ ਸਾਹਿਬ, ਬਾਰਡਰ ਦੇ ਉਤੇ ਵਸਦੇ ਲੋਕਾਂ ਦੀਆਂ ਜ਼ਮੀਨਾਂ ਦੇ ਉਤੇ ਨਜਾਇਜ਼ ਕਬਜੇ, ਸੈਂਕੜੇ ਏਕੜ ਜ਼ਮੀਨਾਂ, ਜਿਨ੍ਹਾਂ ਦੇ ਉਤੇ ਬੀ. ਐਸ. ਐਫ. ਨੇ, ਮਿਲਟਰੀ ਨੇ ਆਪਣੇ ਨਜਾਇਜ਼ ਕਬਜ਼ੇ ਕੀਤੇ ਹਨ, ਕਿਤੇ ਚੌਂਕੀਆਂ ਬਣਾਈਆਂ ਹਨ, ਕਿਤੇ ਰਸਤੇ ਬਣਾਏ ਹਨ, ਕਿਤੇ ਉਨ੍ਹਾਂ ਨੇ ਆਪਣੀ ਗੋਲੀਬਾਰੀ ਲਈ ਸਥਾਨ ਬਣਾਏ ਹਨ ਉਹ ਜਿਹੜੇ ਨਜਾਇਜ਼ ਕਬਜ਼ੇ ਹਨ, ਮੁੱਖ ਮੰਤਰੀ ਸਾਹਿਬ ਨੇ ਉਨ੍ਹਾਂ ਦਾ ਕੇਸ ਬਣਾ ਕੇ, ਮੈਂ ਇਥੇ ਵਿਧਾਨ ਸਭਾ ਦੇ ਵਿਚ ਸਵਾਲ ਲਗਵਾਇਆ ਸੀ, ਹਿੰਦੁਸਤਾਨ ਦੀ ਸਰਕਾਰ ਨੂੰ ਸ਼ਨਾਖਤ ਕਰਕੇ ਕਿ ਕਿਹੜੇ ਕਿਹੜੇ ਕਿਸਾਨਾਂ ਦੀਆਂ ਜ਼ਮੀਨਾਂ ਦੇ ਉਤੇ ਪੈਰ੍ਹਾ ਮਿਲਟਰੀ ਫੋਰਸਿਜ਼ ਨੇ, ਮਿਲਟਰੀ ਨੇ ਕਬਜ਼ੇ ਕੀਤੇ ਹਨ ਉਨ੍ਹਾ ਦਾ ਮੁਆਵਜ਼ਾ ਦਿਉ। ਮੇਰਾ ਖਿਆਲ ਹੈ ਕਿ ਚਾਰ ਸਾਲ ਹੋ ਗਏ ਹਨ ਪਰ ਅਜੇ ਤੱਕ ਨਾ ਹਿੰਦੁਸਤਾਨ ਦੀ ਡਿਫੈਂਸ ਮਨਿਸਟਰੀ ਨੇ ਨਾ ਹੀ ਹੋਮ ਮਨਿਸਟਰੀ ਨੇ ਉਸ ਦੇ ਬਾਰੇ ਕੋਈ ਹਿੱਲ ਜੁਲ ਹੀ ਨਹੀਂ ਕੀਤੀ। ਇਹ ਇੰਨੇ ਕੁ ਹਿਤੈਸ਼ੀ ਹਨ।

ਸਪੀਕਰ ਸਾਹਿਬ, ਸੀ.ਐਮ. ਸਾਹਿਬ ਦੀ ਇਕੋ ਹੀ ਸੋਚ ਰਹਿੰਦੀ ਹੈ ਕਿ ਕਿਸੇ ਨਾ ਕਿਸੇ ਤਰ੍ਹਾਂ ਜਿਹੜੀ ਐਜੂਕੇਸ਼ਨ ਹੈ ਜਾਂ ਜਿਹੜੀਆਂ ਹੈਲਥ ਸਰਵਿਸਜ ਹਨ ਇਹ ਪੰਜਾਬ ਦੀਆਂ ਬਿਹਤਰ ਹੋਣ। ਇਹ ਸਾਨੂੰ ਵੀ ਵਾਰ ਵਾਰ ਕਹਿੰਦੇ ਰਹਿੰਦੇ ਹਨ ਕਿ ਜਿਹੜਾ ਬਾਰਡਰ ਏਰੀਆ ਡਿਵੈਲਪਮੈਂਟ ਫੰਡ ਹੈ ਇਨ੍ਹਾਂ ਨੂੰ ਵੀ ਇਸ ਸੈਕਟਰ ਦੇ ਵਿੱਚ ਖਰਚੋ। ਇਨ੍ਹਾਂ ਦਾ ਹਰ ਯਤਨ ਹੁੰਦਾ ਹੈ ਕਿ ਸਾਡੀ ਐਜੂਕੇਸ਼ਨ ਜਿਹੜੀ ਹੈ ਉਹ ਇੰਪਰੂਵ ਹੋਵੇ, ਵਧੀਆ ਹੋਵੇ, ਸਾਡੇ ਬੱਚਿਆਂ ਨੂੰ ਚੰਗੀ ਐਜੂਕੇਸ਼ਨ ਮਿਲੇ। ਜੋ ਕੁਝ ਇਨ੍ਹਾਂ ਨੇ ਪੰਜਾਂ ਸਾਲਾਂ ਦੇ ਵਿੱਚ ਕੀਤਾ ਹੈ, ਉਸ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ ਉਤਨੀ ਹੀ ਥੋੜ੍ਹੀ ਹੈ। ਸਪੀਕਰ ਸਾਹਿਬ, ਇਨ੍ਹਾਂ ਦੇ ਸਮੇਂ ਜਿਹੜਾ ਪੰਜਾਬ ਦਾ ਐਜੂਕੇਸ਼ਨ ਡਿਪਾਰਟਮੈਂਟ ਸੀ, ਸਾਲ 2006-07 ਦੇ ਵਿਚ ਪੂਰੇ ਹਿੰਦੁਸਤਾਨ ਦੇ ਵਿੱਚ 14ਵੇਂ ਨੰਬਰ ਤੇ ਸੀ, ਇਹ ਹਿੰਦੁਸਤਾਨ ਸਰਕਾਰ ਦੇ ਅੰਕੜੇ ਹਨ ਸਾਲ 2010-11 ਵਿੱਚ ਇਹ ਤੀਜੇ ਸਥਾਨ ਤੇ ਆ ਗਿਆ। (ਥਪਿੰਗ) ਪੰਜਾਬ ਤੋਂ ਕੇਵਲ ਕੇਰਲਾ ਅਤੇ ਤਾਮਿਲਨਾਡੂ ਹੀ ਅੱਗੇ ਹਨ, ਸ਼ਾਇਦ ਥੋੜ੍ਹੇ ਸਮੇਂ ਵਿਚ ਹੀ ਪੰਜਾਬ ਇੱਕ ਨੰਬਰ ਤੇ ਹੋਵੇਗਾ। ਜਿਹੜੇ ਯਤਨ ਮੁੱਖ ਮੰਤਰੀ ਸਾਹਿਬ ਵਲੋਂ ਕੀਤੇ ਜਾ ਰਹੇ ਹਨ। ਸਕੂਲ ਸਿੱਖਿਆ ਦੇ ਲਈ ਬਜਟ ਦੇ ਵਿਚ ਕੋਈ ਕਮੀ ਨਹੀਂ ਰੱਖੀ ਗਈ, ਇਸ ਲਈ 5782 ਕਰੋੜ ਰੁਪਏ ਰੱਖੇ ਗਏ

ਹਨ। ਪਿਛਲੇ ਚਾਰ ਸਾਲਾਂ ਦੇ ਵਿੱਚ 50395 ਅਧਿਆਪਕ ਭਰਤੀ ਕੀਤੇ ਹਨ, ਇਹ ਬਜਟ ਵਿਚ ਵੀ ਦਰਜ ਹੈ ਇਹ ਵੀ ਲਿਖਿਆ ਗਿਆ ਹੈ ਕਿ ਅੱਗੇ ਕਿੰਨੇ ਬੱਚੇ ਸਕੂਲ ਛੱਡ ਕੇ ਜਾਂਦੇ ਸਨ, ਕਿਉਂ ਛੱਡ ਕੇ ਜਾਂਦੇ ਸਨ, ਐਜੂਕੇਸ਼ਨ ਦੇ ਵਿਚ, ਸਿਸਟਮ ਦੇ ਵਿੱਚ ਕਮੀਆਂ ਸਨ, ਉਸ ਨੂੰ ਵੀ ਇੰਪਰੂਵ ਕੀਤਾ ਹੈ ਤੇ ਹੁਣ ਨਾ ਮਾਤਰ ਹੀ ਬੱਚਿਆਂ ਦੀ ਸਕੂਲ ਛੱਡਣ ਦੀ ਦਰ ਰਹਿ ਗਈ ਹੈ। ਸਪੀਕਰ ਸਾਹਿਬ, ਸੀ. ਐਮ. ਸਾਹਿਬ ਦੀ ਸੋਚ ਮੁਤਾਬਿਕ ਪੰਜਾਬ ਦੇ ਲੋਕਾਂ ਨੂੰ ਆਦਰਸ਼ ਸਕੂਲ ਦਿੱਤੇ ਹਨ, ਮਾਡਲ ਸਕੂਲ ਦਿੱਤੇ ਹਨ ਔਰ ਯੂਨੀਵਰਸਿਟੀਆਂ ਦੇ ਰਾਹੀਂ ਪੰਜਾਬ ਦੇ ਜਿਹੜੇ ਬੈਕਵਰਡ ਇਲਾਕੇ ਹਨ ਉਥੇ ਕਾਲਜ ਚਲਾਏ ਹਨ। ਅੱਜ ਇਕ ਕਾਲਜ ਮੇਰੇ ਹਲਕੇ ਵਿਚ ਵੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਚਲਾ ਰਹੀ ਹੈ, ਉਸ ਦੀ ਜਿੰਨੀ ਸ਼ਲਾਘਾ ਲੋਕਾਂ ਦੇ ਮੂੰਹ ਤੇ ਹੈ ਉਹ ਮੈਂ ਇਥੇ ਬਿਆਨ ਨਹੀਂ ਕਰ ਸਕਦਾ। ਇਸ ਤੋਂ ਇਲਾਵਾ ਯੂਨੀਵਰਸਿਟੀਆਂ ਖੋਲ੍ਹੀਆਂ ਹਨ, ਚਾਰ ਯੂਨੀਵਰਸਿਟੀਆਂ ਖੋਲ੍ਹ ਦਿੱਤੀਆਂ ਹਨ ਅਤੇ 10 ਯੂਨੀਵਰਸਿਟੀਆਂ ਖੋਲ੍ਹਣ ਦੀ ਤਿਆਰੀ ਹੈ। ਸਪੀਕਰ ਸਾਹਿਬ, ਮੈਂ ਚਾਰ ਸਾਲ ਇਸ ਦੇ ਲਈ ਬੜੀ ਜੱਦੋ ਜਹਿਦ ਕੀਤੀ ਹੈ ਕਿ ਜਿਹੜਾ ਬਾਰਡਰ ਏਰੀਆ ਹੈ ਉਸ ਦੇ ਵਿਚ ਅਧਿਆਪਕ ਨਹੀਂ ਟਿਕਦੇ, ਉਹ ਆਪਣੀ ਬਦਲੀ ਕਰਵਾ ਕੇ ਸ਼ਹਿਰਾਂ ਦੇ ਨੇੜੇ ਆ ਜਾਂਦੇ ਹਨ, ਇਸ ਦਾ ਪ੍ਰਬੰਧ ਕੀਤਾ ਜਾਵੇ, ਚਾਰ ਸਾਲ ਬਾਅਦ ਮੇਰੀ ਜੱਦੋ ਜਹਿਦ ਨੂੰ ਉਦੋਂ ਬੂਰ ਪਿਆ, ਉਦੋਂ ਫਲ ਪਿਆ ਸਭ ਤੋਂ ਵੱਡੀ ਪ੍ਰਾਪਤੀ ਹੋਈ ਜਦੋਂ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਬਾਰਡਰ ਏਰੀਏ ਦਾ ਕਾਡਰ ਹੀ ਵੱਖਰਾ ਕਰ ਦਿੱਤਾ, ਨਾਲ ਕੰਡੀ ਤੇ ਬੇਟ ਏਰੀਏ ਜਿਨ੍ਹਾਂ ਦੀਆਂ ਸਮੱਸਿਆਵਾਂ ਸੇਮ ਸਨ ਉਨ੍ਹਾਂ ਦਾ ਕਾਡਰ ਵੀ ਵੱਖਰਾ ਕਰ ਦਿੱਤਾ। ਅੱਜ ਬਾਰਡਰ ਏਰੀਆ, ਕੰਡੀ ਏਰੀਆ ਅਤੇ ਬੇਟ ਏਰੀਆ ਦੇ ਅਧਿਆਪਕ ਹਨ, ਟੀਚਰ ਕਾਡਰ ਹੈ ਉਹ ਬਾਕੀ ਪੰਜਾਬ ਦੇ ਟੀਚਰ ਕਾਡਰ ਤੋਂ ਵੱਖਰਾ ਹੋਵੇਗਾ। ਉਥੇ ਹੀ ਟੀਚਰ ਭਰਤੀ ਹੋਣਗੇ, ਉਥੇ ਹੀ ਸਰਵਿਸ ਕਰਨਗੇ ਅਤੇ ਉਥੋਂ ਹੀ ਉਹ ਰਿਟਾਇਰ ਹੋਣਗੇ ਜੇਕਰ ਉਨ੍ਹਾਂ ਦੀ ਬਦਲੀ ਹੋਵੇਗੀ ਤਾਂ ਬਾਰਡਰ ਏਰੀਆ ਦੇ ਵਿਚ ਹੀ ਕੰਡੀ ਏਰੀਆ ਜਾਂ ਬੇਟ ਏਰੀਆ ਵਿਖੇ ਹੀ ਹੋਵੇਗੀ। ਇਸ ਤੋਂ ਵੱਡੀ ਪ੍ਰਾਪਤੀ ਕੀ ਹੋ ਸਕਦੀ ਹੈ। ਮੈਨੂੰ ਪਤਾ ਹੈ ਜਿਹੜੇ ਇੱਥੇ ਸਾਡੇ ਬਿਊਰੋਕ੍ਰੇਟਸ ਬੈਠੇ ਹਨ, ਆਈ. ਏ. ਐਸ. ਅਫ਼ਸਰ ਜਿਹੜੇ ਹਨ ਇਹ ਪਹਿਲਾਂ ਨਿਆਂ ਨਹੀਂ ਦਿੰਦੇ ਸਨ, ਇਹ ਕਿਵੇਂ ਹੋ ਸਕਦਾ ਹੈ। ਸਾਨੂੰ ਅੱਜ ਇਹ ਵੀ ਸੋਚਣਾ ਪਵੇਗਾ ਕਿ ਅੰਗਰੇਜ਼ਾਂ ਵੇਲੇ ਦੀਆਂ ਜਿਹੜੀਆਂ ਨੀਤੀਆਂ ਚਲਦੀਆਂ ਆ ਰਹੀਆਂ ਹਨ, ਜਿਨ੍ਹਾਂ ਨੂੰ ਬਦਲਣ ਦੀ ਲੋੜ ਹੈ, ਉਨ੍ਹਾਂ ਵਿੱਚ ਸੁਧਾਰ ਕਰਨ ਦੀ ਲੋੜ ਹੈ। ਅੱਜ ਸਰਦਾਰ ਪਰਕਾਸ਼ ਸਿੰਘ ਬਾਦਲ ਦੇ ਯਤਨਾਂ ਸਦਕਾ ਉਹ ਇਲਾਕੇ ਜਿਹੜੇ ਵਿਦਿਅਕ ਪੱਖੋਂ ਪੱਛੜੇ ਹੋਏ ਸਨ, ਉਨ੍ਹਾਂ ਨੂੰ ਵਿੱਦਿਆ ਮਿਲਣ ਲੱਗ ਪਈ ਹੈ।

ਸਪੀਕਰ ਸਾਹਿਬ, ਮੈਂ ਸਿਹਤ ਸੇਵਾਵਾਂ ਦੀ ਗੱਲ ਕਰਦਾ ਹਾਂ। ਅੱਜ ਹਰ ਪੱਖ ਤੋਂ ਸਿਹਤ ਸੇਵਾਵਾਂ ਵਿੱਚ ਸੁਧਾਰ ਹੋਇਆ ਹੈ। ਡਾਕਟਰਾਂ ਦੀ ਭਰਤੀ ਦੀ ਗੱਲ ਵੀ ਆਈ ਹੈ। ਪਹਿਲਾਂ ਇਸ ਪਾਸੇ ਵੱਲ ਸਮੱਸਿਆਵਾਂ ਵੀ ਸਨ। ਸਭ ਤੋਂ ਵੱਡੀ ਪ੍ਰਾਪਤੀ 108 ਨੰ. ਐਂਬੂਲੈਂਸ ਸੇਵਾ ਦੀ ਹੈ, ਅਸੀਂ ਸਾਰੇ ਚੋਣਾਂ ਵਿੱਚ ਗਏ ਹਾਂ, ਲੋਕਾਂ ਨੇ ਸਭ ਤੋਂ ਜ਼ਿਆਦਾ ਜਿਸ ਗੱਲ ਦੀ

[ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ
ਸੁਰੱਖਿਆ ਸੇਵਾਵਾਂ ਭਲਾਈ]

ਸ਼ਲਾਘਾ ਕੀਤੀ ਹੈ, ਉਹ 108 ਨੰ. ਐਂਬੂਲੈਂਸ ਦੀ ਕੀਤੀ ਹੈ। ਜਿਹੜੀਆਂ 240 ਐਂਬੂਲੈਂਸਾਂ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਚਲਾਈਆਂ ਹਨ, ਇਹ ਹੋਰ ਵੀ ਚਲਾਉਣੀਆਂ ਹਨ।

ਮੈਂ ਹੁਣ ਪੈਨਸ਼ਨਾਂ ਦੀ ਗੱਲ ਕਰਾਂਗਾ, ਬੁਢਾਪਾ ਪੈਨਸ਼ਨਾਂ, ਵਿਧਵਾ ਪੈਨਸ਼ਨਾਂ ਜਾਂ ਅੰਗਹੀਣਾਂ ਦੀਆਂ ਪੈਨਸ਼ਨਾਂ ਹਨ, ਇਹ ਲੋਕਾਂ ਨੂੰ ਮਿਲਦੀਆਂ ਹਨ, ਮਿਲਣੀਆਂ ਵੀ ਚਾਹੀਦੀਆਂ ਹਨ ਜਿਹੜੇ ਲੋਕ ਇਸ ਦੇ ਹੱਕਦਾਰ ਹਨ। ਇਸ ਵਿੱਚ ਨਿੱਕੀ ਮੋਟੀ ਜੇਕਰ ਕੋਈ ਕਮੀ ਦੇਖੀ ਤਾਂ ਉਸ ਵਿੱਚ ਸੁਧਾਰ ਲਿਆਉਣ ਲਈ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਵਪਾਰਕ ਬੈਂਕਾਂ ਦੇ ਸਹਿਯੋਗ ਨਾਲ ਇਲੈਕਟ੍ਰਾਨਿਕ ਬੈਨੀਫਿਟ ਟ੍ਰਾਂਸਫਰ ਦੇ ਰਾਹੀਂ ਹਰੇਕ ਲਾਭਪਾਤਰੀਆਂ ਜਾਂ ਪੈਨਸ਼ਨਰਾਂ ਨੂੰ ਘਰੋ-ਘਰੀਂ ਜਾ ਕੇ ਇਹ ਪੈਨਸ਼ਨ ਦੇਣੀ ਹੈ। ਕੀ ਤੁਸੀਂ (ਆਪੋਜੀਸ਼ਨ ਪਾਰਟੀ ਵੱਲ ਇਸ਼ਾਰਾ) ਅਜਿਹੀ ਕਿਸੇ ਗੱਲ ਬਾਰੇ ਸੋਚ ਸਕਦੇ ਹੋ। ਤੁਸੀਂ ਪੈਨਸ਼ਨਾਂ ਬੰਦ ਕਰਨ ਵਾਲੇ ਹੋ, ਦੇਣ ਵਾਲੇ ਨਹੀਂ। ਇਨ੍ਹਾਂ ਨੇ ਪੈਨਸ਼ਨਾਂ ਵੀ ਬੰਦ ਕੀਤੀਆਂ, ਸ਼ਗਨ ਸਕੀਮਾਂ ਵੀ ਬੰਦ ਕੀਤੀਆਂ ਅਤੇ ਜਿਹੜੀ ਕਿਸਾਨਾਂ ਨੂੰ ਸਬਸਿਡੀ ਮਿਲਦੀ ਸੀ ਉਹ ਵੀ ਬੰਦ ਕਰ ਦਿੱਤੀ। ਸਪੀਕਰ ਸਾਹਿਬ, ਇਹ ਕਹਿੰਦੇ ਕੁਝ ਹਨ ਅਤੇ ਕਰਦੇ ਕੁਝ ਹਨ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੇਰਾ ਵੀਰ ਬਹੁਤ ਵਧੀਆ ਬੋਲ ਰਿਹਾ ਹੈ। ਮੈਂ ਇਸ ਨੂੰ ਟੋਕਣਾ ਤਾਂ ਨਹੀਂ ਸੀ ਪਰ ਜਿਹੜੀ ਇਹ ਸ਼ਗਨ ਸਕੀਮ ਦੀ ਗੱਲ ਕਰਦੇ ਹਨ, ਅੱਜ ਦੀ ਡੇਟ ਵਿੱਚ 30-32 ਹਜ਼ਾਰ ਕੇਸ ਪੈਂਡਿੰਗ ਪਏ ਹਨ। ਉਸ ਤੋਂ ਵੀ ਵੱਡੀ ਗੱਲ ਪੈਨਸ਼ਨਾਂ ਵਾਲੇ ਬਜ਼ੁਰਗ ਧਾਹਾਂ ਮਾਰਦੇ ਹਨ ਕਿ ਸਾਨੂੰ ਪੈਨਸ਼ਨ ਨਹੀਂ ਮਿਲਦੀ। ਇਹ ਕਿਵੇਂ ਕਹਿ ਰਹੇ ਹਨ ਕਿ ਪੈਨਸ਼ਨਾਂ ਮਿਲਦੀਆਂ ਹਨ। ਸਾਰਾ ਹੀ ਪੁੱਠਾ ਚੱਕਰ ਚਲਾਈ ਜਾਂਦੇ ਹਨ।

**ਮਾਨਯੋਗ ਸਪੀਕਰ :** ਬਜਟ ਪਾਸ ਹੋ ਗਿਆ ਹੈ, ਹੁਣ ਮਿਲ ਜਾਣਗੀਆਂ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਵਾਂ ਭਲਾਈ :** ਸਪੀਕਰ ਸਾਹਿਬ, ਜੇ ਇਹ ਨਾ ਮਿਲਦੀਆਂ ਹੁੰਦੀਆਂ ਤਾਂ ਇਹ ਇਸ ਪਾਸੇ ਬੈਠੇ ਹੁੰਦੇ ਅਸੀਂ ਉਸ ਪਾਸੇ ਬੈਠੇ ਹੁੰਦੇ। ਇਹ ਸਭ ਕੁਝ ਮਿਲਦਾ ਹੈ। (ਵਿਘਨ) ਸਪੀਕਰ ਸਾਹਿਬ, ਇੱਥੇ ਬੜੀ ਗੱਲ ਕੀਤੀ ਜਾਂਦੀ ਹੈ ਕਿ ਜਿਹੜੀ ਆਟਾ ਦਾਲ ਸਕੀਮ ਹੈ ਇਹ ਸੈਂਟਰ ਦੇ ਸਹਾਰੇ ਚਲਦੀ ਹੈ। ਜੇਕਰ ਇਹ ਸਕੀਮ ਸੈਂਟਰ ਦੇ ਸਹਾਰੇ ਚਲਦੀ ਹੁੰਦੀ ਤਾਂ ਫੇਰ ਸਾਲ 2002 ਤੋਂ ਲੈ ਕੇ 2007 ਤੱਕ ਕਿਉਂ ਨਹੀਂ ਚਲਾਈ ? ਕਦੇ ਨਵੋਦਿਆ ਦੇ ਸਹਾਰੇ ਚਲਾਈ ਜਾਂਦੀ ਹੈ ਕਦੇ ਕਿਸੇ ਹੋਰ ਸਕੀਮ ਨਾਲ ਚਲਦੀ ਹੈ। ਜੇਕਰ ਇਹ ਸੈਂਟਰ ਨੇ ਸਕੀਮ ਚਲਾਈ ਸੀ ਤਾਂ ਸਾਲ 2002 ਤੋਂ ਲੈ ਕੇ 2007 ਤੱਕ ਇਹ ਕਿਉਂ ਸੁੱਤੇ ਰਹੇ ? ਉਦੋਂ ਸਰਦਾਰ ਲਾਲ ਸਿੰਘ ਬਲੱਡ ਪ੍ਰੈਸ਼ਰ ਦੇ ਮਰੀਜ਼ ਹੋ ਗਏ। ਉਸ ਵੇਲੇ ਇਹ ਬੈਲੈਂਸ ਸ਼ੀਟ ਵੀ ਨਹੀਂ ਭਰ ਸਕੇ। ਇਸ ਪਾਸੇ ਜੇਕਰ ਕਿਸੇ ਨੇ ਲਾਹਾ ਲਿਆ ਹੈ ਤਾਂ ਉਹ ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਉਨ੍ਹਾਂ ਦੀ ਸਰਕਾਰ ਨੇ ਲਿਆ ਹੈ। ਅੱਜ ਲਗਭਗ 15,40,000 ਪਰਿਵਾਰ, ਇੱਕ ਪਰਿਵਾਰ ਵਿੱਚ ਪੰਜ ਜੀਅ ਤਾਂ ਹੁੰਦੇ ਹਨ ਤੁਸੀਂ ਇਸ ਨੂੰ ਗੁਣਾਂ ਕਰ ਲਓ। ਲਗਭਗ 80 ਲੱਖ ਲੋਕਾਂ ਦਾ ਢਿੱਡ ਸਰਦਾਰ ਪਰਕਾਸ਼ ਸਿੰਘ

ਬਾਦਲ ਭਰਦੇ ਹਨ। (ਥੰਪਿੰਗ) ਇਹ ਆਪ ਮੰਨਦੇ ਹਨ ਕਿ ਜਿਹੜੀ ਆਟਾ-ਦਾਲ ਸਕੀਮ ਹੈ ਇਹੀ ਤੁਹਾਨੂੰ ਇੱਧਰ (ਟਰੈਜ਼ਰੀ ਬੈਂਚਿਜ਼ ਵੱਲ) ਲੈ ਕੇ ਆਈ ਹੈ। ਫੇਰ ਇਸ ਨੂੰ ਸਹਾਰੋ ਅਤੇ ਕਹੋ ਕਿ ਆਟਾ-ਦਾਲ ਸਕੀਮ ਬਹੁਤ ਵਧੀਆ ਸੀ। ਬਾਦਲ ਸਾਹਿਬ ਜਿਹੜੀਆਂ ਵੀ ਸਕੀਮਾਂ ਤੁਸੀਂ ਲਿਆਉਂਦੇ ਹੋ ਉਹ ਬਹੁਤ ਵਧੀਆ ਹੁੰਦੀਆਂ ਹਨ ਅਤੇ ਸਾਡੀਆਂ ਵਧੀਆ ਸਕੀਮਾਂ ਕਾਰਨ ਹੀ ਤੁਸੀਂ (ਆਪੋਜੀਸ਼ਨ ਪਾਰਟੀ ਵੱਲ ਇਸ਼ਾਰਾ) ਉਸ ਪਾਸੇ ਬੈਠੇ ਹੋ। ਪਰ ਤੁਸੀਂ ਹਰ ਚੀਜ਼ ਨੂੰ ਨਿੰਦਦੇ ਹੋ ਫੇਰ ਭਾਲਦੇ ਕੀ ਹੋ ? (ਵਿਘਨ) ਸਪੀਕਰ ਸਾਹਿਬ, ਬਾਦਲ ਸਾਹਿਬ ਨੇ ਜਿਹੜੇ ਵਾਅਦੇ ਕੀਤੇ ਉਹ ਪੂਰੇ ਕੀਤੇ ਅਤੇ ਜਿਹੜੇ ਰਹਿ ਗਏ ਉਹ ਵੀ ਪੂਰੇ ਕਰਨੇ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੀਆਂ ਸਾਲ 2009 ਦੀਆਂ ਲੋਕ ਸਭਾ ਦੀਆਂ ਚੋਣਾਂ ਸਨ, ਉਸ ਵਿੱਚ ਕਾਂਗਰਸ ਪਾਰਟੀ ਨੇ ਲੋਕਾਂ ਨਾਲ ਕੀ ਵਾਅਦੇ ਕੀਤੇ ਸਨ ? ਇਨ੍ਹਾਂ ਨੇ ਸਟੇਜਾਂ ਤੇ ਚੜ੍ਹ ਚੜ੍ਹ ਕੇ ਕੀ ਕਿਹਾ ਸੀ, ਭਾਵੇਂ ਕਿਸੇ ਨੇ ਦੱਸਿਆ ਵੀ ਨਾ ਹੋਵੇ, ਇਨ੍ਹਾਂ ਨੂੰ ਪਤਾ ਵੀ ਨਾ ਹੋਵੇ ਕਿ ਕੀ ਕਿਹਾ ਸੀ। ਇਨ੍ਹਾਂ ਨੇ ਕਿਹਾ ਸੀ ਕਿ 2/- ਰੁਪਏ ਕਿਲੋ ਚਾਵਲ ਦੇਵਾਂਗੇ। ਪੰਜਾਬ ਦੇ ਲੋਕਾਂ ਨੂੰ ਸਸਤਾ ਅਨਾਜ ਦੇਵਾਂਗੇ। ਸੈਂਟਰ ਦੀ ਸਰਕਾਰ, ਯੂ. ਪੀ. ਏ. ਦੀ ਸਕੀਮ ਹੈ ਪਰ ਕਿੱਥੇ ਹੈ ਉਹ ਸਸਤਾ ਚਾਵਲ ? ਕੀ ਉਹ ਕਿਸੇ ਨੂੰ ਮਿਲਿਆ ? ਕਿਸੇ ਨੂੰ ਇਨ੍ਹਾਂ ਨੇ ਸਸਤਾ ਚਾਵਲ ਦਿੱਤਾ ਹੈ ? ਇਨ੍ਹਾਂ ਨੂੰ ਨੀਲਾ ਕਾਰਡ ਬਹੁਤ ਦੁਖਦਾ ਹੈ ਜਿਸ ਉੱਪਰ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਫੋਟੋ ਹੈ। ਉਸ ਉੱਪਰ ਕਿਸ ਦੀ ਫੋਟੋ ਲਾਈਏ, ਕੈਪਟਨ ਸਾਹਿਬ ਦੀ। (ਹਾਸਾ) ਇਹ ਆਪ ਮੰਨਦੇ ਹਨ ਕਿ ਕੈਪਟਨ ਸਾਹਿਬ ਕਰਕੇ ਅਸੀਂ ਇੱਧਰ (ਆਪੋਜੀਸ਼ਨ ਬੈਂਚਿਜ਼ ਵੱਲ) ਆ ਗਏ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਉੱਚੀ-ਉੱਚੀ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**Mr. Speaker :** Silence Please.

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਵਾਂ ਭਲਾਈ :** ਮੇਰੇ ਮਿੱਤਰ ਕਹਿ ਰਹੇ ਹਨ ਕਿ ਆਹ ** ** ਕਰਕੇ ਗਏ। ਚਲੋ, ਮੈਂ ਉਸ ਪਾਸੇ ਨਹੀਂ ਜਾਣਾ। (ਵਿਘਨ)

**ਮਾਨਯੋਗ ਸਪੀਕਰ :** ਸਮਾਂ ਥੋੜ੍ਹਾ ਹੈ। ਪਲੀਜ਼ ਡਿਸਟਰਬ ਨਾ ਕਰੋ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਵਾਂ ਭਲਾਈ :** ਸਪੀਕਰ ਸਾਹਿਬ, ਇੱਥੇ ਕੱਲ੍ਹ ਐਮ.ਐਸ.ਪੀ. ਬਾਰੇ ਗੱਲ ਚਲਦੀ ਸੀ। ਇਧਰੋਂ ਟਰੈਜ਼ਰੀ ਬੈਂਚਿਜ ਵੱਲੋਂ ਮਹਿੰਗਾਈ ਦੀ ਗੱਲ ਹੋਈ। ਕੀ ਮਹਿੰਗਾਈ ਦੇ ਬਰਾਬਰ ਕਿਸਾਨ ਨੂੰ ਐਮ.ਐਸ.ਪੀ. ਦਿੱਤੀ ਜਾਂਦੀ ਹੈ ? ਕੀ ਜਿਸ ਰੇਸ਼ੋ ਨਾਲ ਮਹਿੰਗਾਈ ਦੀ ਦਰ ਵਧੀ ਹੈ, ਉਸ ਰੇਸ਼ੋ ਨਾਲ ਕਿਸਾਨ ਦੀ ਜਿਹੜੀ ਜਿਣਸ ਹੈ, ਕੀ ਉਸ ਦਾ ਮੁੱਲ ਵਧਿਆ ਹੈ ? ਮੇਰਾ ਖਿਆਲ ਹੈ ਕਿ ਜਿਹੜਾ ਬੱਚਾ ਮਾੜਾ ਮੋਟਾ ਵੀ ਬੋਲਣਾ ਜਾਣਦਾ ਹੈ, ਉਹ ਵੀ ਕਹੇਗਾ ਕਿ ਨਹੀਂ ਬੜੀ

**Expunged/Not recorded as ordered by the Chair.

[ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ
ਸੁਰੱਖਿਆ ਸੇਵਾਵਾਂ ਭਲਾਈ]

ਮਹਿੰਗਾਈ ਹੋ ਗਈ ਹੈ, ਜਿਹੜਾ ਖਿਡੌਣਾ ਮੈਨੂੰ ਪਹਿਲਾਂ ਇਕ ਰੁਪਏ ਦਾ ਮਿਲਦਾ ਸੀ, ਉਹੀ ਹੁਣ 10/- ਰੁਪਏ ਦਾ ਹੋ ਗਿਆ ਹੈ। ਇਹ ਹਾਲਤ ਹੈ। ਮਹਿੰਗਾਈ ਦੀ ਦਰ ਵਿੱਚ ਜੋ ਵਾਧਾ ਹੈ, ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ। ਜਨਵਰੀ, 2008 ਵਿੱਚ ਸਾਢੇ ਪੰਜ ਪਰਸੈਂਟ ਅਤੇ ਤਿੰਨਾਂ ਸਾਲਾਂ ਦੇ ਵਿੱਚ ਸਿੱਧਾ ਹੀ 4% ਦਾ ਛੜੱਪਾ ਮਾਰ ਕੇ ਮਹਿੰਗਾਈ ਦੀ ਦਰ 9.35% ਹੋ ਗਈ ਅਤੇ ਸਾਲ ਦੇ ਵਿੱਚ ਹੀ ਹੋਰ ਵਾਧਾ ਕੀਤਾ, ਅਪ੍ਰੈਲ, 2012 ਦੇ ਵਿੱਚ ਮਹਿੰਗਾਈ ਦੀ ਦਰ 10.22% ਤੇ ਵੀ ਪਹੁੰਚ ਗਈ। ਇਨ੍ਹਾਂ ਨੇ ਇਕੱਲੇ ਮਾਰਚ ਮਹੀਨੇ ਵਿੱਚ 2% ਦਾ ਵਾਧਾ ਕੀਤਾ ਹੈ। ਮੇਰਾ ਖਿਆਲ ਹੈ ਕਿ ਇੱਕ ਵਿੱਤ ਮੰਤਰੀ ਸਾਹਿਬ ਤਾਂ ਕੇਂਦਰ ਵਿੱਚ ਖਹਿੜਾ ਛੁਡਵਾ ਗਏ ਹਨ, ਉਹ ਰਾਸ਼ਟਰਪਤੀ ਦੀ ਚੋਣ ਵਾਲੇ ਪਾਸੇ ਨੂੰ ਚਲੇ ਗਏ ਹਨ ਤੇ ਹੁਣ ਰਹਿ ਗਏ ਹਨ ਪ੍ਰਧਾਨ ਮੰਤਰੀ ਸਾਹਿਬ, ਜਿਨ੍ਹਾਂ ਬਾਰੇ ਆਮ ਕਰਕੇ ਅਖ਼ਬਾਰਾਂ ਵਿੱਚ ਵੀ ਲਿਖਿਆ ਜਾਂਦਾ ਹੈ, ਪਾਰਲੀਮੈਂਟ ਵਿੱਚ ਵੀ ਬੋਲਿਆ ਜਾਂਦਾ ਸੀ, ਸਾਡੇ ਵੀਰ ਇੱਥੇ ਵੀ ਬੋਲਦੇ ਸਨ ਕਿ ਉਹ ਅਰਥ-ਸ਼ਾਸਤਰੀ ਹਨ। ਅਰਥ-ਸ਼ਾਸਤਰੀ ਉਹ ਕਿੱਥੇ ਹਨ ? ਅਰਥ-ਸ਼ਾਸਤਰ ਤਾਂ ਫੇਲ੍ਹ ਹੋ ਗਿਆ। ਉਹ ਫੇਲ੍ਹ ਅਰਥ-ਸ਼ਾਸਤਰੀ ਹਨ। ਹਿੰਦੁਸਤਾਨ ਦੀ ਮਹਿੰਗਾਈ ਨੂੰ ਉਹ ਕੰਟਰੋਲ ਨਹੀਂ ਕਰ ਸਕੇ, ਫਿਰ ਉਹ ਕਾਹਦੇ ਅਰਥ-ਸ਼ਾਸਤਰੀ ਹਨ? ਮਹਿੰਗਾਈ ਨੂੰ ਤਾਂ ਕੀ, ਉਹ ਹਿੰਦੁਸਤਾਨ ਵਿੱਚ ਕਿਸੇ ਵੀ ਸਿਸਟਮ ਨੂੰ ਕੰਟਰੋਲ ਨਹੀਂ ਕਰ ਸਕੇ, ਉਹ ਹਰ ਕੰਮ ਵਿੱਚ ਫੇਲ੍ਹ ਪ੍ਰਧਾਨ ਮੰਤਰੀ ਹਨ। ਸਪੀਕਰ ਸਾਹਿਬ, ਪੰਜਾਬ ਦੇ ਅਤੇ ਹਿੰਦੁਸਤਾਨ ਦੇ ਲੋਕਾਂ ਨੂੰ ਚਾਹੀਦਾ ਕੀ ਹੈ ? ਤਿੰਨ ਚੀਜ਼ਾਂ ਚਾਹੀਦੀਆਂ ਹਨ, ਨਿੱਕੇ ਹੁੰਦੇ ਅਸੀਂ ਸਮਾਜਿਕ ਸਿੱਖਿਆ ਵਿਸ਼ੇ ਵਿੱਚ ਪੜ੍ਹਦੇ ਹੁੰਦੇ ਸੀ, ਉਸ ਸਬਜੈਕਟ ਵਿੱਚ ਦੱਸਿਆ ਹੁੰਦਾ ਸੀ ਕਿ ਇੱਕ ਮਨੁੱਖ ਦੀਆਂ ਲੋੜਾਂ ਕੀ ਹਨ। ਕੁੱਲੀ, ਗੁੱਲੀ ਤੇ ਜੁੱਲੀ ਭਾਵ ਰੋਟੀ, ਕੱਪੜਾ ਤੇ ਮਕਾਨ। ਅੱਜ ਰੋਟੀ, ਕੱਪੜਾ ਤੇ ਮਕਾਨ ਜਿਹੜਾ ਹੈ, ਇਹ ਅੱਜ ਕਿਹੜੇ ਹਾਲਾਤਾਂ ਤੇ ਪਹੁੰਚ ਗਏ ਹਨ ?

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਇੱਥੇ ਪ੍ਰਧਾਨ ਮੰਤਰੀ ਸਾਹਿਬ ਦੀ ਸ਼ਾਨ ਦੇ ਖਿਲਾਫ ਹਾਊਸ ਵਿੱਚ ਬੋਲਿਆ ਜਾ ਰਿਹਾ ਹੈ। We should condemn this. ਇਹ ਐਕਸਪੰਜ ਹੋਣਾ ਚਾਹੀਦਾ ਹੈ। We Should condemn this thing.

**ਮਾਨਯੋਗ ਸਪੀਕਰ :** ਕੋਈ ਸ਼ਾਨ ਦੇ ਖਿਲਾਫ ਨਹੀਂ ਕਿਹਾ ਜੀ। (ਵਿਘਨ) ਮੈਂ ਕਿਹਾ ਜੀ ਕਿ ਨਹੀਂ। (ਵਿਘਨ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਵਾਂ ਭਲਾਈ :** ਕੋਈ ਸ਼ਾਨ ਦੇ ਖਿਲਾਫ ਨਹੀਂ ਕਿਹਾ ਜੀ। ਚਲੋ ਜੀ, ਮੈਂ ਕਹਿ ਦਿੰਦਾ ਹਾਂ ਜੀ ਕਿ ** ** ਬਦਨਾਮ ਹੋਏ ** ** ਤੇਰੇ ਲੀਏ............

**ਮਾਨਯੋਗ ਸਪੀਕਰ :** ਨਹੀਂ ਜੀ। ਨਾਂ ਨਹੀਂ ਲੈਣੇ। ਨਾਂ ਨਹੀਂ ਲਿਖਣੇ। ਇਹ ਕਹੀਏ ਕਿ ਉਨ੍ਹਾਂ ਕਰਕੇ ਹੋ ਗਏ। You can say Prime Minister, not **

---

**Expunged/Not recorded as ordered by the Chair.

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਵਾਂ ਭਲਾਈ** : ਚਲੋ ਜੀ, ਇਹ ਗੱਲ ਵੀ ਮੈਂ ਮੰਨ ਗਿਆ ਹਾਂ।

**ਮਾਨਯੋਗ ਸਪੀਕਰ** : ਜਿਹੜਾ ਵਿਅਕਤੀ ਹਾਊਸ ਵਿੱਚ ਹਾਜ਼ਰ ਨਹੀਂ ਹੈ, ਉਸ ਦਾ ਨਾਮ ਮੈਨਸ਼ਨ ਨਹੀਂ ਕੀਤਾ ਜਾ ਸਕਦਾ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਂਵਾਂ ਭਲਾਈ** : ਫਿਰ ਕਿਸੇ ਦੇ ਕਰਕੇ ਤਾਂ ਕਹੋਗੇ, ਕਿਸ ਦੇ ਕਰਕੇ ਹੋਇਆ ਹੈ ਜੀ ? (ਵਿਘਨ)

**ਸ਼੍ਰੀਮਤੀ ਹਰਚੰਦ ਕੌਰ** : ਸਪੀਕਰ ਸਾਹਿਬ, ਕਿਸੇ ਵੀ ਔਰਤ ਬਾਰੇ ਰਿਸਪੈਕਟ ਨਾਲ ਬੋਲਣਾ ਚਾਹੀਦਾ ਹੈ ਜੀ। ਇੱਥੇ ਔਰਤ ਜਾਤੀ ਦਾ ਅਪਮਾਨ ਕੀਤਾ ਜਾ ਰਿਹਾ ਹੈ।

**ਮਾਨਯੋਗ ਸਪੀਕਰ** : ਬੀਬੀ ਜੀ, ਮੈਂ ਕਹਿ ਦਿੱਤਾ ਹੈ। (ਵਿਘਨ) ਪਹਿਲਾਂ ਮੇਰੀ ਗੱਲ ਸੁਣ ਲਵੋ। ਮੈਂ ਕਹਿ ਦਿੱਤਾ ਹੈ (ਵਿਘਨ) ਬੀਬੀ ਜੀ, ਪਹਿਲਾਂ ਗੱਲ ਤਾਂ ਸੁਣ ਲਵੋ। ਮੈਂ ਕਹਿ ਦਿੱਤਾ ਹੈ ਕਿ ਜਿਹੜਾ ਹਾਊਸ ਵਿੱਚ ਪਰੈਜ਼ੈਂਟ ਨਹੀਂ (ਵਿਘਨ) (ਸ਼ੋਰ)

(ਇਸ ਸਮੇਂ ਆਪੋਜੀਸ਼ਨ ਪਾਰਟੀ ਦੇ ਕਈ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।) (ਵਿਘਨ)

**ਮਾਨਯੋਗ ਸਪੀਕਰ** : ਜਦੋਂ ਉਨ੍ਹਾਂ ਦਾ ਨਾਂ ਨਹੀਂ ਲਿਆ ਜਾ ਸਕਦਾ (ਵਿਘਨ) Office can be used. ਜਿਹੜਾ ਮੈਂਬਰ ਹਾਊਸ ਵਿੱਚ ਪਰੈਜ਼ੈਂਟ ਨਹੀਂ, ਉਸ ਦਾ ਨਾਂ ਨਹੀਂ ਲਿਆ ਜਾ ਸਕਦਾ ਲੇਕਿਨ ਆਫਿਸ ਬਾਰੇ ਕਿਹਾ ਜਾ ਸਕਦਾ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਉਨ੍ਹਾਂ ਦਾ ਨਾਂ ਐਕਸਪੰਜ ਕਰਵਾਇਆ ਜਾਵੇ ਜੀ।

**ਮਾਨਯੋਗ ਸਪੀਕਰ** : ਨਾਂ ਐਕਸਪੰਜ ਕਰ ਦਿੱਤਾ ਹੈ। ਮੈਂ ਜਦੋਂ ਪਹਿਲਾਂ ਹੀ ਕਹਿ ਦਿੱਤਾ ਹੈ। ਲੇਕਿਨ ਉਨ੍ਹਾਂ ਦੇ ਆਫਿਸ ਦੇ ਬਾਰੇ ਕਿਹਾ ਜਾ ਸਕਦਾ ਹੈ। As a ਪੀ.ਐਮ. ਕਿਹਾ ਜਾ ਸਕਦਾ ਹੈ। ਪ੍ਰਾਈਮ ਮਨਿਸਟਰ ਕਰਕੇ ਐਡਰੈੱਸ ਕੀਤਾ ਜਾ ਸਕਦਾ ਹੈ ਪਰ ਉਨ੍ਹਾਂ ਦਾ ਨਾਂ ਨਹੀਂ ਲਿਆ ਜਾ ਸਕਦਾ। ਬੀਬੀ ਜੀ ਦਾ ਨਾਂ ਨਹੀਂ ਲਿਆ ਜਾ ਸਕਦਾ (ਵਿਘਨ) ਕਾਂਗਰਸ ਪ੍ਰੈਜ਼ੀਡੈਂਟ ਕਰਕੇ ਕਿਹਾ ਜਾ ਸਕਦਾ ਹੈ........(ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਵਾਂ ਭਲਾਈ** : ਸਪੀਕਰ ਸਾਹਿਬ, ਪ੍ਰਧਾਨ ਮੰਤਰੀ ਬਦਨਾਮ ਹੁਏ ਯੂ.ਪੀ.ਏ. ਚੇਅਰਮੈਨ ਤੇਰੇ ਲੀਏ। ਇਹ ਠੀਕ ਹੈ ਜੀ ? (ਵਿਘਨ) ਨਹੀਂ, ਇਸ ਤਰ੍ਹਾਂ ਤਾਂ ਕਿਹਾ ਜਾ ਸਕਦਾ ਹੈ ਜੀ। (ਵਿਘਨ)

**ਮਾਨਯੋਗ ਸਪੀਕਰ** : ਮੈਂ ਜਦੋਂ ਕਹਿ ਦਿੱਤਾ ਹੈ ਕਿ ਉਹ ਐਕਸਪੰਜ ਕਰ ਦਿੱਤਾ। (ਵਿਘਨ) (ਸ਼ੋਰ) ਮੈਂ ਕਹਿ ਦਿੱਤਾ ਜੀ ਕਿ ਐਕਸਪੰਜ ਕਰ ਦਿਉ। (ਵਿਘਨ) ਚਲੋ ਵਲਟੋਹਾ ਜੀ, ਕੰਟੀਨਿਊ ਕਰੋ। (ਵਿਘਨ)

(ਇਸ ਸਮੇਂ ਆਪੋਜੀਸ਼ਨ ਪਾਰਟੀ ਦੇ ਕਈ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।) (ਵਿਘਨ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਵਾਂ ਭਲਾਈ :** ਸਪੀਕਰ ਸਾਹਿਬ, ਮਹਿੰਗਾਈ ਦੀ ਦਰ ਤੇ ਪੈਟਰੋਲ ਕੀਮਤਾਂ। ਜਿਸ ਤਰ੍ਹਾਂ ਕੱਲ੍ਹ ਚੀਮਾ ਸਾਹਿਬ ਨੇ ਬੋਲਿਆ ਸੀ, ਅੱਜ ਪੈਟਰੋਲ ਦੀ ਵਰਤੋਂ ਸਭ ਤੋਂ ਗਰੀਬ ਬੰਦਾ ਆਪਣੇ ਮੋਟਰ ਸਾਈਕਲ ਜਾਂ ਸਕੂਟਰ ਵਾਸਤੇ ਕਰਦਾ ਹੈ, ਉਸ ਦੇ ਕੋਲ ਕਾਰ ਹੈ ਨਹੀਂ। ਜੇ ਕਾਰ ਹੈ ਤਾਂ ਉਹ ਵੀ ਜਿਹੜਾ ਥੋੜ੍ਹਾ ਬਹੁਤ ਗਰੀਬੀ ਰੇਖਾ ਤੋਂ ਉਪਰ ਹੈ ਮੁਤਾਬਕ, ਉਸ ਦੇ ਕੋਲ ਪੈਟਰੋਲ ਵਾਲੀ ਕਾਰ ਹੈ। ਇਨ੍ਹਾਂ ਨੇ ਪੈਟਰੋਲ ਦੀਆਂ ਕੀਮਤਾਂ ਵਿੱਚ ਜੋ ਬੇਤਹਾਸ਼ਾ ਵਾਧਾ ਕੀਤਾ ਹੈ, ਦੋ ਸਾਲਾਂ ਵਿੱਚ 15 ਵਾਰ ਵਾਧਾ ਕੀਤਾ ਹੈ। 25 ਜੂਨ, 2010 ਨੂੰ ਪੈਟਰੋਲ ਦੀ ਕੀਮਤ ਸੀ 47.93 ਰੁਪਏ ਪ੍ਰਤੀ ਲੀਟਰ ਅਤੇ 23 ਮਈ, 2012 ਨੂੰ ਲਗਭੱਗ 23 ਮਹੀਨੇ ਬਾਅਦ 73 ਰੁਪਏ 18 ਪੈਸੇ ਹੋ ਗਈ। ਸੋ, ਇਸ ਵਿੱਚ 2 ਸਾਲਾਂ ਵਿੱਚ ਲਗਭੱਗ 23 ਮਹੀਨਿਆਂ ਵਿੱਚ 25 ਰੁਪਏ ਦਾ ਤਕਰੀਬਨ 55% ਵਾਧਾ ਕੀਤਾ। ਸਪੀਕਰ ਸਾਹਿਬ, ਇਸ ਤੋਂ ਵੱਧ ਬਦਕਿਸਮਤੀ ਹਿੰਦੁਸਤਾਨ ਦੇ ਲੋਕਾਂ ਦੀ ਕੀ ਹੋ ਸਕਦੀ ਹੈ ? ਪੰਜਾਬ ਵਿੱਚ ਇੱਥੇ ਸਭ ਤੋਂ ਜ਼ਿਆਦਾ ਤੇਲ ਦੀ ਖਪਤ ਹੈ। ਇਥੇ ਪੈਟਰੋਲ ਤੇ ਡੀਜ਼ਲ ਦੀ ਸਭ ਤੋਂ ਜ਼ਿਆਦਾ ਖਪਤ ਹੁੰਦੀ ਹੈ ਤਾਂ ਸਪੀਕਰ ਸਾਹਿਬ, ਇੰਨਾ ਜਿਹੜਾ ਵਾਧਾ ਹੈ, ਇਹ ਕਿੱਥੋਂ ਲੋਕ ਬਰਦਾਸ਼ਤ ਕਰਨਗੇ। ਮਹਿੰਗਾਈ ਵਧ ਰਹੀ ਹੈ, ਤੇਲ ਦੀਆਂ ਕੀਮਤਾਂ ਵਧ ਰਹੀਆਂ ਹਨ। ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਸਾਹਿਬ, ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਹਮੇਸ਼ਾ ਯਤਨ ਕਰਦੇ ਰਹਿੰਦੇ ਹਨ ਜਿਸ ਨਾਲ ਪੰਜਾਬ ਦੀ ਡਿਵੈਲਪਮੈਂਟ ਹੋਵੇ। ਡਿਵੈਲਪਮੈਂਟ ਵਾਸਤੇ ਇਨ੍ਹਾਂ ਨੂੰ ਸੈਂਟਰ ਸਰਕਾਰ ਦੇ ਕਿਸੇ ਵੀ ਮਹਿਕਮੇ ਦਾ ਚੱਕਰ ਕੱਟਣਾ ਪਵੇ, ਕਿਸੇ ਵਜ਼ੀਰ ਕੋਲ ਜਾਣਾ ਪਵੇ ਇਥੋਂ ਤੱਕ ਕਿ ਕਿਸੇ ਬਿਊਰੋਕ੍ਰੇਟ ਕੋਲ ਜਾਣਾ ਪਵੇ, ਇਹ ਝਿਜਕਦੇ ਨਹੀਂ ਹਨ। ਫਾਇਨਾਂਸ ਕਮਿਸ਼ਨ ਕੋਲ ਜਾਣਾ ਪਵੇ, ਯੋਜਨਾ ਕਮਿਸ਼ਨ ਕੋਲ ਜਾਣਾ ਪਵੇ, ਇਹ ਨਿਰਸੰਕੋਚ ਜਾਂਦੇ ਹਨ। ਬਾਦਲ ਸਾਹਿਬ ਦੇ ਯਤਨਾ ਸਦਕਾ 13ਵੇਂ ਵਿੱਤ ਕਮਿਸ਼ਨ ਵਿੱਚ ਇਨ੍ਹਾਂ ਨੇ ਬਾਰਡਰ ਦੇ ਕੰਢੀ ਏਰੀਏ ਲਈ 250 ਕਰੋੜ ਰੁਪਏ ਮਨਜ਼ੂਰ ਕਰਵਾਏ। ਮੈਂ ਸੀ.ਐਮ. ਸਾਹਿਬ ਦਾ ਧੰਨਵਾਦ ਵੀ ਕਰਦਾ ਹਾਂ ਕਿਉਂਕਿ ਮੈਂ ਵੀ ਬਾਰਡਰ ਦੇ ਏਰੀਏ ਨਾਲ ਤੁਅੱਲਕ ਰੱਖਦਾ ਹਾਂ। ਸਪੀਕਰ ਸਾਹਿਬ, ਤੁਸੀਂ ਕਿਹਾ ਹੈ ਕਿ ਸਮੇਂ ਦੀ ਘਾਟ ਹੈ। ਮੈਂ ਪੁੱਛਦਾ ਹਾਂ ਕਿ ਇਹ ਪੰਜਾਬ ਦੇ ਹਿਤੈਸ਼ੀ ਹਨ ਵੀ ਜਾਂ ਸਿਰਫ ਦਿਖਾਵਾ ਹੀ ਕਰਦੇ ਹਨ। ਇਹ 10 ਮਈ, 2012 ਦੀ ਇਸੇ ਸਾਲ ਦੀ ਖਬਰ ਹੈ, 'ਜੱਗਬਾਣੀ' ਅਖ਼ਬਾਰ ਦੀ ਖਬਰ ਹੈ, ਇਸ ਵਿੱਚ ਲਿਖਿਆ ਹੈ ਸੋਨੀਆ ਦਾ ਰੁੱਖ ਹੁਣ ਸਖ਼ਤ। ਪ੍ਰਧਾਨ ਮੰਤਰੀ ਨੂੰ ਅਕਾਲੀਆਂ ਤੋਂ ਦੂਰੀ ਰੱਖਣ ਲਈ ਕਿਹਾ। ਇਹ ਖਬਰ ਦੀ ਹੈਡਿੰਗ ਹੈ। ਇਸ ਬਾਰੇ ਕਿਸੇ ਦਾ ਖੰਡਨ ਨਹੀਂ ਆਇਆ ਅਤੇ ਇਸ ਮੁਤੱਲਕ ਮਿਲ ਕੇ ਕੌਣ ਆਏ। ਖਬਰ ਵਿੱਚ ਲਿਖਿਆ ਹੈ ਕਿ ਕਾਂਗਰਸ ਨੇਤਾਵਾਂ ਨੇ ਦੱਸਿਆ ਕਿ ਪਿਛਲੇ 5 ਸਾਲਾਂ ਵਿੱਚ ਯੂ.ਪੀ.ਏ. ਸਰਕਾਰ ਦਾ ਰੁੱਖ ਅਕਾਲੀ ਭਾਜਪਾ ਗਠਜੋੜ ਸਰਕਾਰ ਪ੍ਰਤੀ ਕਾਫੀ ਲਚਕੀਲਾ ਰਿਹਾ ਹੈ ਕਿਉਂਕਿ ਪ੍ਰਧਾਨ ਮੰਤਰੀ, ਡਾਕਟਰ ਮਨਮੋਹਨ ਸਿੰਘ, ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਵੱਲ ਵਿਸ਼ੇਸ਼ ਸਨੇਹ ਰੱਖਦੇ ਆ ਰਹੇ ਹਨ। ਇਸੇ ਦੀ ਆੜ੍ਹ ਵਿੱਚ ਪੰਜਾਬ ਨੂੰ ਕਰੋੜਾਂ ਰੁਪਏ ਦੀਆਂ

ਗ੍ਰਾਂਟਾਂ ਵੀ ਰਿਲੀਜ਼ ਹੋਈਆਂ। (ਸਰਦਾਰ ਜਗਮੋਹਨ ਸਿੰਘ ਕੰਗ (ਬੈਠੇ-ਬੈਠੇ : ਤਾਂਹੀ ਨਿੰਦਿਆ ਕਰਦੇ ਹੋ) ਤੁਸੀਂ ਸੁਣੀ ਚੱਲੋ ਹਾਲੇ ਖ਼ਬਰ ਪੂਰੀ ਤਾਂ ਹੋ ਲੈਣ ਦਿਉ। ਅੱਗੇ ਖ਼ਬਰ ਵਿੱਚ ਲਿਖਿਆ ਹੈ। ਖ਼ਬਰ ਅਨੁਸਾਰ ਕਾਂਗਰਸੀ ਹਲਕਿਆਂ ਵਿੱਚ ਮੰਨਿਆ ਜਾ ਰਿਹਾ ਹੈ ਕਿ ਸੂਬਾ ਕਾਂਗਰਸ ਪ੍ਰਧਾਨ ਕੈਪਟਨ ਅਮਰਿੰਦਰ ਸਿੰਘ ਨੇ ਪ੍ਰਧਾਨ ਮੰਤਰੀ ਨੂੰ ਬੇਨਤੀ ਕੀਤੀ

*12.52 ਵਜੇ ਬਾਅਦ ਦੁਪਹਿਰ

(ਇਸ *ਸਮੇਂ ਸਰਦਾਰ ਇਕਬਾਲ ਸਿੰਘ ਝੂੰਦਾਂ, ਮੈਂਬਰ, ਪੈਨਲ ਆਫ਼ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਕਿ ਉਹ ਪੰਜਾਬ ਦੀ ਕਾਂਗਰਸ ਦੀ ਭਾਵਨਾਵਾਂ ਨੂੰ ਸਮਝਣ ਅਤੇ ਅਕਾਲੀ ਦਲ ਨੂੰ ਜ਼ਿਆਦਾ ਪਹਿਲ ਨਾ ਦੇਣ। ਦੱਸਿਆ ਜਾਂਦਾ ਹੈ ਕਿ ਪ੍ਰਧਾਨ ਮੰਤਰੀ ਅਤੇ ਸੋਨੀਆ ਗਾਂਧੀ ਦੋਹਾਂ ਨੇ ਕੈਪਟਨ ਅਤੇ ਜਾਖੜ ਨੂੰ ਭਰੋਸਾ ਦਿੱਤਾ ਹੈ ਕਿ ਹੁਣ ਉਨ੍ਹਾਂ ਮੁਤਾਬਿਕ ਸਰਕਾਰ ਕੰਮ ਕਰੇਗੀ ਅਤੇ ਪੰਜਾਬ ਨਾਲ ਸਬੰਧਤ ਮਹੱਤਵਪੂਰਨ ਫੈਸਲੇ ਲੈਣ ਲਈ ਪੰਜਾਬ ਕਾਂਗਰਸ ਕਮੇਟੀ ਨੂੰ ਜ਼ਰੂਰ ਭਰੋਸੇ ਵਿੱਚ ਲਿਆ ਜਾਵੇਗਾ।

(ਵਿਰੋਧੀ ਧਿਰ ਵੱਲੋਂ ਆਵਾਜ਼ਾਂ : ਇਹ ਤਾਂ ਸਟੋਰੀ ਹੈ, ਕੋਈ ਖ਼ਬਰ ਥੋੜ੍ਹੀ ਹੈ।)

ਇਸ ਸਟੋਰੀ ਦਾ ਕੋਈ ਖੰਡਨ ਕੀਤਾ। ਉਂਜ ਤਾਂ ਬੜੀ ਛੇਤੀ ਖੰਡਨ ਕਰ ਦਿੰਦੇ ਹੋ। ਚੇਅਰਮੈਨ ਸਾਹਿਬ, ਕੀ ਇਸ ਸਟੋਰੀ ਦਾ ਖੰਡਨ ਕੈਪਟਨ ਸਾਹਿਬ ਵੱਲੋਂ, ਜਾਖੜ ਸਾਹਿਬ ਵੱਲੋਂ, ਕਿਸੇ ਕਾਂਗਰਸੀ ਲੀਡਰ ਵੱਲੋਂ ਆਇਆ ? ਸਰਦਾਰ ਪਰਕਾਸ਼ ਸਿੰਘ ਬਾਦਲ ਪੰਜਾਬ ਦੇ ਹਿੱਤਾਂ ਲਈ, ਪੰਜਾਬ ਦੇ ਹੱਕਾਂ ਲਈ, ਪੰਜਾਬ ਦੀ ਬਿਹਤਰੀ ਲਈ ਕੰਮ ਕਰਦੇ ਹਨ ਅਤੇ ਜਦੋਂ ਕੁਝ ਲੈ ਕੇ ਆਉਂਦੇ ਹਨ ਤਾਂ ਅਸੀਂ ਸਲਾਹੁੰਦੇ ਹਾਂ। ਉਹ ਕਿਹੜੇ ਘਰੋਂ ਦਿੰਦੇ ਹਨ, ਪੰਜਾਬ ਦਾ ਪੈਸਾ ਦਿੰਦੇ ਹਨ, ਪਰ ਫਿਰ ਵੀ ਅਸੀਂ ਉਨ੍ਹਾਂ ਪਾਸ ਮੰਗਣ ਵਾਸਤੇ ਜਾਂਦੇ ਹਾਂ (ਵਿਘਨ) (ਸ਼ੋਰ) ਚੇਅਰਮੈਨ ਸਾਹਿਬ, ਇਹ ਵਿਰੋਧੀ ਧਿਰ ਵੱਲੋਂ ਪੰਜਾਬ ਵਿਰੋਧੀ ਰਚੀਆਂ ਜਾ ਰਹੀਆਂ ਸਾਜ਼ਿਸ਼ਾਂ ਦਾ ਸਬੂਤ ਨਹੀਂ। ਇਹ ਤਾਂ ਹਮੇਸ਼ਾ ਹੀ ਇਸ ਤਰ੍ਹਾਂ ਕਰਦੇ ਹਨ। ਇਨ੍ਹਾਂ ਦਾ ਇਤਿਹਾਸ ਪੜ੍ਹੋ, ਇਨ੍ਹਾਂ ਦੀ ਹਿਸਟਰੀ ਪੜ੍ਹੋ, ਜਦੋਂ ਪੰਜਾਬ ਦੀ ਹਿਸਟਰੀ ਇਸ ਸਦੀ ਦੀ ਲਿਖੀ ਜਾਵੇਗੀ, ਇਨ੍ਹਾਂ ਸਾਲਾਂ ਦੀ ਲਿਖੀ ਜਾਵੇਗੀ ਤਾਂ ਕਾਂਗਰਸ ਪਾਰਟੀ ਦਾ ਜਿਹੜਾ ਚਿਹਰਾ ਹੈ, (ਵਿਘਨ) (ਸ਼ੋਰ) ਕਾਂਗਰਸ ਪਾਰਟੀ ਦਾ ਜਿਹੜਾ ਵਿਹਾਰ ਹੈ ਉਹ ਕਾਲੇ ਅੱਖਰਾਂ ਵਿੱਚ ਲਿਖਿਆ ਜਾਵੇਗਾ। ਇਨ੍ਹਾਂ ਨੇ ਪੰਜਾਬ ਵੱਲ ਕਦੇ ਵੀ ਹਿਤੈਸ਼ੀਪਣ ਨਹੀਂ ਵਿਖਾਇਆ। ਇਨ੍ਹਾਂ ਨੇ ਹਮੇਸ਼ਾ ਪਿੱਠ ਵਿੱਚ ਹੀ ਛੁਰਾ ਮਾਰਿਆ ਹੈ। ਕੀ ਪੰਜਾਬ ਇਕੱਲਾ ਸਾਡਾ ਹੈ, ਤੁਹਾਡਾ ਨਹੀਂ ਹੈ। ਸਾਡਾ ਸਾਰਿਆਂ ਦਾ ਪੰਜਾਬ ਹੈ ਔਰ ਪੰਜਾਬ ਨਾਲ ਦਗਾ ਕਮਾਉਣ ਵਾਲਿਆਂ ਨੂੰ ਸਮਾਂ ਕਦੇ ਮੁਆਫ ਨਹੀਂ ਕਰੇਗਾ। ਚੇਅਰਮੈਨ ਸਾਹਿਬ, ਇਨ੍ਹਾਂ ਨੇ ਹਮੇਸ਼ਾ ਵਿਰੋਧ ਦਾ ਰਸਤਾ ਅਪਣਾਇਆ ਹੈ ਪਰ ਜਦੋਂ ਵੀ ਇਹ ਆਪੋਜੀਸ਼ਨ ਵਿੱਚ ਰਹੇ ਜੇਕਰ ਇਹ ਕੋਈ ਚੰਗੀਆਂ ਗੱਲਾਂ ਕਰਦੇ ਸੀ ਤਾਂ ਅਸੀਂ ਉਨ੍ਹਾਂ ਚੰਗੀਆਂ ਗੱਲਾਂ ਦੀ ਸਰਾਹਨਾ ਕਰਦੇ ਸੀ ਪਰ ਇਹ ਜਦੋਂ ਸੱਤਾ ਵਿੱਚ ਰਹੇ ਹਨ ਉਦੋਂ ਵੀ ਇਨ੍ਹਾਂ ਨੇ ਅਕਾਲੀ ਦਲ ਨੂੰ ਦਬਾਉਣ ਦੀ ਕੋਸ਼ਿਸ਼ ਕੀਤੀ। ਸਾਲ 2002-07 ਤੱਕ, ਪੰਜ ਸਾਲ ਦੇ ਰਾਜ ਵਿੱਚ ਕਿਹੜੇ ਅਕਾਲੀ ਹਨ ਜਿਹੜੇ ਆਪਣੇ ਘਰਾਂ ਵਿੱਚ ਸੌਂਦੇ ਰਹੇ ਹਨ। ਫੜ ਲਉ,

[ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ
ਸੁਰੱਖਿਆ ਸੇਵਾਵਾਂ ਭਲਾਈ]

ਢਾਹ ਲਉ, ਲੰਮੇ ਪਾ ਦਿਉ, ਜੇਲ੍ਹਾਂ ਵਿੱਚ ਧੱਕ ਦਿਓ, ਇਨ੍ਹਾਂ ਦੀ ਕੇਵਲ ਤੇ ਕੇਵਲ ਇਕੋ ਹੀ ਸੋਚ ਸੀ ਕਿ ਪੰਜਾਬ ਦੀ ਧਰਤੀ ਤੋਂ ਅਕਾਲੀ ਦਲ ਨੂੰ ਖ਼ਤਮ ਕਰਨਾ ਹੈ। ਇਨ੍ਹਾਂ ਦਾ ਇਹ ਸੁਪਨਾ ਸੀ ਕਿ ਅਸੀਂ ਅਕਾਲੀ ਦਲ ਨੂੰ ਪੰਜਾਬ ਵਿੱਚੋਂ ਖ਼ਤਮ ਕਰਕੇ ਸ਼ਾਇਦ ਲੰਮਾ ਸਮਾਂ ਪੰਜਾਬ ਵਿੱਚ ਰਾਜ ਕਰ ਸਕਾਂਗੇ, ਪਰ ਇਨ੍ਹਾਂ ਦੀ ਇਹ ਸੋਚ ਇਨ੍ਹਾਂ ਦੇ ਵਾਸਤੇ ਹੀ ਖਤਰਨਾਕ ਸਾਬਤ ਹੋਈ। ਪੰਜਾਬ ਦੇ ਲੋਕਾਂ ਨੇ ਪੰਜ ਸਾਲਾਂ ਬਾਅਦ ਹੀ ਇਨ੍ਹਾਂ ਦਾ ਭੋਗ ਪਾ ਦਿੱਤਾ। ਚੇਅਰਮੈਨ ਸਾਹਿਬ, ਸਾਡੇ ਚੰਡੀਗੜ੍ਹ ਦੇ ਪੱਤਰਕਾਰ ਵੀਰਾਂ ਨੇ ਮੈਨੂੰ ਇਕ ਵਾਰ ਸਵਾਲ ਕੀਤਾ, ਉਹ ਮੈਨੂੰ ਕਹਿੰਦੇ ਕਿ ਕੀ ਹੁਣ ਕਾਂਗਰਸ ਦਾ ਪੰਜਾਬ ਦੇ ਵਿੱਚ ਖਾਤਮਾ ਹੋ ਜਾਵੇਗਾ ਤਾਂ ਉਸ ਦੇ ਜਵਾਬ ਵਿੱਚ ਮੈਂ ਉਨ੍ਹਾਂ ਨੂੰ ਕਿਹਾ ਕਿ ਇਹ ਤਾਂ 28 ਸਾਲ ਪਹਿਲਾਂ ਪੰਜਾਬ ਵਿੱਚ ਖਤਮ ਹੋਣੀ ਚਾਹੀਦੀ ਸੀ। 1984 ਤੋਂ ਬਾਅਦ ਕਾਂਗਰਸ ਪਾਰਟੀ ਨੂੰ ਪੰਜਾਬ ਦੀ ਧਰਤੀ ਤੇ ਰਾਜ ਕਰਨ ਦਾ ਕੋਈ ਅਧਿਕਾਰ ਨਹੀਂ ਸੀ, ਕਿਉਂਕਿ ਜੋ ਕੁਝ 1984 ਵਿੱਚ ਪੰਜਾਬ ਵਿੱਚ ਕੀਤਾ, ਦਿੱਲੀ ਵਿੱਚ ਇਨ੍ਹਾਂ ਨੇ ਕੀਤਾ, ਕਾਨਪੁਰ ਵਿੱਚ ਕੀਤਾ, ਬੁਕਾਰੋ ਵਿੱਚ ਕੀਤਾ ਉਸ ਤੋਂ ਬਾਅਦ ਕਾਂਗਰਸ ਪਾਰਟੀ ਨੂੰ ਪੰਜਾਬ ਦੀ ਧਰਤੀ ਤੇ ਰਾਜ ਕਰਨ ਦਾ ਅਧਿਕਾਰ ਨਹੀਂ ਸੀ। ਇਹ 28 ਸਾਲ ਪਹਿਲਾਂ ਖਤਮ ਹੋਣਾ ਸੀ। ਸ਼ਾਇਦ ਵਾਹਿਗੁਰੂ ਨੇ ਸਾਡਾ ਇਮਤਿਹਾਨ ਲਿਆ ਕਿ ਤੁਸੀਂ ਕੀ ਕੁਝ ਕਰ ਸਕਦੇ ਹੋ, ਹੁਣ ਕਾਂਗਰਸ ਇਸ ਨਿਘਾਰ ਤੇ ਆ ਗਈ ਹੈ ਕਿ ਕੋਈ ਵੀ ਖੇਤਰ ਹੋਵੇ ਉਸ ਵਿੱਚ ਇਹ ਬੁਰੀ ਤਰ੍ਹਾਂ ਫੇਲ੍ਹ ਹੋ ਰਹੇ ਹਨ। ਜਿਸ ਕਿਸੇ ਵੀ ਸੂਬੇ ਵਿੱਚ ਇਹ ਲਗਾਤਾਰ ਦੂਜੀ ਵਾਰ ਹਾਰ ਗਏ ਹਨ, ਫਿਰ ਇਹ ਉਠੇ ਨਹੀਂ। ਚੇਅਰਮੈਨ ਸਾਹਿਬ, ਸਾਡੇ ਡਿਪਟੀ ਮੁੱਖ ਮੰਤਰੀ, ਸਰਦਾਰ ਸੁਖਬੀਰ ਸਿੰਘ ਬਾਦਲ ਨੇ ਕਿਹਾ ਸੀ ਕਿ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦਾ ਗਠਨ 25 ਸਾਲ ਰਾਜ ਕਰੇਗਾ। ਹੁਣ ਵੀ ਇਹ ਆਪਣੀ ਕਾਰਗੁਜ਼ਾਰੀ, ਕੀਤੇ ਵਿਕਾਸ, ਦਿੱਤੇ ਪਾਰਦਰਸ਼ੀ ਪ੍ਰਸ਼ਾਸਨ, ਇਮਾਨਦਾਰੀ ਅਤੇ ਲੋਕ ਹਿਤੈਸ਼ੀ ਨੀਤੀਆਂ ਸਦਕਾ ਦੁਬਾਰਾ ਸੱਤਾ ਵਿੱਚਂ ਆਈ ਹੈ। ਗਠਬੰਧਨ ਆਪਣੀਆਂ ਇਨ੍ਹਾਂ ਨੀਤੀਆਂ ਨੂੰ ਜਾਰੀ ਰਖੇਗਾ ਅਤੇ ਡਿਪਟੀ ਮੁੱਖ ਮੰਤਰੀ ਜੀ ਦੇ ਕਥਨਾਂ ਨੂੰ ਪੂਰਾ ਕਰੇਗਾ। ਚੇਅਰਮੈਨ ਸਾਹਿਬ, ਪੰਜਾਬ ਦੇ ਲੋਕਾਂ ਵੱਲੋਂ ਦੁਬਾਰਾ ਸੇਵਾ ਬਖਸ਼ਣ ਤੇ ਅਸੀਂ ਵਾਹਿਗੁਰੂ ਅਤੇ ਪੰਜਾਬ ਦੇ ਲੋਕਾਂ ਦੇ ਦਿਲੋਂ ਧੰਨਵਾਦੀ ਹਾਂ। ਅਸੀਂ ਜੋ ਕਿਹਾ, ਕਰਕੇ ਵਿਖਾਇਆ। ਅਸੀਂ ਲੋਕਾਂ ਦੇ ਵਿਸ਼ਵਾਸ ਨੂੰ ਜਿੱਤਿਆ ਹੈ। ਅਸੀਂ ਲੋਕਾਂ ਦੇ ਵਿਸ਼ਵਾਸ ਨੂੰ ਹੀ ਨਹੀਂ ਸਗੋਂ ਲੋਕਾਂ ਦੇ ਦਿਲਾਂ ਨੂੰ ਵੀ ਜਿੱਤਿਆ। ਅਸੀਂ ਪਿਛਲੇ 5 ਸਾਲ ਵੀ ਰਾਜ ਨਹੀਂ, ਸੇਵਾ ਕੀਤੀ ਹੈ ਅਤੇ ਹੁਣ ਵੀ ਅੱਗੇ ਨੂੰ ਵੀ ਸੇਵਾ ਨੂੰ ਨਿਮਰਤਾ ਨਾਲ ਅੱਗੇ ਨਾਲੋਂ ਵੀ ਵਧ ਕੇ ਸੇਵਾ ਨੂੰ ਜਾਰੀ ਰਖਾਂਗੇ। ਚੇਅਰਮੈਨ ਸਾਹਿਬ,

"ਜ਼ਿੰਦਗੀ ਕੀ ਅਸਲੀ ਉਡਾਨ ਅਭੀ ਬਾਕੀ ਹੈ,
ਹਮਾਰੇ ਇਰਾਦੋਂ ਕਾ ਇਮਤਿਹਾਨ ਅਭੀ ਬਾਕੀ ਹੈ,
ਅਭੀ ਤੋਂ ਨਾਪੀ ਹੈ ਮੁੱਠੀ ਭਰ ਜ਼ਮੀਂ ਹਮਨੇ,
ਆਗੇ ਸਾਰਾ ਆਸਮਾਂ ਅਭੀ ਬਾਕੀ ਹੈ।" (ਥੰਪਿੰਗ)

ਚੌਧਰੀ ਸਾਹਿਬ, ਮੇਰੇ ਵੱਡੇ ਭਾਈ ਸਾਹਿਬ, ਬੜੇ ਸ਼ੇਅਰ ਪੜ੍ਹਦੇ ਹੁੰਦੇ ਹਨ, ਮੈਂ ਤਾਂ ਇਹ ਵੀ ਕਿਤੋਂ ਚੋਰੀ ਕੀਤਾ ਹੋਇਆ ਪੜ੍ਹਿਆ ਹੈ। ਚੇਅਰਮੈਨ ਸਾਹਿਬ, ਕਿਉਂਕਿ ਮੈਂ ਬਜਟ ਤੇ ਬੋਲ ਰਿਹਾ ਹਾਂ ਅਤੇ ਐਫ.ਐਮ. ਸਾਹਿਬ ਬੈਠੇ ਹਨ, ਕੁਝ ਮੇਰੇ ਹਲਕੇ ਦੀਆਂ ਵੀ ਲੋੜਾਂ ਹਨ।

ਵੈਸੇ ਤਾਂ ਬਹੁਤ ਕੁਝ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਦਿੱਤਾ ਹੈ, ਪਿਛਲੇ ਪੰਜ ਸਾਲਾਂ ਵਿੱਚ ਇਨ੍ਹਾਂ ਨੇ ਵਾਰੇ ਨਿਆਰੇ ਕਰ ਦਿੱਤੇ ਹਨ। ਇਕ ਮਿਲਕ ਚਿਲਿੰਗ ਸੈਂਟਰ ਦੀ ਡਿਮਾਂਡ ਕੀਤੀ ਸੀ। ਪਤਾ ਨਹੀਂ ਕਿਸ ਤਰ੍ਹਾਂ ਪੈਂਡਿੰਗ ਰਹਿ ਗਿਆ। ਵੇਰਕਾ ਮਿਲਕ ਸੈਂਟਰ ਪਿੰਡ ਚੂੰਗ ਵਿੱਚ ਲਾਉਣਾ ਚਾਹੁੰਦਾ ਸੀ ਉਸ ਦਾ ਡੇਢ ਕਰੋੜ ਰੁਪਏ ਦਾ ਐਸਟੀਮੇਟ ਸੀ ਕਿਉਂਕਿ ਉਹ ਸਾਲ ਪੁਰਾਣਾ ਹੈ। ਇਸ ਦੇ ਨਾਲ ਹੀ ਵਲਟੋਹਾ ਦਾ ਇਕ ਨਹਿਰੀ ਵਿਸ਼ਰਾਮ ਘਰ ਸੀ। ਉਸਦੀ ਕਹਾਣੀ ਇਹ ਹੈ ਕਿ ਉਥੋਂ ਦੇ ਇਕ, ਇਨ੍ਹਾਂ ਦੇ ਸਾਲ 2002-07 ਦੇ ਰਾਜ ਕਾਲ ਵਿੱਚ ਇਰੀਗੇਸ਼ਨ ਮਨਿਸਟਰ ਸੀ ਉਨ੍ਹਾਂ ਨੇ ਕੀ ਕੀਤਾ ਕਿ ਕੋਈ ਐਸਟੀਮੇਟ ਨਹੀਂ ਲਿਆ, ਕੋਈ ਨਕਸ਼ਾ ਤਿਆਰ ਨਹੀਂ ਕੀਤਾ, ਟੈਂਡਰ ਲਗਾ ਦਿੱਤਾ ਅਤੇ ਉਸ ਪੁਰਾਣੇ ਵਿਸ਼ਰਾਮ ਘਰ ਨੂੰ ਢਹਾ ਦਿੱਤਾ। ਕਹਿੰਦੇ ਕਿ ਇਸ ਨੂੰ ਨਵਾਂ ਬਣਾਉਣਾ ਹੈ। ਨਵਾਂ ਤਾਂ ਉਨ੍ਹਾਂ ਨੇ ਬਣਾਇਆ ਨਹੀਂ ਪਰ ਉਥੇ ਢਿਹਾ ਹੋਇਆ ਖੜ੍ਹਾ ਹੈ। ਖੰਡਰ ਖੜ੍ਹੇ ਹਨ। ਮੈਂ ਵੀ ਲੋਕਾਂ ਨੂੰ ਦਿਖਾਇਆ ਅਤੇ ਕਿਹਾ ਕਿ ਆਹ ਪਿਛਲੇ ਪੰਜ ਸਾਲਾਂ ਵਿੱਚ ਕਾਂਗਰਸ ਦੀ ਕਾਰਗੁਜ਼ਾਰੀ ਹੈ। ਮੇਰੀ ਬੇਨਤੀ ਹੈ ਕਿ ਉਸ ਨਹਿਰੀ ਵਿਸ਼ਰਾਮ ਘਰ ਨੂੰ ਬਣਾਇਆ ਜਾਵੇ, ਇਹ ਬੜਾ ਪੁਰਾਣਾ ਅਤੇ ਇਤਿਹਾਸਕ ਵਿਸ਼ਰਾਮ ਘਰ ਹੈ। ਇਸ ਕੰਮ ਵਾਸਤੇ ਲਗਭੱਗ 30 ਲੱਖ ਰੁਪਏ ਚਾਹੀਦੇ ਹਨ। ਇਸ ਲਈ ਮੈਂ ਐਫ.ਐਮ. ਸਾਹਿਬ ਅਤੇ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਮੇਰੇ ਇਲਾਕੇ ਦੀ ਇਹ ਮੰਗ ਮਨਜ਼ੂਰ ਕੀਤੀ ਜਾਵੇ। ਅੰਤ ਵਿੱਚ ਮੈਂ, ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਬਜਟ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ ਉਨੀ ਥੋੜ੍ਹੀ ਹੈ ਕਿਉਂਕਿ ਮੈਂ ਹੁਣ ਵੀ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਵੇਖਿਓ ਇਸ ਨੂੰ ਰੱਦ ਨਾ ਕਰਿਓ, ਲੋਕਾਂ ਨੇ ਤੁਹਾਨੂੰ ਰੱਦ ਕਰ ਦਿੱਤਾ ਹੈ। ਤੁਸੀਂ ਨਿੰਦਾ ਕਰਨ ਦੀ ਆਦਤ ਹਟਾ ਦਿਓ। ਜਿਹੜਾ ਚੰਗਾ ਕੰਮ ਹੋਵੇ ਉਸ ਦੀ ਤਾਰੀਫ ਕਰਨੀ ਬਣਦੀ ਹੈ, ਕਰਨੀ ਚਾਹੀਦੀ ਹੈ। ਇਸ ਬਜਟ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ, ਉਨੀ ਹੀ ਥੋੜ੍ਹੀ ਹੈ। ਇਸ ਬਜਟ ਦੇ ਅੰਦਰ ਪੰਜਾਬ ਦੇ ਵਿਕਾਸ ਦੀ ਝਲਕ ਨਜ਼ਰ ਆਉਂਦੀ ਹੈ। ਅੰਤ ਵਿੱਚ ਮੈਂ, ਸਦਨ ਦੇ ਸਮੂਹ ਮੈਂਬਰ ਸਾਹਿਬਾਨ ਨੂੰ ਅਪੀਲ ਕਰਦਾ ਹਾਂ ਕਿ ਇਸ ਬਜਟ ਨੂੰ ਸਰਬ ਸੰਮਤੀ ਦੇ ਨਾਲ ਪਾਸ ਕੀਤਾ ਜਾਵੇ। ਚੇਅਰਮੈਨ ਸਾਹਿਬ ਜੀ, ਤੁਹਾਡਾ ਬਹੁਤ ਬਹੁਤ ਧੰਨਵਾਦ।

**ਸ਼੍ਰੀ ਸਭਾਪਤੀ** : ਹੁਣ ਸ਼੍ਰੀ ਅਸ਼ਵਨੀ ਸੇਖੜੀ ਜੀ, ਤੁਹਾਡਾ ਸਮਾਂ 10 ਮਿੰਟ ਦਾ ਹੈ। ਤੁਸੀਂ ਆਪਣਾ ਭਾਸ਼ਣ ਬਰੀਫ ਵਿੱਚ ਰੱਖਣਾ।..

**ਸ਼੍ਰੀ ਅਸ਼ਵਨੀ ਸੇਖੜੀ (ਬਟਾਲਾ)** : ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਇਸ ਅਜ਼ੀਮ ਸਦਨ ਵਿੱਚ ਮੈਨੂੰ ਬਜਟ ਉਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਸਰਦਾਰ ਪਰਮਿੰਦਰ ਸਿੰਘ ਢੀਂਡਸਾ, ਆਨਰੇਬਲ ਐਫ.ਐਮ. ਸਾਡੇ ਵੀਰ ਹਨ ਅਤੇ ਉਨ੍ਹਾਂ ਨੇ ਬੜੀ ਮਿਹਨਤ ਕਰਕੇ ਇਸ ਬਜਟ ਵਿੱਚ ਵੱਡੀਆਂ ਵੱਡੀਆਂ ਫਿਗਰਾਂ ਦੱਸ ਕੇ ਬਜਟ ਪੇਸ਼

[ਸ਼੍ਰੀ ਅਸ਼ਵਨੀ ਸੇਖੜੀ]

ਕੀਤਾ ਹੈ। ਮੈਂ ਇਸ ਬਜਟ ਨੂੰ 3-4 ਵਾਰ ਪੜ੍ਹਿਆ ਹੈ। ਮੈਂ ਸਮਝਦਾ ਸੀ ਕਿ ਸਾਡੇ ਇਹ ਨੌਜਵਾਨ ਵੀਰ 21ਵੀਂ ਸਦੀ ਦੇ ਲੀਡਰ ਹਨ ਅਤੇ ਸਾਨੂੰ ਕੋਈ ਨਵੀਂ ਦਿਸ਼ਾ ਦੇਣਗੇ। ਪਰ ਮੈਂ ਹੈਰਾਨ ਹਾਂ ਕਿ ਇਸ ਨੌਜਵਾਨ ਲੀਡਰ ਦਾ ਬਜਟ 21ਵੀਂ ਸਦੀ ਦੇ ਨੌਜਵਾਨਾਂ ਦੀਆਂ ਸਮੱਸਿਆਵਾਂ ਦੀ ਡਾਇਰੈਕਸ਼ਨ ਵੱਲ ਜਾਵੇਗਾ ਪਰ ਇਸ ਬਜਟ ਵਿੱਚ ਬਹੁਤ ਸਾਰੀਆਂ ਫਿਗਰਾਂ ਕੰਫਿਊਜ਼ ਕਰਨ ਵਾਲੀਆਂ ਹਨ। ਜਿਸ ਤਰ੍ਹਾਂ ਕਹਿੰਦੇ ਹਨ ਕਿ old wine in new bottle ਉਸੇ ਤਰ੍ਹਾਂ ਦਾ ਹੀ traditional and old ਬਜਟ ਪੇਸ਼ ਕੀਤਾ ਹੈ। ਮੇਰੇ 3-4 ਪੁਆਇੰਟ ਅਹਿਮ ਹਨ ਜਿਹੜੇ ਕਿ ਮੈਂ ਇਸ ਹਾਊਸ ਦੀ ਨਜ਼ਰ ਵਿੱਚ ਲਿਆਉਣਾ ਚਾਹੁੰਦਾ ਹਾਂ। ਚੇਅਰਮੈਨ ਸਾਹਿਬ, ਬਜਟ ਵਿੱਚ ਦੱਸਿਆ ਗਿਆ ਹੈ ਕਿ ਅਕਾਲੀ-ਭਾਜਪਾ ਦੀ ਸਰਕਾਰ ਨੇ ਪਿਛਲੇ ਪੰਜ ਸਾਲਾਂ ਵਿੱਚ ਬੜੀ ਮਿਹਨਤ ਕੀਤੀ ਹੈ ਅਤੇ ਆਉਣ ਵਾਲੇ ਪੰਜ ਸਾਲਾਂ ਲਈ ਹੋਰ ਸਮਾਂ ਮਿਲਿਆ ਹੈ। ਇਨ੍ਹਾਂ ਦਾ ਮਨਸ਼ਾ ਇਥੋਂ ਜ਼ਾਹਿਰ ਹੋ ਜਾਂਦਾ ਹੈ ਕਿ ਸਾਲ 2006-07 ਵਿੱਚ ਇਨ੍ਹਾਂ ਦੀ ਟੈਕਸ ਕੁਲੈਕਸ਼ਨ 9017 ਕਰੋੜ ਰੁਪਏ ਸੀ ਜਿਹੜੀ ਕਿ ਸਾਲ 2011-12 ਤੱਕ 20310 ਕਰੋੜ ਰੁਪਏ ਹੋ ਗਈ ਅਤੇ ਸਾਲ 2012-13 ਵਿੱਚ ਇਹ ਉਮੀਦ ਰੱਖ ਰਹੇ ਹਨ ਕਿ ਇਹ 23842 ਕਰੋੜ ਰੁਪਏ ਹੋ ਜਾਵੇਗੀ। ਸਰਕਾਰ ਦੀ ਮਨਸ਼ਾ ਹੈ ਕਿ ਵੱਧ ਤੋਂ ਵੱਧ ਪੰਜਾਬ ਦੇ ਲੋਕਾਂ ਕੋਲੋਂ ਟੈਕਸ ਕੁਲੈਕਟ ਕੀਤਾ ਜਾਵੇ। ਮੇਰੇ ਦੋਸਤ ਵਲਟੋਹਾ ਸਾਹਿਬ ਮੇਰੇ ਬਾਰਡਰ ਦੇ ਦੋਸਤ ਹਨ ਉਨ੍ਹਾਂ ਨੇ ਜਿਹੜੀ ਫਿਗਰਾਂ ਕੋਟ ਕੀਤੀਆਂ ਹਨ, ਉਹ ਮੈਂ ਨੋਟ ਕਰ ਰਿਹਾ ਸੀ ਕਿ ਸਾਲ 2006-07 ਵਿੱਚ ਵੈਟ ਕੁਲੈਕਸ਼ਨ 4829 ਕਰੋੜ ਰੁਪਏ ਅਤੇ ਐਕਸਾਈਜ ਕੁਲੈਕਸ਼ਨ 1367 ਕਰੋੜ ਰੁਪਏ ਹੈ। ਇਹ ਕੁੱਲ 5196 ਕਰੋੜ ਰੁਪਏ ਬਣਦੀ ਹੈ। ਇਹ ਸਾਲ 2011-12 ਵਿੱਚ ਵੱਧ ਕੇ ਵੈਟ ਕੁਲੈਕਸ਼ਨ 11173 ਕਰੋੜ ਰੁਪਏ ਅਤੇ ਐਕਸਾਈਜ 2745 ਕਰੋੜ ਰੁਪਏ ਕੁੱਲ 13918 ਕਰੋੜ ਰੁਪਏ ਬਣਦੀ ਹੈ। ਇਹ ਟੈਕਸ ਇਨ੍ਹਾਂ ਨੇ ਇਕੱਠਾ ਕੀਤਾ ਹੈ। ਕਿਸੇ ਵੀ ਵੈਲਫੇਅਰ ਸਟੇਟ ਦੇ ਵਿੱਚ ਸਰਕਾਰ ਗਰੀਬ ਲੋਕਾਂ ਅਤੇ ਆਮ ਲੋਕਾਂ ਲਈ ਵੈਲਫੇਅਰ ਦੀਆਂ ਸਕੀਮਾਂ ਚਲਾਉਂਦੀ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਵੀਰ ਡਾ: ਚੀਮਾ ਸਾਹਿਬ ਵੀ ਹਾਊਸ ਵਿੱਚ ਬਹੁਤ ਵੱਡੀਆਂ ਫਿਗਰਾਂ ਦੱਸ ਕੇ ਗਏ ਹਨ ਕਿ ਸਰਕਾਰ ਦੀ ਪਰਫਾਰਮੈਂਸ ਕਿਸ ਤਰ੍ਹਾਂ ਦੀ ਰਹੀ ਹੈ। ਮੈਂ ਸਭ ਨੋਟ ਕਰਦਾ ਰਿਹਾ ਹਾਂ। 11ਵੇਂ ਪਲਾਨ ਵਿੱਚ ਹਰ ਖੇਤਰ ਐਕਸਪੈਂਡੀਚਰ, ਜਿਵੇਂ ਐਨੀਮਲ ਹਸਬੈਂਡਰੀ, ਰੂਰਲ ਡਿਵੈਲਪਮੈਂਟ, ਰੋਡਜ ਆਦਿ ਸਾਰੇ ਪਾਸੇ ਇਨ੍ਹਾਂ ਨੇ ਖ਼ਰਚ ਕੀਤਾ ਹੈ। ਜਿੰਨਾ ਕੰਮ ਇਨ੍ਹਾਂ ਨੇ ਕੀਤਾ ਹੈ ਉਸਦਾ ਫੈਕਟ ਕਿਸ ਤਰ੍ਹਾਂ ਪਤਾ ਚੱਲੇ ? What are key indicators of a state's economy ? ਮੈਂ ਇਕਨਾਮਿਕ ਦਾ ਵਿਦਿਆਰਥੀ ਰਿਹਾ ਹਾਂ ਅਤੇ ਮੈਂ ਪੜ੍ਹਦਾ ਹੁੰਦਾ ਸੀ ਕਿ ਕਿਸੇ ਸਟੇਟ ਦੀ ਫਾਈਨੈਂਸ਼ੀਅਲ ਹੈਲਥ ਦਾ ਪਤਾ ਪਰ-ਕੈਪੀਟਾ ਇਨਕਮ ਤੋਂ ਹੀ ਪਤਾ ਚਲ ਸਕਦਾ ਹੈ। ਇਹੀ ਇਸ ਦਾ ਨਾਪ-ਤੋਲ ਹੈ। ਅਸੀਂ ਪੰਜਾਬ ਨੂੰ ਦੁਨੀਆਂ ਦੀਆਂ ਬੈਸਟ ਸਟੇਟਾਂ ਨਾਲ ਕੰਪੇਅਰ ਕਰਨ ਦੀਆਂ ਗੱਲਾਂ ਕਰਦੇ ਹਾਂ। ਸਾਡੇ ਮੁੱਖ ਮੰਤਰੀ ਸਾਹਿਬ ਅਤੇ ਉਨ੍ਹਾਂ ਦੇ ਸਪੁੱਤਰ ਡਿਪਟੀ ਮੁੱਖ ਮੰਤਰੀ ਜੀ, ਪੰਜਾਬ ਨੂੰ ਕਦੇ ਕੈਲੇਫੋਰਨੀਆ ਅਤੇ ਕਦੀ ਯੂਰਪ ਨਾਲ ਮਿਲਾਉਣਾ ਚਾਹੁੰਦੇ ਹਨ। ਅਸੀਂ ਵੀ ਮਿਲਾਉਣਾ ਚਾਹੁੰਦੇ ਹਾਂ। ਅਸੀਂ ਵੀ ਚਾਹੁੰਦੇ ਹਾਂ ਕਿ ਸਾਡੀ ਜ਼ਿੰਦਗੀ ਵਿੱਚ ਪੰਜਾਬ ਸੰਸਾਰ ਦੇ ਬੈਸਟ ਸੂਬਿਆਂ

ਵਿੱਚ ਗਿਣਿਆ ਜਾਵੇ, ਪਰ ਦੁਨੀਆਂ ਨੂੰ ਛੱਡੋ, ਅਸੀਂ ਇੰਡੀਆ ਦੀਆਂ ਦੂਜੀਆਂ ਸਟੇਟਾਂ ਨਾਲ ਕੰਪੇਅਰ ਕਰਦੇ ਹਾਂ ਤਾਂ ਆਂਧਰਾ ਪ੍ਰਦੇਸ਼ ਦੇ ਲੋਕਾਂ ਦੀ ਪਰ-ਕੈਪੀਟਾ ਇਨਕਮ 5324.75 ਰੁਪਏ ਹੈ। ਗੋਆ ਜਿਹੜਾ ਕਿ ਬਹੁਤ ਹੀ ਛੋਟਾ ਹੈ ਉਥੋਂ ਦੀ ਪਰ-ਕੈਪੀਟਾ ਇਨਕਮ 14011.76 ਰੁਪਏ ਹੈ। ਗੁਜਰਾਤ ਦੀ ਪਰ-ਕੈਪੀਟਾ ਇਨਕਮ 4917/- ਰੁਪਏ, ਹਰਿਆਣਾ ਸਾਡਾ ਛੋਟਾ ਭਰਾ ਹੈ, ਛੋਟਾ ਸੂਬਾ ਹੈ ਉਸ ਦੀ ਪਰ-ਕੈਪੀਟਾ ਇਨਕਮ 5190/- ਰੁਪਏ ਹੈ। ਇਸੇ ਤਰ੍ਹਾਂ ਕਰਨਾਟਕਾ ਦੀ 5798/- ਰੁਪਏ, ਕੇਰਲਾ ਦੀ 5933/- ਰੁਪਏ, ਮਹਾਂਰਾਸ਼ਟਰ ਦੀ 5272/- ਰੁਪਏ, ਸਿੱਕਮ ਨਾਰਥ-ਈਸਟ ਸਟੇਟ ਹੈ ਉਥੋਂ ਦੀ ਪਰ-ਕੈਪੀਟਾ ਇਨਕਮ 8304/- ਰੁਪਏ ਹੈ, ਤਾਮਿਲਨਾਡੂ ਦੀ 6200/- ਰੁਪਏ ਹੈ। ਪੰਜਾਬ ਦਾ ਨੰਬਰ ਭਾਰਤ ਦੇ ਸੂਬਿਆਂ ਵਿੱਚ ਦਸਵੇਂ ਨੰਬਰ ਤੇ ਆਉਂਦਾ ਹੈ। ਸਾਡਾ ਪੰਜਾਬ ਪਾਪੂਲੇਸ਼ਨ ਵਿੱਚ ਛੋਟਾ ਹੈ ਅਤੇ ਖੁਸ਼ਹਾਲ ਵੀ ਗਿਣਿਆ ਜਾਂਦਾ ਹੈ ਪਰ ਇਸ ਦੀ ਪਰ-ਕੈਪੀਟਾ ਇਨਕਮ 4692/- ਰੁਪਏ ਹੈ। ਅੱਜ ਜਿਹੜੀ ਸਾਡੀ ਸਟੇਟ ਹੈ, ਪਹਿਲਾਂ ਮੈਂ ਦੇਖਦਾ ਸੀ ਸਟੇਟਿਸਟਿਕ ਅਤੇ 2 ਜਾਂ 3 ਨੰਬਰ ਤੇ ਪਰ-ਕੈਪੀਟਾ ਇਨਕਮ ਹੁੰਦੀ ਸੀ key indicator has come down to tenth number in the country. ਇਸੇ ਤਰ੍ਹਾਂ ਸਰ, ਦੂਸਰਾ ਇੰਡੀਕੇਟਰ ਹਿਊਮਨ ਰਿਸੋਰਸਿਜ, ਦੇਖਿਆ ਜਾਂਦਾ ਹੈ ਕੇਂਦਰ ਸਰਕਾਰ ਵਿੱਚ ਵੀ ਹਿਊਮਨ ਰਿਸੋਰਸਿਜ ਡਿਵੈਲਪਮੈਂਟ ਮਨਿਸਟਰੀ ਹੈ, ਸਾਡੇ ਵੀ ਇੱਥੇ ਐਜੂਕੇਸ਼ਨ ਡਿਪਾਰਟਮੈਂਟ, ਹਾਇਰ ਐਜੂਕੇਸ਼ਨ ਡਿਪਾਰਟਮੈਂਟ, ਮੈਡੀਕਲ ਐਜੂਕੇਸ਼ਨ ਡਿਪਾਰਟਮੈਂਟ ਹਨ ਤਾਂ ਕਿ ਜਿਹੜੇ ਸਾਡੇ ਨੌਜਵਾਨ ਬੱਚੇ ਹਨ, ਉਨ੍ਹਾਂ ਨੂੰ ਟਰੇਂਡ ਕਰਕੇ ਇਸ 21ਵੀਂ ਸਦੀ ਦੇ ਕੰਪੀਟੀਟਿਵ ਵਰਲਡ ਦੇ ਵਿੱਚ ਭੇਜ ਸਕੀਏ। ਅੱਜ ਕਿਉਂਕਿ ਜਿਹੜਾ ਕੰਪੀਟੀਸ਼ਨ ਹੈ, ਇਹ ਪਿੰਡ ਦਾ, ਮੁਹੱਲੇ ਦਾ, ਸ਼ਹਿਰ ਦਾ ਜਾਂ ਸਟੇਟ ਦਾ ਨਹੀਂ ਰਹਿ ਗਿਆ। ਅੱਜ ਦੇ ਨੌਜਵਾਨਾਂ ਦੇ ਅੱਗੇ ਜਿਹੜਾ ਕੰਪੀਟੀਸ਼ਨ ਹੈ, ਉਹ ਇੰਟਰ-ਨੈਸ਼ਨਲ ਲੈਵਲ ਦਾ ਹੈ। ਅੱਜ ਇੰਟਰਨੈਟ ਦੇ ਰਾਹੀਂ ਅਗਰ ਕਿਸੇ ਆਦਮੀ ਨੇ ਕੰਮ ਕਰਨਾ ਹੋਵੇ ਤਾਂ ਪੂਰੇ ਦੁਨੀਆਂ ਦਾ ਕੰਪੀਟੀਸ਼ਨ ਉਸ ਨੂੰ ਕੰਮ ਲਈ ਸਹਿਣਾ ਪੈਂਦਾ ਹੈ। ਹਿਊਮਨ ਰਿਸੋਰਸਿਜ ਡਿਵੈਲਪਮੈਂਟ ਜਿਹੜੀ ਸਟੇਟ ਦੀ ਹੈ, ਇਹ ਗੌਰਮਿੰਟ ਆਫ ਇੰਡੀਆ ਵਿੱਚ ਤਾਂ ਪ੍ਰਾਇਆਰਟੀ ਨੰਬਰ ਵੰਨ ਉਤੇ ਹੈ, ਇਸ ਬਾਰੇ ਮੈਨੂੰ ਨਹੀਂ ਪਤਾ ਕਿ ਆਪਣੀ ਸਟੇਟ ਦਾ ਕੀ ਹੈ ਇੱਥੇ ਇਨ੍ਹਾਂ ਨੇ ਹਿਊਮਨ ਰਿਸੋਰਸਿਜ ਬਾਰੇ ਦੱਸਿਆ, ਮੈਂ ਬੈਠਾ ਡਾਟਾ ਪੜ੍ਹ ਰਿਹਾ ਸੀ ਕਿ ਸਾਡੇ 185 ਟੀਚਰ ਟਰੇਨਿੰਗ ਕਾਲਿਜ ਹਨ, 234 ਡਿਗਰੀ ਕਾਲਿਜ ਹਨ, 84 ਇੰਜਨੀਅਰਿੰਗ ਕਾਲਿਜ, 86 ਪਾਲਿਟੈਕਨਿਕ ਹਨ, ਪਰ ਸਭ ਤੋਂ ਜਿਹੜਾ ਸੀਰੀਅਸ ਮੈਟਰ ਹੈ ਉਹ ਐਮ.ਬੀ.ਬੀ.ਐਸ. ਲਈ ਹੈ, ਜਿਹੜੇ ਸਾਡੇ ਮੈਡੀਕਲ ਕਾਲਜ ਹਨ, ਉਹ ਕੇਵਲ ਸਾਡੀ ਸਟੇਟ ਵਿੱਚ 8 ਹਨ ਅਤੇ ਇਨ੍ਹਾਂ ਵਿੱਚ 1941 ਸੀਟਾਂ ਹਨ। ਸਰ, ਮੈਂ ਜੇ ਸਾਰੇ ਡਿਸਕਸ ਕਰਾਂਗਾ ਤਾਂ ਮੈਨੂੰ ਬਹੁਤ ਸਾਰਾ ਸਮਾਂ ਲੱਗ ਜਾਵੇਗਾ। ਤੁਸੀਂ ਮੈਨੂੰ ਕੇਵਲ 10 ਮਿੰਟ ਦਿੱਤੇ ਹਨ, ਪਰ ਮੈਂ ਬਰੀਫਲੀ ਦੱਸਣਾ ਚਾਹਾਂਗਾ। ਸਾਡੇ ਮਾਨਯੋਗ ਸਿਹਤ ਮੰਤਰੀ ਜੀ ਚਲੇ ਗਏ ਹਨ ਜਿਹੜੇ ਸਾਡੇ ਮੈਡੀਕਲ ਸਿੱਖਿਆ ਦੇ ਮੰਤਰੀ ਵੀ ਹਨ। ਸਾਡੇ ਜਿਹੜੇ 8 ਮੈਡੀਕਲ ਕਾਲਿਜ ਹਨ ਅਤੇ ਇਨ੍ਹਾਂ ਵਿੱਚ 1941 ਸੀਟਾਂ

[ਸ਼੍ਰੀ ਅਸ਼ਵਨੀ ਸੇਖੜੀ]

ਹਨ, ਇਸ ਦਾ ਸਾਡੀ ਸਟੇਟ ਤੇ ਕੀ ਇਫੈਕਟ ਆ ਰਿਹਾ ਹੈ। ਜਿਹੜੀ ਵਰਲਡ ਹੈਲਥ ਆਰਗੇਨਾਈਜੇਸ਼ਨ ਹੈ, ਉਸ ਨੇ ਇਕ ਸਟੈਂਡਰਡ ਫਿਕਸ ਕੀਤਾ ਹੈ ਕਿ ਸਾਨੂੰ ਹਸਪਤਾਲਾਂ ਵਿੱਚ ਇਕ ਹਜ਼ਾਰ ਲੋਕਾਂ ਦੇ ਪਿੱਛੇ 2.6 ਬੈੱਡ ਚਾਹੀਦੇ ਹਨ, ਚਾਈਨਾ ਦੇ ਵਿੱਚ ਉਸ ਦੀ ਵੀ ਪਾਪੂਲੇਸ਼ਨ ਸਾਡੇ ਵਾਂਗ ਬਹੁਤ ਜ਼ਿਆਦਾ ਹੈ ਉਥੇ 2.2 ਬੈੱਡ ਇਕ ਹਜ਼ਾਰ ਪਿਛੇ ਹਨ ਪਰ ਅਫਸੋਸ ਹੈ ਕਿ ਸਾਡੀ ਸਟੇਟ ਦੇ ਵਿੱਚ ਇਥੇ 19100 ਬੈੱਡ ਹਨ ਅਤੇ ਜੇ ਇਸ ਨੂੰ ਕੈਲਕੁਲੇਟ ਕਰੀਏ ਤਾਂ 1000 ਲੋਕਾਂ ਪਿੱਛੇ 0.76 ਬੈੱਡ ਆਉਂਦੇ ਹਨ। ਮੈਂ ਇੱਥੇ ਆਪਣਾ ਐਕਸਪੀਰੀਐਂਸ ਸ਼ੇਅਰ ਕਰਨਾ ਚਾਹੁੰਦਾ ਹਾਂ ਕਿ ਇਹ ਜਿਹੜੀ ਹਸਪਤਾਲਾਂ ਵਿੱਚ ਲੋਕਾਂ ਦੀ ਬਿਹਤਰੀ ਲਈ ਫੈਸਿਲਟੀਜ਼ ਹੈ, ਇਹ ਬਹੁਤ ਜ਼ਰੂਰੀ ਹੈ। ਇਕ ਵਾਰ ਟੈਰੋਰਿਜ਼ਮ ਦੇ ਸਮੇਂ ਵਿੱਚ 1987 ਵਿੱਚ ਇਕ ਰਾਮ ਨੌਮੀ ਦਾ ਪ੍ਰੋਸੈਸ਼ਨ ਚਲ ਰਿਹਾ ਸੀ, ਮੈਂ ਵੀ ਉਸ ਦੇ ਵਿੱਚ ਸ਼ਾਮਿਲ ਸੀ, ਬਟਾਲਾ ਦੇ ਹੋਰ ਵੀ ਬਹੁਤ ਸਾਰੇ ਲੋਕ ਸ਼ਾਮਲ ਸਨ। ਇਕ ਬੰਬ ਬਲਾਸਟ ਹੋ ਗਿਆ, ਜਿਸ ਦੇ ਵਿੱਚ ਸੈਂਕੜੇ ਲੋਕ ਜਖ਼ਮੀ ਹੋਏ ਪਰ 34 ਲੋਕ ਜਿਹੜੇ ਨੌਜਵਾਨ ਸੀ, ਕਿਸੇ ਦੀ ਬਾਂਹ, ਕਿਸੇ ਦੀ ਲੱਤ, ਕਿਸੇ ਦਾ ਸਿਰ, ਮੇਰੇ ਸਾਹਮਣੇ ਵਿਖਰੀਆਂ ਪਈਆਂ ਸਨ। ਮੈਂ ਉਨ੍ਹਾਂ ਨੂੰ ਇਕੱਠੇ ਕਰਕੇ ਇਹ ਜਿਹੜੀਆਂ ਸਾਡੀਆਂ ਸਬਜ਼ੀਆਂ ਦੀਆਂ ਰੇਹੜੀਆਂ ਹੁੰਦੀਆਂ ਹਨ, ਉਨ੍ਹਾਂ ਤੇ ਪਾ ਕੇ ਬਾਡੀਆਂ ਨੂੰ ਅਸੈਂਬਲ ਕਰਕੇ ਬਟਾਲਾ ਦੇ ਹਸਪਤਾਲ ਵਿਖੇ ਪੁੱਜਿਆ। ਬਟਾਲਾ ਹਸਪਤਾਲ ਦੀ ਕੈਪੈਸਿਟੀ ਉਸ ਵੇਲੇ 50 ਬੈੱਡਾਂ ਦੀ ਸੀ ਜਿਸ ਦੇ ਵਿੱਚੋਂ ਤਕਰੀਬਨ ਤਕਰੀਬਨ 3 ਜਾਂ 4 ਬੈੱਡ ਖਾਲੀ ਸਨ। ਮੈਨੂੰ ਇਹ ਸਮਝ ਨਹੀਂ ਆ ਰਹੀ ਸੀ ਕਿ ਮੈਂ ਉਨ੍ਹਾਂ ਬਾਡੀਜ਼ ਨੂੰ ਕਿੱਥੇ ਰੱਖਾਂ। ਮੇਰੇ ਕਹਿਣ ਦਾ ਮਤਲਬ ਹੈ ਕਿ ਕੱਲ੍ਹ ਨੂੰ ਪੰਜਾਬ ਸਟੇਟ ਵਿੱਚ ਅਗਰ ਕਿਤੇ ਕੋਈ ਡਿਜਾਸਟਰ ਹੋ ਜਾਂਦਾ ਹੈ ਅਸੀਂ ਬਾਰਡਰ ਤੇ ਬੈਠੇ ਹਾਂ ਅਤੇ ਅਗਰ ਕੋਈ ਵਾਰ ਸ਼ੁਰੂ ਹੋ ਜਾਂਦੀ ਹੈ ਜਾਂ ਕਿਤੇ ਕੋਈ ਨੈਚੁਰਲ ਆਫਤ ਆ ਜਾਂਦੀ ਹੈ ਤਾਂ ਇਸ ਪੰਜਾਬ ਦੇ ਵਿੱਚ 1000 ਲੋਕਾਂ ਦੇ ਪਿੱਛੇ 0.76 ਬੈੱਡ ਹਨ ਅਤੇ ਇਸੇ ਤੋਂ ਤੁਸੀਂ ਅੰਦਾਜ਼ਾ ਲਗਾ ਸਕਦੇ ਹੋ ਕਿ ਇੱਥੋਂ ਦੇ ਲੋਕਾਂ ਦਾ ਉਸ ਨੈਚੁਰਲ ਬਿਪਤਾ ਨੂੰ ਫੇਸ ਕਰਨ ਲਈ ਕੀ ਬਣੇਗਾ। ਇਸੇ ਤਰ੍ਹਾਂ ਸਰ, ਜਿਹੜੇ ਡਾਕਟਰ ਹਨ ਉਨ੍ਹਾਂ ਦੀ ਗਿਣਤੀ 22162 ਹੈ ਯਾਨੀ ਕਿ 1000 ਲੋਕਾਂ ਪਿੱਛੇ 0.88 ਡਾਕਟਰ ਹਨ, ਇਥੇ ਇਕ ਡਾਕਟਰ ਵੀ 1000 ਬੰਦਿਆਂ ਪਿੱਛੇ ਨਹੀਂ ਹੈ, ਮਿੱਡ ਵਾਈਵਜ਼ ਜਿਹੜੀਆਂ ਹਨ 31907 ਹਨ, 1000 ਲੋਕਾਂ ਦੇ ਪਿੱਛੇ 1.31 ਮਿੱਡ ਵਾਈਵਜ਼ ਹਨ ਅਤੇ ਨਰਸਿਜ਼ ਜਿਹੜੀਆਂ ਹਨ 43969 ਹਨ, ਯਾਨੀ ਕਿ 1000 ਲੋਕਾਂ ਦੇ ਪਿੱਛੇ 1.7 ਨਰਸਿਜ਼ ਹਨ। ਮੇਰੇ ਕਹਿਣ ਦਾ ਮਤਲਬ ਹੈ ਕਿ ਸਾਡੀ ਮੈਡੀਕਲ ਫੈਸਿਲਟੀਜ਼ ਇਹ ਹਨ ਅਤੇ ਮੈਡੀਕਲ ਐਜੂਕੇਸ਼ਨ ਵਿੱਚ ਪੰਜਾਬ ਸਭ ਤੋਂ ਪਿੱਛੇ ਹੈ। ਮੈਂ ਆਨਰੇਬਲ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹਾਂਗਾ ਕਿ ਮੈਂ ਪੂਰੇ ਬਜਟ ਦੇ ਵਿੱਚ ਡਿਜਾਸਟਰ ਮੈਨੇਜਮੈਂਟ ਦੇ ਬਾਰੇ ਇਹ ਚੀਜ਼ ਦੇਖਣੀ ਚਾਹੁੰਦਾ ਸੀ ਕਿ ਜਿਹੜੀਆਂ ਵੈਲਫੇਅਰ ਔਰ ਐਡਵਾਂਸ ਸਟੇਟਸ ਹਨ ਉਥੇ ਡਿਜਾਸਟਰ ਮੈਨੇਜਮੈਂਟ ਨੂੰ ਬੜੀ ਪ੍ਰਾਇਆਰਟੀਜ਼ ਦਿੱਤੀਆਂ ਜਾਂਦੀਆਂ ਹਨ। ਤੁਸੀਂ ਪਿੱਛੇ ਜਿਹੇ ਦੇਖਿਆ ਹੋਵੇਗਾ ਕਿ ਬੰਬਈ ਵਿੱਚ ਮੰਤਰਾਲੇ ਵਿੱਚ ਅੱਗ ਲੱਗ ਗਈ ਸੀ ਤਾਂ ਉਥੇ ਕੀ ਹੁੰਦਾ ਸੀ, ਪਰ ਅੱਜ ਜੇ ਸਾਡੀ ਸਟੇਟ ਵਿੱਚ ਕਿਤੇ ਅੱਗ ਲੱਗ ਜਾਵੇ ਤਾਂ ਸਾਡੇ ਕੋਲ ਉਸ ਨੂੰ ਬੁਝਾਉਣ ਲਈ

ਫਾਇਰ ਫਾਈਟਿੰਗ ਇਕੁਇਪਮੈਂਟ ਜਾਂ ਗੱਡੀਆਂ ਵੀ ਨਹੀਂ ਹਨ। ਸੋ, ਇਸ ਬਜਟ ਵਿੱਚ ਡਿਜ਼ਾਸਟਰ ਮੈਨੇਜਮੈਂਟ ਤੇ ਇਕ ਲਫਜ਼ ਵੀ ਨਹੀਂ ਕਿਹਾ ਗਿਆ। ਮੈਂ ਸਮਝਦਾ ਹਾਂ ਕਿ ਸਾਡੇ ਫਾਇਨਾਂਸ ਮਨਿਸਟਰ ਸਾਹਿਬ ਇਸ ਬਜਟ ਦਾ ਜਵਾਬ ਦੇਣਗੇ, ਸਮ-ਅੱਪ ਕਰਨਗੇ ਤਾਂ ਉਸ ਸਮੇਂ ਡਿਜ਼ਾਸਟਰ ਮੈਨੇਜਮੈਂਟ ਪ੍ਰਤੀ ਤੁਹਾਡਾ ਕੀ ਪਲਾਨ ਹੈ, ਉਸ ਬਾਰੇ ਦੱਸਣਾ।

ਚੇਅਰਮੈਨ ਸਾਹਿਬ, ਜਿਸ ਤਰ੍ਹਾਂ ਮੈਂ ਪਹਿਲਾਂ ਕਿਹਾ ਹੈ, ਮੇਰੇ ਦੋਸਤ ਚੀਮਾ ਸਾਹਿਬ ਨੇ ਕੱਲ੍ਹ ਬਜਟ ਦੀਆਂ ਬਹੁਤ ਤਾਰੀਫਾਂ ਕੀਤੀਆਂ ਹਨ, ਇਸ ਦਾ ਈਫੈਕਟ ਕੀ ਹੋਇਆ ? ਜਿਹੜੀ ਇਨ੍ਹਾਂ ਨੇ ਪੰਜ ਸਾਲ ਇਕਾਨਮੀ ਚਲਾਈ, ਇਸ ਦਾ ਕੀ ਈਫੈਕਟ ਹੋਇਆ? ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ 5,23,000 ਬੀ.ਪੀ.ਐਲ. ਫੈਮਿਲੀਜ਼ ਹਨ। ਇਨ੍ਹਾਂ ਨੇ ਬੜਾ ਕਿਹਾ ਕਿ ਉਨ੍ਹਾਂ ਦੀ ਤਰੱਕੀ ਕਰਵਾ ਰਹੇ ਹਾਂ ਪਰ ਇਸ ਬਜਟ ਵਿੱਚ ਜਿੱਥੇ ਇਨ੍ਹਾਂ ਨੇ ਕਿਸਾਨਾਂ ਲਈ 5100 ਕਰੋੜ ਰੁਪਏ ਦੀ ਫਰੀ ਪਾਵਰ ਦਿੱਤੀ ਜਾਂਦੀ ਹੈ, ਉਥੇ ਬੀ.ਪੀ.ਐਲ. ਫੈਮਿਲੀਜ਼ ਬਾਰੇ ਵੀ ਸੋਚਣਾ ਚਾਹੀਦਾ ਹੈ। ਮੈਂ ਇਸ ਦੇ ਵਿਰੋਧ ਵਿੱਚ ਨਹੀਂ ਕਿ ਕਿਸਾਨਾਂ ਨੂੰ ਫਰੀ ਪਾਵਰ ਨਹੀਂ ਮਿਲਣੀ ਚਾਹੀਦੀ ਹੈ ਪਰ ਮੈਂ ਇਹ ਵੀ ਜਾਣਦਾ ਹਾਂ ਕਿ ਆਉਣ ਵਾਲੀ ਜ਼ਿੰਦਗੀ ਵਿੱਚ ਪੂਰੀ ਫਰੀ ਪਾਵਰ ਦੇਣ ਦਾ ਇੰਤਜ਼ਾਮ ਪੰਡਿਤ ਜਵਾਹਰ ਲਾਲ ਨਹਿਰੂ ਅਤੇ ਸਾਡੇ ਜਿਹੜੇ ਪਹਿਲੇ ਮੁੱਖ ਮੰਤਰੀ ਕੈਰੋਂ ਸਾਹਿਬ ਨੇ ਕਰ ਦਿੱਤਾ ਸੀ। ਭਾਖੜਾ ਡੈਮ ਤੋਂ 10 ਪੈਸੇ ਪਰ-ਯੂਨਿਟ ਬਿਜਲੀ ਬੋਰਡ ਜਾਂ ਡਿਸਟਰੀਬਿਊਸ਼ਨ ਸਿਸਟਮ ਨੂੰ ਬਿਜਲੀ ਸਪਲਾਈ ਹੁੰਦੀ ਹੈ ਪਰ ਕਿਸਾਨਾਂ ਦੀ ਟੋਟਲ ਰਿਕੁਆਇਰਮੈਂਟ ਪੂਰੀ ਕਰਦਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿਸਾਨਾਂ ਲਈ ਤਾਂ ਭਾਖੜਾ ਡੈਮ ਸਫੀਸ਼ੀਐਂਟ ਹੈ ਪਰ ਜਿਹੜੀ ਇੰਡਸਟਰੀ ਹੈ, ਜਿਹੜੇ ਸਾਡੇ ਡੋਮੈਸਟਿਕ ਯੂਜ਼ਰਜ਼ ਹਨ, ਜਿਹੜੇ ਸਾਡੇ ਪਿੰਡਾਂ ਵਿੱਚ ਲੋਕ ਰਹਿੰਦੇ ਹਨ, ਉਨ੍ਹਾਂ ਲਈ ਪਾਵਰ ਦਾ ਇੰਤਜ਼ਾਮ ਨਹੀਂ ਕਰ ਸਕੀ। ਪੰਜ ਸਾਲ ਝੂਠੇ ਵਾਅਦੇ ਕੀਤੇ ਗਏ ਕਿ ਤੀਜੇ ਸਾਲ ਸਰਪਲੱਸ ਪਾਵਰ ਹੋ ਜਾਵੇਗੀ। ਇਹ ਗੱਲ ਬਿਲਕੁਲ ਵੀ ਕਿਧਰੇ ਨਜ਼ਰ ਨਹੀਂ ਆਉਂਦੀ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ 70 ਕਰੋੜ ਰੁਪਿਆ ਢਾਣੀਆਂ ਨੂੰ ਬੱਤੀ ਪ੍ਰੋਵਾਈਡ ਕਰਨ ਦਾ ਕੀਤਾ ਹੈ। ਇਹ ਬਹੁਤ ਅੱਛਾ ਕੀਤਾ ਹੈ। ਹਰ ਘਰ ਵਿੱਚ ਬੱਤੀ ਹੋਣੀ ਚਾਹੀਦੀ ਹੈ । ਪਰ ਚੇਅਰਮੈਨ ਸਾਹਿਬ, ਮੈਨੂੰ ਇਸ ਗੱਲ ਦਾ ਬੜਾ ਅਫਸੋਸ ਹੈ ਕਿ ਜਿਹੜੇ ਗਰੀਬ ਲੋਕ ਹਨ, 50 ਲੱਖ ਦੇ ਕਰੀਬ ਗਰੀਬ ਲੋਕ ਹਨ ਔਰ 5,23,000 ਬੀ.ਪੀ.ਐਲ. ਪਰਿਵਾਰਾਂ ਨੂੰ ਬਿਜਲੀ ਦੇਣ ਲਈ ਸਿਰਫ 25 ਕਰੋੜ ਰੁਪਿਆ ਹੀ ਰੱਖਿਆ ਹੈ। ਇਹ ਬਹੁਤ ਹੀ ਆਬਜੈਕਸ਼ਨੇਬਲ ਗੱਲ ਹੈ। ਮੈਂ ਸਲਾਹ ਦੇਣੀ ਚਾਹੁੰਦਾ ਹਾਂ ਕਿ ਇਨ੍ਹਾਂ ਗਰੀਬ ਲੋਕਾਂ ਨੂੰ ਵੱਧ ਪਰੈਫਰੈਂਸ ਦੇਣੀ ਚਾਹੀਦੀ ਹੈ। ਇਹ ਜਿਹੜੀ ਅਮਾਊਂਟ ਹੈ, ਇਹ ਵਧਾਉਣੀ ਚਾਹੀਦੀ ਹੈ ਤੇ ਬਿਜਲੀ ਹਰ ਗਰੀਬ ਦੇ ਘਰ ਵਿੱਚ ਹੋਣੀ ਚਾਹੀਦੀ ਹੈ।

**ਸ਼੍ਰੀ ਸਭਾਪਤੀ :** ਸੇਖੜੀ ਸਾਹਿਬ, ਤੁਹਾਡਾ ਸਮਾਂ ਹੋ ਗਿਆ ਹੈ। ਤੁਸੀਂ ਵਾਈਂਡ ਅੱਪ ਕਰੋ।

**ਸ਼੍ਰੀ ਅਸ਼ਵਨੀ ਸੇਖੜੀ :** ਚੇਅਰਮੈਨ ਸਾਹਿਬ, ਮੈਂ ਤਾਂ ਹਾਲੇ ਬਹੁਤ ਕੁਝ ਬੋਲਣਾ ਹੈ।

**ਸ਼੍ਰੀ ਸਭਾਪਤੀ** : ਜਿਵੇਂ ਤੁਹਾਡੀ ਪਾਰਟੀ ਨੇ ਲਿਸਟ ਬਣਾ ਕੇ ਦਿੱਤੀ ਹੈ, ਮੈਂ ਉਸ ਮੁਤਾਬਕ ਹੀ ਕਿਹਾ ਹੈ।

**ਸ਼੍ਰੀ ਅਸ਼ਵਨੀ ਸੇਖੜੀ** : ਚੇਅਰਮੈਨ ਸਾਹਿਬ, ਥੋੜ੍ਹਾ ਜਿਹਾ ਟਾਈਮ ਦੇ ਦਿਉ। ਸੋ, ਇਹ ਜਿਹੜੀਆਂ ਬੀ.ਪੀ.ਐਲ. ਫੈਮਿਲੀਜ਼ ਲਈ 25 ਕਰੋੜ ਰੁਪਏ ਤੋਂ ਵਧਾਇਆ ਜਾਵੇ ਤਾਂ ਕਿ ਇਨ੍ਹਾਂ ਲੋਕਾਂ ਨੂੰ ਬੈਨੀਫਿਟ ਮਿਲ ਸਕੇ।

ਚੇਅਰਮੈਨ ਸਾਹਿਬ, ਹੁਣ ਮੈਂ ਇੱਕ ਹੋਰ ਗੱਲ ਕਰਨੀ ਚਾਹੁੰਦਾ ਹਾਂ। ਬੜਾ ਅਹਿਮ ਮੁੱਦਾ ਹੈ ਜਿਸ ਤੇ ਹਾਊਸ ਦਾ ਬਹੁਤ ਸਮਾਂ ਲੱਗ ਰਿਹਾ ਹੈ। ਜਿਹੜੇ ਸੱਤਾ ਪਕਸ਼ ਵਾਲੇ ਸਾਥੀ ਹਨ, ਇਹ ਹਮੇਸ਼ਾ ਕਹਿੰਦੇ ਹਨ ਕਿ ਕੇਂਦਰ ਸਰਕਾਰ ਪੰਜਾਬ ਨਾਲ ਬਹੁਤ ਵਿਤਕਰਾ ਕਰ ਰਹੀ ਹੈ। ਜਾਖੜ ਸਾਹਿਬ ਤੁਸੀਂ ਅਗਰ ਆਪਣੀ ਪਾਰਟੀ ਵਿਚੋਂ ਮੈਨੂੰ ਸਮਾਂ ਐਕਸਟੈਂਡ ਕਰ ਦਿਓ ਤਾਂ ਮੈਂ ਇਹ ਪਰੂਵ ਕਰ ਸਕਦਾ ਹਾਂ। ਜਿਸ ਤਰ੍ਹਾਂ ਮੈਂ ਪਹਿਲਾਂ ਗੱਲਾਂ ਕੀਤੀਆਂ ਸਨ, ਉਸ ਤਰ੍ਹਾਂ ਮੈਂ ਇਹ ਵੀ ਪਰੂਵ ਕਰ ਸਕਦਾ ਹਾਂ ਕਿ ਕੇਂਦਰ ਸਰਕਾਰ ਵਿਤਕਰਾ ਨਹੀਂ ਕਰ ਰਹੀ। ਇਹ ਫਿਗਰਾਂ ਮੈਂ ਤੁਹਾਡੇ ਬਜਟ ਵਿੱਚੋਂ ਹੀ ਕੱਢੀਆਂ ਹਨ। ਇਹ 108 ਪੈਰ੍ਹਿਆਂ ਦਾ ਬਜਟ ਹੈ ਤੇ ਇਸ ਵਿੱਚ 22 ਵਾਰੀ ਕੇਂਦਰ ਸਰਕਾਰ ਦਾ ਢੀਂਡਸਾ ਸਾਹਿਬ ਨੇ ਜ਼ਿਕਰ ਕੀਤਾ ਹੈ। ਉਸ ਵਿੱਚ ਢੀਂਡਸਾ ਸਾਹਿਬ ਨੇ ਕੇਂਦਰ ਸਰਕਾਰ ਦਾ ਥੈਂਕਸ ਵੀ ਕੀਤਾ ਹੈ। ਮੈਂ ਇਸ ਵਿੱਚੋਂ ਪੜ੍ਹ ਕੇ ਵੀ ਦੱਸਾਂਗਾ। ਸਰ, ਇਸ ਵਿੱਚ ਜਿਸ ਤਰ੍ਹਾਂ ਇਨ੍ਹਾਂ ਨੇ ਕਿਹਾ ਕਿ ਸਾਲ 2011-12 ਵਿੱਚ ਸੈਂਟਰਲ ਟੈਕਸਿਜ਼ 3554 ਕਰੋੜ ਰੁਪਏ ਸੀ, ਸੈਂਟਰਲ ਏਡ 2440 ਕਰੋੜ ਸੀ। ਯਾਨੀ ਕਿ 2011-12 ਵਿੱਚ ਪਿਛਲੇ ਸਾਲ ਸੈਂਟਰਲ ਏਡ ਤੇ ਸੈਂਟਰਲ ਟੈਕਸਿਜ਼ ਦੇ ਰੂਪ ਵਿੱਚ 5993 ਕਰੋੜ ਰੁਪਿਆ ਕੇਂਦਰ ਤੋਂ ਆਇਆ। 2012-13 ਬਾਰੇ ਢੀਂਡਸਾ ਸਾਹਿਬ ਜੋ ਕਿ ਸਾਡੇ ਆਨਰੇਬਲ ਫਾਇਨਾਂਸ ਮਨਿਸਟਰ ਸਾਹਿਬ ਹਨ, ਇਹ ਕਹਿੰਦੇ ਹਨ ਕਿ ਸੈਂਟਰਲ ਟੈਕਸਿਜ਼ ਵਿੱਚ 4202 ਕਰੋੜ ਤੇ ਸੈਂਟਰਲ ਏਡ 4725 ਕਰੋੜ ਰੁਪਏ ਯਾਨੀ ਕਿ 8927 ਕਰੋੜ ਪੰਜਾਬ ਸਰਕਾਰ ਨੂੰ ਕੇਂਦਰ ਸਰਕਾਰ ਦੇਣ ਲੱਗੀ ਹੈ ਜਿਸ ਦਾ ਮਤਲਬ ਹੈ ਕਿ ਇਸ ਵਿੱਚ 48.9% ਦੀ ਇਨਕਰੀਜ਼ ਹੋਈ ਹੈ। ਇਹ ਲਗਭਗ 50% ਇੱਕੋ ਸਾਲ ਵਿੱਚ ਵਧਾ ਰਹੇ ਹਨ ਤਾਂ ਫਿਰ ਕੇਂਦਰ ਸਰਕਾਰ ਕਿੱਥੋਂ ਵਿਤਕਰਾ ਕਰ ਰਹੀ ਹੈ। ਇਸੇ ਤਰ੍ਹਾਂ 4507 ਕਰੋੜ ਰੁਪਿਆ ਐਡੀਸ਼ਨਲ ਅਸਿਸਟੈਂਸ ਦਿੱਤੀ ਗਈ ਹੈ, ਉਹ ਵੱਖਰੀ ਹੈ। ਇਸ ਤਰ੍ਹਾਂ 13443 ਕਰੋੜ ਰੁਪਿਆ ਕੇਂਦਰ ਸਰਕਾਰ ਦਿੰਦੀ ਹੈ ਤੇ ਸਾਡੇ ਭਰਾ ਕਹਿ ਰਹੇ ਹਨ ਕਿ ਉਹ ਸਾਡੇ ਨਾਲ ਵਿਤਕਰਾ ਕਰਦੇ ਹਨ। ਇਹ ਜੋ 50% ਇਨਕਰੀਜ਼ ਹੋ ਰਿਹਾ ਹੈ, ਇਹ ਵਿਤਕਰਾ ਨਹੀਂ ਹੁੰਦਾ, ਇਹ ਸਪੋਰਟ ਹੁੰਦੀ ਹੈ।

ਇਸੇ ਤਰ੍ਹਾਂ ਕਰਜ਼ੇ ਉਤੇ ਬੜੀਆਂ ਗੱਲਾਂ ਚਲਦੀਆਂ ਹਨ ਕਿ 31.3.2012 ਨੂੰ 78376 ਕਰੋੜ ਰੁਪਏ ਦਾ ਕਰਜ਼ਾ ਹੋ ਜਾਣਾ ਹੈ। ਕਰਜ਼ੇ ਦਾ ਬਹੁਤ ਸੀਰੀਅਸ ਮੈਟਰ ਹੈ। ਬਹੁਤ ਸੀਰੀਅਸ ਸਿਚੂਏਸ਼ਨ ਵਿੱਚ ਫਾਈਨਾਂਸਿਜ਼ ਹਨ ਕਿਉਂਕਿ ਇਹ ਜਿਹੜੀ ਸਥਿਤੀ ਹੈ, ਇਹ ਪਰਮਿਸੀਬਲ ਲਿਮਿਟ ਤੋਂ ਵੱਧ ਹੈ। ਇਥੇ ਪਿੱਛੇ ਗੱਲ ਕੀਤੀ ਗਈ, ਮੇਰਾ ਖਿਆਲ ਹੈ ਚੀਮਾ ਸਾਹਿਬ ਹੀ ਕਹਿ ਰਹੇ ਸੀ ਕਿ ਜਾਖੜ ਸਾਹਿਬ ਨੇ ਸਟੇਟਮੈਂਟ ਦੇ ਦਿੱਤੀ ਕਿ ਜਿਹੜੀ ਸੈਂਟਰ ਤੋਂ ਗਰਾਂਟ ਲਿਆਂਦੀ ਹੈ, ਉਸ ਵਿੱਚ ਸਾਡੀ ਸੀ.ਐਲ.ਪੀ. ਦਾ ਬਹੁਤ ਵੱਡਾ ਹੱਥ ਹੈ। ਵੈਸੇ ਮੈਂ

ਹਾਊਸ ਦੀ ਨਾਲੇਜ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਕੇਂਦਰ ਸਰਕਾਰ ਨੇ ਜਿਹੜੀ ਕਮੇਟੀ ਬਣਾਈ ਹੈ, ਜਿਸ ਦੀ ਆਨਰੇਬਲ ਚੀਫ ਮਨਿਸਟਰ ਸਾਹਿਬ ਵੀ ਮਿਤੀ 2.5.2012 ਨੂੰ ਮੀਟਿੰਗ ਅਟੈਂਡ ਕਰਕੇ ਆਏ ਹਨ। ਉਸ ਕਮੇਟੀ ਵਿੱਚ ਇਹੀ ਡਿਸਕਸ ਕਰ ਰਹੇ ਹਨ ਕਿ ਤਿੰਨ ਸਟੇਟਾਂ ਵੈਸਟ ਬੰਗਾਲ...........

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ ਅਤੇ ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ। ਮੈਂ ਤੁਹਾਨੂੰ ਇੰਟਰੱਪਟ ਤਾਂ ਨਹੀਂ ਕਰਨਾ ਚਾਹੁੰਦਾ ਸੀ, I just need justification/clarification from Congress Party. ਸਾਲ 1975 ਵਿੱਚ 2.49 ਪ੍ਰਤੀਸ਼ਤ ਹਿੱਸਾ ਸਟੇਟਾਂ ਨੂੰ ਆਉਂਦਾ ਸੀ। ਇਹ ਘੱਟ ਕੇ ਪੰਜਾਬ ਦਾ ਹਿੱਸਾ 1.32 ਪ੍ਰਤੀਸ਼ਤ ਰਹਿ ਗਿਆ ਹੈ। ਬਿਹਾਰ, ਯੂ.ਪੀ. ਨੂੰ 40000-40000 ਕਰੋੜ ਕਿਉਂਕਿ ਯੂ.ਪੀ.ਏ. ਦੀ ਚੇਅਰਪਰਸਨ ਯੂ.ਪੀ. ਨੂੰ ਬਿਲੌਂਗ ਕਰਦੇ ਹਨ, ਉਥੇ ਪੈਸਾ ਜਾਂਦਾ ਹੈ। ਪੰਜਾਬ ਨੂੰ ਕੇਵਲ 4000 ਕਰੋੜ ਮਿਲਦਾ ਹੈ। ਕੀ ਇਹ ਇਸ ਨੂੰ ਜਸਟੀਫਾਈ ਕਰਦੇ ਹਨ ? ਕੀ ਕਾਂਗਰਸ ਪਾਰਟੀ ਇਸ ਨਾਲ ਸਹਿਮਤ ਹੈ ? ਪੰਜਾਬ ਨੂੰ ਜੋ ਘੱਟ ਪੈਸੇ ਸੈਂਟਰ ਕੋਲੋਂ ਮਿਲ ਰਹੇ ਹਨ, ਪੰਜਾਬ ਦਾ ਜੋ ਸ਼ੇਅਰ ਘਟਿਆ ਹੈ, ਕੀ ਇਹ ਇਸ ਨੂੰ ਜਸਟੀਫਾਈ ਕਰਦੇ ਹਨ ? ਮੈਂ ਇਸ ਗੱਲ ਦਾ ਇਨ੍ਹਾਂ ਕੋਲੋਂ ਸਪੱਸ਼ਟੀਕਰਨ ਚਾਹੁੰਦਾ ਹਾਂ।

**ਸ਼੍ਰੀ ਸਭਾਪਤੀ :** ਸੇਖੜੀ ਜੀ, ਤੁਸੀਂ ਹੁਣ ਸਮਾਪਤ ਕਰੋ। ਤੁਹਾਡੇ 16 ਮਿੰਟ ਹੋ ਗਏ ਹਨ।

**ਸ਼੍ਰੀ ਅਸ਼ਵਨੀ ਸੇਖੜੀ :** ਕੋਈ ਗੱਲ ਨਹੀਂ ਜੀ, ਮੈਂ ਆਪਣੀ ਪਾਰਟੀ ਦਾ ਟਾਈਮ ਲੈ ਰਿਹਾ ਹਾਂ।

**ਸ਼੍ਰੀ ਸਭਾਪਤੀ :** ਤੁਹਾਡੇ ਹੋਰ ਵੀ ਬੁਲਾਰੇ ਰਹਿੰਦੇ ਹਨ, ਤੁਸੀਂ ਹੁਣ ਸਮਅੱਪ ਕਰੋ।

**ਸ਼੍ਰੀ ਅਸ਼ਵਨੀ ਸੇਖੜੀ :** ਜਾਖੜ ਸਾਹਿਬ ਦਿੱਲੀ ਗਏ ਸੀ। ਅਸੀਂ ਹੋਰ ਲੋਕ ਵੀ ਗਏ ਸੀ। ਇਨ੍ਹਾਂ ਨੂੰ ਵੀ ਪੰਜਾਬ ਦੀ ਉਨੀ ਹੀ ਚਿੰਤਾ ਹੈ ਕਿ ਪੰਜਾਬ ਤੇ ਜਿਹੜਾ ਕਰਜ਼ਾ ਹੈ, ਉਹ ਕਿਤੇ ਸਟੇਟ ਨੂੰ ਨਾ ਲੈ ਡੁੱਬੇ ਕਿਉਂਕਿ ਇਹ ਕਰਜ਼ਾ ਪਰਮਿਸੀਬਲ ਲਿਮਿਟ ਤੋਂ ਉਤੇ ਹੈ। ਮੇਰੇ ਸਾਹਮਣੇ ਇਨ੍ਹਾਂ ਨੇ ਆਨਰੇਬਲ ਫਾਈਨਾਂਸ ਮਨਿਸਟਰ ਨੂੰ ਕਿਹਾ ਹੈ ਕਿ ਜੇਕਰ ਕੇਰਲਾ ਅਤੇ ਵੈਸਟ ਬੰਗਾਲ ਨੂੰ ਪੈਕੇਜ ਮਿਲੇਗਾ ਤਾਂ ਪੰਜਾਬ ਨੂੰ ਨੰਬਰ ਵੰਨ ਤੇ ਮਿਲੇਗਾ। ਅਸੀਂ ਉਨੇ ਹੀ ਚਿੰਤਤ ਹਾਂ, ਜਿੰਨਾ ਇਹ ਚਿੰਤਤ ਹਨ ਪਰ ਜਿਹੜੇ ਹਾਲਾਤ ਬਣੇ ਹੋਏ ਹਨ ਕਿਉਂਕਿ ਪੰਜਵੀਂ ਵਾਰ ਸਾਡੇ ਮੁੱਖ ਮੰਤਰੀ ਬਣੇ ਹਨ, ਫਾਈਨਾਂਸ਼ੀਅਲ ਸਿਚੂਏਸ਼ਨ ਨੂੰ ਇਸ ਹਾਲਾਤ ਵਿੱਚ ਲਿਆਉਣ ਲਈ ਇਨ੍ਹਾਂ ਦੀ ਵੀ ਜ਼ਿੰਮੇਵਾਰੀ ਬਣਦੀ ਹੈ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਇਹ ਕਹਿੰਦੇ ਹਨ ਕਿ ਪੰਜਾਬ ਨਾਲ ਵਿਤਕਰਾ ਹੋਇਆ ਹੈ, ਇਸੇ ਬਜਟ ਵਿੱਚ ਪੈਰ੍ਹਾ ਨੰ: 56 ਵਿੱਚ ਦੱਸਿਆ ਗਿਆ ਹੈ ਕਿ ਐਜੂਕੇਸ਼ਨ ਤੇ 1115 ਕਰੋੜ ਰੁਪਏ ਸੈਂਟਰ ਤੋਂ

[ਸ਼੍ਰੀ ਅਸ਼ਵਨੀ ਸੇਖੜੀ]

ਗਰਾਂਟਾਂ ਆ ਰਹੀਆਂ ਹਨ। ਪੈਰ੍ਹਾ ਨੰ: 63, ਹਾਇਰ ਐਜੂਕੇਸ਼ਨ ਨੂੰ 200 ਕਰੋੜ ਰੁਪਿਆ। ਪੈਰ੍ਹਾ ਨੰ: 65 ਵਿੱਚ ਟੈਕਨੀਕਲ ਐਜੂਕੇਸ਼ਨ ਨੂੰ 100 ਕਰੋੜ ਰੁਪਿਆ ਦੇਣ ਦਾ ਫੈਸਲਾ ਕੀਤਾ ਹੈ ਇਸੇ ਤਰ੍ਹਾਂ 75 ਨੰਬਰ ਪੈਰ੍ਹੇ ਵਿੱਚ ਹੈਲਥ ਨੂੰ, ਐਨ.ਆਰ.ਐਚ.ਐਮ. ਨੂੰ 424 ਕਰੋੜ ਰੁਪਿਆ ਦੇਣ ਦੀ ਤਜਵੀਜ਼ ਹੈ। ਇਹ ਸਭ ਕੇਂਦਰ ਨੇ ਦਿੱਤਾ ਹੈ। ਇਸ ਤਰ੍ਹਾਂ ਰੂਰਲ ਡਿਵੈਲਪਮੈਂਟ, ਐਜੂਕੇਸ਼ਨ, ਬਾਰਡਰ ਏਰੀਆ ਡਿਵੈਲਪਮੈਂਟ, ਸੋਸ਼ਲ ਸਿਕਿਉਰਟੀ, ਜੇ.ਐਨ.ਆਰ.ਐਮ., ਸਾਰਿਆਂ ਵਿੱਚ ਕੇਂਦਰ ਤੋਂ ਸਪੋਰਟ ਆਉਂਦੀ ਹੈ। ਮੈਂ ਨਹੀਂ ਸਮਝਦਾ ਕਿ ਕੇਂਦਰ ਕੋਈ ਵਿਤਕਰਾ ਕਰਦਾ ਹੈ। ਜੋ ਸਾਡਾ ਹੱਕ ਬਣਦਾ ਹੈ, ਉਹ ਪੰਜਾਬ ਨੂੰ ਮਿਲ ਰਿਹਾ ਹੈ ਪਰ ਜੇ ਹੋਰ ਵੱਧ ਚਾਹੀਦਾ ਹੈ ਤਾਂ ਆਪਾਂ ਰਲ ਮਿਲ ਕੇ, ਵੈਸੇ ਸਾਡੀ ਕਾਂਗਰਸ ਪਾਰਟੀ ਇਸ ਵਿਊ ਦੀ ਹੈ ਕਿ ਪੰਜਾਬ ਨੂੰ ਵੱਧ ਤੋਂ ਵੱਧ ਬੈਨੀਫਿਟ ਮਿਲਣਾ ਚਾਹੀਦਾ ਹੈ ਪਰ at the same time ਜਦੋਂ ਇਹ ਬੈਨੀਫਿਟ ਵੰਡਣ ਲੱਗਣਗੇ ਤਾਂ ਉਹ ਗਰੀਬ ਦੇ ਘਰ ਜ਼ਰੂਰ ਜਾਣਾ ਚਾਹੀਦਾ ਹੈ। ਇਹ ਨਹੀਂ ਕਿ ਜਿਹੜੇ ਸਾਡੇ ਬੀ.ਪੀ.ਐਲ. ਦੇ 50-60 ਲੱਖ ਲੋਕ ਹਨ, ਉਨ੍ਹਾਂ ਨੂੰ ਤੁਸੀਂ 25 ਕਰੋੜ ਰੁਪਿਆ ਦੇ ਕੇ ਟਰਕਾ ਦਿਓ ਅਤੇ ਬਾਕੀ ਪੈਸਾ ਇੱਧਰ ਉੱਧਰ ਕਰ ਦਿਓ। ਗਰੀਬਾਂ ਨੂੰ, ਦਲਿਤਾਂ ਨੂੰ ਅਤੇ ਜਿਹੜੇ ਲੋਕ ਡਿਜ਼ਰਵ ਕਰਦੇ ਹਨ, ਉਨ੍ਹਾਂ ਨੂੰ ਮਿਲਣਾ ਚਾਹੀਦਾ ਹੈ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ.................

**ਸ਼੍ਰੀ ਸਭਾਪਤੀ** : ਤੁਸੀਂ ਸਮਾਪਤੀ ਕਰੋ ਜੀ, ਪਲੀਜ਼।

**ਸ਼੍ਰੀ ਅਸ਼ਵਨੀ ਸੇਖੜੀ** : ਐਫ.ਐਮ. ਸਾਹਿਬ ਨੇ ਪੈਰ੍ਹਾ ਨੰ: 22 ਤੇ, ਸਾਡੇ ਆਨਰੇਬਲ ਮੈਂਬਰ ਸਾਹਿਬ ਇਥੇ ਬੈਠੇ ਹਨ, ਮੈਂ ਉਨ੍ਹਾਂ ਦੀ ਨਾਲੇਜ ਲਈ ਦੱਸਣਾ ਚਾਹੁੰਦਾ ਹਾਂ ਕਿ ਤੁਸੀਂ ਕਹਿੰਦੇ ਹੋ ਕਿ ਕੇਂਦਰ ਵਿਤਕਰਾ ਕਰਦੀ ਹੈ। ਪੈਰ੍ਹਾ ਨੰ: 22 ਦੇ ਵਿੱਚ ਮੈਂ ਤੁਹਾਡੇ ਐਫ.ਐਮ. ਸਾਹਿਬ ਦੀਆਂ ਲਾਈਨਾਂ ਪੜ੍ਹਨਾ ਚਾਹੁੰਦਾ ਹਾਂ :-

> ਅਸੀਂ ਲੁਧਿਆਣਾ ਵਿਖੇ ਕਣਕ ਅਤੇ ਮੱਕੀ ਲਈ ਬਰਲੌਗ ਇੰਸਟੀਚਿਊਟ ਫਾਰ ਸਾਊਥ ਏਸ਼ੀਆ (ਬੀ.ਆਈ.ਐਸ.ਏ.) ਦੀ ਸਥਾਪਤੀ ਲਈ ਪੰਜਾਬ ਸਰਕਾਰ ਦੀ ਬੇਨਤੀ ਨੂੰ ਪਰਵਾਨ ਕਰਨ ਲਈ ਭਾਰਤ ਸਰਕਾਰ ਦਾ ਧੰਨਵਾਦ ਕਰਦੇ ਹਾਂ।

ਇਹ ਡਬਲ ਸਟੈਂਡਰਡ ਕਿਉਂ ਹੈ ? ਤੁਸੀਂ ਇੱਕ ਪਾਸੇ ਧੰਨਵਾਦ ਕਰਦੇ ਹੋ ਪਰ ਦੂਸਰੇ ਪਾਸੇ ਕਹਿੰਦੇ ਹੋ ਕਿ ਕੇਂਦਰ ਨੇ ਨਹੀਂ ਦਿੱਤਾ। ਹੁਣ ਮੈਂ, ਚੇਅਰਮੈਨ ਸਾਹਿਬ, ਇੱਕ ਚੀਜ਼ ਤੁਹਾਡੀ ਨਾਲੇਜ ਵਿੱਚ ਲਿਆਉਣਾ ਚਾਹੁੰਦਾ ਹਾਂ। ਇਸੇ ਹਾਊਸ ਨੂੰ ਮੈਂ ਇਹ ਪਰੂਵ ਕਰਕੇ ਦੱਸਣਾ ਚਾਹੁੰਦਾ ਹਾਂ ਕਿ ਕੇਂਦਰ ਪੰਜਾਬ ਨਾਲ ਧੱਕਾ ਨਹੀਂ ਕਰਦਾ ਪਰ ਜਿਹੜੀ ਪੰਜਾਬ ਸਰਕਾਰ ਹੈ, ਇਹ ਪਿਛਲੇ 30 ਸਾਲਾਂ ਤੋਂ ਸਾਡੇ ਮਾਝੇ ਨਾਲ ਬਹੁਤ ਵਿਤਕਰਾ ਕਰਦੀ ਆ ਰਹੀ ਹੈ। ਪਿਛਲੇ ਹਾਊਸ ਵਿੱਚ ਮੈਂ ਇੱਕ ਲਿਸਟ ਪੇਸ਼ ਕੀਤੀ ਸੀ, ਜਿਸ ਦੇ ਵਿੱਚ ਮੈਂ ਮਾਲਵਾ, ਦੁਆਬਾ ਅਤੇ ਮਾਝੇ ਦੀ ਕੰਪੈਰੇਟਿਵ ਸਟੇਟਮੈਂਟ ਬਣਾ ਕੇ ਦੱਸੀ ਸੀ। ਉਸ ਦੇ ਉਤੇ ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਚਿੱਠੀ ਵੀ ਲਿਖੀ ਸੀ। ਮੈਂ ਇਸ ਗੱਲ ਦੇ ਉਤੇ ਸ਼ਿਓਰ ਹਾਂ ਕਿ ਉਹ ਚਿੱਠੀ ਮਾਨਯੋਗ ਮੁੱਖ ਮੰਤਰੀ ਸਾਹਿਬ ਦੀ ਟੇਬਲ ਦੇ ਉੱਤੇ ਨਹੀਂ ਪਹੁੰਚੀ ਹੋਵੇਗੀ ਕਿਉਂਕਿ

ਇਹ ਤਾਂ ਕਹਿੰਦੇ ਹਨ ਕਿ ਮੈਂ ਤਿੰਨ ਤਿੰਨ ਘੰਟੇ ਐਮ.ਐਲ.ਏ. ਨੂੰ ਟਾਈਮ ਦੇਣਾ ਚਾਹੁੰਦਾ ਹਾਂ ਜੇਕਰ ਪਹੁੰਚੀ ਹੁੰਦੀ ਤਾਂ ਉਸ ਦਾ ਮੈਨੂੰ ਜ਼ਰੂਰ ਜਵਾਬ ਆਉਂਦਾ। ਮੈਂ ਇਸ ਚਿੱਠੀ ਵਿੱਚ ਦੱਸਿਆ ਸੀ ਕਿ ਮਾਲਵਾ ਰੀਜਨ ਦੇ ਵਿੱਚ, ਦੁਆਬਾ ਰੀਜਨ ਵਿੱਚ ਔਰ ਮਾਝਾ ਰੀਜਨ ਵਿੱਚ ਜਿਹੜੀਆਂ ਇੰਡਸਟਰੀਆਂ ਪਿਛਲੇ 30 ਸਾਲਾਂ ਦੇ ਵਿੱਚ ਲੱਗੀਆਂ ਹਨ, ਮੈਂ ਉਨ੍ਹਾਂ ਦੀ ਲਿਸਟ ਦਿੱਤੀ ਸੀ ਪਰ ਹੁਣ ਟਾਈਮ ਸ਼ਾਰਟ ਹੈ। ਮੈਂ, ਸਰ, ਇਹ ਹਾਊਸ ਦੀ ਟੇਬਲ ਦੇ ਉਤੇ ਭੇਜ ਦਿੰਦਾ ਹਾਂ, ਇਹ ਮੁੱਖ ਮੰਤਰੀ ਸਾਹਿਬ ਦੇ ਕੋਲ ਪਹੁੰਚ ਜਾਵੇਗੀ ਕਿਉਂਕਿ ਇਸ ਦਾ ਮੈਨੂੰ ਕੋਈ ਜਵਾਬ ਨਹੀਂ ਆਇਆ, ਨਾ ਹੀ ਮੈਨੂੰ ਇਸ ਦੇ ਬਾਰੇ ਕੁਝ ਦੱਸਿਆ ਗਿਆ ਪਰ ਇਸ ਬਜਟ ਦੇ ਵਿੱਚ ਦੁਬਾਰਾ ਜਿਹੜੀ ਲਿਸਟ ਬਣਾਈ ਸੀ, ਪੰਜਾਬ ਸਰਕਾਰ ਦੇ 40 ਵੱਡੇ ਪ੍ਰਾਜੈਕਟ ਜਿਹੜੇ ਕੇਂਦਰ ਸਰਕਾਰ ਤੋਂ ਮਨਜ਼ੂਰ ਹੋ ਕੇ ਆਏ ਹਨ ਜਿਸ ਦੇ ਉਤੇ ਲੱਖਾਂ ਕਰੋੜਾਂ ਰੁਪਏ, ਲਗਭਗ ਦੋ ਢਾਈ ਲੱਖ ਕਰੋੜ ਰੁਪਿਆ ਖ਼ਰਚ ਹੋਣਾ ਹੈ, ਉਹ ਸਾਰਾ ਹੀ ਮਾਲਵਾ ਰੀਜਨ ਦੇ ਵਿੱਚ ਲੱਗਿਆ ਹੈ, ਦੁਆਬਾ ਰੀਜਨ ਦੇ ਵਿੱਚ ਥੋੜ੍ਹਾ ਬਹੁਤ, ਤਕਰੀਬਨ ਤਕਰੀਬਨ 7 ਪ੍ਰਾਜੈਕਟ ਦਿੱਤੇ ਹਨ ਅਤੇ ਸਾਡੇ ਮਾਝੇ ਦੇ ਵਿੱਚ ਇਕ ਵੀ ਨਹੀਂ ਦਿੱਤਾ। ਜਿਹੜੀ ਸਾਡੇ ਆਨਰੇਬਲ ਫਾਈਨਾਂਸ ਮਨਿਸਟਰ ਸਾਹਿਬ ਦੀ ਬਜਟ ਸਪੀਚ ਹੈ, ਮੈਂ ਇਸ ਦੇ ਵਿੱਚ ਵੀ ਬੜੀ ਡੀਪਲੀ ਸਟੱਡੀ ਕੀਤਾ ਹੈ ਕਿ ਇਨ੍ਹਾਂ ਨੇ ਸਾਡੇ ਮਾਝੇ ਨੂੰ ਕੀ ਦਿੱਤਾ ਹੈ। ਇਕ ਵੀ ਪ੍ਰਾਜੈਕਟ ਸਾਡੇ ਮਾਝੇ ਨੂੰ ਨਹੀਂ ਦਿੱਤਾ। ਅਜੀਤਗੜ੍ਹ ਵਿਖੇ ਐਗਰੀਕਲਚਰਲ ਸੈਂਟਰ ਲਈ 15 ਕਰੋੜ ਰੁਪਿਆ ਰੱਖਿਆ ਗਿਆ ਹੈ। ਇਸੇ ਤਰ੍ਹਾਂ ਗੁਰੂ ਅੰਗਦ ਦੇਵ ਯੂਨੀਵਰਸਿਟੀ ਲਈ .101 ਕਰੋੜ ਰੱਖਿਆ ਹੈ। ਇਰੀਗੇਸ਼ਨ ਦੀਆਂ ਟੋਟਲ ਜਿੰਨੀਆਂ ਸਕੀਮਾਂ ਹਨ, ਉਨ੍ਹਾਂ ਦੇ ਲਈ 1128 ਕਰੋੜ ਰੁਪਿਆ ਸਾਰੀਆਂ ਮਾਲਵੇ ਦੀਆਂ ਸਕੀਮਾਂ ਵਿੱਚ ਦਿੱਤਾ ਹੈ, ਇਕ ਵੀ ਸਾਡੇ ਏਰੀਏ ਵਿੱਚ ਨਹੀਂ ਹੈ.........(ਵਿਘਨ) ਸ਼ਾਹਪੁਰ ਕੰਡੀ ਜਿਹੜੀ ਹੈ ਉਹ ਸਾਡੇ ਏਰੀਏ ਦੇ ਵਿੱਚ ਨਹੀਂ ਪੈਂਦੀ ਉਹ ਦੁਆਬਾ ਦੇ ਵਿੱਚ ਆਉਂਦੀ ਹੈ। ਸਰ, ਮੈਂ ਮਾਝੇ ਦੀ ਗੱਲ ਕਰ ਰਿਹਾ ਹਾਂ, ਸੀ.ਐਮ. ਸਾਹਿਬ ਨੇ ਇਕ ਹਜ਼ਾਰ ਮੈਗਾਵਾਟ ਦਾ ਪ੍ਰਾਜੈਕਟ ਰੋਪੜ ਵਿਖੇ ਦੇ ਦਿੱਤਾ ਹੈ ਜਿਸ ਉਤੇ ਪੰਜ ਹਜ਼ਾਰ ਕਰੋੜ ਰੁਪਿਆ ਲੱਗਣਾ ਹੈ, ਪਲਾਸਟਿਕ ਪਾਰਕ ਜਿਹੜਾ ਹੈ ਇਹ ਵੀ ਬਠਿੰਡੇ ਲਈ ਮੰਗ ਰਹੇ ਹਨ, ਇੰਡੀਅਨ ਇੰਸਟੀਚਿਊਟ ਆਫ ਇਨਫਰਮੇਸ਼ਨ ਇਹ ਵੀ 128 ਕਰੋੜ ਦਾ ਹੈ, ਨਿਫਟ ਨੂੰ ਹੁਣ 15 ਕਰੋੜ ਰੁਪਏ ਦੇ ਰਹੇ ਹਨ।

**ਸ੍ਰੀ ਸਭਾਪਤੀ :** ਸੇਖੜੀ ਸਾਹਿਬ, ਤੁਸੀਂ ਸਮਾਪਤੀ ਕਰੋ, ਤੁਹਾਡਾ ਸਮਾਂ ਖ਼ਤਮ ਹੋ ਗਿਆ ਹੈ ਕਿਉਂਕਿ ਬੁਲਾਰਿਆਂ ਦੀ ਬਹੁਤ ਲੰਮੀ ਲਿਸਟ ਹੈ ਫਿਰ ਤਾਂ ਇਸ ਤਰ੍ਹਾਂ ਬਾਕੀ ਬੋਲਣ ਵਾਲੇ ਰਹਿ ਜਾਣਗੇ। ਤੁਸੀਂ ਖ਼ਤਮ ਕਰੋ।

**ਸ੍ਰੀ ਅਸ਼ਵਨੀ ਸੇਖੜੀ :** ਸਰ, ਇਹ ਜਿਹੜੇ ਸਾਰੇ ਪ੍ਰਾਜੈਕਟ ਦਿੱਤੇ ਹਨ, ਇਨ੍ਹਾਂ ਦੀ ਮੇਰੇ ਪਾਸ ਲਿਸਟ ਹੈ ਇਹ ਮੈਂ ਮੁੱਖ ਮੰਤਰੀ ਸਾਹਿਬ ਨੂੰ ਲਿਖ ਕੇ ਭੇਜ ਦਿਆਂਗਾ, ਸਾਡੇ ਫਾਈਨਾਂਸ ਮਨਿਸਟਰ ਸਾਹਿਬ ਨੇ 27 ਚੀਜ਼ਾਂ ਨੂੰ ਪੈਸੇ ਦਿੱਤੇ ਹਨ, ਇਹ ਸਾਰੇ ਹੀ ਮਾਲਵੇ ਵਿੱਚ ਹਨ ਔਰ ਥੋੜ੍ਹੇ ਬਹੁਤ ਦੁਆਬੇ ਦੇ ਵਿੱਚ, ਪ੍ਰੰਤੂ ਮਾਝੇ ਦੇ ਵਿੱਚ ਇਕ ਨੂੰ ਵੀ ਪੈਸਾ ਨਹੀਂ ਦਿੱਤਾ। ਚੇਅਰਮੈਨ ਸਾਹਿਬ, ਇਹ ਜਿਹੜੀਆਂ ਚੀਜ਼ਾਂ ਹਨ ਇਨ੍ਹਾਂ ਚੀਜ਼ਾਂ ਦਾ ਮੈਨੂੰ ਸਖ਼ਤ ਅਫਸੋਸ ਹੈ,

[ਸ਼੍ਰੀ ਅਸ਼ਵਨੀ ਸੇਖੜੀ]
ਸਾਰੀਆਂ ਯੂਨੀਵਰਸਿਟੀਆਂ ਨੂੰ ਪੈਸੇ ਦਿਉ, ਗੁਰੂ ਨਾਨਕ ਦੇਵ ਯੂਨੀਵਰਸਿਟੀ ਨੂੰ ਕਿਉਂ ਨਹੀਂ ਦਿੰਦੇ। (ਵਿਘਨ) ਸਰ, ਜਿਹੜਾ ਪ੍ਰਾਈਮ ਮਨਿਸਟਰ ਨੇ ਪ੍ਰਾਜੈਕਟ ਅਨਾਊਂਸ ਕੀਤਾ ਸੀ, ਉਹ ਬਿਲਕੁਲ ਫਲਾਪ ਹੋ ਚੁੱਕਾ ਹੈ ਕਿਉਂਕਿ ਉਸ ਦੇ ਵਿੱਚ ਪੰਜਾਬ ਸਰਕਾਰ ਨੇ ਪੈਸੇ ਹੀ ਨਹੀਂ ਪਾਏ। ਇਹ 86 ਕਰੋੜ ਰੁਪਏ ਦਾ ਪ੍ਰਾਜੈਕਟ ਪ੍ਰਾਈਮ ਮਨਿਸਟਰ ਨੇ ਅਨਾਊਂਸ ਕੀਤਾ ਸੀ......

**ਸ਼੍ਰੀ ਸਭਾਪਤੀ :** ਤੁਸੀਂ ਸਮਾਪਤੀ ਕਰੋ ਜੀ।

**ਸ਼੍ਰੀ ਅਸ਼ਵਨੀ ਸੇਖੜੀ :** ਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਨੂੰ ਕੁਝ ਨਹੀਂ ਦਿੱਤਾ, ਅੰਮ੍ਰਿਤਸਰ ਦੇ ਵਿੱਚ ਝੂਠੇ ਵਾਅਦੇ ਕੀਤੇ ਗਏ ਸਨ, ਸਪੈਸ਼ਲ ਇਕਨਾਮਿਕ ਜ਼ੋਨ (ਐਸ.ਈ.ਜ਼ੈਡ.) ਦੇਣਗੇ ਉਹ ਨਹੀਂ ਆਇਆ, ਆਈ.ਟੀ. ਪਾਰਕ ਦੇਣਗੇ ਪਰ ਉਸ ਵਾਸਤੇ ਜ਼ਮੀਨ ਨਹੀਂ ਮਿਲੀ, ਤੁਸੀਂ ਮੁਹਾਲੀ ਵਿੱਚ 1200 ਏਕੜ ਜ਼ਮੀਨ ਲੈ ਲਈ ਹੈ ਪਰ ਅੰਮ੍ਰਿਤਸਰ ਲਈ ਕੁਝ ਨਹੀਂ ਹੈ। ਚੇਅਰਮੈਨ ਸਾਹਿਬ, ਇਹ ਜਿਹੜੇ ਵਿਤਕਰੇ ਹਨ ਪੰਜਾਬ ਦੇ ਮਾਝਾ ਰੀਜਨ ਨਾਲ, ਬਾਰਡਰ ਏਰੀਆਜ ਦੇ ਨਾਲ ਇਹ ਬਹੁਤ ਗਲਤ ਹਨ। ਮੈਂ ਮੁੱਖ ਮੰਤਰੀ ਸਾਹਿਬ ਨੂੰ ਪਹਿਲਾਂ ਵੀ ਚਿੱਠੀ ਲਿਖੀ ਹੈ, ਮੈਂ ਦੁਬਾਰਾ ਚਿੱਠੀ ਸਦਨ ਦੇ ਥਰੂ ਭੇਜ ਰਿਹਾ ਹਾਂ, ਸਾਡੇ ਸੀ.ਐਮ. ਸਾਹਿਬ ਸ੍ਰੀ ਹਰਿਮੰਦਰ ਸਾਹਿਬ ਜਾਂਦੇ ਹਨ, ਉਥੇ ਮੱਥਾ ਟੇਕ ਕੇ, ਵਾਹਿਗੁਰੂ ਕੋਲੋਂ ਸ਼ਕਤੀ ਲੈ ਕੇ ਫਿਰ ਪੰਜਵੀਂ ਵਾਰ ਪਾਵਰ ਵਿੱਚ ਆ ਗਏ, ਇਹ ਲੈਂਦੇ ਤਾਂ ਮਾਝੇ ਦੇ ਵਿੱਚੋਂ ਹਨ ਪਰ ਉਥੇ ਦਿੰਦੇ ਕੁਝ ਨਹੀਂ। ਇਹ ਪਤਾ ਨਹੀਂ ਕਿਉਂ ਨਹੀਂ ਦਿੰਦੇ। ਉਧਰ ਕੋਈ ਧਿਆਨ ਨਹੀਂ ਕਰਦੇ। (ਵਿਘਨ) ਬਾਦਲ ਸਾਹਿਬ ਨੂੰ ਤੁਸੀਂ ਘੇਰਾ ਪਾਇਆ ਹੋਇਆ ਹੈ, ਤੁਸੀਂ ਸਾਡੇ ਵੱਲ ਆਉਣ ਨਹੀਂ ਦਿੰਦੇ।

**ਸ਼੍ਰੀ ਸਭਾਪਤੀ :** ਸੇਖੜੀ ਸਾਹਿਬ, ਪਲੀਜ਼ ਤੁਸੀਂ ਬੈਠੋ। ਬਹੁਤ ਟਾਈਮ ਹੋ ਗਿਆ ਹੈ, ਤੁਹਾਨੂੰ 10 ਮਿੰਟ ਦਿੱਤੇ ਸਨ ਪਰ ਤੁਸੀਂ 25 ਮਿੰਟ ਲੈ ਲਏ ਹਨ। ਹੁਣ ਸਰਦਾਰ ਮਨਪ੍ਰੀਤ ਸਿੰਘ ਇਯਾਲੀ ਜੀ ਬੋਲਣਗੇ।

**ਸ਼੍ਰੀ ਅਸ਼ਵਨੀ ਸੇਖੜੀ :** ਸਰ, ਕੋਈ ਗੱਲ ਨਹੀਂ, ਇਹ ਬੜੇ ਇੰਪਾਰਟੈਂਟ ਇਸ਼ੂ ਹਨ ਇਨ੍ਹਾਂ ਦਾ ਐਫ.ਐਮ. ਸਹਿਬ ਨੂੰ ਫਾਇਦਾ ਹੋਵੇਗਾ। ਸਰ, ਅਸੀਂ ਯੰਗ ਲੈਜਿਸਲੇਟਿਵ ਫੋਰਮ ਬਣਾਇਆ ਸੀ ਇਹ 2003 ਵਿੱਚ ਬਣਾਇਆ ਸੀ ਜਿਸ ਦੇ ਵਿੱਚ ਆਪਾਂ ਬੜੇ ਪੁਆਇੰਟ ਡਿਸਕਸ ਕੀਤੇ ਸਨ ਕਿ ਪੰਜਾਬ ਸਟੇਟ ਦੇ ਵਿੱਚ ਕੁਝ ਕਾਮਨ ਪਾਲਿਸੀਆਂ ਬਣਨੀਆਂ ਚਾਹੀਦੀਆਂ ਹਨ ਜਿਸ ਦੇ ਵਿੱਚ ਅਕਾਲੀ ਦਲ, ਬੀ.ਜੇ.ਪੀ., ਕਾਂਗਰਸ, ਸੀ.ਪੀ.ਆਈ, ਸੀ.ਪੀ.ਐਮ. ਸਾਰੇ ਲੋਕਾਂ ਦੇ ਵਿਚਾਰਾਂ ਦੇ ਨਾਲ ਕੁਝ ਅਜਿਹੇ ਇਸ਼ੂ ਹਨ ਜਿਥੇ ਸਾਰੇ ਲੋਕ ਇਕੱਠੇ ਹੋ ਕੇ ਪੰਜਾਬ ਸਟੇਟ ਨੂੰ ਅੱਗੇ ਲੈ ਕੇ ਜਾਣ। ਉਸ ਵਿੱਚ ਪੰਜਾਬ ਦਾ ਸਭਿਆਚਾਰ ਜਿਸ ਦੇ ਉਤੇ ਕਿਸੇ ਨੂੰ ਕੋਈ ਇਤਰਾਜ਼ ਨਹੀਂ, ਅੱਜ ਪੰਜਾਬ ਦਾ ਜਿਹੜਾ ਸਭਿਆਚਾਰ ਹੈ ਉਸ ਦੇ ਉਤੇ ਇੰਟਰਨੈਟ ਔਰ ਇਲੈਕਟ੍ਰਾਨਿਕ ਮੀਡੀਆ ਦੇ ਰਾਹੀਂ ਅਟੈਕ ਹੋ ਰਿਹਾ ਹੈ। ਉਸ ਨੂੰ ਬਚਾਉਣ ਦੀ ਜ਼ਰੂਰਤ ਹੈ। ਇਸ ਦੇ ਵਿੱਚ ਯੂਥ ਦੀ ਇੰਪਲਾਇਮੈਂਟ ਦੀ ਪਾਲਿਸੀ ਬਣਨੀ

ਚਾਹੀਦੀ ਹੈ ਕਿ ਇਥੋਂ ਦੇ ਜਿਹੜੇ ਲੋਕ ਹਨ, ਇਥੇ ਲਗਭਗ 22 ਲੱਖ ਪੜ੍ਹੇ ਲਿਖੇ ਬੇਰੁਜ਼ਗਾਰ ਬੈਠੇ ਹਨ ਇਸ ਤਰ੍ਹਾਂ ਇੰਪਲਾਇਮੈਂਟ ਦੀ ਪਾਲਿਸੀ ਬਣਨੀ ਚਾਹੀਦੀ ਹੈ, ਭਰੂਣ ਹੱਤਿਆ ਸਬੰਧੀ ਪਾਲਿਸੀ ਬਣਨੀ ਚਾਹੀਦੀ ਹੈ। ਸਭ ਤੋਂ ਵੱਡਾ ਮੁੱਦਾ ਡਰੱਗਜ਼ ਦਾ ਹੈ, ਮੈਂ ਇਸ ਸਬੰਧ ਵਿੱਚ ਤੁਹਾਨੂੰ ਬਹੁਤ ਲੰਮਾ ਡਾਟਾ ਦੇ ਸਕਦਾ ਸੀ ਪਰ ਤੁਸੀਂ ਸਮਾਂ ਨਹੀਂ ਦੇ ਰਹੇ ਕਿ ਅੱਜ ਡਰੱਗਜ਼ ਦੇ ਨਾਲ ਸਾਡੇ ਟੋਟਲ ਬਾਰਡਰ ਦੇ ਸਾਰੇ ਜਿਹੜੇ ਛੇ ਦੇ ਛੇ ਜ਼ਿਲ੍ਹੇ ਹਨ ਮੈਂ ਸਮਝਦਾ ਹਾਂ ਕਿ ਇਸ ਪਾਸੇ ਸਰਕਾਰ ਨੂੰ ਕੁਝ ਨਾ ਕੁਝ ਜ਼ਰੂਰ ਕਰਨਾ ਚਾਹੀਦਾ ਹੈ। ਇਸੇ ਤਰ੍ਹਾਂ ਪੰਜਾਬ ਦੀ ਇਨਵਾਇਰਨਮੈਂਟ ਦਾ ਜਿਹੜਾ ਮੁੱਦਾ ਹੈ ਇਸ ਪਾਸੇ ਸਰਕਾਰ ਨੂੰ ਸਾਂਝੀ ਪਾਲਿਸੀ ਬਣਾਉਣੀ ਚਾਹੀਦੀ ਹੈ। ਮੈਂ ਇਸ ਬਾਰੇ ਜ਼ਰੂਰ ਦੱਸਣਾ ਚਾਹੁੰਦਾ ਸੀ ਪਰ ਤੁਸੀਂ ਮੈਨੂੰ ਸਮਾਂ ਦੇ ਨਹੀਂ ਰਹੇ। ਪੈਸਟੀਸਾਈਡਜ਼ ਅਤੇ ਕੈਮੀਕਲਜ਼ ਨੇ ਸਾਡੇ ਪੰਜਾਬ ਦਾ ਟੋਟਲ ਏਰੀਆ ਤਬਾਹ ਕਰ ਦਿੱਤਾ ਹੈ। ਸੈਂਟਰ ਫਾਰ ਸਸਟੇਨੇਬਲ ਐਗਰੀਕਲਚਰ, ਹੈਦਰਾਬਾਦ ਦਾ ਇੰਸਟੀਚਿਊਟ ਹੈ ਇਥੋਂ ਦੇ ਡਾ: ਰਾਮਾਨੰਦ ਨੇ ਨਵੇਂ ਤਰੀਕੇ ਨਾਲ...............

**ਸ੍ਰੀ ਸਭਾਪਤੀ :** ਬੈਠੋ ਜੀ, ਪਲੀਜ਼। ਮੈਂ ਸਰਦਾਰ ਮਨਪ੍ਰੀਤ ਸਿੰਘ ਇਯਾਲੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਹ ਆਪਣਾ ਸਮਾਂ ਲੈਣ। ਸੇਖੜੀ ਜੀ, ਬਹੁਤ ਟਾਈਮ ਹੋ ਗਿਆ ਹੈ, ਪਲੀਜ਼ ਤੁਸੀਂ ਬੈਠੋ।

**ਸਰਦਾਰ ਮਨਪ੍ਰੀਤ ਸਿੰਘ ਇਯਾਲੀ (ਦਾਖਾ) :** ਮਾਨਯੋਗ ਚੇਅਰਮੈਨ ਸਾਹਿਬ, ਮੈਂ ਆਪ ਜੀ ਦਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ ਕਿ ਆਪ ਜੀ ਨੇ ਮੈਨੂੰ ਇਸ ਪਵਿੱਤਰ ਸਦਨ ਵਿੱਚ 20 ਜੂਨ ਨੂੰ ਜੋ ਸਰਕਾਰ ਵੱਲੋਂ ਬਜਟ ਪੇਸ਼ ਕੀਤਾ ਗਿਆ, ਉਸ ਉੱਪਰ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਚੇਅਰਮੈਨ ਸਾਹਿਬ, ਹੁਣੇ ਹੁਣੇ ਜਿਹੜੀਆਂ ਵਿਧਾਨ ਸਭਾ ਚੋਣਾਂ ਹੋ ਕੇ ਹਟੀਆਂ ਹਨ ਇਨ੍ਹਾਂ ਚੋਣਾਂ ਵਿੱਚ ਪੰਜਾਬ ਦੇ ਲੋਕਾਂ ਨੇ ਬੜਾ ਇਤਿਹਾਸਕ ਫੈਸਲਾ ਲਿਆ। ਇਨ੍ਹਾਂ ਚੋਣਾਂ ਵਿੱਚ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਵਿਕਾਸ ਦੇ ਮੁੱਦੇ ਨੂੰ ਲੈ ਕੇ ਲੋਕਾਂ ਦੀ ਕਚਹਿਰੀ ਵਿੱਚ ਗਈ ਸੀ ਅਤੇ ਪੰਜਾਬ ਦੇ ਲੋਕਾਂ ਨੇ ਸਰਕਾਰ ਦੀ ਕਾਰਗੁਜ਼ਾਰੀ ਉੱਪਰ ਮੋਹਰ ਲਗਾਉਂਦਿਆਂ ਦੂਜੀ ਵਾਰ ਪੰਜਾਬ ਵਿੱਚ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਬਣਾਈ ਹੈ। ਬਹੁਤ ਹੀ ਸਤਿਕਾਰਯੋਗ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜਿਨ੍ਹਾਂ ਨੇ ਆਪਣਾ ਸਾਰਾ ਜੀਵਨ ਸਮਾਜ ਦੀ ਸੇਵਾ ਵਿੱਚ, ਪੰਜਾਬ ਅਤੇ ਪੰਜਾਬੀਅਤ ਦੀ ਸੇਵਾ ਵਿੱਚ ਬਤੀਤ ਕੀਤਾ। ਪੰਜਾਬ ਦੇ ਹੱਕਾਂ ਦੀ ਖਾਤਰ ਆਪਣੇ ਜੀਵਨ ਦੇ 16 ਸਾਲ ਜੇਲ੍ਹਾਂ ਵਿੱਚ ਗੁਜ਼ਾਰੇ, ਉਨ੍ਹਾਂ ਨੂੰ ਪੰਜਵੀਂ ਵਾਰ ਪੰਜਾਬ ਦਾ ਮੁੱਖ ਮੰਤਰੀ ਬਣਨ ਦਾ ਸੁਭਾਗ ਪ੍ਰਾਪਤ ਹੋਇਆ ਹੈ। ਪਿਛਲੇ ਪੰਜ ਸਾਲਾਂ ਵਿੱਚ ਮਾਨਯੋਗ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਅਗਵਾਈ ਵਿੱਚ, ਉਪ ਮੁੱਖ ਮੰਤਰੀ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦੇ ਯਤਨਾਂ ਸਦਕਾ ਵੱਡੇ ਪੱਧਰ ਤੇ ਵਿਕਾਸ ਦੇ ਕੰਮ ਪੰਜਾਬ ਅੰਦਰ ਹੋਏ ਹਨ। ਚਾਰ ਬਿਜਲੀ ਦੇ ਥਰਮਲ ਪਲਾਂਟ ਲਗਾਏ ਜਾ ਰਹੇ ਹਨ ਜਿਸ ਨਾਲ ਆਉਣ ਵਾਲੇ ਸਮੇਂ ਵਿੱਚ ਜਿੰਨੀ ਪੰਜਾਬ ਨੂੰ ਬਿਜਲੀ ਦੀ ਲੋੜ ਹੈ, ਉਸ ਤੋਂ ਵੱਧ ਬਿਜਲੀ ਅਸੀਂ ਆਪਣੇ ਸੂਬੇ ਵਿੱਚ ਪੈਦਾ ਕਰਾਂਗੇ। ਇਸ ਦੇ ਨਾਲ ਹੀ ਅਨੇਕਾਂ ਹੀ ਸੜਕਾਂ ਚੌੜੀਆਂ ਕੀਤੀਆਂ ਗਈਆਂ ਹਨ, ਸੜਕਾਂ ਨੂੰ 4 ਲੇਨ ਅਤੇ 6

[ਸਰਦਾਰ ਮਨਪ੍ਰੀਤ ਸਿੰਘ ਇਯਾਲੀ]

ਲੇਨ ਬਣਾਇਆ ਜਾ ਰਿਹਾ ਹੈ ਅਤੇ ਅਨੇਕਾਂ ਹੀ ਫਲਾਈ ਓਵਰ ਪੰਜਾਬ ਅੰਦਰ ਬਣਾਏ ਗਏ ਹਨ ਅਤੇ ਬਣਾਏ ਜਾ ਰਹੇ ਹਨ। ਖਾਸ ਤੌਰ ਤੇ ਜੇਕਰ ਲੁਧਿਆਣੇ ਸ਼ਹਿਰ ਦੀ ਗੱਲ ਕਰੀਏ, ਅੱਜ ਲੁਧਿਆਣੇ ਸ਼ਹਿਰ ਵਿੱਚ 25 ਫਲਾਈ ਓਵਰ ਬਣ ਰਹੇ ਹਨ ਜਿਸ ਵਿੱਚੋਂ 3-4 ਮੁਕੰਮਲ ਹੋ ਚੁੱਕੇ ਹਨ। ਲੁਧਿਆਣਾ ਸ਼ਹਿਰ ਦੀ ਸਭ ਤੋਂ ਵੱਡੀ ਸਮੱਸਿਆ ਟ੍ਰੈਫਿਕ ਦੀ ਸਮੱਸਿਆ ਹੈ। ਇਸ ਦੇ ਹੱਲ ਲਈ ਜੋ ਵੀ ਯਤਨ ਕੀਤੇ ਗਏ ਹਨ, ਉਹ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਵੱਲੋਂ ਕੀਤੇ ਗਏ ਹਨ। ਚਾਹੇ ਪਿਛਲੇ ਸਮੇਂ ਵਿੱਚ ਜਗਰਾਉਂ ਪੁਲ ਤੋਂ ਲੈ ਕੇ ਜਲੰਧਰ ਬਾਈਪਾਸ ਤੱਕ ਐਲੀਵੇਟਿਡ ਰੋਡ ਬਣਾਈ ਗਈ ਹੈ ਜਾਂ ਪਿਛਲੇ ਪੰਜ ਸਾਲਾਂ ਵਿੱਚ ਗਿੱਲ ਚੌਕ ਵਿੱਚ ਫਲਾਈ ਓਵਰ ਬਣਾਇਆ ਗਿਆ, ਪ੍ਰਤਾਪ ਚੌਕ ਵਿੱਚ ਫਲਾਈ ਓਵਰ ਬਣਾਇਆ ਗਿਆ ਜਾਂ ਧੂਰੀ ਲਾਈਨ ਉੱਪਰ ਫਲਾਈ ਓਵਰ ਬਣਾਇਆ ਗਿਆ ਹੈ ਅਤੇ ਇਸ ਦੇ ਨਾਲ ਹੀ ਨਹਿਰ ਦੇ ਨਾਲ ਜਿਹੜਾ ਬਾਈਪਾਸ ਬਣਾਇਆ ਜਾ ਰਿਹਾ ਹੈ ਇਸ ਉੱਪਰ ਜਿੰਨੀਆਂ ਰੇਲ ਲਾਈਨਾਂ ਕਰਾਸ ਕਰਦੀਆਂ ਸਨ ਜਾਂ ਮੇਨ ਸੜਕਾਂ ਸਨ ਉਨ੍ਹਾਂ ਸਾਰੀਆਂ ਉੱਪਰ ਫਲਾਈ ਓਵਰ ਬਣ ਰਹੇ ਹਨ ਜਿਸ ਨਾਲ ਆਉਣ ਵਾਲੇ 6-7 ਮਹੀਨਿਆਂ ਤੱਕ ਜਿਸ ਕਿਸੇ ਨੇ ਲੁਧਿਆਣਾ ਸ਼ਹਿਰ ਕ੍ਰਾਸ ਕਰਨਾ ਹੋਵੇ ਤਾਂ ਇਸ ਵਿੱਚ 10 ਤੋਂ 15 ਮਿੰਟ ਦਾ ਸਮਾਂ ਹੀ ਲੱਗੇਗਾ, ਜੋ ਕਿ ਪਹਿਲਾਂ ਇੱਕ ਵੱਡੀ ਸਮੱਸਿਆ ਸੀ। ਇਸੇ ਤਰ੍ਹਾਂ ਹੀ ਪਿੰਡਾਂ ਵਿੱਚ ਜਿਹੜੇ ਡਿਵੈਲਪਮੈਂਟ ਦੇ ਕੰਮ ਕੀਤੇ ਗਏ ਹਨ, ਕਿਉਂਕਿ ਮੈਨੂੰ ਪਿਛਲੇ ਪੰਜ ਸਾਲ ਬਤੌਰ ਚੇਅਰਮੈਨ, ਜ਼ਿਲ੍ਹਾ ਪ੍ਰੀਸ਼ਦ ਕੰਮ ਕਰਨ ਦਾ ਮੌਕਾ ਮਿਲਿਆ ਹੈ, ਪਿੰਡਾਂ ਵਿੱਚ ਡਿਵੈਲਪਮੈਂਟ ਦੇ ਬਹੁਤ ਕੰਮ ਹੋਏ ਹਨ। ਪਿੰਡਾਂ ਦੀਆਂ ਗਲੀਆਂ-ਨਾਲੀਆਂ, ਸ਼ਮਸ਼ਾਨ ਘਾਟ, ਡਿਸਪੈਂਸਰੀਆਂ, ਸਕੂਲ, ਪਸ਼ੂ ਹਸਪਤਾਲ ਜੋ ਵੀ ਲੋਕਾਂ ਦੀਆਂ ਮੁੱਢਲੀਆਂ ਲੋੜਾਂ ਸਨ, ਉਨ੍ਹਾਂ ਨੂੰ ਪੂਰਾ ਕਰਨ ਦਾ ਇਸ ਸਰਕਾਰ ਨੇ ਯਤਨ ਕੀਤਾ ਹੈ ਅਤੇ ਇਸ ਬਜਟ ਵਿੱਚ ਵੀ ਤਕਰੀਬਨ 837 ਕਰੋੜ ਰੁਪਏ ਪਿੰਡਾਂ ਦੀ ਡਿਵੈਲਪਮੈਂਟ ਲਈ ਰੱਖੇ ਗਏ ਹਨ। ਇਸੇ ਤਰ੍ਹਾਂ ਜਿਹੜੇ ਸਾਡੇ ਵੱਡੇ ਕਸਬੇ ਅਤੇ ਸ਼ਹਿਰ ਹਨ ਉਨ੍ਹਾਂ ਦੀ ਵੱਡੀ ਸਮੱਸਿਆ ਪੀਣ ਵਾਲੇ ਪਾਣੀ ਅਤੇ ਸੀਵਰੇਜ ਦੀ ਸੀ। ਉਸ ਦੇ ਹੱਲ ਲਈ ਕਰੋੜਾਂ ਰੁਪਏ ਖ਼ਰਚ ਕਰਕੇ ਹਰ ਸ਼ਹਿਰ ਅੰਦਰ ਸੀਵਰੇਜ ਅਤੇ ਵਾਟਰ ਸਪਲਾਈ ਦੇ ਪ੍ਰਾਜੈਕਟ ਲਗਾਏ ਗਏ ਹਨ। ਮੇਰੇ ਹਲਕੇ ਅੰਦਰ ਇਕੋ ਸ਼ਹਿਰ ਮੁੱਲਾਂਪੁਰ ਹੈ ਉਸ ਵਿੱਚ 12 ਕਰੋੜ ਰੁਪਏ ਦੀ ਲਾਗਤ ਨਾਲ ਸੀਵਰੇਜ ਅਤੇ ਵਾਟਰ ਸਪਲਾਈ ਦਾ ਪ੍ਰਾਜੈਕਟ ਲਾਇਆ ਗਿਆ ਹੈ ਜਿਸ ਨਾਲ ਹਰ ਘਰ ਨੂੰ ਸੀਵਰੇਜ ਅਤੇ ਪੀਣ ਵਾਲੇ ਪਾਣੀ ਦਾ ਕੁਨੈਕਸ਼ਨ ਦਿੱਤਾ ਗਿਆ ਹੈ। ਹੁਣੇ ਹੁਣੇ ਜਿਹੜੀਆਂ ਨਗਰ ਪੰਚਾਇਤ ਚੋਣਾਂ ਹੋਈਆਂ ਹਨ, ਇਹੀ ਵਜ੍ਹਾ ਹੈ ਕਿ ਇਨ੍ਹਾਂ ਕੰਮਾਂ ਨੂੰ ਦੇਖਦੇ ਹੋਏ 13 ਦੀਆਂ 13 ਸੀਟਾਂ ਤੇ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੇ ਉਮੀਦਵਾਰਾਂ ਨੂੰ ਜਿੱਤ ਪ੍ਰਾਪਤ ਹੋਈ ਹੈ। ਸੋ, ਇਸੇ ਤਰ੍ਹਾਂ ਹੋਰ ਵੀ ਬਹੁਤ ਸਾਰੇ ਵਿਕਾਸ ਦੇ ਕੰਮ ਪਿਛਲੇ ਪੰਜ ਸਾਲਾਂ ਵਿੱਚ ਕੀਤੇ ਗਏ ਹਨ ਅਤੇ ਖਾਸ ਤੌਰ ਤੇ ਇਹ ਬਜਟ ਸਾਡੀ ਸਰਕਾਰ ਦੇ ਕਾਬਲ ਨੌਜਵਾਨ ਖਜ਼ਾਨਾ ਮੰਤਰੀ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ ਨੇ ਪੇਸ਼ ਕੀਤਾ ਹੈ, ਉਸ ਨੂੰ ਲੈ ਕੇ ਜਿੱਥੇ ਵੱਡੇ ਵੱਡੇ ਅਰਥ-ਸ਼ਾਸਤਰੀਆਂ ਤੇ ਹੋਰ ਬੁੱਧੀਜੀਵੀਆਂ ਨੇ ਇਸ ਬਜਟ ਦੀ ਸ਼ਲਾਘਾ ਕੀਤੀ ਹੈ, ਉਥੇ ਇਸ ਬਜਟ ਨੂੰ ਲੋਕ ਹਿਤੈਸ਼ੀ ਅਤੇ

ਲੋਕ ਪੱਖੀ ਕਰਾਰ ਦਿੱਤਾ ਹੈ ਜਿਸ ਦੇ ਚਲਦਿਆਂ ਵਿਧਾਨ ਸਭਾ ਦੀ ਆਪੋਜੀਸ਼ਨ ਪਾਰਟੀ ਨੇ ਇਸ ਬਜਟ ਦੀ ਨੁਕਤਾਚੀਨੀ ਵੀ ਕੀਤੀ ਹੈ ਅਤੇ ਇਸ ਤੇ ਕਿੰਤੂ-ਪ੍ਰੰਤੂ ਵੀ ਕੀਤੇ ਹਨ ਲੇਕਿਨ ਮੈਂ ਇਸ ਬਜਟ ਦੇ ਹੱਕ ਵਿੱਚ ਆਪਣਾ ਮਤਾ ਪੇਸ਼ ਕਰਦਾ ਹਾਂ। ਮੈਂ ਇੱਕ ਬੜੇ ਅਹਿਮ ਮੁੱਦੇ ਤੇ ਆਪਣੀ ਗੱਲ ਕਰਨੀ ਚਾਹਾਂਗਾ, ਕਿਉਂਕਿ ਪੰਜਾਬ ਪੰਜਾਂ ਪਾਣੀਆਂ ਦੀ ਧਰਤੀ ਹੈ। ਅੱਜ ਇਸ ਧਰਤੀ ਤੇ ਸਭ ਤੋਂ ਵੱਡੀ ਸਮੱਸਿਆ ਪੀਣ ਵਾਲੇ ਪਾਣੀ ਅਤੇ ਪਾਣੀ ਦੀ ਨਿਕਾਸੀ ਦੀ ਹੈ। ਇਸ ਬਜਟ ਦੇ ਵਿੱਚ ਤਕਰੀਬਨ 291 ਕਰੋੜ ਰੁਪਏ ਵਾਟਰ ਸਪਲਾਈ ਤੇ ਸੈਨੀਟੇਸ਼ਨ ਲਈ ਰੱਖੇ ਗਏ ਹਨ। ਅੱਜ ਪੰਜਾਬ ਦੇ ਅੰਦਰ ਪੀਣ ਵਾਲੇ ਪਾਣੀ ਦੇ ਅੰਦਰ ਯੂਰੇਨੀਅਮ, ਹੈਵੀ ਮੈਟਲ, ਕਲੋਰਾਈਡ ਤੇ ਹੋਰ ਜ਼ਹਿਰੀਲੇ ਤੱਤਾਂ ਦਾ ਭਾਰੀ ਵਾਧਾ ਹੋਇਆ ਹੈ। ਜਿਸ ਕਰਕੇ ਪੰਜਾਬ ਵਾਸੀ ਜਾਣੇ ਜਾਂ ਅਨਜਾਣੇ ਪਾਣੀ ਰਾਹੀਂ ਅਨੇਕਾਂ ਭਿਆਨਕ ਬਿਮਾਰੀਆਂ ਦਾ ਸ਼ਿਕਾਰ ਹੋ ਰਹੇ ਹਨ। ਖਾਸ ਕਰਕੇ ਮਾਲਵੇ ਦੇ ਇਲਾਕੇ ਵਿੱਚ ਲੋਕ ਕੈਂਸਰ, ਹੱਡੀਆਂ ਦਾ ਵਿਕਾਰ, ਦੰਦਾਂ ਦਾ ਖੁਰਨਾ, ਲੀਵਰ, ਕਿਡਨੀ ਅਤੇ ਪੀਲੀਏ ਦੀ ਬਿਮਾਰੀ ਤੋਂ ਪੀੜਤ ਹਨ। ਪਿਛਲੇ ਪੰਜ ਸਾਲਾਂ ਦੇ ਅੰਦਰ ਇਧਰ ਵੀ ਸਰਕਾਰ ਨੇ ਬੜੀਆਂ ਅਹਿਮ ਪ੍ਰਾਪਤੀਆਂ ਕੀਤੀਆਂ ਹਨ। ਪੰਜਾਬ ਦੇ ਕੁੱਲ 12934 ਪਿੰਡ ਹਨ। ਸਾਲ 2007 ਤੱਕ ਜੇਕਰ ਦੇਖੀਏ ਤਾਂ 380 ਅਜਿਹੇ ਪਿੰਡ ਸਨ ਜਿੱਥੇ ਸਾਫ ਪੀਣ ਵਾਲੇ ਪਾਣੀ ਦੀ ਸਹੂਲਤ ਬਿਲਕੁਲ ਵੀ ਨਹੀਂ ਸੀ। 5878 ਪਿੰਡ ਅਜਿਹੇ ਸੀ ਜਿਨ੍ਹਾਂ ਵਿੱਚ ਇੱਕ ਪਿੰਡ ਨੂੰ ਦੋ-ਦੋ ਤੇ ਤਿੰਨ-ਤਿੰਨ ਵਾਟਰ ਵਰਕਸਾਂ ਦੇ ਨਾਲ ਜੋੜਿਆ ਗਿਆ ਸੀ। ਇਸ ਸਮੱਸਿਆ ਦੇ ਹੱਲ ਲਈ ਪੰਜਾਬ ਸਰਕਾਰ ਵੱਲੋਂ ਵਿਸ਼ਵ ਬੈਂਕ ਨਾਲ ਸਮਝੌਤਾ ਕਰਕੇ 1280 ਕਰੋੜ ਰੁਪਏ ਦੀ ਲਾਗਤ ਨਾਲ ਪ੍ਰੋਜੈਕਟ ਲਾਗੂ ਕੀਤਾ ਗਿਆ ਅਤੇ ਨਬਾਰਡ ਦੀ ਸਕੀਮ ਅਧੀਨ ਐਨ.ਆਰ.ਡੀ.ਡਬਲਿਊ.ਐਸ.ਪੀ. ਪ੍ਰੋਗਰਾਮ ਰਾਹੀਂ ਪਿੰਡਾਂ ਨੂੰ ਪੀਣ ਵਾਲਾ ਸਾਫ ਪਾਣੀ ਮੁਹੱਈਆ ਕਰਨ ਦੇ ਉਪਰਾਲੇ ਕੀਤੇ ਗਏ ਹਨ। ਪਿਛਲੇ ਪੰਜ ਸਾਲਾਂ ਦੌਰਾਨ ਰਾਜ ਦੇ ਲਗਭਗ 6000 ਤੋਂ ਵੱਧ ਪਿੰਡਾਂ ਅੰਦਰ ਪੀਣ ਵਾਲੇ ਪਾਣੀ ਦੀ ਸਹੂਲਤ ਮੁਹੱਈਆ ਕਰਵਾਈ ਗਈ ਹੈ ਜਿਹੜੇ 1811 ਪਿੰਡ ਯੂਰੇਨੀਅਮ ਤੇ ਹੈਵੀ ਮੈਟਲ ਦੀ ਮਾਰ ਹੇਠ ਸਨ, ਉਨ੍ਹਾਂ ਪਿੰਡਾਂ ਵਿੱਚ ਆਰ.ਓ. ਪਲਾਂਟ ਲਗਵਾ ਕੇ ਸਾਫ ਪੀਣ ਵਾਲਾ ਪਾਣੀ ਮੁਹੱਈਆ ਕੀਤਾ ਗਿਆ ਹੈ। ਅੱਜ ਤੋਂ ਪੰਜ ਸਾਲ ਪਹਿਲਾਂ ਜਿੱਥੇ ਰਾਜ ਅੰਦਰ ਕੇਵਲ ਪਾਣੀ ਦੀ ਕੁਆਲਿਟੀ ਟੈਸਟ ਕਰਨ ਵਾਲੀ ਇਕ ਹੀ ਲੈਬ ਸੀ, ਉਥੇ ਅੱਜ ਹਰ ਜ਼ਿਲ੍ਹੇ ਅੰਦਰ, ਹਰ ਬਲਾਕ ਅੰਦਰ ਵਾਟਰ ਟੈਸਟਿੰਗ ਲੈਬਜ਼ ਬਣਾਈਆਂ ਗਈਆਂ ਹਨ ਅਤੇ ਪਾਣੀ ਦੀ ਕੁਆਲਿਟੀ ਦੀ ਅਚਾਨਕ ਚੈਕਿੰਗ ਕਰਨ ਵਾਸਤੇ ਮੋਬਾਇਲ ਲੈਬ ਦਾ ਪ੍ਰਬੰਧ ਵੀ ਕੀਤਾ ਗਿਆ ਹੈ। ਇਸ ਦੇ ਨਾਲ ਹੀ ਪਿੰਡਾਂ ਦੇ ਅੰਦਰ ਵੱਡੇ ਪੱਧਰ ਤੇ ਪਖਾਨਿਆਂ ਦੀ ਉਸਾਰੀ ਕੀਤੀ ਗਈ ਹੈ। 70% ਘਰਾਂ ਦੇ ਅੰਦਰ ਪਖਾਨੇ ਬਣ ਚੁੱਕੇ ਹਨ। ਇਸ ਤੋਂ ਇਲਾਵਾ ਹਰ ਪਿੰਡ ਦੇ ਸਕੂਲ ਤੇ ਆਂਗਨਵਾੜੀ ਸੈਂਟਰ ਦੇ ਅੰਦਰ ਸਾਫ ਸੁਥਰੇ ਪੀਣ ਦੇ ਪਾਣੀ ਅਤੇ ਪਖਾਨੇ ਦਾ ਪ੍ਰਬੰਧ ਕੀਤਾ ਗਿਆ ਹੈ।

ਮਾਨਯੋਗ ਚੇਅਰਮੈਨ ਸਾਹਿਬ, ਮੈਂ ਆਪ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਮੈਨੂੰ ਬਤੌਰ ਚੇਅਰਮੈਨ, ਜ਼ਿਲ੍ਹਾ ਪ੍ਰੀਸ਼ਦ ਤੇ ਚੇਅਰਮੈਨ, ਜ਼ਿਲ੍ਹਾ ਜਲ ਸਪਲਾਈ

[ਸਰਦਾਰ ਮਨਪ੍ਰੀਤ ਸਿੰਘ ਇਯਾਲੀ]

ਸੈਨੀਟੇਸ਼ਨ ਕਮੇਟੀ, ਲੁਧਿਆਣੇ ਵਿੱਚ ਕੰਮ ਕਰਨ ਦਾ ਕਾਫੀ ਮੌਕਾ ਮਿਲਿਆ ਹੈ। ਲੁਧਿਆਣੇ ਦੇ ਲਗਭਗ 908 ਪਿੰਡ ਹਨ। ਪੰਜ ਸਾਲ ਪਹਿਲਾਂ 45% ਪਿੰਡਾਂ ਵਿੱਚ ਲੋਕਾਂ ਨੂੰ ਪੀਣ ਵਾਲਾ ਪਾਣੀ ਮਿਲ ਰਿਹਾ ਸੀ। ਪਿਛਲੇ ਪੰਜ ਸਾਲਾਂ ਦੇ ਅੰਦਰ ਜ਼ਿਲ੍ਹੇ ਦੇ 435 ਪਿੰਡਾਂ ਵਿੱਚ ਵਾਟਰ ਸਪਲਾਈ ਦੇ ਪ੍ਰੋਜੈਕਟ ਮੁਕੰਮਲ ਕੀਤੇ ਗਏ ਹਨ ਅਤੇ 130 ਪਿੰਡਾਂ ਦੇ ਅੰਦਰ ਵਾਟਰ ਸਪਲਾਈ ਪ੍ਰੋਜੈਕਟਾਂ ਦਾ ਕੰਮ ਚੱਲ ਰਿਹਾ ਹੈ। 90% ਤੋਂ ਵੱਧ ਲੁਧਿਆਣੇ ਜ਼ਿਲ੍ਹੇ ਦੇ ਪਿੰਡ ਮੁਕੰਮਲ ਕੀਤੇ ਗਏ ਹਨ ਤੇ ਬਾਕੀ ਰਹਿੰਦੇ ਪਿੰਡ ਵੀ ਇੱਕ ਸਾਲ ਦੇ ਅੰਦਰ ਅੰਦਰ ਸਰਕਾਰ ਵੱਲੋਂ ਮੁਕੰਮਲ ਕੀਤੇ ਜਾ ਰਹੇ ਹਨ। ਇਸ ਦੇ ਨਾਲ ਹੀ ਪਿੰਡਾਂ ਦੇ ਅੰਦਰ ਪੀਣ ਵਾਲੇ ਪਾਣੀ ਦੇ ਨਾਲ ਨਾਲ ਪਾਣੀ ਦੀ ਨਿਕਾਸੀ ਦੀ ਵੀ ਬਹੁਤ ਵੱਡੀ ਸਮੱਸਿਆ ਹੈ। ਜੇਕਰ ਅੱਜ ਤੋਂ 30-40 ਸਾਲ ਪਿੱਛੇ ਦੇਖੀਏ ਤਾਂ ਸਾਡਾ ਪਿੰਡਾਂ ਦਾ ਸਾਰਾ ਪਾਣੀ ਇੱਕ ਛੱਪੜ ਦੇ ਵਿੱਚ ਇਕੱਠਾ ਹੁੰਦਾ ਸੀ। ਉਦੋਂ ਗਲੀਆਂ ਤੇ ਨਾਲੀਆਂ ਵੀ ਪਿੰਡ ਦੀਆਂ ਕੱਚੀਆਂ ਹੁੰਦੀਆਂ ਸਨ ਲੇਕਿਨ ਇਨ੍ਹਾਂ ਛੱਪੜਾਂ ਵਿੱਚ ਇਕੱਲਾ ਮੀਂਹ ਦਾ ਪਾਣੀ ਹੀ ਇਕੱਠਾ ਹੁੰਦਾ ਸੀ ਅਤੇ ਪਾਣੀ ਬੜਾ ਸਾਫ ਸੁਥਰਾ ਹੁੰਦਾ ਸੀ ਤੇ ਇਸ ਪਾਣੀ ਨੂੰ ਲੋਕ ਪਸ਼ੂ ਨਹਿਲਾਉਣ ਲਈ ਤੇ ਕੱਪੜੇ ਧੋਣ ਦੇ ਕੰਮ ਲਈ ਵਰਤਦੇ ਸੀ ਅਤੇ ਲੋਕ ਆਪ ਵੀ ਵਿੱਚ ਨਹਾਉਂਦੇ ਹੁੰਦੇ ਸੀ ਲੇਕਿਨ ਅੱਜ ਜਿਹੜੇ ਸਾਡੇ ਪਿੰਡਾਂ ਦੇ ਛੱਪੜ ਹਨ, ਮੈਂ ਸਮਝਦਾ ਹਾਂ ਕਿ ਇਹ ਨਰਕ ਦਾ ਰੂਪ ਧਾਰਨ ਕਰ ਚੁੱਕੇ ਹਨ ਅਤੇ ਗੰਦਗੀ ਦਾ ਸਰੋਤ ਬਣ ਗਏ ਹਨ। ਪਿਛਲੇ 5 ਸਾਲਾਂ ਵਿੱਚ ਪਹਿਲਾਂ ਇਹ ਵਾਟਰ ਸਪਲਾਈ ਸੈਨੀਟੇਸ਼ਨ ਮਹਿਕਮਾ ਸਰਦਾਰ ਬਿਕਰਮ ਸਿੰਘ ਮਜੀਠੀਆ ਜੀ ਕੋਲ ਸੀ, ਉਸ ਤੋਂ ਬਾਅਦ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਕੋਲ ਸੀ ਅਤੇ ਉਸ ਸਮੇਂ ਦੇ ਵਿੱਚ ਲੁਧਿਆਣੇ ਦੇ ਵਿੱਚ ਇੱਕ ਪਾਇਲਟ ਪ੍ਰਾਜੈਕਟ ਸ਼ੁਰੂ ਕੀਤਾ ਗਿਆ ਜਿਸ ਵਿੱਚ ਇਨ੍ਹਾਂ ਛੱਪੜਾਂ ਦੀ ਸਫਾਈ ਕਰਕੇ ਇਨ੍ਹਾਂ ਨੂੰ ਚਾਰ ਹਿੱਸਿਆਂ ਵਿੱਚ ਵੰਡਿਆ ਗਿਆ ਜਿਸ ਨਾਲ 3 ਸਮੱਸਿਆਵਾਂ ਦਾ ਹੱਲ ਕੀਤਾ ਗਿਆ। ਇੱਕ ਤਾਂ ਜਿਹੜੀ ਪਾਣੀ ਦੀ ਨਿਕਾਸੀ ਦੀ ਸਮੱਸਿਆ ਸੀ, ਦੂਸਰਾ ਕੁਦਰਤੀ ਤੌਰ ਤੇ ਇਸ ਪਾਣੀ ਨੂੰ ਸਾਫ ਕੀਤਾ ਗਿਆ ਔਰ ਤੀਸਰਾ ਜਿਹੜਾ ਰੇਨ ਵਾਟਰ ਹਾਰਵੈਸਟਿੰਗ ਹੈ ਜਿਹੜੀ ਅੱਜ ਸਾਡੀ ਸਭ ਤੋਂ ਵੱਡੀ ਸਮੱਸਿਆ ਹੈ ਕਿ ਸਾਡਾ ਵਾਟਰ ਲੈਵਲ ਡਾਊਨ ਜਾ ਰਿਹਾ ਹੈ, ਉਸ ਦਾ ਹੱਲ ਕਰਨ ਲਈ ਇਸ ਪ੍ਰਾਜੈਕਟ ਰਾਹੀਂ ਯਤਨ ਕੀਤਾ ਗਿਆ ਹੈ। ਇਸ ਪ੍ਰਾਜੈਕਟ ਨੂੰ ਬਾਅਦ ਦੇ ਵਿੱਚ ਸਮੁੱਚੇ ਪੰਜਾਬ ਦੇ ਵਿੱਚ ਲਾਗੂ ਕੀਤਾ ਗਿਆ ਅਤੇ ਕੁਝ ਸਮਾਂ ਪਹਿਲਾਂ ਕੇਂਦਰ ਸਰਕਾਰ ਨੇ ਆਪਣੇ ਸੈਨੀਟੇਸ਼ਨ ਦੇ ਐਕਸਪਰਟਸ ਦੀ ਟੀਮ ਇਨ੍ਹਾਂ ਪ੍ਰਾਜੈਕਟਾਂ ਨੂੰ ਦੇਖਣ ਲਈ ਭੇਜੀ ਸੀ। ਇਨ੍ਹਾਂ ਨੂੰ ਵੇਖ ਕੇ ਉਸ ਟੀਮ ਨੇ ਜਿਹੜੀ ਆਪਣੀ ਰਿਪੋਰਟ ਭੇਜੀ ਹੈ, ਉਹ ਮੇਰੇ ਕੋਲ ਹੈ। ਉਨ੍ਹਾਂ ਨੇ ਪ੍ਰਾਜੈਕਟ ਨੂੰ ਦੇਖ ਕੇ ਆਪਣੀ ਰਿਪੋਰਟ ਲਿਖੀ ਹੈ ਕਿ ਇਹ ਜਿਹੜਾ ਪ੍ਰਾਜੈਕਟ ਹੈ ਇਹ ਸਾਰੇ ਦੇਸ਼ ਵਿੱਚ ਲਾਗੂ ਕੀਤਾ ਜਾਣਾ ਚਾਹੀਦਾ ਹੈ। ਸਾਰੀਆਂ ਸਟੇਟਾਂ ਦੇ ਜਿਹੜੇ ਪ੍ਰਿੰਸੀਪਲ ਸੈਕਟਰੀਜ਼ ਹਨ, ਉਨ੍ਹਾਂ ਨੂੰ ਜਿਹੜੀ ਲੈਟਰ ਲਿਖੀ ਹੈ ਮੇਰੇ ਕੋਲ ਉਸ ਦੀ ਕਾਪੀ ਹੈ। ਸੋ, ਮੈਂ ਸਮਝਦਾ ਹਾਂ ਕਿ ਇਹ ਸਾਡੇ ਵਾਸਤੇ ਬੜੇ ਮਾਣ ਵਾਲੀ ਗੱਲ ਹੈ। ਇਹ ਜਿਹੜੀ ਰਿਪੋਰਟ ਦੀ ਕਾਪੀ ਹੈ ਮੇਰੀ ਕੋਸ਼ਿਸ਼ ਹੈ ਕਿ ਆਉਣ ਵਾਲੇ ਸਮੇਂ ਵਿੱਚ ਇਹ ਸਾਰੇ ਹੀ ਹਾਊਸ ਦੇ ਮੈਂਬਰ ਸਾਹਿਬਾਨ ਨੂੰ ਭੇਜੀ ਜਾਵੇ ਤਾਂ ਜੋ ਹਰ ਹਲਕੇ ਵਿੱਚ ਜਿਹੜੀ ਪਾਣੀ ਦੀ ਨਿਕਾਸੀ ਦੀ ਵੱਡੀ

ਸਮੱਸਿਆ ਹੈ ਇਸ ਦਾ ਚੰਗੇ ਢੰਗ ਨਾਲ ਹੱਲ ਕੀਤਾ ਜਾ ਸਕੇ। ਸੋ, ਮੈਂ ਜ਼ਿਆਦਾ ਵਿਸਥਾਰ ਵਿੱਚ ਨਾ ਜਾਂਦਾ ਹੋਇਆ ਆਪਣੇ ਸਾਰੇ ਹੀ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਜਿਹੜਾ ਇਹ ਬਜਟ ਹੈ ਇਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ ਕਿਉਂਕਿ ਇਹ ਬਜਟ ਲੋਕ ਪੱਖੀ ਹੈ, ਪੰਜਾਬ ਪੱਖੀ ਹੈ ਅਤੇ ਪੰਜਾਬ ਦੇ ਹੱਕ ਵਿੱਚ ਆਉਣ ਵਾਲੇ ਸਮੇਂ ਦੇ ਵਿੱਚ ਇਸ ਬਜਟ ਨਾਲ ਪੰਜਾਬ ਦਿਨ ਦੁੱਗਣੀ ਰਾਤ ਚੌਗੁਣੀ ਤਰੱਕੀ ਕਰੇਗਾ। ਸੋ, ਆਓ ਆਪਾਂ ਸਾਰੇ ਹੀ ਪੰਜਾਬ ਦੇ ਭਲੇ ਲਈ ਪਾਰਟੀਬਾਜ਼ੀ ਤੋਂ ਉਪਰ ਉੱਠ ਕੇ ਮਾਨਯੋਗ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਰਹਿਨੁਮਾਈ ਹੇਠ ਵੱਧ ਤੋਂ ਵੱਧ ਗ੍ਰਾਂਟਾਂ ਲਿਆ ਕੇ ਅਸੀਂ ਪੰਜਾਬ ਨੂੰ ਦੁਬਾਰਾ ਇਕ ਨੰਬਰ ਸੂਬਾ ਬਣਾਉਣ ਲਈ ਯਤਨ ਕਰੀਏ। ਸੋ, ਮੈਨੂੰ ਆਸ ਹੈ ਕਿ ਸਾਰੇ ਸਾਥੀ ਮੈਨੂੰ ਪੂਰਾ ਸਹਿਯੋਗ ਦੇਣਗੇ। ਬਹੁਤ ਬਹੁਤ ਧੰਨਵਾਦ ਜੀ। (ਥੰਪਿੰਗ)

**ਸ਼੍ਰੀ ਸਭਾਪਤੀ :** ਹੁਣ ਸਰਦਾਰ ਅਜੀਤ ਇੰਦਰ ਸਿੰਘ ਮੋਫਰ। ਮੋਫਰ ਜੀ, ਤੁਸੀਂ ਸਮੇਂ ਦਾ ਧਿਆਨ ਰੱਖਣਾ ਅਤੇ ਤੁਹਾਡਾ 10 ਮਿੰਟ ਦਾ ਸਮਾਂ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ) :** ਚੇਅਰਮੈਨ ਸਾਹਿਬ ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਬਜਟ ਤੇ ਬੋਲਣ ਦਾ ਸਮਾਂ ਦਿੱਤਾ ਹੈ। ਇਹ ਪਹਿਲਾ ਬਜਟ ਸੈਸ਼ਨ ਹੈ, ਇਸ ਸੈਸ਼ਨ ਦਾ ਬਜਟ ਜੋ ਇਹ ਸਾਡੇ ਨੌਜਵਾਨ ਫਾਇਨਾਂਸ ਮਨਿਸਟਰ ਢੀਂਡਸਾ ਸਾਹਿਬ ਲੈ ਕੇ ਆਏ ਹਨ, ਠੀਕ ਹੈ ਕਿ ਇਨ੍ਹਾਂ ਨੇ ਆਪਣੀ ਸਾਰੀ ਗੱਲ ਨੂੰ ਕਵਰ ਅੱਪ ਕਰਨ ਦੀ ਬੜੀ ਕੋਸ਼ਿਸ਼ ਕੀਤੀ ਹੈ ਪਰ ਬੜਾ ਚਿੰਤਾ ਦਾ ਵਿਸ਼ਾ ਹੈ ਕਿ ਆਪੋਜੀਸ਼ਨ ਨੂੰ, ਜੋ ਅਸੀਂ ਰੋਲ ਨਿਭਾਅ ਰਹੇ ਹਾਂ ਉਸ ਨੂੰ ਰੂਲਿੰਗ ਬੈਂਚਿਜ਼ ਬੜੇ ਹੋਰ ਹਿਸਾਬ ਨਾਲ ਲੈ ਰਹੇ ਹਨ। ਪਿਛੇ ਦੋ-ਤਿੰਨ ਸਪੀਕਰ ਬੋਲ ਕੇ ਗਏ ਹਨ, ਉਨ੍ਹਾਂ ਵੱਲੋਂ ਬੜੇ ਫੈਕਟਸ, ਫਿਗਰਜ਼ ਦਿੱਤੇ ਗਏ। ਲੇਕਿਨ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਵੇਲੇ ਸਾਡੇ ਫਾਇਨਾਂਸ਼ਲ ਹਾਲਾਤ ਚੰਗੇ ਨਹੀਂ ਹਨ। ਉਨ੍ਹਾਂ ਹਾਲਾਤਾਂ ਦੇ ਮੁਤਾਬਿਕ ਸਾਡੇ ਬਜਟ ਦੀ ਪਲਾਨਿੰਗ ਹੋਣੀ ਚਾਹੀਦੀ ਸੀ ਜਿਹੜੀ ਕਿ ਕੀਤੀ ਨਹੀਂ ਗਈ। ਸਿਰਫ eyewash ਜਾਂ ਉਸ ਨੂੰ ਅੰਕੜਿਆਂ ਦੇ ਆਧਾਰ ਤੇ ਲਿਆ ਕੇ ਕਿ ਆਹ ਕਰ ਦਿਆਂਗੇ, ਏਨਾ ਬਜਟ ਰੱਖਿਆ ਗਿਆ ਜੋ ਸਾਰਾ ਕੁਝ ਹਾਊਸ ਵਿੱਚ ਸਰਦਾਰ ਲਾਲ ਸਿੰਘ ਜੀ ਕਹਿ ਕੇ ਗਏ ਹਨ। ਜਿੰਨੇ ਇਕਾਨਮਿਸਟ ਹਨ ਜਿਨ੍ਹਾਂ ਦੇ ਵਿਊਜ਼ ਆਏ ਹਨ, ਕਿਉਂਕਿ ਅਸੀਂ ਕੁਝ ਕਹੀ ਚੱਲੀਏ, ਤੁਸੀਂ ਕਹਿਣਾ ਹੈ ਕਿ ਇਹ ਆਪੋਜ਼ੀਸ਼ਨ ਕਹਿ ਰਹੀ ਹੈ। 'ਟਾਈਮਜ਼ ਆਫ ਇੰਡੀਆ' ਅਖ਼ਬਾਰ ਵਿੱਚ ਆਇਆ ਹੈ ਕਿ Growth nosedives but Budget has no roadmap. ਫਿਰ ਆਇਆ ਹੈ Punjab Government rains tablets, unemployment allowance, memorials via austerity route, additional resources needed to fulfill poll promises and Rs. 14000 Crore annual plan. ਕਿਸੇ ਵੀ ਅਖ਼ਬਾਰ ਦੀ ਆਪਾਂ ਗੱਲ ਕਰ ਲਈਏ ਆਪਾਂ ਨੂੰ ਲੱਗੇਗਾ ਕਿ ਇਹ ਬਿਲਕੁਲ ਅਨਪਲਾਨਡ ਬਜਟ ਹੈ। ਜੋ ਗਰਾਊਂਡ ਸੱਚਾਈ ਹੈ, ਉਸ ਦੇ ਬਾਰੇ ਗੱਲ ਕੀਤੀ ਜਾ ਰਹੀ ਹੈ, ਅਸੀਂ ਨਿੰਦਾ ਕਰਨ ਵਾਸਤੇ ਨਿੰਦਾ ਨਹੀਂ ਕਰ ਰਹੇ। I do not want to go into each and every aspect of the Budget but budget has no road map. Govt. goes off track, succumbs to populism. It shows worst fears regarding the

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

fiscal health of the State, Succumbing to populism, the State has gone completely off the track from the physical consolidation road map drawn for it by the 13th Finance Commission because of its recurring revenue deficit. ਰੇਵਨਿਊ ਡੈਫੀਸਿਟ ਇਨ੍ਹਾਂ ਦਾ 1.80% of GSDP ਤੇ ਆ ਗਿਆ। Punjab needs to raise additional revenue from Rs. 2000 to Rs. 3000 crores. You have given representation to Planning Commission on 14th May, ਜਿਹੜਾ ਮੈਂ 14000 ਕਰੋੜ ਰੁਪਿਆ ਕਹਿ ਕੇ ਗਿਆ ਹਾਂ your revenue deficit is more but in budget you have shown less. ਜਿਵੇਂ ਤੁਸੀਂ ਕਿਹਾ ਹੈ, ਇਹ ਤੁਹਾਡੇ ਕਹਿਣ ਦੇ ਮੁਤਾਬਿਕ, ਤੁਹਾਡੇ ਰਿਕਾਰਡ ਅਨੁਸਾਰ ਹੈ। Over-drafting from R.B.I. for the last 3 years shows economy of the State ਜਿੰਨਾ ਤੁਸੀਂ ਉਨ੍ਹਾਂ ਤੋਂ ਉਧਾਰ ਲਿਆ ਹੈ। Expenditure on Education is 13.6% which is lowest in India. ਆਪਾਂ ਕਿੰਨੀ ਵੱਡੀ ਪੜ੍ਹਾਈ ਦੀ ਗੱਲ ਕਰ ਰਹੇ ਹਾਂ। 2011-12 ਦਾ developement expenditure is 211.3 billion which is second lowest in India. ਫਿਰ ਆ ਜਾਂਦਾ ਹੈ ਪਲਾਨਿੰਗ ਐਕਸਪੈਂਡੀਚਰ, ਇਹ 86.4 ਬਿਲੀਅਨ ਹੈ ਤੇ ਇਹ ਗੋਆ ਤੋਂ ਘੱਟ ਹੈ। The Government is borrowing money, not for development. ਇਹ ਆਪਾਂ ਸਾਰੇ ਡੈੱਟ ਟ੍ਰੈਪ ਵਿੱਚ ਜਾ ਰਹੇ ਹਾਂ। ਇਥੇ ਕਹਿਣ ਨੂੰ ਤਾਂ ਚੀਮਾ ਸਾਹਿਬ ਇੰਨੀਆਂ ਗੱਲਾਂ ਕਹਿ ਕੇ ਗਏ ਹਨ, ਸਰਦਾਰ ਵਿਰਸਾ ਸਿੰਘ ਵਲਟੋਹਾ ਜੀ ਨੇ ਵੀ ਕਿਹਾ ਹੈ ਪਰ ਅਸੀਂ ਚਾਹੁੰਦੇ ਹਾਂ ਕਿ ਜੇਕਰ ਤੁਸੀਂ ਆਪੋਜੀਸ਼ਨ ਦੇ ਚੰਗੇ ਸੁਝਾਅ ਲਉ ਤਾਂ ਉਸ ਦਾ ਸਟੇਟ ਨੂੰ ਫਾਇਦਾ ਹੈ ਅਤੇ ਤੁਹਾਨੂੰ ਵੀ ਫਾਇਦਾ ਹੋਏਗਾ ਕਿਉਂਕਿ ਹਾਲਾਤ ਬੜੇ ਨਾਜ਼ੁਕ ਬਣੇ ਪਏ ਹਨ। ਇਹ ਅੰਦਰਲੀਆਂ ਗੱਲਾਂ ਤੁਸੀਂ ਆਪ ਵੀ ਜਾਣਦੇ ਹੋ। ਆਪਾਂ on the floor of the House ਤੇ ਸਾਰਾ ਕੁਝ ਕਹਿਣਾ ਨਹੀਂ ਚਾਹੁੰਦੇ। ਤੁਹਾਨੂੰ ਲੁਕਾਉਣ ਦੀ ਲੋੜ ਨਹੀਂ, ਘਬਰਾਉਣ ਦੀ ਲੋੜ ਨਹੀਂ। ਸਰਕਾਰ ਤੁਹਾਡੀ ਬਣ ਗਈ ਹੈ। ਇਹ ਸਰਕਾਰ ਤੁਸੀਂ ਚਲਾਉਣੀ ਹੈ। ਘੋੜੇ ਦੀ ਲਗਾਮ ਤੁਹਾਡੇ ਹੱਥ ਵਿੱਚ ਹੈ। ਜੇਕਰ ਘੋੜਾ ਫਿਰ ਵੀ ਤੁਹਾਨੂੰ ਸੁੱਟ ਕੇ ਚਲਾ ਜਾਵੇ ਤਾਂ ਫਿਰ ਕਸੂਰ ਘੋੜੇ ਦਾ ਨਹੀਂ, ਕਸੂਰ ਤੁਹਾਡਾ ਹੀ ਹੈ। ਸੋ, ਅੱਜ ਲੋੜ ਹੈ ਕਿ ਅੱਜ ਤੁਹਾਡੇ ਕਿੰਨੇ ਸੀ.ਪੀ.ਐਸ. ਬਣ ਗਏ ਹਨ। ਉਹ ਕੰਮ ਕੀ ਕਰਦੇ ਹਨ, ਉਹ ਕਿੰਨੀਆਂ ਤਨਖ਼ਾਹਾਂ ਲੈ ਰਹੇ ਹਨ, ਦੱਸੋ ਉਨ੍ਹਾਂ ਕੋਲ ਪਾਵਰ ਕੀ ਹੈ ? ਕੀ ਉਨ੍ਹਾਂ ਕੋਲ ਕੋਈ ਫੈਸਲਾ ਲੈਣ ਦੀ ਤਾਕਤ ਹੈ ? ਸਾਰੇ ਕੰਮ ਮਨਿਸਟਰ ਕਰ ਰਹੇ ਹਨ। They have got no power. It is simply wastage of money of the State. ਉਨ੍ਹਾਂ ਕੋਲ ਕਿਸੇ ਫਾਈਲ ਤੇ ਸਾਈਨ ਕਰਨ ਦੀ ਪਾਵਰ ਨਹੀਂ ਹੈ। ਹਾਈ ਕੋਰਟ ਦੇ ਜੱਜ ਕਿੰਨੇ ਹਨ ਉਨ੍ਹਾਂ ਦੀ ਗਿਣਤੀ 38 ਜੱਜਾਂ ਦੀ ਹੈ ਪਰ ਤੁਹਾਡੇ ਇੱਥੇ 100 ਤੋਂ ਉੱਪਰ ਦਾ ਅੰਕੜਾ ਹੈ। ਇਹ ਵੀ ਨਹੀਂ ਪਤਾ ਕਿ ਕੋਈ ਹਾਈ ਕੋਰਟ ਜਾਂਦਾ ਵੀ ਹੈ ਜਾਂ ਨਹੀਂ। ਇਹ ਟੋਟਲੀ ਮਨੀ ਵੇਸਟਿੰਗ ਹੈ। ਇਸ ਤੋਂ ਅੱਗੇ ਟਾਪ ਹੈਵੀ ਲੋਡ ਕਿਸ ਤੇ ਆ ਗਿਆ, ਉਹ ਪੁਲੀਟੀਕਲ ਸਿਸਟਮ ਤੇ ਆ ਗਿਆ। ਆਪਾਂ ਕਿਵੇਂ ਹਵਾਈ ਜਹਾਜ਼ਾਂ ਵਿੱਚ ਉਡਦੇ ਫਿਰਦੇ ਹਾਂ। ਆਪਾਂ ਬਿਓਰੋਕ੍ਰੇਸੀ ਤੇ ਕਿੰਨਾ ਖ਼ਰਚਾ ਕਿਵੇਂ ਕਰ ਰਹੇ ਹਾਂ। ਜਿਹੜਾ ਮੈਂ ਤੁਹਾਨੂੰ ਹਾਈ ਕੋਰਟ ਬਾਰੇ ਦੱਸਿਆ ਹੈ, ਇਹ

ਤੁਸੀਂ ਸਾਰਾ ਕੈਲਕੁਲੇਟ ਕਰ ਲਉ, ਇਹ ਕਿੰਨੇ ਕਰੋੜ ਰੁਪਿਆ ਬਣ ਜਾਂਦਾ ਹੈ ਜਿਹੜਾ ਤੁਸੀਂ ਵਾਪਸ ਲਿਆ ਸਕਦੇ ਹੋ। ਇਸ ਨਾਲ ਤੁਹਾਡਾ ਬਜਟ ਕਾਫੀ ਹੱਦ ਤੱਕ ਠੀਕ ਹੋ ਸਕਦਾ ਹੈ। ਇਥੇ ਵੈਟ ਕੁਲੈਕਸ਼ਨ ਦੀ ਗੱਲ ਆਈ, ਇਹ ਬੜੀ ਚੰਗੀ ਗੱਲ ਹੈ। ਇਸ ਨੂੰ ਬੜੇ ਸੋਹਣੇ ਢੰਗ ਨਾਲ ਕੁਲੈਕਟ ਕਰੋ। ਉਨ੍ਹਾਂ ਤੋਂ ਲਓ ਜਿਨ੍ਹਾਂ ਦੀ ਜੇਬ ਵਿੱਚ ਪੈਸੇ ਹਨ। ਇਹ ਗੱਲ ਨਾ ਕਹੋ ਕਿ ਪੈਟਰੋਲ ਦਾ ਰੇਟ ਸੈਂਟਰ ਨੇ ਵਧਾ ਦਿੱਤਾ, ਗਰੀਬ ਦਾ ਸਕੂਟਰ ਨਹੀਂ ਚਲਦਾ, ਤੁਸੀਂ 7/- ਰੁਪਏ ਲੀਟਰ ਤਾਂ ਵੈਟ ਲਈ ਜਾਂਦੇ ਹੋ। ਤੁਸੀਂ ਆਪਣਾ ਵੈਟ ਘੱਟ ਕਰ ਦਿਉ। (ਵਿਘਨ)

**ਸ਼੍ਰੀ ਸਭਾਪਤੀ :** ਮੋਫਰ ਸਾਹਿਬ, ਤੁਸੀਂ ਚੇਅਰ ਨੂੰ ਐਡਰੈਸ ਕਰੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਚੇਅਰਮੈਨ ਸਾਹਿਬ, ਸੈਂਟਰ ਸਰਕਾਰ ਤੋਂ 35,000 ਕਰੋੜ ਰੁਪਏ ਦਾ ਲੋਨ ਵੇਵ ਹੋਇਆ ਸੀ ਲੇਕਿਨ ਮੈਨੂੰ ਅਫ਼ਸੋਸ ਹੈ ਕਿ ਗਰੀਬ ਜ਼ਿਮੀਂਦਾਰ, ਗਰੀਬ ਆਦਮੀ ਜਿਨ੍ਹਾਂ ਤੱਕ ਪਹੁੰਚ ਨਹੀਂ ਹੋਈ, ਉਨ੍ਹਾਂ ਦਾ ਲੋਨ ਵੇਵ ਨਹੀਂ ਹੋ ਸਕਿਆ। ਸਰਕਾਰ ਇਨ੍ਹਾਂ ਦੀ ਸੀ ਤੇ ਜ਼ਿੰਮੇਵਾਰੀ ਇਨ੍ਹਾਂ ਦੀ ਸੀ। 35,000 ਕਰੋੜ ਰੁਪਿਆ ਆ ਗਿਆ ਪਰ ਕੋਆਪ੍ਰੇਟਿਵ ਮਹਿਕਮਾ ਸੁੱਤਾ ਪਿਆ ਰਿਹਾ। ਜਿੰਨੇ ਨੈਸ਼ਨਲ ਬੈਂਕਸ ਦੇ ਵਿੱਚ ਲੋਕਾਂ ਦੇ ਲੋਨ ਸਨ ਉਹ ਸਾਲਾਂ ਬੱਧੀ ਖੜ੍ਹੇ ਸੀ, ਕਿਸੇ ਨੇ ਕੋਈ ਕੋਸ਼ਿਸ਼ ਨਹੀਂ ਕੀਤੀ ਜਿਸ ਕਿਸੇ ਗਰੀਬ ਵਿਚਾਰੇ ਨੂੰ ਕੋਈ ਮਾੜਾ ਮੋਟਾ ਪੱਲਾ ਮਿਲ ਗਿਆ, ਉਸਦੀ ਹੈਲਪ ਨਾਲ ਉਸ ਦਾ ਲੋਨ ਤਾਂ ਮੁਆਫ ਹੋ ਗਿਆ, ਬਾਕੀ ਪੈਸਾ ਵਾਪਸ ਚਲਿਆ ਗਿਆ। ਅਸੀਂ ਇਸ ਬਾਰੇ ਆਪਣੇ ਆਪ ਭਾਵੇਂ ਕੁਝ ਵੀ ਕਹੀ ਚੱਲੀਏ। ਇਹ ਬੜੀ ਚਿੰਤਾ ਵਾਲੀ ਗੱਲ ਹੈ। ਸਮਾਲ ਸਕੇਲ ਇੰਡਸਟਰੀ ਵੱਲ ਕੋਈ ਕਿਸੇ ਨੇ ਕਦੇ ਧਿਆਨ ਹੀ ਨਹੀਂ ਦਿੱਤਾ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਚੇਅਰਮੈਨ ਸਾਹਿਬ, ਮੋਫਰ ਸਾਹਿਬ ਬੜੇ ਸਤਿਕਾਰਯੋਗ ਹਨ, ਮੇਰੇ ਬਜ਼ੁਰਗ ਸਮਝ ਲਉ, ਮੇਰੇ ਭਰਾ ਵੀ ਹਨ, ਮਗਰ ਮੋਫਰ ਸਾਹਿਬ ਹਾਊਸ ਨੂੰ ਆਪਾਂ ਕਿਉਂ ਮਿਸਲੀਡ ਕਰ ਰਹੇ ਹਾਂ। ਕਿਉਂ ਆਪਾਂ ਇਕੱਲੀ ਖ਼ਬਰ ਬਣਾਉਣ ਪਿੱਛੇ ਲੱਗੇ ਹੋਏ ਹਾਂ। 72,000 ਕਰੋੜ ਰੁਪਿਆ ਸੈਂਟਰ ਦੀ ਸਰਕਾਰ ਨੇ ਮੁਆਫ ਕੀਤਾ। ਇਸ ਵਿੱਚ ਕੋਈ ਦੋ ਰਾਵਾਂ ਨਹੀਂ। ਮਗਰ ਪੰਜਾਬ ਦੇ ਕਿਸਾਨਾਂ ਨਾਲ ਇੰਨਾ ਵੱਡਾ ਵਿਤਕਰਾ ਕੀਤਾ ਕਿ ਜਿਹੜੇ 60-70 ਫੀਸਦੀ ਅੰਨ ਦੇ ਭੰਡਾਰ ਵਿੱਚ ਯੋਗਦਾਨ ਪਾਉਂਦੇ ਹਨ, ਉਹ ਦਿਨ ਰਾਤ ਇਕ ਕਰਕੇ, ਖ਼ੂਨ ਪਸੀਨਾ ਇਕ ਕਰਕੇ ਇਸ ਦੇਸ਼ ਦੀ ਸੰਭਾਲ ਕਰਦੇ ਹਨ ਉਨ੍ਹਾਂ ਲਈ ਇੱਕ ਫੀਸਦੀ ਮੁਆਫੀ ਉਸ ਵਿੱਚ ਨਹੀਂ ਹੋਈ ਕਿ ਜਿਹੜੇ ਇਸ ਸਬੰਧੀ ਮਾਪ-ਦੰਡ ਸਨ, ਇਹ ਸੈਂਟਰ ਦੀ ਸਰਕਾਰ ਦੇ ਸਨ, ਪੰਜਾਬ ਦੇ ਕਿਸਾਨਾਂ ਦਾ ਕੁਝ ਵੀ ਮੁਆਫ ਨਹੀਂ ਹੋਇਆ। I will be highly appreciative if you state the facts and not try to mislead, just for the sake of your statement appearing in the newspapers. You are very respected person and we have the highest regard for whatever you say in the Assembly.

(ਆਵਾਜ਼ਾਂ : ਹੁਣ ਤੁਸੀਂ ਮੋਫਰ ਸਾਹਿਬ ਨੂੰ ਬਜ਼ੁਰਗ ਨਹੀਂ ਕਹਿਣਾ।)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮਾਨਯੋਗ ਚੇਅਰਮੈਨ ਸਾਹਿਬ, ਇਹ ਮੇਰੇ ਨਾਲ ਭੱਜ ਕੇ ਵੇਖਣ। (ਹਾਸਾ) ਚੇਅਰਮੈਨ ਸਾਹਿਬ, ਅਸੀਂ ਤਾਂ ਫਿਰ ਵੀ ਸੀਰੀਅਸ ਹਾਂ। ਮੈਂ ਇਸ ਗੱਲ ਵਿੱਚ ਨਹੀਂ ਪੈਂਦਾ ਕਿ ਸੈਂਟਰ ਨੇ ਕਿੰਨਾ ਪੈਸਾ ਦਿੱਤਾ ਅਤੇ ਕਿੰਨਾ ਨਹੀਂ ਦਿੱਤਾ ਪਰ I really appreciate what he said ਕਿ ਇੰਨੇ ਕਰੋੜ ਰੁਪਿਆ ਆਇਆ ਹੈ। ਅਸੀਂ ਦੁਬਾਰਾ ਜਾ ਕੇ ਸੈਂਟਰ ਨੂੰ ਰਿਕੁਐਸਟ ਕਰ ਸਕਦੇ ਹਾਂ। ਕਿਸਾਨਾਂ ਦਾ ਬੜਾ ਬੁਰਾ ਹਾਲ ਹੈ। ਹੁਣ ਤੁਸੀਂ ਬਜਟ ਵਿੱਚ ਖੁਦਕਸ਼ੀਆਂ ਕਰਨ ਵਾਲੇ ਕਿਸਾਨਾਂ ਵਾਸਤੇ ਪੈਸੇ ਰੱਖੇ ਹਨ। ਆਪਾਂ ਦਿੱਲੀ ਜਾ ਕੇ ਕਹਿੰਦੇ ਹਾਂ ਕਿ ਜਿੰਨਾ ਕਰਜ਼ਾ ਰਹਿੰਦਾ ਹੈ, ਉਹ ਸਾਰਾ ਮੁਆਫ ਕਰਵਾ ਲਵੋ। ਇਸ ਦੇ ਨਾਲ ਬਹੁਤ ਵੱਡੀ ਰਾਹਤ ਮਿਲੇਗੀ। ਅਸੀਂ ਐਗਰੀਕਲਚਰ ਦੇ ਗਰੋਥ ਦੀ ਗੱਲ ਕਰਦੇ ਹਾਂ। ਅਸੀਂ ਉਂਜ ਤਾਂ ਇੰਨੀਆਂ ਡੀਂਗਾਂ ਮਾਰਦੇ ਹਾਂ ਕਿ ਅਸੀਂ ਇੰਨਾ ਕੁਝ ਅੰਨ ਭੰਡਾਰ ਵਿੱਚ ਦੇ ਦਿੱਤਾ, ਠੀਕ ਹੈ, ਅਸੀਂ ਵੀ ਤੁਹਾਡੇ ਨਾਲ ਹਾਂ.............

**ਮੁੱਖ ਸੰਸਦੀ ਸਕੱਤਰ, ਸਿੰਚਾਈ (ਸਰਦਾਰ ਸੋਹਣ ਸਿੰਘ ਠੰਡਲ)** : ਚੇਅਰਮੈਨ ਸਾਹਿਬ, ਮੋਫਰ ਜੀ ਕਹਿ ਰਹੇ ਹਨ ਕਿ ਸਾਨੂੰ ਸੈਂਟਰ ਕੋਲੋਂ ਜਾ ਕੇ ਕਰਜ਼ਾ ਮੁਆਫ ਕਰਵਾਉਣਾ ਚਾਹੀਦਾ ਹੈ ਪਰ ਜਿਹੜੇ ਇਨ੍ਹਾਂ ਦੀ ਪਾਰਟੀ ਦੇ ਮੈਂਬਰ ਹਨ, ਉਹ ਡਾਕਟਰ ਮਨਮੋਹਨ ਸਿੰਘ ਨੂੰ ਅਤੇ ਯੂ.ਪੀ.ਏ. ਦੀ ਚੇਅਰ ਪਰਸਨ ਨੂੰ ਜਾ ਕੇ ਕਹਿੰਦੇ ਹਨ ਕਿ ਪੰਜਾਬ ਦੇ ਮੁੱਖ ਮੰਤਰੀ ਦੀ ਤੁਸੀਂ ਬੜੀ ਸੁਣਦੇ ਹੋ, ਇਹ ਬੰਦ ਕੀਤਾ ਜਾਵੇ। ਕੀ ਇਹ ਉਸ ਗੱਲ ਨਾਲ ਸਹਿਮਤ ਹਨ ਜਾਂ ਜਿਹੜਾ ਹੁਣ ਆਪਣੇ ਵੱਲੋਂ ਕਹਿ ਰਹੇ ਹਨ, ਉਸ ਦੇ ਨਾਲ ਸਹਿਮਤ ਹਨ। ਮੈਂ ਇਨ੍ਹਾਂ ਤੋਂ ਇਹ ਪੁੱਛਦਾ ਹਾਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਅਸੀਂ ਹਰ ਗੱਲ ਨਾਲ ਹੀ ਸਹਿਮਤ ਹਾਂ ਜਿਸ ਦਾ ਪੰਜਾਬ ਨਾਲ ਕਨਸਰਨ ਹੈ। ਜੇਕਰ ਤੁਹਾਡੇ ਵਿੱਚ ਦਮ ਹੈ ਅਤੇ ਤੁਸੀਂ ਜਾ ਕੇ ਲਿਆ ਸਕਦੇ ਹੋ ਤਾਂ ਵੀ ਠੀਕ ਹੈ। ਜੇਕਰ ਸਾਨੂੰ ਨਾਲ ਲਿਜਾਉਣਾ ਚਾਹੁੰਦੇ ਹੋ ਤਾਂ ਅਸੀਂ ਵੀ ਜਾਵਾਂਗੇ। ਗੱਲ ਤਾਂ ਜਾ ਕੇ ਪੈਸਾ ਲਿਆਉਣ ਦੀ ਹੈ। ਤੁਸੀਂ ਤਾਂ ਉਥੇ ਜਾ ਕੇ ਗੁਲਦਸਤਾ ਦੇ ਕੇ ਲੈ ਆਉਂਦੇ ਹੋ, ਪਰ ਅਸੀਂ ਜਾ ਕੇ ਕਹਾਂਗੇ ਕਿ ਸਾਡੀ ਸਟੇਟ ਮਰਦੀ ਪਈ ਹੈ। ਇਹ ਤਾਂ ਜਿਵੇਂ ਬਾਣੀਏ ਦੀ ਹੱਟੀ ਤੋਂ ਕੋਈ ਚੀਜ਼ ਲੈਣ ਜਾਂਦਾ ਹੈ, ਉਸ ਤਰ੍ਹਾਂ ਕਰਦੇ ਹਨ। ਗੱਲ ਇਹ ਹੈ ਕਿ ਪੱਲੇ ਨਹੀਂ ਧੇਲਾ, ਕਰਦੀ ਮੇਲਾ ਮੇਲਾ। ਚੇਅਰਮੈਨ ਸਾਹਿਬ, ਐਗਰੀਕਲਚਰ ਦੀ ਗਰੋਥ 1.3% ਹੋਈ ਹੈ ਜਦੋਂ ਕਿ ਟਾਰਗੈਟ 2.2% ਦਾ ਸੀ। ਖੇਤੀਬਾੜੀ ਦੀ ਜਿਹੜੀ ਨੈਸ਼ਨਲ ਗਰੋਥ ਹੈ, ਉਹ 3.45% ਹੈ। Where we stand ? ਖੇਤੀਬਾੜੀ ਵਿੱਚ ਡਾਈਵਰਸੀਫਿਕੇਸ਼ਨ ਦੀ ਗੱਲ ਕੀਤੀ ਗਈ। ਮੈਂ ਇਕ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਇਸ ਵੇਲੇ ਇਕ ਫ਼ਸਲ ਹੈ ਗੁਆਰਾ, ਉਸ ਨੂੰ ਪਾਣੀ ਦੀ ਬਹੁਤ ਘੱਟ ਹੀ ਲੋੜ ਹੁੰਦੀ ਹੈ। ਉਸ ਦਾ ਰੇਟ ਅੱਜ ਬਹੁਤ ਮਹਿੰਗਾ ਹੈ, ਇਸ ਦੇ ਲਈ ਕੋਈ ਉਪਰਾਲਾ ਕੀਤਾ ਜਾਵੇ। Diversification means diversification. ਇਕ ਫ਼ਸਲ ਤਾਰਾਮੀਰਾ ਹੁੰਦੀ ਹੈ ਜਿਹੜੀ ਕਿ ਸਰ੍ਹੋਂ ਵਾਂਗ ਹੁੰਦੀ ਹੈ। ਇਸ ਦਾ ਰੇਟ ਇਸ ਵੇਲੇ 30,000 ਰੁਪਏ ਤੋਂ 40,000 ਰੁਪਏ ਪ੍ਰਤੀ ਕੁਇੰਟਲ ਹੈ। ਕੀ ਸਰਕਾਰ ਇਨ੍ਹਾਂ ਫ਼ਸਲਾਂ ਦੇ ਬੀਜ ਕਿਸਾਨਾਂ ਨੂੰ ਮੁਹੱਈਆ ਨਹੀਂ ਕਰਵਾ ਸਕਦੀ ? ਬਠਿੰਡੇ ਦੇ ਇਲਾਕੇ ਵਿੱਚ ਇਹ ਫ਼ਸਲਾਂ ਹੋ ਸਕਦੀਆਂ ਹਨ।

ਹੁਣ ਮੈਂ ਕੇਵਲ ਦੋ ਪੁਆਇੰਟਾਂ, ਪਾਵਰ ਅਤੇ ਹੈਲਥ ਬਾਰੇ ਹੀ ਬੋਲਣਾ ਹੈ। ਮੈਂ ਪਾਵਰ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ ਥਰਮਲ ਪਲਾਂਟ ਲੱਗ ਰਹੇ ਹਨ। ਇਕ ਮੇਰੇ ਹਲਕੇ ਵਿੱਚ ਪਿੰਡ ਬਨਵਾਲਾ ਵਿੱਚ ਲੱਗ ਰਿਹਾ ਹੈ। ਸਾਨੂੰ ਸਭ ਤੋਂ ਵੱਡੀ ਚਿੰਤਾ ਕੋਲ ਦੀ ਹੈ। ਬਾਕੀ ਤਾਂ ਸਾਰਾ ਕੁਝ ਠੀਕ ਹੈ। ਇਹ ਵੀ ਠੀਕ ਹੈ ਕਿ ਤੁਸੀਂ 3.10 ਰੁਪਏ ਯੂਨਿਟ ਦੇ ਹਿਸਾਬ ਨਾਲ ਪਾਵਰ ਉਥੋਂ ਲੈਣੀ ਹੈ ਪਰ ਇਸ ਵਾਸਤੇ ਕੋਲ ਦਾ ਕੀ ਪ੍ਰਬੰਧ ਕੀਤਾ ਹੈ? ਸਾਨੂੰ ਬੜਾ ਵੱਡਾ ਡਾਊਟ ਹੈ ਕਿ ਪਹਿਲਾਂ ਤਾਂ ਅਸੀਂ 3 ਥਰਮਲ ਪਲਾਂਟ ਖੜ੍ਹੇ ਕਰ ਰਹੇ ਹਾਂ। ਪਲਿਊਸ਼ਨ ਨਾਲ ਹਾਲਤ ਭੈੜੀ ਹੋਣੀ ਹੈ। ਪਹਿਲਾਂ ਹੀ ਤੁਸੀਂ ਬਠਿੰਡਾ ਵਿੱਚ ਬਿਮਾਰੀਆਂ ਦਾ ਹਾਲ ਜਾਣਦੇ ਹੋ। ਮੈਂ ਇਕ ਸੁਝਾਉ ਦਿੰਦਾ ਹਾਂ ਕਿ ਬਠਿੰਡੇ ਥਰਮਲ ਪਲਾਂਟ ਦੇ ਆਲਟਰਨੇਟਿਵ ਵਿੱਚ ਉਥੇ ਇਕ 1000 ਮੈਗਾਵਾਟ ਬਿਜਲੀ ਦਾ ਪਲਾਂਟ ਲਗ ਸਕਦਾ ਹੈ। ਅਸੀਂ ਤਕਰੀਬਨ 300 ਕਰੋੜ ਰੁਪਿਆ ਉਸ ਦੀ ਰਿਪੇਅਰ ਵਾਸਤੇ ਹੀ ਵੇਸਟ ਕਰ ਦਿੱਤਾ ਹੈ। ਉਥੇ ਚਾਰ ਯੂਨਿਟ ਹਨ ਜਿਨ੍ਹਾਂ ਵਿੱਚੋਂ ਦੋ ਤਾਂ ਖੜ੍ਹੇ ਹੀ ਰਹਿੰਦੇ ਹਨ।

ਸਿਹਤ ਦਾ ਮਾਮਲਾ ਬੜਾ ਹੀ ਕਨਸਰਨਡ ਹੈ। ਤੁਸੀਂ ਜਿੰਨਾ ਵੀ ਪੈਸਾ ਸਿਹਤ ਲਈ ਰੱਖਿਆ ਹੈ, ਉਹ ਘੱਟ ਹੈ। ਬਠਿੰਡਾ-ਮਾਨਸਾ ਦਾ ਇਲਾਕਾ ਬਿਮਾਰੀਆਂ ਦੇ ਟਰੈਪ ਵਿੱਚ ਹੈ। ਪਿੱਛੇ ਜਿਹੇ ਹੀ ਲੋਕ ਸਭਾ ਦੇ ਮੈਂਬਰਾਂ ਦੀ ਇਕ ਟੀਮ ਬਠਿੰਡੇ ਦੇ ਇਕ ਪਿੰਡ ਜੱਜਲ ਵਿੱਚ ਆਈ ਸੀ। ਉਹ ਲੋਕਾਂ ਦੇ ਹਾਲਾਤ ਵੇਖ ਕੇ ਰੋ ਪਏ ਸਨ। ਉਥੇ ਇੰਨਾ ਬੁਰਾ ਹਾਲ ਹੈ ਕਿਉਂਕਿ ਇਸ ਵੇਲੇ ਇੰਨਾ ਜ਼ਿਆਦਾ ਪਲਿਊਸ਼ਨ ਸਾਡੇ ਹੋ ਰਿਹਾ ਹੈ ਅਤੇ ਇਹ ਪੈਸਟੇਸਾਈਡਜ਼ ਅਤੇ ਇਨ-ਸੈਕਟੇਸਾਈਡਜ਼ ਨਾਲ ਵੀ ਹੋ ਰਿਹਾ ਹੈ, ਇਹ ਉਹ ਆਪ ਕਹਿ ਕੇ ਗਏ ਹਨ। ਇਨ੍ਹਾਂ ਚੀਜ਼ਾਂ ਦੀ ਸਾਡੇ ਇੰਨੀ ਬੁਰੀ ਤਰ੍ਹਾਂ ਵਰਤੋਂ ਹੋ ਰਹੀ ਹੈ ਅਤੇ ਜ਼ਿਮੀਂਦਾਰ ਵੀ ਇਸ ਚੀਜ਼ ਤੋਂ ਮਜਬੂਰ ਹੈ ਕਿਉਂਕਿ ਜਿੰਨਾ ਚਿਰ ਉਹ ਫ਼ਸਲਾਂ ਤੇ ਸਪਰੇਅ ਨਹੀਂ ਕਰਦਾ, ਇੰਨਪੁਟਸ ਨਹੀਂ ਪਾਉਂਦਾ ਤਾਂ ਫ਼ਸਲ ਨਹੀਂ ਹੁੰਦੀ। ਇਹ ਸਰਕਾਰ ਨੂੰ ਚਾਹੀਦਾ ਹੈ ਕਿ ਇਸ ਬਾਰੇ ਕੋਈ ਪੈਰਾਮੀਟਰ ਫਿਕਸ ਕਰੇ ਕਿ ਇੰਨੀ ਪੈਸਟੇਸਾਈਡਜ਼ ਇੰਨੇ ਹਿੱਸੇ ਵਿੱਚ ਪਾ ਸਕਦੇ ਹੋ ਤੇ ਇਸ ਤੋਂ ਵੱਧ ਨਹੀਂ ਹੋਣੀ ਚਾਹੀਦੀ, ਜੇਕਰ ਵੱਧ ਹੋਵੇਗੀ that is injurious to your health. ਇਸੇ ਤਰ੍ਹਾਂ ਸਰਕਾਰ ਨੇ ਰੈਵੇਨਿਊ ਕੁਲੈਕਟ ਕੀਤਾ ਹੈ ਅਤੇ ਸਾਨੂੰ ਆਪਣੀਆਂ ਪ੍ਰਾਪਰਟੀਜ਼ ਵੀ ਵੇਚਣੀਆਂ ਪਈਆਂ ਹਨ। ਮੈਂ ਇਕ ਉਦਾਹਰਣ ਦੇਣੀ ਚਾਹੁੰਦਾ ਹਾਂ।

**ਸ਼੍ਰੀ ਸਭਾਪਤੀ :** ਮੋਫਰ ਸਾਹਿਬ, ਤੁਹਾਡਾ ਸਮਾਂ ਸਮਾਪਤ ਹੋ ਗਿਆ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਦੋ ਮਿੰਟ ਜੀ। ਮੈਂ ਤੁਹਾਨੂੰ ਸਾਡੇ ਸਰਦੂਲਗੜ੍ਹ ਦੀ ਗੱਲ ਦੱਸਣੀ ਚਾਹੁੰਦਾ ਹਾਂ। ਸਾਡੇ ਗਰਾਮ ਪੰਚਾਇਤ ਹੈ, ਨਗਰ ਪੰਚਾਇਤ, ਉਨ੍ਹਾਂ ਕੋਲ ਦੋ ਢਾਈ ਏਕੜ ਜ਼ਮੀਨ ਬਚਦੀ ਹੈ ਜਿਹੜੀ ਪਹਿਲਾਂ ਡੰਗਰਾਂ ਦੇ ਹਸਪਤਾਲ ਦੇ ਨਾਮ ਸੀ, ਉਸ ਤੋਂ ਬਾਅਦ ਉਹ ਨਗਰ ਪੰਚਾਇਤ ਦੇ ਨਾਮ ਲੱਗ ਗਈ, ਉਸ ਤੋਂ ਪਹਿਲਾਂ ਉਹ ਰੈਵੇਨਿਊ ਡਿਪਾਰਟਮੈਂਟ ਦੇ ਨਾਮ ਸੀ, ਹੁਣ ਉਥੇ ਦੁਕਾਨਾਂ ਕੱਟੀਆਂ ਜਾ ਰਹੀਆਂ ਹਨ ਉਨ੍ਹਾਂ ਦੀ ਕੋਈ ਮਨਜ਼ੂਰੀ ਨਹੀਂ ਲਈ, ਕੋਈ ਕੀਮਤ ਫਿਕਸ ਨਹੀਂ। ਇਕ ਦੁਕਾਨ ਦਾ ਲੱਖ ਰੁਪਿਆ ਸ਼ੋਅ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਹੁੰਦਾ ਅਤੇ 10 ਲੱਖ ਰੁਪਿਆ ਪੋਕੇਟ ਵਿੱਚ ਜਾ ਰਿਹਾ ਹੈ। ਇਹ ਤੁਹਾਡੀ ਸਟੇਟ ਦਾ ਹਾਲ ਹੈ। ਜੇ ਤੁਹਾਡੇ ਥੱਲੇ ਵਾਲੇ ਹੀ ਇਸ ਤਰ੍ਹਾਂ ਕਰਨਗੇ, ਤੁਹਾਡੀਆਂ ਨਗਰ ਪੰਚਾਇਤਾਂ ਹੀ ਜੇਕਰ ਇਸ ਤਰ੍ਹਾਂ ਕਰਨਗੀਆਂ ਤਾਂ ਫਿਰ ਆਪਣੀ ਸਟੇਟ ਦਾ ਕੀ ਹੋਵੇਗਾ। ਇਸੇ ਤਰ੍ਹਾਂ ਟੋਟਲ ਸਟੇਟ ਦਾ ਜੋ ਹਾਲ ਚੱਲ ਰਿਹਾ ਹੈ, ਐਫ.ਐਮ. ਸਾਹਿਬ ਜੇ ਤੁਸੀਂ ਇਸ ਤੇ ਗੌਰ ਨਾ ਕੀਤੀ, ਕਿਉਂਕਿ ਇਹ ਤੁਹਾਡਾ ਪਹਿਲਾ ਬਜਟ ਹੈ। ਮੈਂ ਤਾਂ ਤੁਹਾਨੂੰ ਇਹ ਜ਼ਰੂਰ ਬੇਨਤੀ ਕਰਾਂਗਾ ਕਿ ਬਹੁਤ ਬੁਰੀ ਤਰ੍ਹਾਂ we are going down the drain. ਇਹ ਨੁਕਤਾਚੀਨੀ ਬਿਲਕੁਲ ਨਹੀਂ ਹੈ, ਇਹ ਫੈਕਟਸ ਵਿਦ ਫਿਗਰਜ਼ ਸਰਦਾਰ ਲਾਲ ਸਿੰਘ ਜੀ ਬੋਲ ਗਏ ਹਨ। ਇੱਥੇ ਬਾਰਦਾਨੇ ਦੀਆਂ ਗੱਲਾਂ ਹੋਈਆਂ ਹਨ, ਇੱਥੇ ਆਟਾ ਦਾਲ ਸਕੀਮ ਦੀ ਬੜੀ ਗੱਲ ਹੋਈ ਹੈ। ਆਟਾ ਦਾਲ ਸਕੀਮ ਬਹੁਤ ਘੱਟ ਮਿਲਦੀ ਹੈ, ਪੈਨਸ਼ਨਾਂ ਦਾ ਬੁਰਾ ਹੈ, ਤੁਸੀਂ ਪਿੰਡਾਂ ਵਿੱਚ ਇਨਕੁਆਰੀ ਕਰਵਾ ਲਵੋ, ਲੋਕ ਰੋ ਰਹੇ ਹਨ, ਪੈਨਸ਼ਨ ਬਹੁਤ ਘੱਟ ਜਾ ਰਹੀ ਹੈ। ਇਸ ਬਾਰੇ ਕੋਈ ਪਤਾ ਨਹੀਂ ਕਿ ਇਸ ਦੀ ਡਿਸਟਰੀਬਿਊਸ਼ਨ ਦਾ ਸਿਸਟਮ ਕੀ ਹੈ। ਤਿੰਨ ਸਾਲ ਪਹਿਲਾਂ ਜਿਹੜੀਆਂ ਲੜਕੀਆਂ ਦੇ ਵਿਆਹ ਹੋਏ ਹਨ, ਉਨ੍ਹਾਂ ਨੂੰ ਸ਼ਗਨ ਸਕੀਮ ਅਧੀਨ ਹੁਣ ਤੱਕ ਪੈਸਾ ਨਹੀਂ ਮਿਲਿਆ। ਇਹ ਰਿਪੋਰਟ ਹੈ, ਤੁਸੀਂ ਕੱਢ ਕੇ ਦੇਖ ਲਓ। ਇਨ੍ਹਾਂ ਚੀਜ਼ਾਂ ਵੱਲ ਤੁਸੀਂ ਗੌਰ ਕਰਕੇ track ਤੇ ਲੈ ਆਵੋ ਅਤੇ ਆਉਣ ਵਾਲੇ ਬਜਟ ਵਿੱਚ ਬਹੁਤ ਸੰਜੀਦਗੀ ਨਾਲ ਪਲਾਨਿੰਗ ਕਰ ਲਓ ਵਰਨਾ ਕਿਸੇ ਨੇ ਬਾਂਹ ਨਹੀਂ ਫੜਨੀ, ਭਾਵੇਂ ਤੁਸੀਂ ਸੈਂਟਰ ਨੂੰ ਮਾੜਾ ਕਹੀ ਜਾਵੋ। ਕੱਲ੍ਹ ਨੂੰ ਤੁਸੀਂ ਕਹੋਗੇ ਕਿ ਇਹ ਤਾਂ ਸਟੇਟ ਉਸ ਨੇ ਡੁਬੋ ਦਿੱਤੀ, ਉਸ ਨੇ ਡੁਬੋ ਦਿੱਤੀ। The entire responsibility will be on the Govt. of Punjab. ਸੋ, ਮੇਰੀ ਬੇਨਤੀ ਹੈ ਕਿ ਇਸ ਬਜਟ ਨੂੰ ਤੁਸੀਂ ਦੁਬਾਰਾ ਦੇਖ ਲਉ, ਜਿਹੜੇ ਦੋ-ਚਾਰ ਸੁਜੈਸ਼ਨ ਆਏ ਹਨ ਉਨ੍ਹਾਂ ਤੇ ਗੌਰ ਕਰ ਲਵੋ ਕਿਉਂਕਿ ਇਹ ਬਜਟ ਤੁਹਾਡਾ ਸਿਰੇ ਚੜਨ ਵਾਲਾ ਨਹੀਂ ਹੈ ਪਰ for the time being ਤੁਸੀਂ ਆਪਣਾ ਟਾਈਮ ਪਾਸ ਕਰ ਲਵੋ। Thank you very much.

**ਸ਼੍ਰੀ ਸਭਾਪਤੀ :** ਹਾਂ ਜੀ, ਸ਼੍ਰੀਮਤੀ ਨਿਸਾਰਾ ਖਾਤੂਨ (ਫਰਜਾਨਾ ਆਲਮ)

**ਮੁੱਖ ਸੰਸਦੀ ਸਕੱਤਰ, ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ (ਐਫ. ਨਿਸਾਰਾ ਖਾਤੂਨ (ਫਰਜ਼ਾਨਾ ਆਲਮ) :** ਕਾਬਲੇ ਇਹਤਰਾਮ ਚੇਅਰਮੈਨ ਸਾਹਿਬ, ਆਪ ਨੇ ਇਸ ਅਜ਼ੀਮ ਸਦਨ ਮੇਂ ਮੁਝੇ ਬੋਲਨੇ ਕਾ ਮੌਕਾ ਦੀਆ ਜਿਸਕੇ ਲੀਏ ਮੈਂ ਆਪ ਕੀ ਬੇਹੱਦ ਸ਼ੁਕਰਗੁਜ਼ਾਰ ਹੂੰ। ਸਾਲ 2012-13 ਕਾ ਜੋ ਬਜਟ ਪੇਸ਼ ਕੀਆ ਗਿਆ ਹੈ, ਉਸ ਪਰ ਨੁਕਤਾਚੀਨੋਂ ਨੇ ਤੋ ਨੁਕਤਾਚੀਨੀ ਕਰਨੀ ਹੀ ਹੈ। ਖਾਸ ਕਰਕੇ ਇਸ ਲੀਏ ਕਿ ਹਮਾਰੇ ਦੇਸ਼ ਕੀ ਆਪੋਜੀਸ਼ਨ ਮੌਜੂਦਾ ਸਰਕਾਰ ਕੀ ਹਰ ਪਾਲਿਸੀ ਕੀ ਨੁਕਤਾਚੀਨੀ ਕਰਨਾ, ਨਿੰਦਾ ਕਰਨਾ ਆਪਣਾ ਫਰਜ਼ ਸਮਝਤੀ ਹੈ। ਲੇਕਿਨ ਮੈਂ ਯਹ ਸਮਝਤੀ ਹੂੰ ਕਿ ਯਹ ਬਜਟ ਪੰਜਾਬ ਪਰਵਰ ਹੈ। ਪੰਜਾਬ ਕੇ ਮਾਆਸ਼ੀ finanicial (ਆਰਥਿਕ) ਇਖਤਸਾਦੀ ਔਰ ਸਮਾਜੀ ਹਾਲਾਤ ਕੋ ਦੇਖਤੇ ਹੁਏ ਇਸ ਸੇ ਬਿਹਤਰ ਬਜਟ, ਇਸ ਸੇ ਅੱਛਾ ਬਜਟ ਪੇਸ਼ ਹੀ ਨਹੀਂ ਕੀਆ ਜਾ ਸਕਤਾ। ਪੰਜਾਬ ਕੇ ਜੋ ਵਾਕਿਆ ਹੀ ਸਹੀ ਇਖਤਸਾਦੀ ਹਾਲਾਤ ਹੈ, ਉਸਕਾ ਸਹੀ ਤਜਜ਼ੀਆ ਕਰਕੇ, ਪੰਜਾਬ

ਕੀ ਤਾਮੀਰ ਕਰਨੇ ਕਾ ਪੁਖਤਾ ਇਰਾਦਾ ਦੁਹਰਾਇਆ ਗਿਆ ਹੈ। ਯਹ ਬਜਟ ਪੰਜਾਬ ਪਰਵਰ ਇਸ ਲਿਏ ਹੈ ਕਿ ਪੰਜਾਬ ਕੇ ਹਰ ਤਬਕੇ ਕਾ ਇਸ ਮੇਂ ਪੂਰਾ ਪੂਰਾ ਧਿਆਨ ਰੱਖਾ ਗਿਆ ਹੈ। ਯਹ ਬਜਟ ਮਜ਼ੀਦ ਟੈਕਸ ਲਗਾਏ ਬਗੈਰ, ਜ਼ਰਾਇਤੀ ਸੂਬੇ ਮੇਂ ਜ਼ਰਾਇਤ ਕੋ, ਇੰਡਸਟਰੀ ਕੇ ਲੀਏ ਬਿਜਲੀ ਕੀ ਪੈਦਾਵਾਰ ਕੋ, ਸਮਾਜ ਕੋ ਆਗੇ ਲਿਜਾਨੇ ਕੇ ਲਿਏ ਤਾਲੀਮ ਕੋ, ਔਰ ਸਟੇਟ ਕੋ ਆਗੇ ਲਿਜਾਨੇ ਕੇ ਲਿਏ ਇਨਫਰਾਸਟਰੱਕਚਰ ਡਿਵੈਲਪਮੈਂਟ ਕੋ ਔਰ ਨੌਜਵਾਨੋਂ ਕੋ ਨਸ਼ੇ ਸੇ ਦੂਰ ਰੱਖਨੇ ਕੇ ਲਿਏ ਖੇਲਕੂਦ ਕੋ ਤਰਜੀਹ ਦੀ ਗਈ ਹੈ। ਆਫਰੀਨ। ਸਦ ਆਫਰੀਨ। ਹਮਾਰੇ ਵਜ਼ੀਰ-ਏ-ਖਜ਼ਾਨਾ ਔਰ ਵਜ਼ੀਰੇ-ਆਲਾ ਸਾਹਿਬ। ਜਨਾਬ ਚੇਅਰਮੈਨ ਸਾਹਿਬ, ਹਮਾਰੇ ਆਪੋਜੀਸ਼ਨ ਲੀਡਰ ਬਹੁਤ ਅੱਛਾ ਬੋਲਤੇ ਹੈਂ ਔਰ ਬਹੁਤ ਅੱਛੀ ਬਹਿਸ ਭੀ ਕਰਤੇ ਹੈਂ। ਮੈਂ ਉਨ ਸੇ ਗੁਜਾਰਿਸ਼ ਕਰੂੰਗੀ ਕਿ ਵੋ ਹਮਾਰੇ ਚੀਫ ਮਨਿਸਟਰ ਸਾਹਿਬ ਕੇ ਸਾਥ ਅਪਨੀ ਯੂ.ਪੀ.ਏ. ਕੀ ਸਰਕਾਰ ਕੇ ਪਾਸ ਜਾਏਂ ਔਰ ਅਪਨੀ ਸਰਕਾਰ ਕੇ ਸਾਥ ਬਹੁਤ ਅੱਛੀ ਤਰ੍ਹਾਂ ਬਹਿਸ ਕਰਕੇ ਹਮਾਰਾ ਕਰਜ਼ਾ ਮਾਫ ਕਰਵਾਏਂ। (ਥੰਪਿੰਗ) ਕਮ-ਜ਼-ਕਮ ਸਿਕਿਓਰਟੀ ਕੇ ਤਾਅਲੁੱਕ ਸੇ, ਦੇਸ਼ ਦੀ ਸਾਲਮੀਅਤ ਕੋ ਬਰਕਰਾਰ ਰਖਨੇ ਕੇ ਲੀਏ ਜੋ ਖ਼ਰਚ ਮਰਕਜ਼ੀ ਸਰਕਾਰ ਨੇ ਕੀਆ ਥਾ, ਵੁਹ ਮਾਫ ਕਰਵਾਏਂ। ਦੇਸ਼ ਕੀ ਸਾਲਮੀਅਤ ਕੋ ਖਤਰਾ ਭੀ ਮਰਕਜ਼ੀ ਸਰਕਾਰ ਕੀ ਗਲਤ ਪਾਲਿਸੀਓਂ ਕੀ ਵਜਹ ਸੇ ਹੀ ਪੈਦਾ ਹੂਆ ਥਾ ਵਰਨਾ ਪੰਜਾਬੀਓਂ ਨੇ ਤੋ ਅਪਨੀ ਜਾਨ ਕੀ ਕੁਰਬਾਨੀਆਂ ਦੇ ਕਰ ਦੇਸ਼ ਕੀ ਸਾਲਮੀਅਤ ਕੋ ਬਰਕਰਾਰ ਰਖਾ। ਬੜੀ ਹੈਰਤ ਕੀ ਬਾਤ ਹੈ ਕਿ ਮਰਕਜ਼ੀ ਸਰਕਾਰ ਦੇਸ਼ ਕੀ ਏਕਤਾ ਕੋ ਬਰਕਰਾਰ ਰਖਨੇ ਕੇ ਲੀਏ ਕਸ਼ਮੀਰ ਔਰ ਨਾਰਥ ਈਸਟ ਪਰ ਜੋ ਖ਼ਰਚ ਕਰਤੀ ਹੈ ਤੋ ਵਹ ਖ਼ਰਚਾ ਰਾਜਯ ਸਰਕਾਰੋਂ ਪਰ ਨਹੀਂ ਡਾਲਤੀ ਲੇਕਿਨ ਅਗਰ ਪੰਜਾਬ ਪਰ ਖ਼ਰਚ ਹੂਆ ਤੋ ਯੇਹ ਖ਼ਰਚਾ ਪੰਜਾਬ ਸਰਕਾਰ ਪਰ ਡਾਲ ਦੀਆ। ਜਨਾਬ ਚੇਅਰਮੈਨ ਸਾਹਿਬ, ਮੈਂ ਆਪ ਕੀ ਇਜਾਜ਼ਤ ਸੇ ਔਰ ਆਪ ਕੇ ਜ਼ਰੀਏ ਕਾਬਲ-ਏ-ਇਹਤਰਾਮ ਚੀਫ ਮਨਿਸਟਰ ਸਾਹਿਬ ਕੇ ਸਾਮ੍ਹਨੇ ਜੋ ਸ਼ਾਇਦ ਉਠ ਕਰ ਚਲੇ ਗਏ ਹੈਂ, ਤੀਨ ਬਾਤੇਂ ਰਖਨਾ ਚਾਹ ਰਹੀ ਹੂੰ। ਮੇਰੀ ਪਹਿਲੀ ਬਾਤ ਕਾ ਤਾਅਲੁੱਕ ਪੰਜਾਬ ਕੇ ਮੁਸਲਮਾਨੋਂ ਸੇ ਹੈ। ਆਜ ਪੰਜਾਬ ਮੇਂ ਮੁਸਲਮਾਨੋਂ ਕੀ ਆਬਾਦੀ ਬੜੀ ਹੈ। ਪੰਜਾਬ ਕੇ 117 ਅਸੰਬਲੀ ਹਲਕੇਂ ਹੈਂ ਜਿਨ ਮੇਂ ਸੇ ਮਲੇਰਕੋਟਲਾ ਮੁਸਲਿਮ ਅਕਸਰੀਅਤਾ ਵਾਲਾ ਹਲਕਾ ਹੈ। ਇਸ ਕੇ ਸਾਥ ਹੀ ਅਮਰਗੜ੍ਹ ਹੈ ਜਹਾਂ 28000 ਮੁਸਲਿਮ ਵੋਟ ਹੈ। ਇਸੀ ਤਰ੍ਹਾਂ ਪੰਜਾਬ ਕੇ ਹਰ ਅਸੰਬਲੀ ਹਲਕੇ ਮੇਂ ਦੋ ਹਜ਼ਾਰ ਸੇ ਲੇਕਰ ਆਠ ਹਜ਼ਾਰ ਤੱਕ ਮੁਸਲਿਮ ਵੋਟ ਹੈ ਜਬ ਕਿ ਆਬਾਦੀ ਇਸ ਸੇ ਕਹੀਂ ਜ਼ਿਆਦਾ ਹੈ । ਬਹੁਤ ਸਾਰੇ ਲੋਕ ਵੋਟਰ ਨਹੀਂ ਬਨ ਸਕੇ ਹੈਂ। ਗਰੀਬ ਹੋਨੇ ਕੀ ਵਜਹ ਸੇ ਇਨ ਕੀ ਕੁਛ ਬੁਨਿਆਦੀ ਜ਼ਰੂਰਤੇਂ ਭੀ ਹੈਂ। ਸਰਕਾਰ ਬੋਰਡ, ਕਾਰਪੋਰੇਸ਼ਨ ਔਰ ਕਮਿਸ਼ਨ ਵਗੈਰਾ ਬਨਾਤੀ ਰਹਤੀ ਹੈ ਜਿਨ ਮੇਂ ਮੁਸਲਮਾਨੋਂ ਕੀ ਭੀ ਨੁਮਾਇੰਦਗੀ ਹੋਨੀ ਚਾਹੀਏ ਜਿਸ ਸੇ ਏਕ ਤਰਫ ਇਨ ਕੀ ਹੌਸਲਾ ਅਫਜ਼ਾਈ ਹੋ, ਦੂਸਰੀ ਤਰਫ ਵੋਹ ਪੰਜਾਬ ਕੀ ਤਾਮੀਰ ਮੇਂ ਹਿੱਸਾ ਬਟਾਏਂ ਤਾਂ ਕਿ ਅਪਨੇ ਆਪ ਕੋ ਪੰਜਾਬ ਔਰ ਪੰਜਾਬੀਅਤ ਸੇ ਜੋੜੇਂ। ਜਨਾਬ ਚੇਅਰਮੈਨ ਸਾਹਿਬ, ਹਮਾਰੇ ਕਾਬਲੇ ਇਹਤਰਾਮ ਚੀਫ ਮਨਿਸਟਰ ਸਾਹਿਬ ਬੜੇ ਮਿਹਰਬਾਨ ਭੀ ਹੈਂ ਔਰ ਸਹੀ ਮਾਇਨੋ ਮੇਂ ਸੈਕੂਲਰ ਭੀ। ਉਨਹੋਂ ਨੇ ਯੇਹ

[ਮੁੱਖ ਸੰਸਦੀ ਸਕੱਤਰ, ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ]

ਸਰਕਾਰੀ ਫੈਸਲਾ ਕਰਕੇ ਕਿ ਅਗਰ ਮੁਸਲਮਾਨੋਂ ਕੇ ਪਾਸ ਕਬਰਸਤਾਨ ਨਹੀਂ ਹੈ ਤੋ ਪੰਚਾਇਤ, ਨਹੀਂ ਤੋਂ ਮਿਊਂਸਪੈਲਿਟੀ, ਨਹੀਂ ਤੋ ਸਰਕਾਰ ਕਬਰਸਤਾਨ ਦੇਗੀ। ਇਸ ਤਰਹ ਮੁਸਲਮਾਨੋਂ ਕੀ ਏਕ ਬੜੀ ਜ਼ਰੂਰਤ ਪੂਰੀ ਕੀ ਹੈ।

ਸ਼ਗਨ ਸਕੀਮ ਔਰ ਦੂਸਰੀ ਫਲਾਹੀ ਸਕੀਮੋਂ ਮੇਂ ਗਰੀਬ ਮੁਸਲਮਾਨੋਂ ਕੋ ਸ਼ਾਮਲ ਕਰਕੇ ਇਨਕੀ ਦੂਸਰੀ ਬੜੀ ਜ਼ਰੂਰਤ ਪੂਰੀ ਕੀ ਹੈ। ਗਰੀਬ ਮੁਸਲਮਾਨੋਂ ਕੀ ਤਾਲੀਮੀ ਔਰ ਦੀਘਰ ਸਮਾਜਿਕ ਜ਼ਰੂਰੀਆਤ ਕੋ ਪੂਰਾ ਕਰਨੇ ਕੇ ਲੀਏ ਪੰਜਾਬ ਵਕਫ਼ ਬੋਰਡ ਜ਼ਬਰਦਸਤ ਕੋਸ਼ਿਸ਼ੇਂ ਕਰ ਰਹਾ ਹੈ। ਲੇਕਿਨ ਏਕ ਤਰਫ ਤੋ ਇਸ ਕੀ ਆਮਦਨੀ ਬਹੁਤ ਕਲੀਲ ਹੈ ਔਰ ਦੂਸਰੀ ਤਰਫ ਇਸ ਕੀ ਵਕਫ਼ ਜਾਇਦਾਦੋਂ ਕੋ ਨਜਾਇਜ਼ ਕਬਜ਼ੋਂ ਸੇ ਛੁੜਾਨੇ ਕੇ ਲੀਏ ਜ਼ਿਲ੍ਹਾ ਐਡਮਨਿਸਟਰੇਸ਼ਨ ਇਮਦਾਦ ਨਹੀਂ ਕਰਤੀ ਬਲਕਿ ਲਾਅ ਐਂਡ ਆਰਡਰ ਕਾ ਹਵਾਲਾ ਦੇਕਰ ਨਜਾਇਜ਼ ਕਬਜ਼ਾ ਕਰਨੇ ਵਾਲੋਂ ਕਾ ਹੀ ਸਾਥ ਦੇ ਜਾਤੀ ਹੈ। ਮੈਂ ਸਮਝਤੀ ਹੂੰ ਕਿ ਪੰਜਾਬ ਸਰਕਾਰ ਕੋ ਇਸ ਤਰਫ ਸਹੀ ਧਿਆਨ ਦੇਨਾ ਹੋਗਾ। ਦੂਸਰੀ ਬਾਤ ਪਰਵਾਸੀਓਂ ਕੇ ਤਾਅਲੁੱਕ ਸੇ ਹੈ ਕਿ ਪਰਵਾਸੀਓਂ ਕੇ ਫਲਾਹ ਬਹਿਬੂਦ ਕੇ ਲੀਏ ਭੀ ਚੀਫ ਮਨਿਸਟਰ ਸਾਹਿਬ ਨੇ ਪ੍ਰਵਾਸੀ ਬੋਰਡ ਬਨਾਯਾ ਹੈ। ਬੇਸ਼ੱਕ ਸਰਕਾਰ ਇਸ ਬਾਤ ਕੀ ਤਸੱਲੀ ਕਰ ਲੇ ਕਿ ਜੋ ਪ੍ਰਵਾਸੀ ਆਜ ਪੰਜਾਬ ਮੇਂ ਹੈ, ਉਸ ਮੇਂ 30% ਮੁਸਲਮਾਨ ਭੀ ਹੈਂ। ਇਸ ਪ੍ਰਵਾਸੀ ਬੋਰਡ ਮੇਂ ਭੀ ਮੁਸਲਮਾਨੋਂ ਕੋ ਨੁਮਾਇੰਦਗੀ ਮਿਲਨੀ ਚਾਹੀਏ।

ਜਨਾਬ ਚੇਅਰਮੈਨ ਸਾਹਿਬ, ਮੇਰੀ ਤੀਸਰੀ ਬਾਤ ਕਾ ਤਾਅਲੁੱਕ, ਮਲੇਰਕੋਟਲਾ ਸ਼ਹਿਰ ਔਰ ਮਲੇਰਕੋਟਲਾ ਅਸੰਬਲੀ ਹਲਕੇ ਸੇ ਹੈ। ਮਲੇਰਕੋਟਲਾ ਸੰਗਰੂਰ ਔਰ ਬਰਨਾਲਾ ਜ਼ਿਲ੍ਹੇ ਕਾ ਸਭ ਸੇ ਬੜਾ ਸ਼ਹਿਰ ਹੈ। ਯਹ ਪੰਜਾਬ ਕਾ ਵਾਹਦ ਮੁਸਲਿਮ ਅਕਸਰੀਅਤੀ ਸ਼ਹਿਰ ਹੈ ਜੋ ਪੰਜਾਬ ਮੇਂ ਸਭ ਸੇ ਜ਼ਿਆਦਾ ਪਿਛੜਾ ਹੂਆ ਹੈ। ਅਪਨੀ ਗੁਰਬਤ ਕੀ ਵਜਹ ਸੇ ਔਰ ਸਰਕਾਰ ਕੇ ਮੁਨਾਸਬ ਤਵਜੋਂ ਨਾ ਹੋਣ ਕੀ ਵਜਹ ਸੇ ਪੰਜਾਬ ਕਾ ਸਭ ਸੇ ਪਿਛੜਾ ਹੂਆ ਸ਼ਹਿਰ ਹੈ। ਚੂੰਕਿ ਸ਼ਹਿਰ ਪਿਛੜਾ ਹੂਆ ਹੈ, ਇਸ ਲੀਏ ਗਾਂਵ ਕੇ ਇਲਾਕੇ ਭੀ ਪਿਛੜੇ ਹੂਏ ਹੈ। ਪੂਰੇ ਪੰਜਾਬ ਮੇਂ ਮਲੇਰਕੋਟਲਾ ਵਾਹਦ ਸ਼ਹਿਰ ਹੈ, ਜਹਾਂ ਕੋਈ ਓਵਰ ਬਰਿਜ ਨਹੀਂ ਹੈ, ਇੰਡਸਟਰੀਅਲ ਏਰੀਆ ਨਹੀਂ ਹੈ, ਰਿੰਗ ਰੋਡ ਨਹੀਂ ਹੈ। ਸ਼ਹਿਰ ਹੋ ਯਾ ਗਾਓਂ, ਵਹਾਂ ਕੋਈ ਬੜਾ ਸਰਕਾਰੀ ਅਦਾਰਾ ਭੀ ਨਹੀਂ ਹੈ। ਆਧੇ ਸੇ ਜ਼ਿਆਦਾ ਸ਼ਹਿਰ ਸਲੱਮ ਏਰੀਆ ਹੈ। ਜਨਾਬ ਚੇਅਰਮੈਨ ਸਾਹਿਬ, ਮਲੇਰਕੋਟਲਾ ਔਰ ਪੂਰੇ ਪੰਜਾਬ ਕੇ ਮੁਸਲਮਾਨੋਂ ਕੀ ਯੇਹ ਮੁਸ਼ਤਰਕਾ ਆਵਾਜ਼ ਹੈ ਕਿ ਈਦ ਉਲ ਜੁਹਾ ਯਾਨੀ ਬਕਰੀਦ ਪਰ, ਮੁੱਹਰਮ ਪਰ ਔਰ ਮਿਲਾਦ-ਉਲ-ਨਬੀ ਪਰ ਸਰਕਾਰੀ ਛੁੱਟੀ ਕਾ ਐਲਾਨ ਕੀਆ ਜਾਏ। (ਥੰਪਿੰਗ) ਮੁਝੇ ਉਮੀਦ ਹੀ ਨਹੀਂ ਬਲਕਿ ਯਕੀਨ ਹੈ ਕਿ ਹਮਾਰੇ ਕਾਬਲ-ਏ-ਇਹਤਰਾਮ ਚੀਫ ਮਨਿਸਟਰ ਸਾਹਿਬ ਇਨ ਤਮਾਮ ਬਾਤੋਂ ਕੀ ਤਰਫ਼ ਅਪਨੀ ਖਾਸ ਤਵੱਜੋਂ ਦੇਂਗੇ। ਜਨਾਬ ਚੇਅਰਮੈਨ ਸਾਹਿਬ, ਮੈਂ ਇਕ ਬਾਰ ਅਪਨੇ ਨੌਜਵਾਨ ਵਜ਼ੀਰੇ ਖਜ਼ਾਨਾ ਸਾਹਿਬ ਕਾ, ਜਿਨਹੋਂ ਨੇ ਇਤਨਾ ਸ਼ਾਨਦਾਰ ਬਜਟ ਪੇਸ਼ ਕੀਆ ਹੈ, ਬਹੁਤ ਬਹੁਤ ਮੁਬਾਰਕਬਾਦ ਪੇਸ਼ ਕਰਤੀ ਹੂੰ ਜਿਨ ਕੋ ਹਮਾਰੇ ਕਾਬਲ-ਏ-ਇਹਤਰਾਮ ਵਜ਼ੀਰ-ਏ-ਆਲਾ, ਜੋ ਪੰਥ ਰਤਨ ਹੀ ਨਹੀਂ, ਮਸੀਹਾ-ਏ-ਕੌਮ ਭੀ ਹੈਂ ਕੀ ਰਹਿਨੁਮਾਈ ਹਾਸਲ ਹੈ। ਬਹੁਤ ਬਹੁਤ ਸ਼ੁਕਰੀਆ। (ਥੰਪਿੰਗ)

**ਸ਼੍ਰੀ ਸਭਾਪਤੀ** : ਸਰਦਾਰ ਚਰਨਜੀਤ ਸਿੰਘ ਚੰਨੀ ਜੀ। ਸਮੇਂ ਦਾ ਧਿਆਨ ਰੱਖਿਓ ਜੀ, ਸਿਰਫ 10 ਮਿੰਟ ਹਨ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.)** : ਚੇਅਰਮੈਨ ਸਾਹਿਬ, ਬਹੁਤ ਬਹੁਤ ਧੰਨਵਾਦ। ਮੈਂ ਮੁਬਾਰਕਬਾਦ ਦਿੰਦਾ ਹਾਂ ਫਾਈਨਾਂਸ ਮਨਿਸਟਰ ਸਾਹਿਬ ਨੂੰ, ਮੇਰਾ ਖਿਆਲ ਹੈ ਇਹ ਚੱਲ ਪਏ ਹਨ। ਹੁਣ ਸੀ.ਐਮ. ਸਾਹਿਬ ਆ ਗਏ ਹਨ। ਇਸ ਤੋਂ ਪਹਿਲਾਂ ਕਿ ਮੈਂ ਬਜਟ ਤੇ ਕੁਝ ਸ਼ਬਦ ਕਹਾਂ, ਮੈਂ ਜਿਨ੍ਹਾਂ ਲੋਕਾਂ ਨੇ ਮੈਨੂੰ ਚੁਣ ਕੇ ਭੇਜਿਆ ਹੈ, ਉਸ ਹਲਕੇ ਦੀਆਂ ਕੁਝ ਗੱਲਾਂ ਬਹੁਤ ਥੋੜ੍ਹੇ ਸ਼ਬਦਾਂ ਵਿੱਚ ਸੀ.ਐਮ. ਸਾਹਿਬ ਅੱਗੇ ਰੱਖਣਾ ਚਾਹੁੰਦਾ ਹਾਂ। ਇੱਕ ਤਾਂ ਸੀ.ਐਮ. ਸਾਹਿਬ ਨੇ ਐਲਾਨ ਕੀਤਾ ਹੈ, ਮੈਂ ਇਨ੍ਹਾਂ ਦਾ ਬੜਾ ਧੰਨਵਾਦੀ ਹਾਂ ਕਿ ਜਿਹੜਾ ਸਾਡਾ ਥੀਮ ਪਾਰਕ ਹੈ, ਇਹ ਸਾਹਿਬਜ਼ਾਦਾ ਅਜੀਤ ਸਿੰਘ ਜੀ ਅਤੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਦੀ ਯਾਦ ਨਾਲ ਜੁੜਿਆ ਹੈ, ਉਹ ਇੱਕ ਸਾਲ ਦੇ ਅੰਦਰ ਅੰਦਰ ਜੰਗੀ ਪੱਧਰ ਤੇ ਸ਼ੁਰੂ ਹੋ ਕੇ ਉਸ ਦਾ ਕੰਮ ਨਿਪਟਾਇਆ ਜਾਵੇਗਾ। ਉਸ ਦੇ ਲਈ ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਮੌਜੂਦਾ ਬਜਟ ਵਿੱਚ ਉਸ ਦੀ ਪੱਕੇ ਤੌਰ ਤੇ ਪ੍ਰੋਵੀਜ਼ਨ ਕਰਵਾ ਲੈਣ ਤਾਂ ਕਿ ਜਿਹੜਾ ਇਨ੍ਹਾਂ ਦਾ ਐਲਾਨ ਹੈ, ਉਹ ਸਹੀ ਤਰੀਕੇ ਨਾਲ ਸਮੇਂ ਸਿਰ ਸਿਰੇ ਚੜ੍ਹ ਸਕੇ।

ਦੂਸਰਾ, ਚਮਕੌਰ ਸਾਹਿਬ ਦੇ ਹਸਪਤਾਲ ਦਾ ਤਿੰਨ ਸਾਲ ਪਹਿਲਾਂ ਸੀ.ਐਮ. ਸਾਹਿਬ ਨੇ ਐਲਾਨ ਕੀਤਾ ਸੀ ਕਿ ਅਸੀਂ ਇਸ ਨੂੰ ਅਪਗ੍ਰੇਡ ਕਰਕੇ ਸਬ-ਡਵੀਜ਼ਨ ਲੈਵਲ ਦਾ ਹਸਪਤਾਲ ਬਣਾਵਾਂਗੇ। ਕੁਝ ਕਾਨੂੰਨੀ ਅੜਚਨਾਂ ਕਰਕੇ ਇਹ ਕੰਮ ਰੁਕਿਆ ਹੋਇਆ ਹੈ। ਮੈਂ ਵੀ ਇੱਕ ਮੀਟਿੰਗ ਵਿੱਚ ਸੀ.ਐਮ. ਸਾਹਿਬ ਨਾਲ ਹਾਜ਼ਰ ਸੀ। ਇਨ੍ਹਾਂ ਨੇ ਕਾਫੀ ਕੋਸ਼ਿਸ਼ ਕੀਤੀ ਹੈ ਲੇਕਿਨ ਜੋ ਕਾਨੂੰਨੀ ਅੜਚਨਾਂ ਹਨ, ਉਨ੍ਹਾਂ ਨੂੰ ਦੂਰ ਕਰਕੇ ਅਪਗ੍ਰੇਡ ਕਰਨ ਦੀ ਕੋਸ਼ਿਸ਼ ਕੀਤੀ ਜਾਵੇ।

ਇਸੇ ਤਰ੍ਹਾਂ ਸਾਡੇ ਚਮਕੌਰ ਸਾਹਿਬ ਦੀ ਮਿਊਂਸਿਪਲ ਕਮੇਟੀ ਦੀ ਗੱਲ ਕਰਨੀ ਚਾਹੁੰਦਾ ਹਾਂ। ਪੰਜਾਬ ਦੀਆਂ ਸਾਰੀਆਂ ਮਿਊਂਸਿਪਲ ਕਮੇਟੀਆਂ ਨੂੰ ਵੈਟ ਦਾ ਹਿੱਸਾ ਜਾਂਦਾ ਹੈ ਲੇਕਿਨ ਸਾਡਾ ਚਮਕੌਰ ਸਾਹਿਬ ਜਿਹੜਾ ਸ਼ਹਿਰ ਹੈ, ਉਹ ਸਿੱਖ ਧਰਮ ਦੇ ਨਾਲ ਇਤਿਹਾਸਕ ਮਹੱਤਤਾ ਰੱਖਦਾ ਹੈ, ਇਸ ਕਰਕੇ ਉਸ ਨੂੰ ਹੋਲੀ ਸਿਟੀ ਡਿਕਲੇਅਰ ਕੀਤਾ ਹੋਇਆ ਹੈ। ਇਸ ਆੜ ਦੇ ਵਿੱਚ ਫਾਈਨਾਂਸ ਡਿਪਾਰਟਮੈਂਟ ਸਾਨੂੰ ਵੈਟ ਦਾ ਹਿੱਸਾ ਨਹੀਂ ਦਿੰਦਾ। ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਜੇਕਰ ਬਾਕੀ ਮਿਊਂਸਿਪਲ ਕਮੇਟੀਆਂ ਨੂੰ ਵੈਟ ਦਾ ਹਿੱਸਾ ਮਿਲਦਾ ਹੈ ਤਾਂ ਚਮਕੌਰ ਸਾਹਿਬ ਨਾਲ ਇਹ ਅਨਿਆਂ ਕਿਉਂ ਹੋ ਰਿਹਾ ਹੈ, ਸਿਰਫ ਇਸ ਕਰਕੇ ਕਿ ਉਹ ਹੋਲੀ ਸਿਟੀ ਹੈ, ਉਹ ਸ਼ਹੀਦਾਂ ਦੀ ਜਗ੍ਹਾ ਹੈ। ਇਸ ਕਰਕੇ ਵੈਟ ਦਾ ਹਿੱਸਾ ਨਹੀਂ ਮਿਲ ਰਿਹਾ ਕਿਉਂਕਿ ਹਲਕੇ ਅੰਦਰ ਠੇਕੇ ਨਹੀਂ ਹਨ। ਮੈਂ, ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਵੈਟ ਦਾ ਸਾਡਾ ਸ਼ੇਅਰ ਬਣਦਾ ਹੈ, ਉਹ ਸਾਨੂੰ ਵੀ ਮਿਲਣਾ ਚਾਹੀਦਾ ਹੈ।

[ਸਰਦਾਰ ਚਰਨਜੀਤ ਸਿੰਘ ਚੰਨੀ]

ਮੋਰਿੰਡਾ-ਚਮਕੌਰ ਸਾਹਿਬ ਬਾਈਪਾਸ ਦੀ ਵਾਈਡਨਿੰਗ ਕਰਨੀ ਚਾਹੀਦੀ ਹੈ। ਇੱਕ ਦਰਿਆ ਤੇ ਪੁਲ ਲੱਗਣਾ ਹੈ ਅਤੇ ਇੱਕ ਸਰਕਾਰੀ ਕਾਲਜ ਬਾਰੇ ਮੁੱਖ ਮੰਤਰੀ ਜੀ ਕਈ ਵਾਰ ਇਲੈਕਸ਼ਨਾਂ ਦੌਰਾਨ ਜਾਂ ਵੈਸੇ ਵੀ ਐਲਾਨ ਕਰ ਚੁੱਕੇ ਹਨ ਪਰ ਉਹ ਬਣ ਨਹੀਂ ਰਿਹਾ। ਮੇਰੀ ਬੇਨਤੀ ਹੈ ਕਿ ਇਸ ਸਾਲ ਸੂਬੇ ਵਿੱਚ ਸਰਕਾਰੀ ਕਾਲਜ ਆਉਣੇ ਹਨ, ਉਨ੍ਹਾਂ ਵਿੱਚ ਚਮਕੌਰ ਸਾਹਿਬ ਵੀ ਰੱਖ ਲਿਆ ਜਾਵੇ।

ਚੇਅਰਮੈਨ ਸਾਹਿਬ, ਮੈਂ ਸੂਬੇ ਦੀ ਅਰਥ-ਵਿਵਸਥਾ ਬਾਰੇ ਪਹਿਲਾਂ ਥੋੜ੍ਹਾ ਜਿਹਾ ਚਾਨਣਾ ਪਾ ਦੇਣਾ ਚਾਹੁੰਦਾ ਹਾਂ ਕਿ ਮਿਤੀ 31.3.2012 ਤੱਕ 64223 ਕਰੋੜ ਰੁਪਏ ਸੂਬੇ ਤੇ ਪਬਲਿਕ ਸੈਕਟਰ ਵਿੱਚ ਕਰਜ਼ਾ ਸੀ। ਇਹ ਕਰਜ਼ਾ ਵੱਧ ਕੇ ਮਿਤੀ 31.3.2013 ਨੂੰ 79591 ਕਰੋੜ ਰੁਪਏ ਹੋ ਜਾਣਾ ਹੈ। ਇੱਕ ਸਾਲ ਦੇ ਵਿੱਚ 15368 ਕਰੋੜ ਰੁਪਏ ਦਾ ਵਾਧਾ ਹੋਏਗਾ। ਇਸੇ ਤਰ੍ਹਾਂ ਜਿਹੜੇ ਗਰੰਟਿਡ ਡੈਬਿਟ ਹਨ, ਉਨ੍ਹਾਂ ਦੇ ਵਿੱਚ 31.3.2012 ਨੂੰ 45500 ਕਰੋੜ ਰੁਪਿਆ ਸ਼ਾਮਲ ਹੈ, ਜਿਹੜਾ ਵੱਧ ਕੇ ਮਿਤੀ 31.3.2013 ਨੂੰ 58598 ਕਰੋੜ ਰੁਪਏ ਹੋ ਜਾਵੇਗਾ। ਇਸੇ ਤਰ੍ਹਾਂ ਜਿਹੜਾ ਸਾਡੇ ਸੂਬੇ ਦੀ ਸਰਕਾਰ ਤੇ ਕਰਜ਼ਾ ਹੈ, ਉਹ 79591 ਕਰੋੜ ਰੁਪਏ ਤੋਂ ਵੱਧ ਕੇ 87518 ਕਰੋੜ ਰੁਪਏ ਹੋ ਜਾਵੇਗਾ। ਇਸ ਤਰ੍ਹਾਂ ਸਾਡੇ ਤੇ ਕੁੱਲ ਕਰਜ਼ਾ 1,67,109 ਕਰੋੜ ਰੁਪਏ ਦਾ ਹੋ ਚੁੱਕਿਆ ਹੈ, ਜਿਹੜਾ ਗਰੰਟਿਡ ਡੈਬਿਟ ਹੈ ਉਹ ਅਲੱਗ ਹੈ। ਸਾਡੀ ਜਿਹੜੀ ਟੋਟਲ ਅਬਾਦੀ ਹੈ, ਉਹ 2 ਕਰੋੜ 70 ਲੱਖ ਹੈ। ਸੋ ਇੰਨੇ ਵੱਡੇ ਕਰਜ਼ੇ ਦੇ ਵਿੱਚ, ਜੇਕਰ ਇਸ ਕਰਜ਼ੇ ਨੂੰ ਪ੍ਰਤੀ ਵਿਅਕਤੀ ਦੇ ਹਿਸਾਬ ਨਾਲ ਡਿਵਾਈਡ ਕਰੀਏ ਤਾਂ ਇਕ ਬੰਦੇ ਦੇ ਉਤੇ 81482/- ਰੁਪਏ ਕਰਜ਼ੇ ਦਾ ਭਾਰ ਹੈ। ਸੋ, ਅਜਿਹੇ ਹਾਲਾਤ ਵਿੱਚ ਜਿਹੜਾ ਬੱਚਾ ਅੱਜ ਸਾਡੇ ਕੋਲ ਜੰਮ ਕੇ ਆਉਂਦਾ ਹੈ, ਉਸ ਨੂੰ 81000/- ਰੁਪਏ ਦਾ ਕਰਜ਼ਾ ਵਿਰਾਸਤ ਵਿੱਚ ਦੇ ਰਹੇ ਹਾਂ। ਸੋ, ਮੈਂ, ਚੇਅਰਮੈਨ ਸਾਹਿਬ, ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਿਸ ਤਰੀਕੇ ਦੇ ਹਾਲਾਤ ਅੱਜ ਪੰਜਾਬ ਦੇ ਹੋ ਚੁੱਕੇ ਹਨ, ਅੱਜ ਇਹ ਆਪਣੇ ਪੰਜਾਬ ਨੂੰ ਕਿਸ ਪਾਸੇ ਵੱਲ ਲਿਜਾਣਾ ਚਾਹੁੰਦੇ ਹਨ। ਅੱਜ ਮੁੱਖ ਮੰਤਰੀ ਜੀ, ਪੰਜਵੀਂ ਵਾਰੀ ਮੁੱਖ ਮੰਤਰੀ ਬਣੇ ਹਨ, 10ਵੀਂ ਵਾਰ ਐਮ.ਐਲ.ਏ. ਬਣੇ ਹਨ ਅਤੇ ਦੂਸਰੀ ਵਾਰੀ ਲਗਾਤਾਰ ਸਰਕਾਰ ਬਣਾ ਕੇ ਆਏ ਹਨ, ਇਨ੍ਹਾਂ ਹਾਲਾਤਾਂ ਵਿੱਚ ਜੇ ਪੰਜਾਬ ਨੂੰ ਇਸੇ ਤਰ੍ਹਾਂ ਹੋਰ ਥੱਲੇ ਲਿਜਾਣਾ ਹੈ ਤਾਂ ਅਸੀਂ ਸਿਰਫ ਰਾਜ ਕਰਨ ਵਾਸਤੇ ਹੀ ਰਾਜਨੀਤੀ ਖੇਡਦੇ ਹਾਂ ਜਾਂ ਸਾਡੇ ਸੂਬੇ ਦੇ ਪ੍ਰਤੀ, ਸੂਬੇ ਨੂੰ ਹੋਰ ਵੀ ਉਪਰ ਚੁੱਕਣ ਦੇ, ਸੂਬੇ ਦੀ ਮਾਲੀ ਹਾਲਤ ਨੂੰ ਸੁਧਾਰਨ ਦੇ ਤੇ ਸੂਬੇ ਨੂੰ ਹਰ ਪੱਖੋਂ ਤੱਕੜਾ ਕਰਨ ਦੇ ਕੋਈ ਸਾਡੇ ਮਨਸੂਬੇ ਹਨ ਜਾਂ ਨਹੀਂ ਹਨ। ਅੱਜ ਕੇਂਦਰੀ ਅੰਕੜਿਆਂ ਅਨੁਸਾਰ ਸਾਡੇ ਪੰਜਾਬ ਦੇ ਵਿੱਚ 1000 ਪਿਛੇ 42 ਨੌਜਵਾਨ ਬੇਰੁਜ਼ਗਾਰ ਹਨ। ਜੇਕਰ ਇਹ ਅੰਕੜਾ ਸਾਰੇ ਹਿੰਦੁਸਤਾਨ ਦਾ ਵੇਖਿਆ ਜਾਵੇ ਤਾਂ ਇਹ 1000 ਪਿਛੇ 25 ਹਨ, ਅਸੀਂ ਉਸ ਪਾਸੇ ਵੀ ਬੜੇ ਪਿੱਛੇ ਚਲੇ ਗਏ ਹਾਂ। ਅੱਜ ਸਾਡੇ ਲੱਖਾਂ ਨੌਜਵਾਨ ਬੇਰੁਜ਼ਗਾਰ ਘੁੰਮਦੇ ਹਨ। ਇਹ ਵਾਅਦਾ ਹੋਇਆ ਸੀ ਕਿ ਇਕ ਲੱਖ ਨੌਜਵਾਨਾਂ ਨੂੰ ਹਰ ਸਾਲ ਨੌਕਰੀ ਦਿੱਤੀ ਜਾਵੇਗੀ ਲੇਕਿਨ ਅੱਜ ਜਿਹੜਾ ਸਾਡਾ ਬਜਟ ਹੈ, ਉਸ ਦੇ ਵਿੱਚ ਮੈਨੂੰ ਇਹ ਲੱਭਿਆ ਨਹੀਂ ਹੈ ਕਿ ਕਿਸੇ ਨੂੰ ਨੌਕਰੀ ਦੇਣੀ ਹੈ ਜਾਂ ਨਹੀਂ ਦੇਣੀ। ਜਿਸ ਕਾਰਨ ਅੱਜ ਪ੍ਰਤੀ ਵਿਅਕਤੀ ਜਿਹੜੀ ਪਰ-ਕੈਪੀਟਾ ਇਨਕਮ ਹੈ, ਉਸ ਦੇ ਵਿੱਚ

ਅਸੀਂ 9ਵੇਂ ਨੰਬਰ ਤੇ ਚਲੇ ਗਏ ਹਾਂ। ਅੱਜ ਜਿਹੜੇ ਅਸੀਂ ਬਿਜਲੀ ਦੇ ਥਰਮਲ ਪਲਾਂਟ ਲਗਾ ਰਹੇ ਹਾਂ ਉਨ੍ਹਾਂ ਦੇ ਬਾਰੇ ਸਰਕਾਰ ਵੱਲੋਂ ਬੜਾ ਪ੍ਰਚਾਰ ਹੁੰਦਾ ਹੈ ਲੇਕਿਨ ਚੇਅਰਮੈਨ ਸਾਹਿਬ, ਇਨ੍ਹਾਂ ਦੇ ਵਿੱਚੋਂ ਕੋਈ ਵੀ ਸਰਕਾਰ ਦਾ ਨਹੀਂ ਹੈ, ਜਿਹੜੇ ਥਰਮਲ ਪਲਾਂਟ ਪਹਿਲਾਂ ਸਾਡੇ ਪਾਸ ਲੱਗੇ ਹੋਏ ਹਨ ਉਹ ਚਾਹੇ ਰੋਪੜ ਹੈ, ਚਾਹੇ ਨੰਗਲ ਹੈ, ਚਾਹੇ ਹੋਰ ਹੈ, ਉਹ ਸਰਕਾਰੀ ਹਨ, ਲੇਕਿਨ ਹੁਣ ਤਾਂ ਅਸੀਂ ਇਹ ਪ੍ਰਾਈਵੇਟ ਹੱਥਾਂ ਨੂੰ ਦੇ ਦਿੱਤੇ ਹਨ, ਫਿਰ ਕਮਾਈ ਵੀ ਉਨ੍ਹਾਂ ਦੀ ਹੋਵੇਗੀ, ਸਾਨੂੰ ਉਹ ਬਿਜਲੀ ਵੇਚਣਗੇ, ਉਹ ਚਾਹੇ ਅਸੀਂ ਹਰਿਆਣੇ ਤੋਂ ਖਰੀਦ ਲਈਏ ਜਾਂ ਉਨ੍ਹਾਂ ਦੇ ਕੋਲੋਂ ਖਰੀਦ ਲਈਏ, ਇਸ ਦੇ ਵਿੱਚ ਫਰਕ ਕੀ ਹੈ, ਅਸੀਂ ਤਾਂ ਉਨ੍ਹਾਂ ਦੇ ਪਲਿਊਸ਼ਨ ਜੋਗੇ ਰਹਿ ਜਾਵਾਂਗੇ। ਉਹ ਸਾਨੂੰ ਬਿਜਲੀ ਦੇਣ ਨਾ ਦੇਣ, ਇਸ ਲਈ ਜੋ ਸਰਕਾਰ ਵੱਲੋਂ ਬਿਜਲੀ ਦੇ ਬਾਰੇ ਵਾਅਦੇ ਕੀਤੇ ਜਾ ਰਹੇ ਹਨ, ਉਹ ਝੂਠੇ ਹਨ। ਮੈਂ ਹੈਰਾਨ ਹਾਂ ਕਿ ਜਿਸ ਤਰ੍ਹਾਂ ਯੁਧਿਸ਼ਟਰ ਤੋਂ ਮਹਾਂਭਾਰਤ ਵਿੱਚ ਝੂਠ ਬੁਲਵਾ ਦਿੱਤਾ ਸੀ ਤੇ ਸਾਰੇ ਮੰਨ ਗਏ ਸੀ ਕਿ ਯੁਧਿਸ਼ਟਰ ਨੇ ਕਿਹਾ ਹੈ ਤਾਂ ਜ਼ਰੂਰ ਦਰੋਣਾਚਾਰੀਆ ਦਾ ਮੁੰਡਾ ਮਰ ਗਿਆ ਹੋਵੇਗਾ। ਇਸੇ ਤਰ੍ਹਾਂ ਮੁੱਖ ਮੰਤਰੀ ਜੀ ਦੇ ਕੋਲੋਂ ਵੀ ਝੂਠ ਬੁਲਵਾ ਦਿੰਦੇ ਹਨ। ਵੇਖੋ ਮਿਉਂਸਿਪਲ ਕਮੇਟੀ ਦੀਆਂ ਵੋਟਾਂ ਆ ਰਹੀਆਂ ਸੀ ਤਾਂ ਮੁੱਖ ਮੰਤਰੀ ਸਾਹਿਬ ਦੀ ਸਟੇਟਮੈਂਟ ਆ ਗਈ ਕਿ ਇਸ ਸਾਲ ਕੋਈ ਬਿਜਲੀ ਦਾ ਕੱਟ ਨਹੀਂ ਲੱਗੇਗਾ, ਲੋਕੀਂ ਮੰਨ ਗਏ ਕਿ ਇਸ ਸਾਲ ਬਿਜਲੀ ਦਾ ਕੱਟ ਨਹੀਂ ਲੱਗੇਗਾ। ਲੇਕਿਨ ਚੇਅਰਮੈਨ ਸਾਹਿਬ, ਅੱਜ ਬਿਜਲੀ ਕੱਟਾਂ ਦਾ ਕੀ ਹਾਲ ਹੋਇਆ ਪਿਆ ਹੈ, ਰਾਤ ਨੂੰ ਸੌਣ ਵੀ ਨਹੀਂ ਦਿੰਦੇ, ਪਿੰਡਾਂ ਦੇ ਵਿੱਚ ਮੱਛਰ ਲੜਦੇ ਹਨ, ਸਟੇਟ ਦੇ ਹਾਲਾਤ ਬੜੇ ਮਾੜੇ ਹੋ ਗਏ ਹਨ। ਇਸ ਲਈ ਮੈਂ ਆਪ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਪੰਜਾਬ ਦੇ ਸਕੂਲਾਂ ਦੇ ਵਿੱਚ 26 ਲੱਖ ਬੱਚੇ ਪੜ੍ਹਦੇ ਹਨ ਤੇ ਜੋ ਸਾਡੇ ਫਾਈਨਾਂਸ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ 26526 ਰੁਪਿਆ ਇਕ ਬੱਚੇ ਦੇ ਉਤੇ ਸਾਲ ਦਾ ਖ਼ਰਚ ਹੋ ਰਿਹਾ ਹੈ, ਜੇਕਰ ਇਸ ਨੂੰ ਹਰ ਮਹੀਨੇ ਕਨਵਰਟ ਕਰੀਏ ਤਾਂ 2210/- ਰੁਪਏ ਹਰ ਸਰਕਾਰੀ ਸਕੂਲ ਦੇ ਵਿੱਚ ਇੱਕ ਬੱਚੇ ਦੀ ਜੋ ਫੀਸ ਹੈ, ਉਹ ਪ੍ਰਤੀ ਮਹੀਨਾ ਸਰਕਾਰ ਦੇ ਰਹੀ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਹਿਸਾਬ ਲਗਾਉ ਕੀ ਸਾਡੇ ਬੱਚਿਆਂ ਨੂੰ 2210/- ਰੁਪਏ ਦੀ ਪੜ੍ਹਾਈ ਮਿਲ ਰਹੀ ਹੈ ਜਾਂ ਨਹੀਂ ਮਿਲ ਰਹੀ। ਅੱਜ 1000/- ਰੁਪਿਆ ਪ੍ਰਤੀ ਮਹੀਨਾ ਫੀਸ ਪ੍ਰਾਈਵੇਟ ਸਕੂਲ ਵਾਲੇ ਵੱਧ ਤੋਂ ਵੱਧ ਲੈਂਦੇ ਹਨ, ਬਹੁਤ ਵਧੀਆ ਸਕੂਲ ਹੋਵੇ ਤਾਂ 1500/- ਰੁਪਏ, ਮੈਂ ਕਹਿੰਦਾ ਹਾਂ ਕਿ ਏ.ਸੀ. ਵੀ ਲੱਗੇ ਹੋਣ ਤਾਂ ਵੀ 2000/- ਰੁਪਏ ਤੋਂ ਜ਼ਿਆਦਾ ਫੀਸ ਨਹੀਂ। ਜਿਵੇਂ ਸਾਡੀ ਫੀਸ ਹੈ ਉਹ 2210/- ਰੁਪਏ ਸਰਕਾਰ ਸਰਕਾਰੀ ਸਕੂਲ ਵਿੱਚ ਦੇ ਰਹੀ ਹੈ ਪਰ ਅੱਜ ਪੜ੍ਹਾਈ ਦੀ ਹਾਲਤ ਇਹ ਹੈ ਕਿ ਚਾਰਾਂ ਦੇ ਵਿਚ ਦੋ ਜਾਂ ਇਕ ਹੀ ਬੱਚਾ ਪਾਸ ਹੁੰਦਾ ਹੈ ਅਤੇ ਬਾਕੀ ਫੇਲ੍ਹ। ਪ੍ਰਾਈਵੇਟ ਸਕੂਲਾਂ ਵਿੱਚੋਂ ਜਦੋਂ ਬੱਚਾ ਰਿਜ਼ਲਟ ਲੈ ਕੇ ਆਇਆ ਤਾਂ ਕਹਿੰਦੇ ਕਿੰਨੇ ਪਰਸੈਂਟ ਨੰਬਰ ਆਏ ਤਾਂ ਬੱਚਾ ਕਹਿੰਦਾ 80% ਨੰਬਰ ਆਏ ਹਨ ਤਾਂ ਮਾਂ ਰੋਣ ਲੱਗ ਗਈ ਤੇ ਕਹਿੰਦੀ 80% ਵੀ ਕੋਈ ਨੰਬਰ ਹੁੰਦੇ ਹਨ। ਸਾਡੇ ਗਰੀਬਾਂ ਦੇ ਬੱਚੇ ਜਿਹੜੇ ਸਰਕਾਰੀ ਸਕੂਲਾਂ ਵਿੱਚ ਪੜ੍ਹਦੇ ਹਨ, ਉਹ ਪਾਸ ਹੀ ਨਹੀਂ ਹੁੰਦੇ। ਚੇਅਰਮੈਨ ਸਾਹਿਬ, ਨਾ ਸਕੂਲਾਂ ਵਿੱਚ ਕੋਈ ਪੜ੍ਹਾਈ ਹੈ ਅਤੇ ਨਾ ਹੀ ਕੋਈ ਚੰਗਾ ਪ੍ਰਬੰਧ ਹੈ। ਸਕੂਲਾਂ ਵਿੱਚ ਇਹ ਹਾਲਤ ਹੈ ਕਿ ਜਾਂ ਤਾਂ ਮੈਥ

[ਸਰਦਾਰ ਚਰਨਜੀਤ ਸਿੰਘ ਚੰਨੀ]

ਦਾ ਟੀਚਰ ਨਹੀਂ ਹੈ ਜਾਂ ਸਾਇੰਸ ਦਾ ਟੀਚਰ ਨਹੀਂ ਹੈ ਜਾਂ ਅੰਗਰੇਜ਼ੀ ਦਾ ਟੀਚਰ ਨਹੀਂ ਹੈ। ਇੱਕ ਸਬਜੈਕਟ ਹੀ ਸਾਰੇ ਬੱਚਿਆਂ ਨੂੰ ਫੇਲ੍ਹ ਕਰਵਾ ਦਿੰਦਾ ਹੈ। ਅੱਜ ਪੰਜਾਬ ਦੇ ਬਹੁਤ ਸਾਰੇ ਸਕੂਲ ਅਜਿਹੇ ਹਨ ਜਿਹੜੇ ਟੀਚਰਲੈੱਸ ਚੱਲ ਰਹੇ ਹਨ। ਪੰਜਾਬ ਵਿੱਚ ਟੀਚਰਾਂ ਦੀਆਂ ਬਹੁਤ ਸਾਰੀਆਂ ਅਸਾਮੀਆਂ ਖਾਲੀ ਪਈਆਂ ਹਨ। ਇਸ ਲਈ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਗੱਲਾਂ ਵੱਲ ਧਿਆਨ ਦੇਣ ਦੀ ਲੋੜ ਹੈ। ਅੱਜ ਇਹ ਸਕੂਲਾਂ ਦੇ ਬੱਚਿਆਂ ਨੂੰ ਟੇਬਲੈਟਸ ਦੇਣ ਦੀਆਂ ਗੱਲਾਂ ਕਰਦੇ ਹਨ ਪਰ ਵਾਅਦਾ ਤਾਂ 40,000 ਰੁਪਏ ਦੇ ਲੈਪਟਾਪ ਦੇਣ ਦਾ ਹੋਇਆ ਸੀ। ਹੁਣ 110 ਕਰੋੜ ਰੁਪਿਆ ਇਸ ਵਾਸਤੇ ਰੱਖਿਆ ਗਿਆ ਹੈ। 1,50,000 ਬੱਚੇ ਹਨ ਜਿਨ੍ਹਾਂ ਨੂੰ ਇਹ ਦਿੱਤੇ ਜਾਣੇ ਹਨ। ਜੇਕਰ ਅਸੀਂ ਇਕੱਲੇ ਇਕੱਲੇ ਬੱਚੇ ਦਾ ਹਿਸਾਬ ਲਾਈਏ ਤਾਂ ਹਰੇਕ ਦੇ ਹਿੱਸੇ 7333/- ਰੁਪਏ ਆਉਂਦੇ ਹਨ। ਇਹ ਦੱਸਣ ਕਿ ਕਿਹੜਾ ਟੇਬਲੈਟ 7333/- ਰੁਪਏ ਦਾ ਆਉਂਦਾ ਹੈ ? ਸੋ, ਮੇਰੀ ਬੇਨਤੀ ਇਹ ਹੈ ਕਿ ਵਾਅਦੇ ਉਤਨੇ ਕਰੋ ਜਿਹੜੇ ਅਸੀਂ ਪੁਗਾ ਸਕੀਏ। ਇਸ ਵਾਰ ਸਰਕਾਰ ਬਣਾਉਣ ਵੇਲੇ ਬੇਰੁਜ਼ਗਾਰੀ ਭੱਤਾ ਦੇਣ ਦਾ ਵਾਅਦਾ ਵੀ ਕਰ ਦਿੱਤਾ, ਭਾਵੇਂ ਚੀਮਾ ਸਾਹਿਬ ਨੇ ਉਸ ਗੱਲ ਨੂੰ ਹੋਰ ਪਾਸੇ ਘੁੰਮਾ ਦਿੱਤਾ ਪਰ ਜੋ ਵਾਅਦਾ ਸਟੇਜਾਂ ਤੇ ਹੋਇਆ ਸੀ ਉਹ ਇਹ ਸੀ ਕਿ ਹਰ ਨੌਜਵਾਨ ਮੁੰਡੇ ਨੂੰ 1000/- ਰੁਪਿਆ ਭੱਤਾ ਮਿਲੇਗਾ, ਜਿਹੜਾ ਬੇਰੁਜ਼ਗਾਰ ਹੈ। ਅੱਜ ਉਹ ਬੱਚਾ 1000/- ਰੁਪਏ ਨੂੰ ਉਡੀਕ ਰਿਹਾ ਹੈ। ਹੁਣ ਇਹ ਕਹਿੰਦੇ ਹਨ ਕਿ ਜਿਹੜਾ ਤਿੰਨ ਸਾਲ ਪਹਿਲਾਂ ਗਰੈਜੂਏਟ ਸੀ ਉਹ ਅੱਗੇ ਪੜ੍ਹ ਰਿਹਾ ਹੈ ਅਤੇ ਜਿੱਥੇ ਉਹ ਪੜ੍ਹ ਰਿਹਾ ਹੈ ਉਥੇ ਇਸ ਪੈਸੇ ਨੂੰ ਦੇਣਗੇ।

**ਸ਼੍ਰੀ ਸਭਾਪਤੀ** : ਚੰਨੀ ਜੀ, ਤੁਸੀਂ ਸਮਾਪਤ ਕਰੋ। ਤੁਹਾਡਾ ਸਮਾਂ ਹੋ ਗਿਆ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਚੇਅਰਮੈਨ ਸਾਹਿਬ, ਹਾਲੇ 10 ਮਿੰਟ ਨਹੀਂ ਹੋਏ।

**ਸ਼੍ਰੀ ਸਭਾਪਤੀ** : ਹੋ ਗਏ ਹਨ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ** : ਤੁਸੀਂ ਤਾਂ ਮੇਰੇ ਨਾਲ ਪਿਛਲੀ ਵਾਰ ਅਜ਼ਾਦ ਮੈਂਬਰ ਰਹੇ ਹੋ। ਥੋੜ੍ਹਾ ਸਮਾਂ ਹੋਰ ਦੇ ਦਿਓ। ਮੈਂ ਜਲਦੀ ਹੀ ਖ਼ਤਮ ਕਰ ਦਿੰਦਾ ਹਾਂ। ਮੈਂ ਆਟਾ-ਦਾਲ ਸਕੀਮ ਬਾਰੇ ਅਤੇ 1-2 ਹੋਰ ਸਕੀਮਾਂ ਬਾਰੇ ਗੱਲ ਕਰਕੇ ਖ਼ਤਮ ਕਰ ਦਿੰਦਾ ਹਾਂ। ਇਨ੍ਹਾਂ ਨੇ ਆਟਾ-ਦਾਲ ਸਕੀਮ ਵਿੱਚ 350 ਕਰੋੜ ਰੁਪਿਆ ਰੱਖਿਆ ਹੈ। ਅੱਜ ਤੱਕ ਇਹ ਕਦੇ ਖ਼ਰਚ ਨਹੀਂ ਹੋਇਆ, ਸਾਰਾ ਝੂਠ ਦਾ ਪੁਲੰਦਾ ਹੈ। ਜੇਕਰ ਇਹ 350 ਕਰੋੜ ਰੁਪਏ ਦੇ ਦੇਣ ਤਾਂ 15,40,000 ਗਰੀਬਾਂ ਦੇ ਪਰਿਵਾਰਾਂ ਨੂੰ ਇਹ ਪੈਸਾ ਦੇਣਾ ਹੈ ਤਾਂ ਇੱਕ ਪਰਿਵਾਰ ਦੇ ਹਿੱਸੇ ਪ੍ਰਤੀ ਮਹੀਨਾ 189/- ਰੁਪਏ ਆਉਂਦਾ ਹੈ। ਮੈਂ ਤੁਹਾਨੂੰ ਕੈਲਕੂਲੇਟਰ ਦੇ ਦਿੰਦਾ ਹਾਂ ਇਹ ਹਿਸਾਬ ਕਰ ਲੈਣ। 189/- ਰੁਪਏ ਨਾਲ ਕਿਹੜੇ ਪਰਿਵਾਰ ਦੀ ਰੋਜ਼ੀ-ਰੋਟੀ ਚੱਲ ਜਾਵੇਗੀ। ਸਾਰੀ ਕਣਕ ਕੇਂਦਰ ਸਰਕਾਰ ਦੀ ਅਤੇ ਸਿਰਫ਼ ਜਿਹੜੀ ਉੱਪਰ ਫੋਟੋ ਅਤੇ ਥੈਲੀ ਹੁੰਦੀ ਹੈ, ਉਸ ਦਾ ਖ਼ਰਚਾ ਪੰਜਾਬ ਸਰਕਾਰ ਕਰ ਰਹੀ ਹੈ। ਅੱਜ ਇਹ ਸੁਧਾਰ ਦੀਆਂ ਗੱਲਾਂ ਕਰਦੇ ਹਨ ਕਿ

ਅਸੀਂ ਐਤਕੀਂ ਆਪਣੇ 10% ਪੈਸੇ ਦੇ ਦੇਣੇ ਹਨ। ਮੈਂ ਬੇਨਤੀ ਕਰਦਾ ਹਾਂ ਕਿ ਜਦੋਂ ਸੁਧਾਰ ਦੀਆਂ ਗੱਲਾਂ ਕਰਦੇ ਹਨ ਤਾਂ ਫਿਰ ਪਿੱਛੇ ਵੀ ਦੇਖਣਾ ਚਾਹੀਦਾ ਹੈ ਕਿ ਪਿਛਲੀਆਂ ਸਰਕਾਰਾਂ ਨੇ ਕੀ ਕੀਤਾ ਹੈ। ਫੇਰ ਅਸੀਂ ਅੱਗੇ ਦੇਖਣਾ ਹੈ ਕਿ ਅਸੀਂ ਕਿਸ ਤਰ੍ਹਾਂ ਦੇ ਸੁਧਾਰ ਕਰਨੇ ਹਨ। ਅੱਜ ਜਿਹੜੇ ਪਾਰਲੀਮੈਂਟਰੀ ਸੈਕਟਰੀ ਸਾਹਿਬਾਨ ਬੈਠੇ ਹਨ, ਕੀ ਇਹ ਅਧਿਕਾਰ ਰਾਹੀਂ ਚੁਣੇ ਗਏ ਹਨ ? ਕੀ ਇਨ੍ਹਾਂ ਕੋਲ ਕੋਈ ਅਧਿਕਾਰ ਹੈ ? (ਹਾਸਾ) ਅੱਜ ਇਹ ਪੰਜਾਬ ਦਾ ਕਰੋੜਾਂ ਰੁਪਿਆ ਵਰਤ ਰਹੇ ਹਨ ਪਰ ਇੱਕ ਵੀ ਫਾਈਲ ਇਨ੍ਹਾਂ ਕੋਲ ਸਾਈਨ ਕਰਨ ਵਾਸਤੇ ਨਹੀਂ ਆਉਂਦੀ। (ਆਪੋਜੀਸ਼ਨ ਪਾਰਟੀ ਵੱਲੋਂ ਥੰਪਿੰਗ) ਇਸ ਨਾਲ ਸਿਰਫ਼ ਅਤੇ ਸਿਰਫ਼ ਪੰਜਾਬ ਨੂੰ ਚੂਨਾ ਲਾਇਆ ਜਾ ਰਿਹਾ ਹੈ। ਮੈਂ ਅੱਜ ਅਖ਼ਬਾਰ ਵਿੱਚ ਖ਼ਬਰ ਪੜ੍ਹੀ ਹੈ ਕਿ ਦੋ ਕਰੋੜ ਰੁਪਿਆ ਇਨ੍ਹਾਂ ਦਾ ਚਾਹ-ਪਾਣੀ ਦਾ ਖ਼ਰਚਾ ਹੈ, ਤੁਸੀਂ ਇਸ ਨੂੰ ਘਟਾਓ। ਇਨ੍ਹਾਂ ਕੋਲ ਕਿੰਨੀਆਂ ਗੱਡੀਆਂ ਹਨ। ਤੁਹਾਡੇ ਇਹ ਅਹੁਦੇ ਅਣ ਅਧਿਕਾਰਤ ਚੱਲ ਰਹੇ ਹਨ। ਉਨ੍ਹਾਂ ਤੇ ਖ਼ਰਚਾ ਕਿਉਂ ਹੋ ਰਿਹਾ ਹੈ ? 120 ਗੱਡੀਆਂ ਇੱਕ ਫਲੀਟ ਵਿੱਚ ਹਨ, ਉਸ ਦਾ ਖ਼ਰਚਾ ਕਿਸ ਤੇ ਪੈਣਾ ਹੈ ? ਉਸ ਦਾ ਖ਼ਰਚਾ ਪੰਜਾਬ ਤੇ ਪੈਣਾ ਹੈ। ਅੱਜ ਮੈਂ ਆਪ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੋਈ ਵੀ ਸੂਬਾ ਹੋਵੇ, ਉਸ ਦੀ ਅਰਥ-ਵਿਵਸਥਾ ਇਸ ਗੱਲ ਤੇ ਡਿਪੈਂਡ ਕਰਦੀ ਹੈ ਕਿ ਉਸ ਸੂਬੇ ਦੀ ਸਰਕਾਰ ਚਲਾ ਰਹੀ ਪਾਰਟੀ ਦੀ ਨੀਅਤ ਕੀ ਹੈ। ਜੇਕਰ ਨੀਅਤ ਨਿੱਜੀ ਹੋਵੇਗੀ, ਪਾਰਟੀ ਦੇ ਹਿੱਤਾਂ ਦੀ ਹੋਵੇਗੀ ਤਾਂ ਰਾਜ ਕਦੇ ਤਰੱਕੀ ਨਹੀਂ ਕਰ ਸਕਦਾ। ਕੇਵਲ ਨਿੱਜੀ ਤਰੱਕੀਆਂ ਹੋਣਗੀਆਂ, ਪਾਰਟੀ ਦੀਆਂ ਤਰੱਕੀਆਂ ਹੋਣਗੀਆਂ। ਜੇ ਅੱਜ ਸਰਕਾਰ ਚਾਹੇ ਕਿ ਅਸੀਂ ਨਿੱਜੀ ਤਰੱਕੀ ਕਰਨੀ ਹੈ ਤਾਂ ਨਿੱਜੀ ਤਰੱਕੀ ਹੀ ਹੋਵੇਗੀ।

**ਸ਼੍ਰੀ ਸਭਾਪਤੀ** : ਤੁਸੀਂ ਸਮਾਪਤ ਕਰੋ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ** : ਬਸ ਇੱਕ ਮਿੰਟ ਜੀ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇਕਰ ਪੰਜਾਬ ਦੀ ਤਰੱਕੀ ਕਰਵਾਉਣੀ ਹੈ.........

**ਡਾਕਟਰ ਦਲਜੀਤ ਸਿੰਘ ਚੀਮਾ** : ਚੇਅਰਮੈਨ ਸਾਹਿਬ, ਸਤਿਕਾਰਯੋਗ ਮੈਂਬਰ ਸਾਹਿਬ ਜ਼ਿਕਰ ਕਰ ਰਹੇ ਹਨ ਕਿ ਚੀਫ਼ ਪਾਰਲੀਮੈਂਟਰੀ ਸਕੱਤਰ ਦੀ ਪੋਸਟ ਅਣ ਅਧਿਕਾਰਤ ਹੈ। ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਸੇ ਹਾਊਸ ਵਿੱਚ ਸਾਲ 2005 ਵਿੱਚ disqualification of M.L.As Act ਵਿੱਚ ਸੋਧ ਕਰਕੇ ਚੀਫ਼ ਪਾਰਲੀਮੈਂਟਰੀ ਸੈਕਟਰੀ ਅਤੇ ਪਾਰਲੀਮੈਂਟਰੀ ਸੈਕਟਰੀ ਦੀ ਪੋਸਟ ਆਫ਼ਿਸ ਆਫ਼ ਪ੍ਰਾਫਿਟ ਵਿੱਚੋਂ ਬਾਹਰ ਕੱਢ ਕੇ ਕਾਇਮ ਕੀਤੀ ਗਈ ਸੀ। ਇਹ ਇਨ੍ਹਾਂ ਦੀ ਸਰਕਾਰ ਵੇਲੇ ਹੋਇਆ ਸੀ। ਇਹ ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ।

**ਸ਼੍ਰੀ ਸਭਾਪਤੀ** : ਚੰਨੀ ਜੀ, ਤੁਸੀਂ ਹੁਣ ਸਮਾਪਤੀ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ** : ਮੈਂ ਪਹਿਲਾਂ ਹੀ ਕਿਹਾ ਸੀ ਕਿ ਜੇ ਤੁਸੀਂ ਵਾਕਿਆ ਹੀ ਪੰਜਾਬ ਦੀ ਅਰਥ-ਵਿਵਸਥਾ ਨੂੰ ਠੀਕ ਰੱਖਣਾ ਚਾਹੁੰਦੇ ਹੋ ਤਾਂ ਪਿੱਛੇ ਨੂੰ ਵੇਖਣਾ ਬੰਦ ਕਰਕੇ ਅੱਗੇ ਨੂੰ ਦੇਖੋ। ਇਹ ਗੱਲ ਮੈਂ ਪਹਿਲਾਂ ਕਹੀ ਸੀ ਸ਼ਾਇਦ ਚੀਮਾ ਸਾਹਿਬ ਨੇ ਸੁਣੀ

[ਸਰਦਾਰ ਚਰਨਜੀਤ ਸਿੰਘ ਚੰਨੀ]

ਨਹੀਂ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਜਾਂ ਤਾਂ ਪੰਜਾਬ ਦੀ ਟਰਾਂਸਪੋਰਟ ਕਾਮਯਾਬ ਹੋਵੇਗੀ ਜਾਂ ਪ੍ਰਾਈਵੇਟ ਹੱਥਾਂ ਦੀ ਟਰਾਂਸਪੋਰਟ ਕਾਮਯਾਬ ਹੋਵੇਗੀ। ਅੱਜ ਜਾਂ ਤਾਂ ਪੰਜਾਬ ਦੇ ਰੇਤੇ ਦਾ 2000 ਕਰੋੜ ਰੁਪਿਆ ਪੰਜਾਬ ਦੇ ਖਜ਼ਾਨੇ ਵਿੱਚ ਜਾਵੇਗਾ ਜਾਂ ਉਹ ਨਿੱਜੀ ਹੱਥਾਂ ਵਿੱਚ ਜਾਵੇਗਾ। ਅੱਜ ਜਾਂ ਤਾਂ ਐਲ.ਵੰਨ.ਐਲ. 13 ਸ਼ਰਾਬ ਦੇ ਠੇਕਿਆਂ ਦੀ ਆਮਦਨ ਪੰਜਾਬ ਦੇ ਹੱਥਾਂ ਵਿੱਚ ਜਾਵੇਗੀ ਜਾਂ ਫਿਰ ਨਿੱਜੀ ਹੱਥਾਂ ਵਿੱਚ ਜਾਵੇਗੀ। ਜੋ ਵੀ ਫੈਸਲਾ ਲੈਣਾ ਹੈ, ਉਹ ਮੌਜੂਦਾ ਲੀਡਰਾਂ ਨੇ ਲੈਣਾ ਹੈ, ਮੇਰੇ ਪਾਸ ਸਮਾਂ ਘੱਟ ਹੈ ਲੇਕਿਨ ਮੈਂ ਜ਼ਿਆਦਾ ਲੰਬਾ ਸਮਾਂ ਨਾ...............

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਚੇਅਰਮੈਨ ਸਾਹਿਬ, ਇਹ ਹਰ ਵਾਰੀ ਮੁੱਦਾ ਬੜਾ ਵਧੀਆ ਚੁੱਕਦੇ ਹਨ। ਇਨ੍ਹਾਂ ਨੂੰ ਇਹ ਕਹੋ ਕਿ ਸਾਲ 2002 ਤੋਂ 2007 ਦੌਰਾਨ ਜੋ ਐਕਸਾਈਜ਼ ਦੀ ਇਨਕਰੀਜ਼ ਕੈਪਟਨ ਅਮਰਿੰਦਰ ਸਿੰਘ ਵੇਲੇ ਦੀ ਸੀ, ਉਹ ਕੱਢ ਲੈਣ ਕਿ ਖਜ਼ਾਨੇ ਵਿੱਚ ਕਿੰਨੀ ਰਕਮ ਗਈ ਹੈ ਅਤੇ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੇ ਰਾਜ ਵੇਲੇ ਸਾਲ 2007 ਤੋਂ 2012 ਦੌਰਾਨ ਕਿੰਨੀ ਰਕਮ ਖਜ਼ਾਨੇ ਵਿੱਚ ਗਈ ਹੈ, ਉਹ ਵੇਖ ਲੈਣ। ਇਸ ਤੋਂ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਹੋ ਜਾਵੇਗਾ ਕਿ ਉਸ ਵੇਲੇ ਕਾਂਗਰਸ ਦੇ ਕੈਪਟਨ ਅਮਰਿੰਦਰ ਸਿੰਘ ਦੀ ਜੇਬ ਵਿੱਚ ਕਿੰਨੇ ਪੈਸੇ ਜਾਂਦੇ ਰਹੇ ਸੀ ਅਤੇ ਪੰਜਾਬ ਦੇ ਖਜ਼ਾਨੇ ਵਿੱਚ ਕੀ ਜਾਂਦਾ ਰਿਹਾ ਸੀ ? ਅੱਜ ਦੁੱਗਣਾ ਨਹੀਂ, ਸਗੋਂ ਤਿੰਨ-ਚਾਰ-ਪੰਜ ਗੁਣਾਂ ਵੱਧ ਐਕਸਾਈਜ਼ ਦਾ ਰੈਵੇਨਿਊ ਵਧਿਆ ਹੈ ਅਤੇ ਹਰ ਚੀਜ਼ ਵਿੱਚ ਵਾਧਾ ਹੈ। ਐਵੇਂ ਮਿਸਲੀਡਿੰਗ ਸਟੇਟਮੈਂਟ, for the sake of making statements, ਇਹ ਚੰਨੀ ਸਾਹਿਬ ਨੂੰ ਸ਼ੋਭਦੀ ਨਹੀਂ। ਅਸੀਂ ਤਾਂ ਇਨ੍ਹਾਂ ਨੂੰ ਬੜੇ ਸੁਲਝੇ ਹੋਏ ਸਮਝਦੇ ਹਾਂ। ਇਹ ਗੱਲ ਵਾਜਿਬ ਤੇ ਵਜ਼ਨਦਾਰ ਕਰਨ, ਜਿਸ ਦੇ ਨਾਲ ਪੰਜਾਬ ਦਾ ਆਉਣ ਵਾਲਾ ਭਵਿੱਖ ਵਧੀਆ ਹੋਵੇ।

**ਸ਼੍ਰੀ ਸਭਾਪਤੀ** : ਚੰਨੀ ਜੀ, ਤੁਸੀਂ ਸਮਾਪਤੀ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ** : ਮੈਂ ਸਮਾਪਤੀ ਹੀ ਕਰਨ ਲੱਗਿਆ ਹਾਂ ਜੀ। ਇਨ੍ਹਾਂ ਨੇ ਇੰਟਰਪਟ ਕਰ ਦਿੱਤਾ। ਅਸਲ ਵਿੱਚ ਹੁਣ ਇਹ ਹੈ ਕਿ ਪੰਜਾਬ ਦੇ ਲੋਕ ਇੰਨੀ ਸ਼ਰਾਬ ਪੀਣ ਲਗਾ ਦਿੱਤੇ, ਸ਼ਾਮ ਨੂੰ ਜੇ ਪਿੰਡ ਵਿੱਚ ਜਾਓ ਤਾਂ ਅੱਧਾ ਪਿੰਡ ਟੱਲੀ ਹੁੰਦਾ ਹੈ....(ਵਿਘਨ) ਮੈਂ ਇਕੱਲਾ ਇਨ੍ਹਾਂ ਨੂੰ ਨਹੀਂ ਕਹਿੰਦਾ ਕਿ ਇਨ੍ਹਾਂ ਨੇ ਲਾਏ ਹਨ, ਅਸੀਂ ਸਾਰਿਆਂ ਨੇ ਲਾਏ ਹਨ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ. ਆਰ. ਆਈ. ਮਾਮਲੇ ਮੰਤਰੀ** : ਪੰਜਾਬ ਦੇ ਲੋਕਾਂ ਪ੍ਰਤੀ ਇਹੋ ਜਿਹੇ ਲਫਜ਼ ਇੱਕ ਚੁਣੇ ਹੋਏ ਨੁਮਾਇੰਦੇ ਦੁਆਰਾ ਵਰਤੇ ਗਏ ਹਨ, ਇਹ ਐਕਸਪੰਜ ਕੀਤੇ ਜਾਣ। ਇਹ ਬਿਲਕੁਲ ਗਲਤ ਸ਼ਬਦਾਵਲੀ ਵਰਤੀ ਗਈ ਹੈ। I think Leader of the Opposition will not

agree with you. ਇੱਕ ਐਮ. ਐਲ. ਏ. ਪੰਜਾਬ ਵਿਧਾਨ ਸਭਾ ਦੇ ਅੰਦਰ ਕਹੇ ਕਿ ਪੰਜਾਬ ਦੇ ਲੋਕਾਂ ਨੂੰ ਐਮ. ਐਲ. ਏ. ਸ਼ਰਾਬੀ ਬਣਾ ਦਿੰਦੇ ਹਨ। ਇਹ ਲਫਜ਼ ਤੁਹਾਡੇ ਐਮ. ਐਲ. ਏ ਨੇ ਵਰਤੇ ਹਨ, ਇਹ ਐਕਸਪੰਜ ਕੀਤੇ ਜਾਣ।

**ਸਰਦਾਰ ਚਰਨਜੀਤ ਸਿੰਘ ਚੰਨੀ** : ਮੈਂ ਨਹੀਂ ਕਿਹਾ ਜੀ ਕਿ ਐਮ. ਐਲ. ਏਜ਼ ਨੇ ਪੰਜਾਬ ਦੇ ਲੋਕ ਸ਼ਰਾਬੀ ਬਣਾ ਦਿੱਤੇ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ. ਆਰ. ਆਈ. ਮਾਮਲੇ ਮੰਤਰੀ** : ਇਹ ਬਿਲਕੁਲ ਕਿਹਾ ਹੈ ਜੀ.....ਇਹ ਐਕਸਪੰਜ ਕੀਤੇ ਜਾਣ।

**ਸਰਦਾਰ ਚਰਨਜੀਤ ਸਿੰਘ ਚੰਨੀ** : ਮੈਂ, ਐਮ. ਐਲ. ਏ.ਲਫਜ਼ ਨਹੀਂ ਵਰਤਿਆ। ਮੇਰੀ ਰਿਕਾਰਡਿੰਗ ਕਢਵਾ ਕੇ ਵੇਖ ਲਵੋ, ਮੈਂ, ਐਮ. ਐਲ. ਏਜ਼. ਨਹੀਂ ਕਿਹਾ ਹੋਣਾ......(ਵਿਘਨ)

**ਸ਼੍ਰੀ ਸਭਾਪਤੀ** : ਚੰਨੀ ਜੀ, ਤੁਸੀਂ ਸਮਾਪਤੀ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ** : ਮੈਂ ਸਮਾਪਤੀ ਕਰ ਦਿੰਦਾ ਹਾਂ ਜੀ। ਮੈਂ ਇਹ ਮੁੱਦਾ ਛੱਡ ਦਿੰਦਾ ਹਾਂ। ਅਸਲ ਵਿੱਚ ਮੈਂ ਸ਼ਰਾਬ ਦਾ, ਰੇਤੇ ਦਾ ਤੇ ਬੱਸਾਂ ਦਾ ਮੁੱਦਾ ਛੱਡ ਦਿੰਦਾ ਹਾਂ। ਮੈਂ ਲਾਸਟ ਵਿੱਚ ਇਹ ਗੱਲ ਕਰਨ ਲੱਗਾ ਹਾਂ ਕਿ ਪੰਜਾਬ ਦੇ ਸ਼ਡਿਊਲਡ ਕਾਸਟ ਵਰਗ ਲਈ ਬਜਟ ਵਿੱਚ ਜੋ ਵੀ ਪ੍ਰੋਵੀਜ਼ਨ ਰੱਖੀ ਜਾਂਦੀ ਹੈ, ਉਹ ਕਦੇ ਵੀ 100% ਪੂਰੀ ਨਹੀਂ ਕੀਤੀ ਅਤੇ ਉਹ ਬਜਟ 25% ਤੋਂ ਜ਼ਿਆਦਾ ਕਦੇ ਵੀ ਪੂਰਾ ਨਹੀਂ ਕੀਤਾ ਜਾਂਦਾ। ਪਿਛਲੇ ਸਾਲ 27 ਕਰੋੜ ਰੁਪਏ ਕੈਪੀਟਲ ਐਕਸਪੈਂਡੀਚਰ ਵਿੱਚ ਰੱਖੇ ਤੇ ਸਿਰਫ 4 ਕਰੋੜ ਰੁਪਏ ਖ਼ਰਚੇ ਗਏ ਅਤੇ 335 ਕਰੋੜ ਰੁਪਿਆ ਰੱਖਿਆ ਸੀ ਤੇ 240 ਕਰੋੜ ਖਰਚਿਆ ਗਿਆ। ਅੱਜ ਹਰ ਲੈਵਲ ਤੇ ਪੰਜਾਬ ਦਾ ਜਿਹੜਾ ਸ਼ਡਿਊਲਡ ਕਾਸਟ ਵਰਗ ਹੈ, ਉਸ ਨੂੰ ਦਬਾਇਆ ਜਾ ਰਿਹਾ ਹੈ। ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਤੇ ਬੇਨਤੀ ਕਰਦਾ ਹਾਂ ਕਿ ਇਹ ਜਿਹੜਾ ਬਜਟ ਹੈ, ਇਹ ਇਸ ਬਾਰੇ ਖੁਲ੍ਹ ਕੇ ਦੱਸ ਦੇਣ ਕਿ ਸਾਡੇ ਪਾਸ ਕੁਝ ਹੈ ਨਹੀਂ। ਪੰਜਾਬ ਦੇ ਲੋਕਾਂ ਦਾ ਕਿਸ ਵਾਸਤੇ ਨੁਕਸਾਨ ਹੋ ਰਿਹਾ ਹੈ ? ਇਕ ਵਾਰੀ ਖੁੱਲ੍ਹ ਕੇ, ਸਹੀ ਸੱਚ ਬਾਹਰ ਲਿਆ ਕੇ, ਉਸ ਤੇ ਬਹਿਸ ਕਰਕੇ ਅਤੇ ਉਸ ਪਾਸੇ ਨੂੰ ਚੱਲ ਕੇ, ਪੰਜਾਬ ਦਾ ਇਕੱਠੇ ਹੋ ਕੇ ਕੋਈ ਸੁਧਾਰ ਕਰੀਏ। ਸੋ, ਅਸੀਂ ਹਰ ਪਾਸੇ ਸਰਕਾਰ ਦਾ ਸਾਥ ਦੇਣ ਲਈ ਤਿਆਰ ਹਾਂ। ਬਹੁਤ-ਬਹੁਤ ਧੰਨਵਾਦ।

**ਜਸਟਿਸ ਨਿਰਮਲ ਸਿੰਘ (ਬੱਸੀ ਪਠਾਣਾ, ਐਸ.ਸੀ.)** : ਚੇਅਰਮੈਨ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਪੰਜਾਬ ਸਰਕਾਰ ਦੇ ਸਾਲ 2012-13 ਦੇ ਬਜਟ ਉਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਮੈਂ ਸਭ ਤੋਂ ਪਹਿਲਾਂ ਤਾਂ ਫ਼ਖ਼ਰ-ਏ-

[ਜਸਟਿਸ ਨਿਰਮਲ ਸਿੰਘ]

ਕੌਮ ਸਰਦਾਰ ਪਰਕਾਸ਼ ਸਿੰਘ ਜੀ ਬਾਦਲ, ਮੁੱਖ ਮੰਤਰੀ ਨੂੰ ਵਧਾਈ ਦਿੰਦਾ ਹਾਂ ਅਤੇ ਨਾਲ ਹੀ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਪੰਜਾਬ ਨੂੰ ਇੱਕ ਬਹੁਤ ਹੀ ਹੋਣਹਾਰ, ਗਿਆਨਵਾਨ, ਉੱਚੀ ਸੋਚ ਅਤੇ ਅਗਾਂਹਵਧੂ ਖਿਆਲਾਂ ਦਾ ਨੌਜਵਾਨ ਵਿੱਤ ਮੰਤਰੀ ਦਿੱਤਾ ਹੈ। ਵਿੱਤ ਮੰਤਰੀ ਜੀ ਨੇ ਇਸ ਅਜ਼ੀਮ ਸਦਨ ਵਿੱਚ ਜੋ ਬਜਟ ਪੇਸ਼ ਕੀਤਾ ਹੈ, ਇਹ ਹਰ ਪੱਖ ਤੋਂ ਕਾਬਲੇ ਤਾਰੀਫ ਅਤੇ ਸੰਤੁਲਿਤ ਬਜਟ ਹੈ। ਇਸ ਵਿੱਚ ਵਿੱਤ ਮੰਤਰੀ ਜੀ ਨੇ ਹਰ ਵਰਗ ਵਾਸਤੇ ਸਹੂਲਤਾਂ ਦਿੱਤੀਆਂ ਹਨ ਅਤੇ ਇਹ ਉਹ ਬਜਟ ਹੈ, ਜਿਹੜਾ ਸਰਦਾਰ ਪਰਕਾਸ਼ ਸਿੰਘ ਬਾਦਲ ਜੀ, ਮੁੱਖ ਮੰਤਰੀ, ਪੰਜਾਬ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ, ਪੰਜਾਬ ਜੀ ਦੇ ਉਨ੍ਹਾਂ ਸੁਪਨਿਆਂ ਨੂੰ ਪੂਰਾ ਕਰੇਗਾ ਜੋ ਉਨ੍ਹਾਂ ਨੇ ਆਪਣੀਆਂ ਅੱਖਾਂ ਵਿੱਚ ਸੰਜੋਏ ਹਨ। ਇਹ ਬਜਟ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਚੋਣ ਮਨੋਰਥ ਪੱਤਰ ਅਨੁਸਾਰ ਲੋਕਾਂ ਦੀਆਂ ਉਮੀਦਾਂ ਤੇ ਪੂਰਾ ਉਤਰੇਗਾ। ਮੇਰੇ ਸਾਹਮਣੇ ਬੈਠੇ ਭਰਾਵਾਂ ਨੇ ਬਜਟ ਵਿੱਚ ਬਹੁਤ ਸਾਰੀ ਨੁਕਤਾਚੀਨੀ ਕੀਤੀ ਹੈ ਪਰ ਮੈਂ ਕਹਿਣਾ ਚਾਹਾਂਗਾ ਕਿ ਇਹ ਪੁਰਾਣੇ ਇਤਿਹਾਸ ਨੂੰ ਭੁੱਲ ਰਹੇ ਹਨ ਕਿ ਪੰਜਾਬ ਢਾਈ ਦਹਾਕੇ ਅੱਤਵਾਦ ਨਾਲ ਇਕੱਲਾ ਲੜਦਾ ਰਿਹਾ ਹੈ। ਇਹ ਲੜਾਈ ਭਾਰਤ ਦੇਸ਼ ਦੀ ਅਖੰਡਤਾ, ਪ੍ਰਭੂਸੱਤਾ ਲਈ ਲੜੀ ਗਈ। ਇੱਥੇ ਭਾਵੇਂ ਕੇਂਦਰੀ ਸੁਰੱਖਿਆ ਬਲਾਂ ਨੂੰ ਪੰਜਾਬ ਪੁਲਿਸ ਦੀ ਮਦਦ ਲਈ ਲਗਾਇਆ ਗਿਆ ਸੀ ਪ੍ਰੰਤੂ ਬਹੁਤ ਅਫਸੋਸ ਦੀ ਗੱਲ ਹੈ ਕਿ ਕੇਂਦਰੀ ਸੁਰੱਖਿਆ ਬਲਾਂ ਦਾ ਸਾਰਾ ਖ਼ਰਚਾ ਪੰਜਾਬ ਦੇ ਸਿਰ ਮੜ੍ਹ ਦਿੱਤਾ ਗਿਆ ਜਦੋਂ ਕਿ ਦੇਸ਼ ਦੇ ਹੋਰ ਸੂਬਿਆਂ ਵਿੱਚ ਅੱਤਵਾਦੀ, ਵੱਖਵਾਦੀ, ਮਾਓਵਾਦੀ ਅਤੇ ਨਕਸਲਵਾਦੀ ਅੰਦੋਲਨ ਚਲ ਰਹੇ ਹਨ ਅਤੇ ਉਨ੍ਹਾਂ ਨਾਲ ਜੂਝਣ ਲਈ ਕੇਂਦਰ ਸਰਕਾਰ ਨੇ ਕੇਂਦਰੀ ਬਲਾਂ ਦਾ ਸਾਰੇ ਦਾ ਸਾਰਾ ਖ਼ਰਚਾ ਆਪਣੇ ਸਿਰ ਲਿਆ ਹੈ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਇੱਕ ਗੱਲ ਕੇਂਦਰ ਸਰਕਾਰ ਤੋਂ ਪੁੱਛਣੀ ਚਾਹੁੰਦਾ ਹਾਂ ਕਿ ਕੀ ਪੰਜਾਬ ਭਾਰਤ ਦਾ ਹਿੱਸਾ ਨਹੀਂ? ਕੀ ਪੰਜਾਬ ਕੇਵਲ ਆਪਣੇ ਲਈ ਲੜਾਈ ਲੜ ਰਿਹਾ ਸੀ? ਸਗੋਂ ਪੰਜਾਬ ਤਾਂ ਇਹ ਲੜਾਈ ਕਰਾਸ ਬਾਰਡਰ ਟੈਰੋਰਿਜ਼ਮ ਵਿਰੁੱਧ ਸੈਂਟਰ ਦੀ ਲੜਾਈ ਲੜ ਰਿਹਾ ਸੀ, ਜਿਸ ਕਾਰਨ ਪੰਜਾਬ ਕਈ ਦਹਾਕੇ ਪਿੱਛੇ ਪੱਛੜ ਗਿਆ ਹੈ। ਪੰਜਾਬ ਦਾ ਸਾਲ 1985-86 ਦਾ ਜਿਹੜਾ ਬਜਟ ਸੀ, ਉਹ ਸਰਪਲੱਸ ਸੀ। ਉਸ ਤੋਂ ਬਾਅਦ ਕਾਂਗਰਸ ਨੇ ਲੰਮੇ ਸਮੇਂ ਲਈ ਸਿੱਧੇ ਅਤੇ ਅਸਿੱਧੇ ਰੂਪ ਵਿੱਚ, ਭਾਵੇਂ ਉਹ ਗਵਰਨਰੀ ਰਾਜ ਸੀ, ਰਾਜ ਕੀਤਾ। ਇਸ ਦੌਰਾਨ ਉਨ੍ਹਾਂ ਨੇ ਪੰਜਾਬ ਨੂੰ ਕਰਜ਼ੇ ਹੇਠ ਲਿਆ ਦਿੱਤਾ। 1997 ਵਿੱਚ ਜਦੋਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਆਈ ਤਾਂ ਪੰਜਾਬ ਦੇ ਸਿਰ 15950 ਕਰੋੜ ਰੁਪਏ ਦਾ ਕਰਜ਼ਾ ਸੀ ਪ੍ਰੰਤੂ ਫਿਰ ਵੀ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੀ ਅਗਵਾਈ ਹੇਠ ਪੰਜਾਬ ਤਰੱਕੀ ਦੀ ਲੀਹਾਂ ਉੱਤੇ ਆਉਣ ਲੱਗਾ ਪਰ ਬਦਕਿਸਮਤੀ ਨਾਲ ਸਾਲ 2002 ਵਿੱਚ ਪੰਜਾਬ ਵਿੱਚ ਫਿਰ ਕਾਂਗਰਸ ਦੀ ਸਰਕਾਰ ਬਣੀ। ਸਾਲ 2002 ਤੋਂ 2007 ਤੱਕ ਦਾ ਸਮਾਂ ਪੰਜਾਬ ਲਈ ਸਭ ਤੋਂ ਮਾੜਾ ਸਾਬਤ ਹੋਇਆ। ਇਹ ਸਮਾਂ ਪੰਜਾਬ ਲਈ ਆਰਥਿਕ ਅੱਤਵਾਦ ਸਾਬਤ ਹੋਇਆ। ਇਹ ਮੈਂ ਨਹੀਂ ਕਹਿੰਦਾ, ਇਹ ਅੰਕੜੇ ਦੱਸਦੇ ਹਨ। ਪੰਜਾਬ ਵਿੱਚ ਉਸ ਸਮੇਂ ਦੀ ਸਰਕਾਰ ਨੇ ਕੋਈ ਵੀ ਕੰਮ ਅਜਿਹਾ ਨਹੀਂ ਕੀਤਾ ਜਿਸ ਨਾਲ

ਪੰਜਾਬ ਤਰੱਕੀ ਵੱਲ ਵਧੇ। ਹੋਰ ਤਾਂ ਹੋਰ ਕੇਂਦਰ ਨੇ ਪੰਜਾਬ ਦੇ ਗੁਆਂਢੀ ਸੂਬਿਆਂ ਨੂੰ ਵੱਡੀਆਂ ਆਰਥਿਕ ਰਿਆਇਤਾਂ ਦਿੱਤੀਆਂ, ਜਿਸ ਦੇ ਫਲਸਰੂਪ ਪੰਜਾਬ ਦਾ ਉਦਯੋਗ ਗਿਰਦਾ ਰਿਹਾ ਪਰ ਉਸ ਸਮੇਂ ਦੀ ਸਰਕਾਰ ਨੇ ਆਪਣਾ ਮੂੰਹ ਤੱਕ ਨਹੀਂ ਖੋਲ੍ਹਿਆ । ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੇ ਯਤਨਾਂ ਸਦਕਾ ਪੰਜਾਬ ਵਿੱਚ ਸਭ ਤੋਂ ਵੱਡਾ ਪ੍ਰਾਜੈਕਟ ਪੰਜਾਬ ਵਿੱਚ ਰਿਫਾਇਨਰੀ ਦਾ ਲਿਆਂਦਾ ਗਿਆ ਪ੍ਰੰਤੂ ਜਦੋਂ 2002 ਵਿੱਚ ਕਾਂਗਰਸ ਦੀ ਸਰਕਾਰ ਆਈ ਤਾਂ ਇਸ ਨੇ ਸਭ ਤੋਂ ਵੱਧ ਜ਼ੋਰ ਇਸ ਪ੍ਰਾਜੈਕਟ ਨੂੰ ਬੰਦ ਕਰਵਾਉਣ ਤੇ ਲਗਾ ਦਿੱਤਾ। ਇਸ ਦਾ ਕਾਰਨ ਇੱਕੋ ਇੱਕ ਸੀ ਕਿ ਜੇਕਰ ਰਿਫਾਇਨਰੀ ਲਗਦੀ ਹੈ ਤਾਂ ਇਸ ਦਾ ਸਾਰੇ ਦਾ ਸਾਰਾ ਸਿਹਰਾ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੂੰ ਜਾਂਦਾ ਹੈ। ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੀ ਅਗਵਾਈ ਹੇਠ ਉਸ ਸਮੇਂ ਦੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਪਾਰਲੀਮੈਂਟ ਮੈਂਬਰ ਨੇ ਵੀ ਪਾਰਲੀਮੈਂਟ ਵਿੱਚ ਅਤੇ ਬਾਹਰ ਵੀ ਇਹ ਮਸਲਾ ਕੇਂਦਰ ਨਾਲ ਜ਼ੋਰ-ਸ਼ੋਰ ਨਾਲ ਉਠਾਇਆ ਤਾਂ ਜਾ ਕੇ ਇਹ ਪ੍ਰਾਜੈਕਟ ਸਿਰੇ ਚੜ੍ਹਿਆ।

**ਸ਼੍ਰੀਮਤੀ ਕਰਨ ਕੌਰ ਬਰਾੜ :** ਇਹ ਜਿਹੜੀ ਰਿਫਾਇਨਰੀ ਹੈ, ਇਹ ਅਕਾਲੀ ਸਰਕਾਰ ਵੇਲੇ ਨਹੀਂ ਆਈ ਹੈ। ਮੈਂ ਪਹਿਲੇ ਸੈਸ਼ਨ ਵਿੱਚ ਵੀ ਇਹ ਕਿਹਾ ਸੀ ਕਿ ਇਸ ਦਾ ਐਮ.ਓ.ਯੂ. ਸਰਦਾਰ ਹਰਚਰਨ ਸਿੰਘ ਬਰਾੜ ਜੀ ਨੇ ਸ਼੍ਰੀ ਨਰਸਿਮ੍ਹਾ ਰਾਓ ਦੀ ਸਰਕਾਰ ਦੇ ਨਾਲ ਸਾਈਨ ਕੀਤਾ ਸੀ, ਇਹ ਨੋਟ ਕੀਤਾ ਜਾਵੇ। (ਵਿਰੋਧੀ ਧਿਰ ਵੱਲੋਂ ਥੰਪਿੰਗ)

**ਜਸਟਿਸ ਨਿਰਮਲ ਸਿੰਘ :** ਰਿਫਾਈਨਰੀ ਦਾ ਫਾਊਂਡੇਸ਼ਨ ਸਟੋਨ ਸ਼੍ਰੀ ਵਾਜਪਾਈ ਜੀ ਨੇ ਰੱਖਿਆ ਤੁਸੀਂ ਆਪਣਾ ਰਿਕਾਰਡ ਦਰੁੱਸਤ ਕਰ ਸਕਦੇ ਹੋ, ਚੈੱਕ ਕਰ ਸਕਦੇ ਹੋ।

**ਸ਼੍ਰੀਮਤੀ ਕਰਨ ਕੌਰ ਬਰਾੜ :** ਫਾਊਂਡੇਸ਼ਨ ਦਾ ਸਟੋਨ ਕੋਈ ਵੀ ਰੱਖੇ, ਜਿਨ੍ਹਾਂ ਨੇ ਐਮ. ਓ. ਯੂ. ਸਾਈਨ ਕੀਤਾ ਉਨ੍ਹਾਂ ਦਾ ਜ਼ਰੂਰ ਜ਼ਿਕਰ ਕੀਤਾ ਜਾਣਾ ਚਾਹੀਦਾ ਹੈ। ਉਹ ਲੈ ਕੇ ਆਏ ਸਨ, ਫਾਊਂਡੇਸ਼ਨ ਸਟੋਨ ਤਾਂ ਕੋਈ ਵੀ ਰੱਖੇ। ਅਸੀਂ ਤਾਂ ਬੜੇ ਖੁਸ਼ ਹਾਂ ਕਿ ਇਹ ਕਦਮ ਚੁੱਕਿਆ ਗਿਆ ਤੇ ਇਹ ਕੁਝ ਬਣ ਰਿਹਾ ਹੈ, ਮਗਰ ਇਸ ਦਾ ਐਮ. ਓ. ਯੂ. ਸਰਦਾਰ ਹਰਚਰਨ ਸਿੰਘ ਬਰਾੜ ਜੀ ਨੇ ਸਾਈਨ ਕੀਤਾ ਸੀ।

**ਜਸਟਿਸ ਨਿਰਮਲ ਸਿੰਘ :** ਪਰ ਤੁਸੀਂ ਬੰਦ ਕਰਾਉਣ ਵਿੱਚ ਸਭ ਤੋਂ ਅੱਗੇ ਰਹੇ। ਸਾਲ 2002 ਤੋਂ 2007 ਤੱਕ ਦਾ ਪੀਰੀਅਡ ਇਹ ਸੀ ਕਿ ਇਸ ਰਿਫਾਈਨਰੀ ਨੂੰ ਬੰਦ ਕਰਵਾਇਆ ਜਾਵੇ। ਪੰਜਾਬ ਵਿੱਚ ਇਸ ਪੀਰੀਅਡ ਦੌਰਾਨ ਨਾ ਕੋਈ ਵੱਡੀ ਇੰਡਸਟਰੀ ਆਈ, ਨਾ ਵੱਡਾ ਪ੍ਰਾਜੈਕਟ ਸ਼ੁਰੂ ਹੋਇਆ। ਪੰਜਾਬ ਵਿੱਚ ਇਕ ਵੀ ਮੈਗਾਵਾਟ ਪਾਵਰ ਦਾ ਕੋਈ ਥਰਮਲ ਪਲਾਂਟ ਨਹੀਂ ਲਾਇਆ ਗਿਆ ਅਤੇ ਨਾ ਹੀ ਉਸ ਸਮੇਂ ਦੌਰਾਨ ਕੋਈ ਪਰਪੋਜ਼ਲ ਬਣੀ। ਅੱਜ ਕਿਸੇ ਵੀ ਰਾਜ ਦੀ ਉੱਨਤੀ ਊਰਜਾ ਤੇ ਨਿਰਭਰ ਹੈ। ਜੇਕਰ ਬਿਜਲੀ ਨਹੀਂ ਤਾਂ ਖੇਤੀਬਾੜੀ ਨਹੀਂ, ਜੇ ਖੇਤੀਬਾੜੀ ਨਹੀਂ ਤਾਂ ਇੰਡਸਟਰੀ ਨਹੀਂ, ਜੇਕਰ ਇੰਡਸਟਰੀ ਨਹੀਂ ਤਾਂ ਵਪਾਰ ਨਹੀਂ ਜੇਕਰ ਵਪਾਰ ਨਹੀਂ ਤਾਂ ਖੁਸ਼ਹਾਲੀ ਕਿੱਥੋਂ ਹੋਵੇਗੀ ? ਉਸ ਸਮੇਂ ਦੀ

[ਜਸਟਿਸ ਨਿਰਮਲ ਸਿੰਘ]

ਸਰਕਾਰ ਨੂੰ ਕੋਈ ਗੱਲ ਸੋਚਣ ਦਾ ਸਮਾਂ ਹੀ ਨਹੀਂ ਸੀ। ਮੈਂ ਤਾਂ ਉਨ੍ਹਾਂ ਵਾਸਤੇ ਇੱਕ ਟਰਮ ਲੱਭੀ ਹੈ ਉਹ ਹੈ, ਆਈ. ਏ. ਐਸ.। ਆਈ. ਏ. ਐਸ. ਤੋਂ ਮੇਰਾ ਕਹਿਣ ਦਾ ਭਾਵ ਬਿਓਰੋਕ੍ਰੇਟ ਤੋਂ ਨਹੀਂ। ਆਈ. ਏ. ਐਸ. ਤੋਂ ਮੇਰਾ ਭਾਵ ਹੈ Invisible after sun-shine. ਉਸ ਸਮੇਂ ਦੇ ਜਿਹੜੇ ਮੌਜੂਦਾ ਮੰਤਰੀ ਜਾਂ ਮੁੱਖ ਮੰਤਰੀ ਸਾਹਿਬ ਸਨ, ਉਹ ਸ਼ਾਮ ਹੋਣ ਤੋਂ ਪਹਿਲਾਂ ਹੀ ਗਾਇਬ ਹੋ ਜਾਂਦੇ ਸਨ। ਅੱਜ ਤਾਂ ਉਹ ਦਿਨ ਵਿੱਚ ਵੀ ਗਾਇਬ ਹੁੰਦੇ ਹਨ। ਸਾਲ 2007 ਵਿੱਚ ਲੋਕਾਂ ਨੇ ਕਾਂਗਰਸ ਦੀਆਂ ਨੀਤੀਆਂ ਤੋਂ ਤੰਗ ਆ ਕੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੂੰ ਫਿਰ ਪੰਜਾਬ ਵਿੱਚ ਸੇਵਾ ਕਰਨ ਦਾ ਮੌਕਾ ਦਿੱਤਾ। ਜਿਸ ਦਿਨ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੂੰ ਰਾਜ ਵਿੱਚ ਲੋਕਾਂ ਨੇ ਸੱਤਾ ਸੌਂਪੀ ਉਸ ਸਮੇਂ 51035 ਕਰੋੜ ਰੁਪਏ ਦਾ ਪੰਜਾਬ ਦੇ ਸਿਰ ਕਰਜ਼ਾ ਸੀ। ਇਸ ਕਰਜ਼ੇ ਦੀ ਗੱਲ ਇਸ ਹਾਊਸ ਵਿੱਚ ਬਹੁਤ ਕੀਤੀ ਜਾਂਦੀ ਹੈ ਪਰ ਸੋਚਣ ਵਾਲੀ ਗੱਲ ਹੈ ਕਿ ਇਹ ਕਰਜ਼ਾ ਪੰਜਾਬ ਦੇ ਸਿਰ ਕਿਸ ਨੇ ਚੜ੍ਹਾਇਆ ? ਇਹ ਤਾਂ ਪਹਿਲਾਂ ਪੰਜਾਬੀ ਦਾ ਇਕ ਗਾਣਾ ਹੁੰਦਾ ਸੀ, ਉਹ ਪੰਜਾਬ ਦੇ ਖਜ਼ਾਨੇ ਤੇ ਬਿਲਕੁਲ ਢੁਕਦਾ ਹੈ :-

ਤੇਰਾ ਖਾਲੀ ਪਿਆ ਚੁਬਾਰਾ, ਖਿੜਕੀ ਖੜ ਖੜ ਵਜਦੀ ਏ,

| 2.24 ਵਜੇ ਬਾਅਦ ਦੁਪਹਿਰ |
|---|

(ਇਸ *ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਮੈਂ ਇਨ੍ਹਾਂ ਨੂੰ ਕਹਾਂਗਾ ਕਿ ਜੇਕਰ ਖਜ਼ਾਨਾ ਖਾਲੀ ਛੱਡ ਕੇ ਜਾਓਗੇ ਤਾਂ ਉਹ ਖਾਲੀ ਖਜ਼ਾਨਾ ਖੜ ਖੜ ਹੀ ਵੱਜੇਗਾ। ਸੂਬੇ ਦੀ ਤਰੱਕੀ ਕਿਥੋਂ ਹੋਵੇਗੀ। ਜਿਹੜੀ ਮੈਂ ਗੱਲ ਕਰਨੀ ਚਾਹੁੰਦਾ ਹਾਂ, ਉਹ ਇਹ ਹੈ ਕਿ ਉਸ ਵਕਤ ਮੁਦਰਾ ਸਫੀਤੀ 19.87 ਸੀ ਪਰੰਤੂ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਯੋਗ ਅਗਵਾਈ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦੀ ਚਾਣਕਿਆ ਨੀਤੀ ਸਦਕਾ 10.55 ਫੀਸਦੀ ਹੋ ਗਈ ਹੈ। ਇਹੋ ਕਾਰਨ ਹੈ ਕਿ ਪੰਜਾਬ ਦੀ ਜਨਤਾ ਨੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦੀਆਂ ਨੀਤੀਆਂ ਤੇ ਮੁੜ ਸਾਲ 2012 ਵਿੱਚ ਮੋਹਰ ਲਗਾਈ। ਸਪੀਕਰ ਸਾਹਿਬ, ਸਾਡੇ ਕੋਲ ਸਾਧਨ ਬਹੁਤ ਘੱਟ ਹਨ ਅਤੇ ਕੇਂਦਰ ਦੀ ਸਰਕਾਰ ਸੂਬੇ ਦੀਆਂ ਜ਼ਰੂਰਤਾਂ.........

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਜਸਟਿਸ ਸਾਹਿਬ ਤਾਂ ਸਾਰਾ ਹੀ ਲਿਖਿਆ ਹੋਇਆ ਪੜ੍ਹੀ ਜਾਂਦੇ ਹਨ ਜੇਕਰ ਇਸ ਤਰ੍ਹਾਂ ਹੀ ਪੜ੍ਹੀ ਜਾਣਾ ਹੈ ਫਿਰ ਤਾਂ ਬੋਲਣ ਦੀ ਜ਼ਰੂਰਤ ਹੀ ਨਹੀਂ, ਇਹ ਲਿਖਿਆ ਹੋਇਆ ਹੀ ਦੇ ਦੇਣ।

**ਮਾਨਯੋਗ ਸਪੀਕਰ** : ਕੋਈ ਗੱਲ ਨਹੀਂ। ਇਹ ਇਨ੍ਹਾਂ ਦੀ ਪਹਿਲੀ ਸਪੀਚ ਹੈ। ਇਹ ਇਨ੍ਹਾਂ ਦੀ ਮੇਡਨ ਸਪੀਚ ਹੈ। ਉਹ ਲਿਖ ਕੇ ਪੜ੍ਹ ਸਕਦੇ ਹਨ। ਪੜ੍ਹ ਲੈਣ ਦਿਉ। ਪਲੀਜ਼ ਡਿਸਟਰਬ ਨਾ ਕਰੋ। ਮੈਂ ਤਿੰਨ ਵਜੇ ਐਫ. ਐਮ. ਸਾਹਿਬ ਨੂੰ ਬੁਲਾਉਣਾ ਹੈ। ਸਮਾਂ ਘੱਟ ਹੈ। ਇਸ ਕਰਕੇ ਪਲੀਜ਼ ਡਿਸਟਰਬ ਨਾ ਕਰੋ। Yes, Please continue.

**ਜਸਟਿਸ ਨਿਰਮਲ ਸਿੰਘ** : ਸਪੀਕਰ ਸਾਹਿਬ, ਸਾਡੇ ਕੋਲ ਸਾਧਨ ਬਹੁਤ ਘੱਟ ਹਨ ਪਰ ਕੇਂਦਰ ਸਰਕਾਰ ਸੂਬੇ ਦੀਆਂ ਜ਼ਰੂਰਤਾਂ ਪੂਰੀਆਂ ਕਰਨ ਵਾਸਤੇ ਸਾਨੂੰ ਧਨ ਉਪਲਬਧ ਨਹੀਂ ਕਰਵਾਉਂਦੀ। ਜਿਹੜੀ ਰੈਵੇਨਿਊ ਦੀ ਵੰਡ ਹੈ, ਕੇਂਦਰ ਸਰਕਾਰ ਰੈਵੀਨਿਊ ਦੀ ਵੰਡ ਕਰਦੀ ਹੈ, ਜੋ ਟੈਕਸ ਕੁਲੈਕਸ਼ਨ ਹੈ, ਉਸਦਾ 70% ਸੈਂਟਰ ਲੈ ਜਾਂਦਾ ਹੈ। ਇਹ ਬੜੇ ਅਫਸੋਸ ਦੀ ਗੱਲ ਹੈ। ਪਰੰਤੂ ਜਦੋਂ ਸੈਂਟਰ ਵਾਪਸ ਪੈਸੇ ਦਿੰਦਾ ਹੈ ਤਾਂ ਉਹ 1.23% ਮਿਲਦਾ ਹੈ। 70% ਤਾਂ ਸੈਂਟਰ ਦੀ ਸਰਕਾਰ ਲੈ ਗਈ ਅਤੇ 1.23% ਪੰਜਾਬ ਨੂੰ ਮਿਲਿਆ। ਇਸ ਪੈਸੇ ਦੇ ਨਾਲ ਰਾਜ ਕਿਸ ਤਰ੍ਹਾਂ ਆਪਣੇ ਬਜਟ ਨੂੰ, ਆਪਣੇ ਵਿੱਤੀ ਸਾਧਨਾਂ ਨੂੰ ਕਾਇਮ ਰੱਖੇਗਾ। ਸਪੀਕਰ ਸਾਹਿਬ, ਵਿੱਤ ਮੰਤਰੀ ਜੀ ਨੇ ਪੰਜਾਬ ਦੀ ਜਨਤਾ ਨੂੰ ਜਿਹੜਾ ਬੇਲੋੜੇ ਟੈਕਸਾਂ ਤੋਂ ਦੂਰ ਰੱਖਿਆ ਹੈ, ਉਸ ਦਾ ਇਕੋ ਇਕ ਕਾਰਨ ਹੈ। ਇਸ ਦਾ ਕਾਰਨ ਇਹ ਹੈ ਕਿ ਮਹਿੰਗਾਈ ਜਿਹੜੀ ਹੈ, ਉਹ ਪਹਿਲਾਂ ਹੀ ਅਮਰਵੇਲ ਵਾਂਗੂ ਵੱਧ ਰਹੀ ਹੈ। ਅਮਰਵੇਲ ਤੁਸੀਂ ਸਾਰਿਆਂ ਨੇ ਦੇਖੀ ਹੈ, ਉਸਦੀ ਕੋਈ ਜੜ੍ਹ ਨਹੀਂ ਹੁੰਦੀ ਫਿਰ ਵੀ ਉਹ ਦਰੱਖਤ ਤੇ ਇਸ ਤਰ੍ਹਾਂ ਵਧਦੀ ਹੈ ਕਿ ਦਰੱਖਤ ਨੂੰ ਹੀ ਖਾ ਜਾਂਦੀ ਹੈ। ਮੇਰੇ ਕਹਿਣ ਦਾ ਭਾਵ ਹੈ ਕਿ ਵਿੱਤ ਮੰਤਰੀ ਜੀ ਨੇ ਬੜਾ ਸੋਹਣਾ ਬਜਟ ਪੇਸ਼ ਕੀਤਾ ਹੈ, ਜਿਸ ਵਿੱਚ ਕਿਸੇ ਵੀ ਵਰਗ ਤੇ ਕਿਸੇ ਤਰ੍ਹਾਂ ਦਾ ਕੋਈ ਬੇਲੋੜਾ ਟੈਕਸ ਨਹੀਂ ਲਾਇਆ ਗਿਆ। ਸਰਦਾਰ ਬਾਦਲ ਜੀ ਦੀ ਸੁਚੱਜੀ ਅਗਵਾਈ ਅਤੇ ਸਰਕਾਰ ਦੀਆਂ ਅਗਾਂਹਵਧੂ ਨੀਤੀਆਂ ਸਦਕਾ ਸਾਲ 2007 ਤੋਂ ਲੈ ਕੇ ਸਾਲ 2012 ਤੱਕ ਰੈਵੇਨਿਊ ਜੈਨੇਰੇਸ਼ਨ ਜਿਹੜੀ ਹੈ, ਉਸ ਵਿੱਚ 68.48 ਫੀਸਦੀ ਦਾ ਵਾਧਾ ਹੋਇਆ ਹੈ। ਇਸ ਗੱਲ ਲਈ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੀ ਸਰਕਾਰ ਵਧਾਈ ਦੀ ਪਾਤਰ ਹੈ ਜੋ ਉਨ੍ਹਾਂ ਨੇ ਬੁਰੇ ਹਾਲਾਤ ਵਿੱਚ ਵੀ ਆਪਣੀ ਮਿਹਨਤ ਸਦਕਾ ਇਹ ਸਾਰਾ ਕੁਝ ਸੰਭਵ ਬਣਾਇਆ ਹੈ। ਕਿਸੇ ਸ਼ਾਇਰ ਨੇ ਕਿਹਾ ਹੈ:-

ਬੇਹਿੰਮਤੇ ਨੇ ਲੋਕੀਂ ਜਿਹੜੇ ਸ਼ਿਕਵਾ ਕਰਨ ਮੁਕੱਦਰਾਂ ਦਾ,
ਉਗਣ ਵਾਲੇ ਉਗ ਹੀ ਪੈਂਦੇ, ਪਾੜ ਕੇ ਸੀਨਾ ਪੱਥਰਾਂ ਦਾ । (ਥੰਪਿੰਗ)

ਸਪੀਕਰ ਸਾਹਿਬ, ਹੁਣ ਤੱਕ ਜੋ ਗੱਲਾਂ ਮੈਂ ਇਸ ਸਦਨ ਵਿੱਚ ਸਾਂਝੀਆਂ ਕੀਤੀਆਂ ਹਨ, ਉਨ੍ਹਾਂ ਦਾ ਇਕੋ ਹੀ ਅਰਥ ਹੈ ਕਿ ਪੰਜਾਬ ਜਿਊਂਦਾ ਗੁਰਾਂ ਦੇ ਨਾਂ ਤੇ। ਪੰਜਾਬ ਨੇ ਔਖੇ ਹਾਲਾਤਾਂ ਵਿੱਚ ਵੀ ਆਪਣੇ ਪੀਰਾਂ, ਮੁਰੀਦਾਂ ਅਤੇ ਸ਼ਹੀਦਾਂ ਦੇ ਅਸ਼ੀਰਵਾਦ ਨਾਲ ਆਪਣੀ ਹੋਂਦ ਬਚਾਈ ਰੱਖੀ ਹੈ ਨਹੀਂ ਤਾਂ ਸੈਂਟਰ ਦੀ ਕਾਂਗਰਸ ਸਰਕਾਰ ਨੇ ਹਮੇਸ਼ਾ ਹੀ ਪੰਜਾਬ ਨਾਲ ਮਤਰੇਈ ਮਾਂ ਵਾਲਾ ਸਲੂਕ ਕੀਤਾ ਹੈ। ਇਹ ਵੀ ਸੱਚ ਹੈ ਕਿ ਭਾਰਤ ਦੇਸ਼ ਨੂੰ ਮਜ਼ਬੂਤ ਬਣਾਉਣ ਲਈ ਇਸ ਦੇ ਸੂਬਿਆਂ ਨੂੰ ਮਜ਼ਬੂਤ ਬਣਾਉਣਾ, ਖਾਸ ਕਰਕੇ ਆਰਥਿਕ ਤੌਰ ਤੇ ਖੁਦਮੁਖਤਾਰ ਬਣਾਉਣਾ ਅੱਜ ਸਮੇਂ ਦੀ ਲੋੜ ਹੈ। ਸ਼੍ਰੋਮਣੀ ਅਕਾਲੀ ਦਲ ਸਦਾ ਹੀ ਇਸ ਖੁਦਮੁਖਤਿਆਰੀ ਦਾ ਸਭ ਤੋਂ ਵੱਡਾ

[ਜਸਟਿਸ ਨਿਰਮਲ ਸਿੰਘ]
ਮੁਦਈ ਰਿਹਾ ਹੈ। ਸਪੀਕਰ ਸਾਹਿਬ, ਸਾਡੇ ਵਿੱਤ ਮੰਤਰੀ ਜੀ ਨੇ ਪਹਿਲੇ ਬਜਟ ਵਿੱਚ ਜਿਹੜੀਆਂ ਤਜਵੀਜ਼ਾਂ ਦਰਜ ਕੀਤੀਆਂ ਹਨ, ਮੈਂ ਉਨ੍ਹਾਂ ਦੀ ਗੱਲ ਕਰਦਾ ਹਾਂ ਅਤੇ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਪੰਜਾਬ ਸਿਰ 78,236 ਕਰੋੜ ਰੁਪਏ ਦੇ ਕਰਜ਼ੇ ਦੀ ਵੱਡੀ ਪੰਡ ਦੇ ਬੋਝ ਦੇ ਬਾਵਜੂਦ ਪੰਜਾਬ ਨੂੰ ਚੜ੍ਹਦੀ ਕਲਾ ਵਿੱਚ ਰਹਿਣ ਲਈ ਬਜਟ ਤਜਵੀਜ਼ਾਂ ਰੱਖੀਆਂ ਹਨ ਤਾਂ ਜੋ ਪੰਜਾਬ ਭਾਰਤ ਦੇਸ਼ ਤਾਂ ਤਾਜ ਬਣ ਸਕੇ।

**Mr. Speaker :** Please conclude now.

**ਜਸਟਿਸ ਨਿਰਮਲ ਸਿੰਘ** : ਸਪੀਕਰ ਸਾਹਿਬ, ਮੇਰੀ ਸੁਣਨ ਦੀ ਆਦਤ ਹੈ, ਬੋਲਣ ਦੀ ਨਹੀਂ। ਮੈਂ ਪਿਛਲੇ 25 ਸਾਲਾਂ ਵਿੱਚ ਸੁਣਿਆ ਹੀ ਹੈ, ਬੋਲਿਆ ਨਹੀਂ। ਇਸ ਲਈ ਜਦੋਂ ਮੈਂ ਅੱਜ ਬੋਲਣ ਲੱਗਾ ਹਾਂ ਤਾਂ ਮੈਨੂੰ 5 ਕੁ ਮਿੰਟ ਤਾਂ ਹੋਰ ਦੇ ਦਿਉ।

**ਮਾਨਯੋਗ ਸਪੀਕਰ** : ਨਹੀਂ ਜੀ, ਤੁਸੀਂ conclude ਕਰੋ। ਮੈਂ 3.00 ਵਜੇ ਐਫ. ਐਮ. ਸਾਹਿਬ ਨੂੰ ਬੁਲਵਾਉਣਾ ਹੈ।

**ਜਸਟਿਸ ਨਿਰਮਲ ਸਿੰਘ** : ਪੰਜਾਬ ਇਕ ਖੇਤੀ ਪ੍ਰਧਾਨ ਸੂਬਾ ਹੈ ਅਤੇ ਦੇਸ਼ ਦਾ ਅੰਨਦਾਤਾ ਹੈ। ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੀ ਸਰਕਾਰ ਕਿਸਾਨਾਂ ਦੀਆਂ ਮਜਬੂਰੀਆਂ ਅਤੇ ਦੁਸ਼ਵਾਰੀਆਂ ਤੋਂ ਪੂਰੀ ਤਰ੍ਹਾਂ ਵਾਕਫ ਹੈ ਅਤੇ ਇਸ ਨੂੰ ਗੰਭੀਰਤਾ ਨਾਲ ਲੈਂਦੀ ਹੈ। ਇਸ ਕਰਕੇ ਇਸ ਬਜਟ ਵਿੱਚ ਖੇਤੀਬਾੜੀ ਨੂੰ ਅਹਿਮੀਅਤ ਦਿੰਦੇ ਹੋਏ ਖੇਤੀਬਾੜੀ ਲਈ 885 ਕਰੋੜ ਰੁਪਏ ਰੱਖੇ ਹਨ ਜਿਹੜਾ ਕਿ ਪਿਛਲੇ ਸਾਲ ਨਾਲੋਂ 52% ਜ਼ਿਆਦਾ ਹੈ। ਸਭ ਤੋਂ ਵੱਡੀ ਗੱਲ ਹੈ ਕਿ ਕਿਸਾਨ ਨੂੰ ਝੋਨੇ ਅਤੇ ਕਣਕ ਦੇ ਫਸਲੀ ਚੱਕਰ ਵਿਚੋਂ ਬਾਹਰ ਕੱਢਣ ਲਈ ਫਸਲੀ ਵਿਭਿੰਨਤਾ ਅਤੇ ਖੇਤੀਬਾੜੀ ਤੇ ਆਧਾਰਤ ਅਲਾਈਡ ਖੇਤਰਾਂ ਨੂੰ ਵਿਕਸਤ ਕਰਨ ਅਤੇ ਖੋਜ ਕਾਰਜਾਂ ਨੂੰ ਉਤਸ਼ਾਹਿਤ ਕਰਨ ਲਈ ਬਹੁਤ ਵੱਡਾ ਯੋਗਦਾਨ ਪਾਇਆ ਹੈ ਜੋ ਕਿ ਸਮੇਂ ਦੀ ਮੰਗ ਹੈ। ਮੈਂ ਵਿੱਤ ਮੰਤਰੀ ਜੀ ਨੂੰ ਇੱਕ ਬੇਨਤੀ ਕਰਦਾ ਹਾਂ ਕਿ ਕੁਦਰਤੀ ਆਫਤਾਂ ਮਿੰਟਾਂ ਵਿੱਚ ਹੀ ਕਿਸਾਨ ਨੂੰ ਲੱਖਾਂ ਤੋਂ ਕੱਖਾਂ ਦਾ ਕਰ ਦਿੰਦੀਆਂ ਹਨ ਅਤੇ ਕਿਸਾਨ ਆਰਥਿਕ ਤੌਰ ਤੇ ਟੁੱਟ ਕੇ ਕਰਜ਼ਿਆਂ ਦੇ ਮੱਕੜ ਜਾਲ ਵਿੱਚ ਫਸ ਜਾਂਦਾ ਹੈ। ਕਿਸਾਨਾਂ ਨੂੰ ਇਸ ਮੁਸ਼ਕਿਲ ਤੋਂ ਬਚਾਉਣ ਲਈ ਫ਼ਸਲੀ ਬੀਮਾ ਯੋਜਨਾ ਨੂੰ ਉਤਸ਼ਾਹਿਤ ਕਰਨ ਲਈ ਜੋ 10 ਕਰੋੜ ਰੁਪਏ ਦੀ ਰਕਮ ਬਜਟ ਵਿੱਚ ਰੱਖੀ ਗਈ ਹੈ, ਜੇਕਰ ਯੋਗ ਹੋਵੇ ਤਾਂ ਇਸ ਰਕਮ ਨੂੰ ਹੋਰ ਵਧਾਇਆ ਜਾਵੇ। ਇਸ ਦੇ ਨਾਲ ਮੈਂ ਇਕ ਹੋਰ ਬੇਨਤੀ ਵੀ ਕਰਦਾ ਹਾਂ ਕਿ ਕਈ ਖੋਜਾਂ ਤੋਂ ਸਾਹਮਣੇ ਆਇਆ ਹੈ ਕਿ ਪੰਜਾਬ ਵਿੱਚ ਕਿਸਾਨਾਂ ਵੱਲੋਂ ਰਸਾਇਣਕ ਖਾਦਾਂ ਅਤੇ ਕੀੜੇ ਮਾਰ ਦਵਾਈਆਂ ਦੀ ਵਰਤੋਂ ਅੰਨ੍ਹੇਵਾਹ ਕਰਨ ਨਾਲ ਲੋਕਾਂ ਦੀ ਸਿਹਤ ਅਤੇ ਜ਼ਮੀਨ ਦੀ ਉਪਜਾਊ ਸ਼ਕਤੀ ਉਤੇ ਬੜਾ ਮਾੜਾ ਅਸਰ ਪਿਆ ਹੈ। ਮੇਰਾ ਸੁਝਾਓ ਹੈ ਕਿ ਆਂਧਰਾ ਪ੍ਰਦੇਸ਼ ਦੇ ਪੈਟਰਨ ਤੇ ਔਰਗੈਨਿਕ ਖੇਤੀ ਨੂੰ ਉਤਸ਼ਾਹਤ ਕਰਨ ਲਈ ਵਿੱਤੀ ਇਨਸੈਂਟਿਵ ਦਿੱਤਾ ਜਾਵੇ। ਇਸ ਬਜਟ ਵਿੱਚ ਪੇਂਡੂ ਵਿਕਾਸ ਲਈ ਜੋ ਤਜਵੀਜ਼ਾਂ ਰੱਖੀਆਂ ਗਈਆਂ ਹਨ, ਉਹ ਸ਼ਲਾਘਾਯੋਗ ਹਨ, ਖਾਸ ਕਰਕੇ ਰੂਰਲ ਲੈਟਰੀਨਾਂ ਦਾ ਕੰਮ, ਗਲੀਆਂ ਤੇ ਨਾਲੀਆਂ ਪੱਕੀਆਂ ਕਰਨਾ, ਗ਼ਰੀਬਾਂ

ਲਈ ਮਕਾਨ ਬਣਾਉਣੇ ਆਦਿ। ਜ਼ਰੂਰਤ ਤਾਂ ਸਿਰਫ ਬਜਟ ਤਜਵੀਜ਼ਾਂ ਨੂੰ ਅਮਲ ਵਿੱਚ ਲਿਆਉਣ ਦੀ ਹੈ। ਇਨ੍ਹਾਂ ਤਜਵੀਜ਼ਾਂ ਨੂੰ ਸਖ਼ਤੀ ਨਾਲ ਮੋਨੀਟਰ ਕੀਤਾ ਜਾਵੇ ਅਤੇ ਕਿਸੇ ਵੀ ਪੱਧਰ ਤੇ ਦਿਖਾਈ ਗਈ ਗੈਰ-ਜ਼ਿੰਮੇਵਾਰੀ ਨੂੰ ਸਖ਼ਤੀ ਨਾਲ ਨਜਿੱਠਿਆ ਜਾਵੇ। ਪੇਂਡੂ ਵਿਕਾਸ ਦੇ ਸਬੰਧ ਵਿੱਚ ਮੇਰਾ ਇਕ ਸੁਝਾਓ ਹੈ ਕਿ ਜਿਸ ਤਰ੍ਹਾਂ ਸ਼ਹਿਰਾਂ ਦੇ ਵਿਕਾਸ ਲਈ ਮਾਸਟਰ ਪਲਾਨ ਸਕੀਮਾਂ ਲਾਗੂ ਕੀਤੀਆਂ ਜਾਂਦੀਆਂ ਹਨ, ਉਸੇ ਪੈਟਰਨ ਉਤੇ ਹਰ ਪਿੰਡ ਦੀ ਮਾਸਟਰ ਪਲਾਨ ਤਿਆਰ ਕੀਤੀ ਜਾਵੇ ਅਤੇ ਹਰੇਕ ਪਿੰਡ ਦੀਆਂ ਜ਼ਰੂਰਤਾਂ ਮੁਤਾਬਿਕ ਗ੍ਰਾਂਟ ਜਾਰੀ ਕਰਕੇ ਪਿੰਡਾਂ ਦਾ ਵਿਕਾਸ ਕਰਵਾਇਆ ਜਾਵੇ।

ਇਸੇ ਤਰ੍ਹਾਂ ਇਸ ਬਜਟ ਦੀ ਕੁੱਲ ਯੋਜਨਾ ਦਾ 25 ਫੀਸਦੀ ਮਹੱਤਵਪੂਰਨ ਹਿੱਸਾ ਬਿਜਲੀ ਸੈਕਟਰ ਲਈ ਇਸ ਬਜਟ ਵਿੱਚ ਪ੍ਰਸਤਾਵਿਤ ਹੈ। ਇਹ ਜ਼ਰੂਰੀ ਵੀ ਹੈ ਕਿਉਂਕਿ ਪੰਜਾਬ ਸਰਕਾਰ ਨੇ ਇਸ ਸੈਕਟਰ ਨਾਲ ਬਹੁਤ ਸਾਰੀਆਂ ਭਲਾਈ ਸਕੀਮਾਂ ਪੰਜਾਬ ਦੀ ਜਨਤਾ ਲਈ ਸ਼ੁਰੂ ਕੀਤੀਆਂ ਹਨ। ਕਿਸਾਨਾਂ ਨੂੰ ਮੁਫ਼ਤ ਬਿਜਲੀ ਦੇਣਾ, ਗਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਪਰਿਵਾਰਾਂ ਨੂੰ ਘਰਾਂ ਵਿੱਚ ਬਲਬ ਕੁਨੈਕਸ਼ਨ ਮੁਹੱਈਆ ਕਰਵਾਉਣਾ ਅਤੇ ਦਲਿਤ ਪਰਿਵਾਰਾਂ ਨੂੰ 200 ਯੂਨਿਟ ਫਰੀ ਦੇਣਾ ਅਤੇ ਢਾਣੀਆਂ ਨੂੰ 24 ਘੰਟੇ ਬਿਜਲੀ ਮੁਹੱਈਆ ਕਰਾਉਣਾ। ਇਸ ਬਜਟ ਤੋਂ ਇਹ ਜ਼ਾਹਿਰ ਹੁੰਦਾ ਹੈ ਕਿ ਪੰਜਾਬ ਸਰਕਾਰ ਸੂਬੇ ਦੀ ਤਰੱਕੀ ਲਈ ਉਦਯੋਗਾਂ, ਸੜਕੀ ਆਵਾਜਾਈ ਅਤੇ ਬੁਨਿਆਦੀ ਢਾਂਚੇ ਦੇ ਵਿਕਾਸ ਲਈ ਬਹੁਤ ਗੰਭੀਰ ਹੈ ਅਤੇ ਬਜਟ ਦਾ ਵੱਡਾ ਹਿੱਸਾ ਇਨ੍ਹਾਂ ਖੇਤਰਾਂ ਵਾਸਤੇ ਰੱਖ ਕੇ ਸਰਕਾਰ ਨੇ ਆਪਣਾ ਇਰਾਦਾ ਜ਼ਾਹਿਰ ਕੀਤਾ ਹੈ। ਸਪੀਕਰ ਸਾਹਿਬ, ਅੱਜ ਜਦੋਂ ਪੂਰਾ ਵਿਸ਼ਵ ਪਲਿਊਸ਼ਨ ਤੋਂ ਗ੍ਰਸਤ ਹੈ ਤਾਂ ਪੰਜਾਬ ਸਰਕਾਰ ਵੱਲੋਂ ਹਰਾ ਪੰਜਾਬ ਮਿਸ਼ਨ ਸ਼ੁਰੂ ਕਰਨਾ ਬਹੁਤ ਮੁਬਾਰਕ ਹੈ। ਇਸ ਵਾਸਤੇ ਇਸ ਬਜਟ ਵਿੱਚ ਵਿਸ਼ੇਸ਼ ਤਜਵੀਜ਼ਾਂ ਦਾ ਹੋਣਾ ਸ਼ਲਾਘਾਯੋਗ ਹੈ, ਇਹ ਮਿਸ਼ਨ ਵਕਤ ਦੀ ਜ਼ਰੂਰਤ ਹੈ। ਮੇਰੀ ਰਾਏ ਹੈ ਕਿ ਇਸ ਪਵਿੱਤਰ ਮਿਸ਼ਨ ਵਿੱਚ ਪੰਜਾਬ ਦੇ ਆਮ ਲੋਕਾਂ, ਗੈਰ ਸਰਕਾਰੀ ਸੰਸਥਾਵਾਂ ਅਤੇ ਸਮੂਹ ਧਾਰਮਿਕ ਜਥੇਬੰਦੀਆਂ ਦੀ ਸ਼ਮੂਲੀਅਤ ਯਕੀਨੀ ਬਣਾਈ ਜਾਵੇ। ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਸੁਚੱਜੀ ਅਗਵਾਈ ਹੇਠ ਕੰਮ ਕਰਦੇ ਹੋਏ ਦੋਵੇਂ ਨੌਜਵਾਨ ਉਤਸ਼ਾਹੀ ਉਪ ਮੁੱਖ ਮੰਤਰੀ, ਸਰਦਾਰ ਸੁਖਬੀਰ ਸਿੰਘ ਬਾਦਲ ਅਤੇ ਵਿੱਤ ਮੰਤਰੀ, ਪੰਜਾਬ ਨੇ ਖੇਡਾਂ ਅਤੇ ਯੁਵਕ ਸੇਵਾਵਾਂ ਵੱਲ ਵਿਸ਼ੇਸ਼ ਰੁਚੀ ਦਿਖਾਉਂਦੇ ਹੋਏ ਖੇਡ ਸਟੇਡੀਅਮ ਅਤੇ ਹੋਰ ਖੇਡ ਸਹੂਲਤਾਂ ਅਤੇ ਖਿਡਾਰੀਆਂ ਦੇ ਵਿਕਾਸ ਲਈ ਯੋਜਨਾਵਾਂ ਵੀ ਤਿਆਰ ਕੀਤੀਆਂ ਹਨ ਅਤੇ ਬਜਟ ਵਿੱਚ ਇਸ ਮੰਤਵ ਲਈ ਵੱਡਾ ਹਿੱਸਾ ਰੱਖਿਆ ਹੈ। ਨੌਜਵਾਨਾਂ ਨੂੰ ਨਸ਼ਿਆਂ ਤੋਂ ਬਚਾਉਣ ਲਈ ਅਤੇ ਉਨ੍ਹਾਂ ਦੇ ਜੋਸ਼ ਨੂੰ ਸਹੀ ਇਸਤੇਮਾਲ ਕਰਨ ਲਈ ਪੰਜਾਬ ਦੀ ਮਾਂ ਖੇਡ ਕਬੱਡੀ ਲਈ ਉਪ ਮੁੱਖ ਮੰਤਰੀ ਸਾਹਿਬ ਦੇ ਦਿਲ ਵਿੱਚ ਜੋ ਤੜਪ ਹੈ, ਉਹ ਸ਼ਲਾਘਾਯੋਗ ਹੈ। ਪਿਛਲੇ ਮਹੀਨੇ ਮੇਰੇ ਹਲਕੇ ਬੱਸੀ ਪਠਾਣਾ ਵਿੱਚ ਕਰਵਾਏ ਗਏ ਅੰਡਰ ਫੋਰਟੀਨ ਲੜਕੀਆਂ ਦੇ ਰਾਜਸੀ ਪੱਧਰ ਦੇ ਹਾਕੀ ਚੈਂਪੀਅਨਸ਼ਿਪ ਵਿੱਚ ਸਰਦਾਰ ਸੁਖਬੀਰ ਸਿੰਘ ਜੀ ਬਾਦਲ ਨੇ ਸ਼ਮੂਲੀਅਤ ਕਰਕੇ ਖੇਡਾਂ ਵਿੱਚ ਵਿਸ਼ੇਸ਼ ਰੁਚੀ ਦਿਖਾਈ ਹੈ, ਇਸ ਲਈ ਮੈਂ ਉਨ੍ਹਾਂ ਦਾ ਧੰਨਵਾਦੀ ਹਾਂ।

**Mr. Speaker :** Thank you.

**ਜਸਟਿਸ ਨਿਰਮਲ ਸਿੰਘ** : ਸਪੀਕਰ ਸਾਹਿਬ, I will say only one point with regard to Scheduled castes. ਸਪੀਕਰ ਸਾਹਿਬ, ਸਮਾਜਿਕ ਸਿੱਖਿਆ, ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਵਿਸ਼ੇਸ਼ ਉਪਰਾਲੇ ਕੀਤੇ ਹਨ। ਮੈਂ ਸਮਝਦਾ ਹਾਂ ਕਿ ਇਨ੍ਹਾਂ ਭਲਾਈ ਸਕੀਮਾਂ ਦੀ ਕਾਮਯਾਬੀ ਅਤੇ ਨੇਕ ਨੀਤੀ ਸਦਕਾ ਹੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੂੰ ਪੰਜਾਬ ਦੇ ਲੋਕਾਂ ਨੇ ਮੁੜ ਫਤਵਾ ਦਿੱਤਾ ਹੈ। ਹੁਣ ਪੰਜਾਬ ਸਰਕਾਰ ਹੋਰ ਵੀ ਜ਼ਿਆਦਾ ਉਤਸ਼ਾਹ ਨਾਲ ਇਨ੍ਹਾਂ ਸਕੀਮਾਂ ਦੇ ਵਿਸਥਾਰ ਬਾਰੇ ਗੰਭੀਰ ਹੈ। ਸਭ ਤੋਂ ਵੱਡੀ ਪ੍ਰਾਪਤੀ ਆਟਾ ਦਾਲ ਸਕੀਮ ਦੀ ਕਾਮਯਾਬੀ ਹੈ, ਜਿਸ ਨੇ ਗਰੀਬਾਂ ਦੇ ਚੁੱਲ੍ਹੇ ਦੀ ਅੱਗ ਨੂੰ ਠੰਡੀ ਨਹੀਂ ਪੈਣ ਦਿੱਤਾ। ਮੈਂ ਸਮਝਦਾ ਹਾਂ ਕਿ ਇਹ ਸਕੀਮ ਸਦਕਾ ਹੀ ਕਾਂਗਰਸ ਪਾਰਟੀ ਦਾ ਰਾਜ ਸੱਤਾ ਵਿੱਚ ਆਉਣ ਦਾ ਸੁਪਨਾ ਚੁੱਲ੍ਹਾ ਮਘਣ ਤੋਂ ਪਹਿਲਾਂ ਹੀ ਬੁਝ ਗਿਆ। ਇਹ ਸਕੀਮ ਜਾਰੀ ਰੱਖਣ ਲਈ ਸਰਕਾਰ ਵਚਨਬੱਧ ਹੈ ਅਤੇ ਵਧਾਈ ਦੀ ਪਾਤਰ ਵੀ ਹੈ। ਸਰਕਾਰ ਦੀ ਗੰਭੀਰਤਾ ਦਾ ਇਸ ਗੱਲੋਂ ਵੀ ਪਤਾ ਲਗਦਾ ਹੈ ਕਿ ਇਸ ਬਜਟ ਵਿੱਚ 29 ਫੀਸਦੀ ਹਿੱਸਾ ਦਲਿਤ ਅਤੇ ਪੱਛੜੇ ਵਰਗਾਂ ਲਈ ਰੱਖਿਆ ਗਿਆ ਹੈ ਤਾਂ ਕਿ ਇਸ ਵਰਗ ਦੀ ਵੱਧ ਤੋਂ ਵੱਧ ਭਲਾਈ ਹੋ ਸਕੇ। ਕਾਂਗਰਸ ਅਜ਼ਾਦੀ ਤੋਂ ਬਾਅਦ ਦਲਿਤ ਵਰਗ ਨੂੰ ਧੋਖਾ ਦਿੰਦੀ ਆ ਰਹੀ ਹੈ। ਉਹ ਦਲਿਤਾਂ ਦੀ ਭਲਾਈ ਲਈ ਪ੍ਰਚਾਰ ਤਾਂ ਬਹੁਤ ਕਰਦੀ ਹੈ ਉਹ ਪ੍ਰੰਤੂ ਚਿਹਰਾ ਕੁਝ ਹੋਰ ਹੀ ਹੈ। ਇਨ੍ਹਾਂ ਦੀ ਕਹਿਣੀ ਅਤੇ ਕਰਨੀ ਵਿੱਚ ਬਹੁਤ ਅੰਤਰ ਹੈ। ਮੈਂ ਤੁਹਾਨੂੰ ਸਿਰਫ ਇਕ ਉਦਾਹਰਣ ਦਿੰਦਾ ਹਾਂ ਕਿ ਸਾਲ 2004-05 ਵਿੱਚ ਕੇਂਦਰ ਸਰਕਾਰ ਵੱਲੋਂ 2084/- ਕਰੋੜ ਰੁਪਏ ਦੀ ਰਾਸ਼ੀ ਦਲਿਤ ਵਰਗ ਦੀ ਭਲਾਈ ਲਈ ਦਿੱਤੀ ਗਈ ਸੀ ਪ੍ਰੰਤੂ ਅਫਸੋਸ ਹੈ ਕਿ ਉਸ ਸਮੇਂ ਦੀ ਸਰਕਾਰ ਨੇ, ਸਿਰਫ ਸੋਚਣ ਵਾਲੀ ਗੱਲ ਹੈ ਕਿ 2084/- ਕਰੋੜ ਰੁਪਏ ਦਲਿਤਾਂ ਦੀ ਭਲਾਈ ਲਈ ਸੈਂਟਰ ਤੋਂ ਮਿਲੇ ਸੀ ਤਾਂ ਇਨ੍ਹਾਂ ਨੇ ਖ਼ਰਚ ਕੇਵਲ 118 ਕਰੋੜ ਕੀਤੇ ਭਾਵ 6% ਹੀ ਕੀਤਾ। ਕੀ ਇਸ ਤਰ੍ਹਾਂ ਦਲਿਤ ਵਰਗ ਦੀ ਭਲਾਈ ਕੀਤੀ ਜਾ ਸਕਦੀ ਹੈ? ਇਸ ਦਾ ਜਵਾਬ ਤਾਂ ਦਲਿਤ ਵਰਗ ਨੇ ਸਾਲ 2007 ਵਿੱਚ ਵੀ ਦੇ ਦਿਤਾ ਸੀ ਅਤੇ ਸਾਲ 2012 ਵਿੱਚ ਵੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀਆਂ ਆਰਥਿਕ ਨੀਤੀਆਂ ਉਤੇ ਮੋਹਰ ਲਗਾਈ ਹੈ, ਜਿਸ ਦਾ ਨਤੀਜਾ ਇਹ ਹੈ ਕਿ ਅੱਜ ਇਸ ਸਦਨ ਵਿੱਚ 34 ਸ਼ਡਿਊਲਡ ਕਾਸਟ ਮੈਂਬਰ ਹਨ, ਜਿਨ੍ਹਾਂ ਵਿੱਚੋਂ 24 ਮੈਂਬਰ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਹਨ। (ਥੰਪਿੰਗ)

ਸਪੀਕਰ ਸਾਹਿਬ, ਜਿੱਥੋਂ ਤੱਕ ਸਿੱਖਿਆ ਦਾ ਸਬੰਧ ਹੈ, ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਗੰਭੀਰਤਾ ਇਸ ਗੱਲ ਤੋਂ ਜ਼ਾਹਰ ਹੁੰਦੀ ਹੈ ਕਿ ਬਜਟ ਦਾ ਬਹੁਤ ਹਿੱਸਾ ਇਸ ਖੇਤਰ ਲਈ ਰੱਖਿਆ ਗਿਆ ਹੈ ਜੋ ਕਿ 5782 ਕਰੋੜ ਰੁਪਏ ਦਾ ਹੈ। ਕੇਂਦਰੀ ਹਿੱਸਾ ਇਸ ਤੋਂ ਵੱਖਰਾ ਹੈ। ਪਿਛਲੀ ਸਰਕਾਰ ਵੇਲੇ ਇਸ ਖੇਤਰ ਦੇ ਵਿਕਾਸ ਲਈ ਹੋਏ ਗੰਭੀਰ ਫੈਸਲਿਆਂ ਕਾਰਨ ਹੀ ਇਹ ਸੰਭਵ ਹੋਇਆ ਹੈ ਕਿ ਰਾਜ ਦਾ ਵਿਕਾਸ ਸੂਚਕ ਅੰਕ ਸਾਲ 2006-07 ਵਿੱਚ 14ਵੇਂ ਸਥਾਨ ਤੇ ਸੀ ਜੋ ਕਿ ਸਾਲ 2010-11 ਵਿੱਚ ਤੀਜੇ ਸਥਾਨ ਤੇ

ਆ ਗਿਆ ਹੈ। ਪਿਛਲੇ ਚਾਰ ਸਾਲਾਂ ਦੌਰਾਨ 50395 ਨਵੇਂ ਅਧਿਆਪਕ ਭਰਤੀ ਹੋਏ ਅਤੇ ਗੁਣਵੱਤਾ ਵਾਲੀ ਸਰਕਾਰੀ ਸਿੱਖਿਆ ਮੁਹੱਈਆ ਕਰਵਾਉਣ ਲਈ ਆਦਰਸ਼ ਸਕੂਲਾਂ ਦੀ ਉਸਾਰੀ ਦੀ ਯੋਜਨਾ ਵੀ ਸ਼ੁਰੂ ਹੋਈ। ਸਿੱਖਿਆ ਦੇ ਮਿਆਰ ਵਿੱਚ ਹੋਏ ਸੁਧਾਰਾਂ ਨੂੰ ਇਸ ਗੱਲ ਤੋਂ ਵੇਖਿਆ ਜਾ ਸਕਦਾ ਹੈ ਕਿ ਪੰਜਾਬ ਸਕੂਲ ਸਿੱਖਿਆ ਬੋਰਡ ਦੇ ਨਤੀਜਿਆਂ ਦੀ ਮੈਰਿਟ ਸੂਚੀ ਵਿੱਚ ਸਰਕਾਰੀ ਸਕੂਲਾਂ ਦੇ ਬੱਚਿਆਂ ਦੀ ਗਿਣਤੀ ਵਿੱਚ ਹੈਰਾਨੀਜਨਕ ਵਾਧਾ ਹੋਇਆ ਹੈ। ਸਾਲ 2005-06 ਵਿੱਚ ਪ੍ਰਾਇਮਰੀ ਵਿੰਗ ਵਿੱਚ ਐਨਰੋਲਮੈਂਟ 51.78 ਫੀਸਦੀ ਸੀ ਅਤੇ ਸਾਲ 2008-09 ਵਿੱਚ ਇਹ ਵੱਧ ਕੇ 60 ਫੀਸਦੀ ਹੈ। ਅਪਰ ਪ੍ਰਾਇਮਰੀ ਵਿੱਚ 2005-06 ਵਿੱਚ 37.38 ਫੀਸਦੀ ਸੀ ਅਤੇ 2008-09 ਵਿੱਚ 50 ਫੀਸਦੀ ਹੋ ਗਈ। ਸਿੱਖਿਆ ਨੂੰ ਆਧੁਨਿਕ ਰੂਪ ਦੇਣ ਲਈ ਕੰਪਿਊਟਰ ਸਿੱਖਿਆ ਤੇ ਬਹੁਤ ਖ਼ਰਚ ਕੀਤਾ ਜਾ ਰਿਹਾ ਹੈ। ਰਾਜ ਨਹੀਂ, ਸੇਵਾ ਦਾ ਮਨੋਰਥ ਲੈ ਕੇ ਚੱਲੀ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੀ ਸਰਕਾਰ ਨੇ ਰਾਜ ਪ੍ਰਬੰਧ ਸੁਧਾਰ ਲਾਗੂ ਕਰਕੇ ਅਫ਼ਸਰਾਂ ਨੂੰ ਜ਼ਿੰਮੇਵਾਰ ਬਣਾਇਆ ਹੈ ਅਤੇ ਇਸ ਨਾਲ ਸਰਕਾਰ ਤੇ ਆਮ ਜਨਤਾ ਵਿੱਚ ਵਿਸ਼ਵਾਸ ਪੈਦਾ ਹੋਇਆ ਹੈ। ਇਨ੍ਹਾਂ ਸੁਧਾਰਾਂ ਨੂੰ ਹੋਰ ਵੀ ਵਿਸਥਾਰ ਦੇਣ ਲਈ ਬਜਟ ਵਿੱਚ ਜੋ ਪ੍ਰਬੰਧ ਕੀਤਾ ਗਿਆ ਹੈ, ਇਸ ਦੇ ਹਾਂ-ਪੱਖੀ ਨਤੀਜੇ ਨਿਕਲਣੇ ਸ਼ੁਰੂ ਹੋ ਗਏ ਹਨ। ਮੈਂ ਬਾਦਲ ਸਾਹਿਬ ਤੇ ਉਨ੍ਹਾਂ ਦੀ ਪੂਰੀ ਕੈਬਨਿਟ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਲੱਖਾਂ ਦੁਸ਼ਵਾਰੀਆਂ ਦੇ ਬਾਵਜੂਦ ਵੀ ਉਨ੍ਹਾਂ ਨੇ ਪੰਜਾਬ ਦੀ ਜਨਤਾ ਲਈ ਉਸ ਮਾਂ ਦੀ ਭੂਮਿਕਾ ਨਿਭਾਈ ਹੈ ਜੋ ਆਪ ਗਿੱਲੇ ਥਾਂ ਸੌਂਦੀ ਹੈ ਪਰ ਬੱਚਿਆਂ ਨੂੰ ਸੁੱਖ ਦੇਣ ਲਈ ਸੁੱਕੀ ਥਾਂ ਤੇ ਸੁਲਾਉਂਦੀ ਹੈ। ਅਖੀਰ ਵਿੱਚ, ਮੈਂ ਵਿੱਤ ਮੰਤਰੀ ਜੀ ਨੂੰ ਇੱਕ ਵਧੀਆ, ਸੰਤੁਲਿਤ ਅਤੇ ਇੱਕ ਲੋਕ-ਪੱਖੀ ਬਜਟ ਪੇਸ਼ ਕਰਨ 'ਤੇ ਮੁਬਾਰਕਬਾਦ ਦਿੰਦਾ ਹਾਂ ਤੇ ਉਨ੍ਹਾਂ ਦੇ ਜੋਸ਼ ਅਤੇ ਹੋਸ਼ ਦੇ ਸੁਮੇਲ ਨੂੰ ਸਲਾਮ ਕਰਦਾ ਹੋਇਆ ਇਸ ਨੂੰ ਸਰਬੱਤ ਦੇ ਭਲੇ ਦਾ ਬਜਟ ਕਹਿੰਦਾ ਹੋਇਆ ਇਨ੍ਹਾਂ ਲਫ਼ਜ਼ਾਂ ਨਾਲ ਸਮਾਪਤ ਕਰਦਾ ਹਾਂ :-

ਜੋ ਸਫ਼ਰ ਕੀ ਸ਼ੁਰੂਆਤ ਕਰਤੇ ਹੈਂ, ਵਹੀ ਮੰਜ਼ਲ ਕੋ ਪਾਰ ਕਰਤੇ ਹੈਂ
ਪਰਮਿੰਦਰ ਜੀ, ਏਕ ਬਾਰ ਚਲਨੇ ਕਾ ਹੌਸਲਾ ਤੋ ਕੀਆ ਹੈ।
ਆਪ ਜੈਸੇ ਮੁਸਾਫਰੋਂ ਕਾ ਤੋ ਰਸਤੇ ਭੀ ਇੰਤਜ਼ਾਰ ਕਰੰਤੇ ਹੈਂ। (ਥੰਪਿੰਗ)

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, 2.30 ਵਜੇ ਸੈਸ਼ਨ ਦਾ ਟਾਈਮ ਵਧਾਉਣ ਦੀ ਜੋ ਅਨਾਊਂਸਮੈਂਟ ਹੋਣੀ ਚਾਹੀਦੀ ਸੀ, ਉਹ ਨਹੀਂ ਹੋਈ। ਸੋ, ਮੈਂ ਬੇਨਤੀ ਕਰਦਾ ਹਾਂ ਕਿ ਸਕੱਤਰ ਸਾਹਿਬ ਨੂੰ ਕਹੋ ਕਿ ਉਹ ਅਨਾਊਂਸਮੈਂਟ ਕਰਵਾਉਣ।

**ਮਾਨਯੋਗ ਸਪੀਕਰ** : ਉਹ ਬੀ. ਏ. ਸੀ. ਦੀ ਮੀਟਿੰਗ ਵਿੱਚ ਪਹਿਲਾਂ ਆ ਗਿਆ ਹੈ। ਉਹ ਪ੍ਰੋਗਰਾਮ ਵਿੱਚ ਹੀ ਪਹਿਲਾਂ ਆ ਗਿਆ ਹੈ।

**ਸਰਦਾਰ ਜਗਮੋਹਨ ਸਿੰਘ ਕੰਗ (ਖਰੜ)** : ਸਪੀਕਰ ਸਾਹਿਬ, ਮੈਂ ਤੁਹਾਡਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਵਾਸਤੇ ਇਜਾਜ਼ਤ ਦਿੱਤੀ ਹੈ। ਮੈਂ ਚੰਦ ਕੁ ਮੁੱਦੇ ਟੱਚ ਕਰਕੇ ਇਜਾਜ਼ਤ ਚਾਹਾਂਗਾ। ਮੈਂ ਆਪਣੀ ਡਿਬੇਟ ਦੀ ਸ਼ੁਰੂਆਤ ਇੱਕ ਸ਼ੇਅਰ ਤੋਂ ਕਰਨ ਲੱਗਾ ਹਾਂ :

ਖੁਸ਼ਬੂ ਆ ਨਹੀਂ ਸਕਤੀ ਕਾਗਜ਼ ਕੇ ਫੂਲੋਂ ਸੇ।
ਸੱਚਾਈ ਛੁਪ ਨਹੀਂ ਸਕਤੀ ਬਨਾਵਟ ਕੇ ਅਸੂਲੋਂ ਸੇ। (ਥੰਪਿੰਗ)

ਜੋ ਬਨਾਵਟੀ ਬਜਟ ਰੱਖਿਆ ਗਿਆ ਹੈ, "ਪੱਲੇ ਨਹੀਂ ਧੇਲਾ, ਕਰਦੀ ਮੇਲਾ ਮੇਲਾ" ਹੁਣੇ ਹੀ ਮੋਫਰ ਸਾਹਿਬ ਨੇ ਕਿਹਾ ਹੈ। ਮੈਂ ਅੱਜ ਮੁੱਖ ਮੰਤਰੀ ਸਾਹਿਬ ਦੀ ਹਾਜ਼ਰੀ ਵਿੱਚ ਸਾਰੇ ਹਾਊਸ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ, ਵਾਰਨ ਕਰਨਾ ਚਾਹੁੰਦਾ ਹਾਂ, ਸਮਾਂ ਨੋਟ ਕਰੋ, ਤਾਰੀਖ ਨੋਟ ਕਰੋ, ਪਰਮਾਤਮਾ ਨਾ ਕਰੇ, ਵਾਹਿਗੁਰੂ ਨਾ ਕਰੇ, ਪਰਮ ਸਤਿਕਾਰਯੋਗ ਮੁੱਖ ਮੰਤਰੀ ਜੀ, ਬੜੀ ਜਲਦੀ ਫਾਈਨਾਂਸ਼ੀਅਲ ਐਮਰਜੰਸੀ ਲੱਗਣ ਵਾਲੀ ਹੈ। ਜੋ ਸੂਬੇ ਦੇ ਹਾਲਾਤ ਜਾ ਰਹੇ ਹਨ, ਮੈਂ ਬੇਨਤੀ ਕਰਦਾ ਹਾਂ, 21 ਜੂਨ ਦਾ ਪੰਜਾਬੀ ਟ੍ਰਿਬਿਊਨ ਅਖਬਾਰ ਹੈ, ਨੌਜਵਾਨ ਮੰਤਰੀ ਦਾ ਪਲੇਠਾ ਬਜਟ, ਵਾਇਦਿਆਂ ਨਾਲ ਜਵਾਬਦੇਹੀ ਜ਼ਰੂਰੀ। ਬਜਟ ਦੀ ਝਲਕ ਤੋਂ ਪਤਾ ਲਗਦਾ ਹੈ ਕਿ ਪੰਜਾਬ ਤਾਂ ਕਰਜ਼ੇ ਨਾਲ ਮਧੋਲਿਆ ਪਿਆ ਹੈ। ਇਹ ਪੰਜਾਬੀ ਟ੍ਰਿਬਿਊਨ ਦਾ ਐਡੀਟੋਰੀਅਲ ਹੈ। ਪੰਜਾਬ ਦੀ ਗਿਣਤੀ ਬੰਗਾਲ ਅਤੇ ਕੇਰਲਾ ਸਮੇਤ ਦੇਸ਼ ਦੇ ਤਿੰਨ ਕਰਜ਼ਾ ਪੀੜਤ ਰਾਜਾਂ ਵਿੱਚ ਹੋਈ ਹੈ। ਰਾਜ ਉਪਰ ਕੁੱਲ ਬਕਾਇਆ ਕਰਜ਼ਾ 78336 ਕਰੋੜ ਰੁਪਏ ਹੈ, ਜੋ ਕੁੱਲ ਘਰੇਲੂ ਉਤਪਾਦ ਦਾ 31.51 ਫੀਸਦੀ ਹੈ। ਨਵੇਂ ਸਾਲ ਵਿੱਚ ਕਰਜ਼ਾ 79518 ਕਰੋੜ ਰੁਪਏ ਹੋ ਜਾਣ ਦਾ ਅਨੁਮਾਨ ਹੈ..........

**ਮਾਨਯੋਗ ਸਪੀਕਰ** : ਤੁਸੀਂ ਪੜ੍ਹ ਨਹੀਂ ਸਕਦੇ, ਨੋਟ ਕਰ ਲਵੋ।

**ਸਰਦਾਰ ਜਗਮੋਹਨ ਸਿੰਘ ਕੰਗ** : ਇਹ to the point ਹੈ। ਕਿਸਾਨਾਂ ਨੂੰ ਮੁਫ਼ਤ ਬਿਜਲੀ ਦੇਣਾ, ਗਰੀਬਾਂ ਨੂੰ ਆਟਾ-ਦਾਲ ਮੁਹੱਈਆ ਕਰਵਾਉਣਾ, ਸਕੂਲਾਂ ਦੀਆਂ ਬੱਚੀਆਂ ਨੂੰ ਸਾਈਕਲ ਦੇਣਾ ਅਤੇ ਸ਼ਗਨ ਸਕੀਮ ਦੇਣ ਵਾਲੀਆਂ ਸਕੀਮਾਂ ਦਾ ਭਰੋਸਾ ਦੇਣ ਬਾਰੇ ਕਿਸੇ ਨੂੰ ਕੋਈ ਇਤਰਾਜ਼ ਨਹੀਂ ਹੈ ਪਰ ਇਨ੍ਹਾਂ ਸਕੀਮਾਂ ਲਈ ਹਾਕਮ ਧਿਰ ਵੱਲੋਂ ਮੇਜ਼ ਥਪਥਪਾਉਣ ਨਾਲ ਖਜ਼ਾਨਾ ਨਹੀਂ ਭਰ ਜਾਂਦਾ। ਮੇਜ਼ ਥਪਥਪਾਉਣ ਨਾਲ ਖਜ਼ਾਨਾ ਨਹੀਂ ਭਰ ਜਾਣਾ। ਮੈਂ ਦਿਲ ਦੀਆਂ ਗਹਿਰਾਈਆਂ ਤੋਂ ਮੁੱਖ ਮੰਤਰੀ ਸਾਹਿਬ ਦਾ ਸਤਿਕਾਰ ਕਰਦਾ ਹਾਂ। ਮੈਂ ਤਿੰਨ ਸਾਲ ਕੈਪਟਨ ਸਾਹਿਬ ਦੀ ਸਰਕਾਰ ਵੇਲੇ ਮੁਕਤਸਰ ਦਾ ਪਲੈਨਿੰਗ ਬੋਰਡ ਦਾ ਚੇਅਰਮੈਨ ਰਿਹਾ ਹਾਂ। ਮੈਨੂੰ ਉਥੇ ਇਨ੍ਹਾਂ ਦਾ ਕੰਮ ਕਰਨ ਦਾ ਅਤੇ ਦੇਖਣ ਦਾ ਮੌਕਾ ਮਿਲਿਆ। ਮੈਂ ਇਨ੍ਹਾਂ ਦੀ ਕਾਰਗੁਜ਼ਾਰੀ ਦੇਖੀ ਹੈ। ਮੈਂ ਦੋ ਗੱਲਾਂ ਤੋਂ ਮੁੱਖ ਮੰਤਰੀ ਸਾਹਿਬ ਦਾ ਇੱਜ਼ਤ-ਮਾਣ ਕਰਦਾ ਹਾਂ। ਇਨ੍ਹਾਂ ਦੀ ਹਲੀਮੀ - ਇਹ ਧਰਤੀ ਨਾਲ ਜੁੜੇ ਹੋਏ ਹਨ। ਦੂਸਰੀ, ਇਨ੍ਹਾਂ ਦੇ ਬਹੁਤ ਸਾਰੇ ਗੁਣ ਮੇਰੇ ਸਿਆਸੀ ਗੁਰੂ ਗਿਆਨੀ ਜ਼ੈਲ ਸਿੰਘ ਜੀ, ਸਵਰਗੀ ਰਾਸ਼ਟਰਪਤੀ ਅਤੇ ਸਵਰਗੀ ਬੇਅੰਤ ਸਿੰਘ ਜੀ ਦੇ ਨਾਲ ਮਿਲਦੇ-ਜੁਲਦੇ ਹਨ। ਮੁੱਖ ਮੰਤਰੀ ਸਾਹਿਬ, ਜੋ ਪਿੱਛੇ ਤੁਸੀਂ ਗਵਰਨਰ ਐਡਰੈਸ ਤੇ ਹਾਊਸ ਵਿੱਚ ਬੋਲੇ ਸੀ, ਤੁਸੀਂ ਬੜੇ ਲਾਈਟ ਮੂਡ ਵਿੱਚ ਗੱਲ ਕਹੀ ਸੀ। ਤੁਸੀਂ

ਕਿਹਾ ਸੀ ਕਿ ਹਾਊਸ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸਰਕਾਰ ਕਿਵੇਂ ਬਣੀ ਹੈ। ਫਿਰ ਤੁਸੀਂ ਆਪੇ ਹੀ ਜਵਾਬ ਦਿੱਤਾ ਕਿ ਸਰਕਾਰ ਬਣਾਈ ਹੈ ਉਸ ਵਾਹਿਗੁਰੂ ਨੇ, ਉਸ ਪਰਮਾਤਮਾ ਨੇ। ਠੀਕ ਹੈ, ਉਸ ਦੀ ਮਰਜ਼ੀ ਤੋਂ ਬਿਨਾਂ ਪੱਤਾ ਵੀ ਨਹੀਂ ਹਿੱਲ ਸਕਦਾ। ਫਿਰ ਤੁਸੀਂ ਕਿਹਾ ਉਹ ਵਾਹਿਗੁਰੂ , ਪਰਮਾਤਮਾ ਹੀ ਖਾਲੀ ਖਜ਼ਾਨਾ ਵੀ ਭਰੇਗਾ ਪਰ ਮੈਂ ਇਥੇ ਬੇਨਤੀ ਕਰਨੀ ਚਾਹੁੰਦਾ ਹਾਂ, ਮਹਾਂਪੁਰਸ਼ਾਂ ਦਾ ਵਾਕ ਹੈ, ਵਿਦਵਾਨਾਂ ਦੀ ਕੁਟੇਸ਼ਨ ਹੈ -God helps those who help themselves. ਇਹ ਧਿਆਨ ਰੱਖਣਾ, ਕਿਤੇ ਉਸਦੇ ਆਸਰੇ ਬੈਠੇ ਰਹਿਣਾ ਅਤੇ ਪੰਜਾਬ ਬਰਬਾਦ ਹੋ ਜਾਵੇ। ਮੇਰੀ ਬੇਨਤੀ ਇਹ ਹੈ। ਅਗਲਾ ਮੈਂ ਦੱਸਣਾ ਚਾਹੁੰਦਾ ਹਾਂ, 21 ਜੁਲਾਈ ਦਾ ਟ੍ਰਿਬਿਊਨ ਅਖਬਾਰ ਹੈ। ਜੋ ਬੀਬੀ ਨਵਾਂ ਸ਼ਹਿਰ ਦੀ ਐਮ. ਐਲ. ਏ. ਨੇ ਕੱਲ੍ਹ ਗੱਲ ਕਹੀ ਸੀ, ਮੈਂ ਉਸ ਦੀ ਪ੍ਰੋੜਤਾ ਕਰਦਾ ਹਾਂ। ਉਨ੍ਹਾਂ ਨੇ ਕਿਹਾ ਸੀ ਕਿ ਕਾਰਪੋਰੇਸ਼ਨ ਦੀਆਂ ਇਲੈਕਸ਼ਨਾਂ ਜਿੱਤੀਆਂ ਨਹੀਂ, ਲੁੱਟੀਆਂ ਹਨ। Police department gets Rs. 3203.99 crore more than that of Health and Family Welfare department ਤਾਂ ਕਿ ਪੰਜਾਬ ਪੁਲਿਸ ਸਾਡੀ ਮਾਰ ਕੁਟਾਈ, ਸੇਵਾ ਹੋਰ ਕਰ ਸਕੇ, ਸਾਡੀ ਖਾਤਰ ਅੱਗੇ ਵਾਸਤੇ ਹੋਰ ਚੰਗੀ ਤਰ੍ਹਾਂ ਹੋਵੇ। Interestingly though the state is spending so much on the police but yet the crime graph continues to rise. There were 760 cases of murder in 2007. The number went up to 769 in 2008, 853 in 2009 and 907 in the year 2010. Likewise , robberies and burglaries also increased duing this period. The number of cognisable crime increased to 36648 in 2010 from 24374 in the year 2000. ਯਾਨੀ ਇਹ ਸਾਰਾ ਲਾਅ ਐਂਡ ਆਰਡਰ ਦਾ ਸਾਡੀ ਸਟੇਟ ਦਾ ਹਾਲ ਹੈ, ਇੰਨਾ ਖ਼ਰਚ ਕਰਨ ਦੇ ਬਾਵਜੂਦ ਵੀ ਸਾਡੀ ਸਟੇਟ ਵਿੱਚ ਕਰਾਈਮ ਵੱਧ ਰਿਹਾ ਹੈ। ਇਹ ਮੈਂ ਨਹੀਂ ਕਹਿੰਦਾ ਇਹ ਟ੍ਰਿਬਿਊਨ ਅਖਬਾਰ ਕਹਿੰਦਾ ਹੈ। ਮੁੱਖ ਮੰਤਰੀ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿੱਛੇ ਵਾਰ ਵਾਰ ਕਿਹਾ ਗਿਆ ਹੈ ਕਿ ਸਰਕਾਰ ਨੂੰ ਬੜਾ ਫ਼ਤਵਾ ਮਿਲਿਆ ਹੈ। ਇਹ ਸਰਕਾਰ ਮੁੜ ਕੇ ਵਾਪਸ ਆ ਗਈ ਹੈ। ਸਪੀਕਰ ਸਾਹਿਬ, ਜ਼ਰਾ ਧਿਆਨ ਨਾਲ ਸੁਣਨਾ। ਤੁਹਾਡੀ ਕੁਰਸੀ ਤੇ ਬੈਠੇ ਹੋਏ ਸਰਦਾਰ ਨਿਰਮਲ ਸਿੰਘ ਕਾਹਲੋਂ, ਸਪੀਕਰ ਸਾਹਿਬ ਵੀ ਹਾਰ ਗਏ। ਇਹ ਕਿਸ ਕਿਸਮ ਦਾ ਫ਼ਤਵਾ ਹੈ। ਸੱਤਪਾਲ ਗੁਸਾਈਂ ਹਾਰ ਗਏ। ਸਰਦਾਰ ਸੇਵਾ ਸਿੰਘ ਸੇਖਵਾਂ, ਸਰਦਾਰ ਸੁੱਚਾ ਸਿੰਘ ਲੰਗਾਹ, ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ, ਡਾਕਟਰ ਉਪਿੰਦਰਜੀਤ ਕੌਰ, ਜਿਹੜੇ ਕਿ ਫਾਈਨਾਂਸ ਮਨਿਸਟਰ ਸਨ, ਦੇਖੋ ਜੀ ਫਾਈਨਾਂਸ ਮਹਿਕਮਾ ਸੂਬੇ ਦੀ ਲਾਈਫ ਲਾਈਨ ਹੁੰਦੀ ਹੈ, ਉਨ੍ਹਾਂ ਦੀਆਂ ਪਾਲਿਸੀਆਂ ਦੇ ਬਾਰੇ ਲੋਕਾਂ ਨੇ ਫ਼ਤਵਾ ਦਿੱਤਾ ਹੈ, ਉਹ ਵੀ ਹਾਰ ਗਏ। ਸ਼੍ਰੀ ਤਿਕਸ਼ਨ ਸੂਦ, ਸਰਦਾਰ ਹੀਰਾ ਸਿੰਘ ਗਾਬੜੀਆ, ਸ਼੍ਰੀ ਅਰੁਨੇਸ਼ ਕੁਮਾਰ ਸ਼ਾਕਰ, ਇਸ ਤੋਂ ਬਿਨਾਂ ਪਾਰਲੀਮੈਂਟਰੀ ਸੈਕਟਰੀ ਸਰਦਾਰ ਬਿਕਰਮਜੀਤ ਸਿੰਘ, ਸਰਦਾਰ ਸੁਖਪਾਲ ਸਿੰਘ ਨੰਨੂ ਅਤੇ ਸ਼੍ਰੀ ਰਾਜ ਕੁਮਾਰ ਖ਼ੁਰਾਨਾ ਵੀ ਹਾਰ ਗਏ। ਇਹ ਵੇਖੋ ਜੀ ਕੈਸਾ ਸਰਕਾਰ ਨੂੰ ਫ਼ਤਵਾ ਮਿਲਿਆ ਹੈ, ਇਹ ਤਾਂ ਸਿਰਫ ਮਾਲਕ ਹੱਥ ਵਡਿਆਈਆਂ। ਇਨ੍ਹਾਂ ਦੇ ਮੁਕੱਦਰ ਦੇ ਵਿੱਚ ਲਿਖਿਆ ਸੀ ਬਣਨਾ, ਇਹ ਬਣ ਗਏ.........

**ਮਾਨਯੋਗ ਸਪੀਕਰ :** ਤੁਹਾਡਾ ਬਹੁਤ-ਬਹੁਤ ਧੰਨਵਾਦ।

**ਸਰਦਾਰ ਜਗਮੋਹਨ ਸਿੰਘ ਕੰਗ** : ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਥੋਂ ਤੱਕ ਐਗਰੀਕਲਚਰ ਦਾ ਸਵਾਲ ਹੈ, ਉਸ ਦੇ ਵਾਸਤੇ ਵੀ ਵਿਦਵਾਨਾਂ ਨੇ, ਐਕਸਪਰਟਾਂ ਨੇ ਆਪਣੀ ਰਾਇ ਦਿੱਤੀ ਹੈ, "outlay increased by 52% to Rs. 855 crores". ਇਹ ਅੱਛੀ ਚੀਜ਼ ਹੈ ਪੰਜਾਬ ਖੇਤੀ ਪ੍ਰਧਾਨ ਸੂਬਾ ਹੈ, ਪੰਜਾਬ ਸਾਰੇ ਹਿੰਦੁਸਤਾਨ ਦਾ ਢਿੱਡ ਭਰਦਾ ਹੈ, ਇਹ ਵਧੀਆ ਗੱਲ ਹੈ। Economist, Ranjit Singh Ghuman feels that the Budget has missed an opportunity to spell out a plan for diversification. He says, crop diversification alone will not help. Public Sector investment is needed in the agriculture sector. This alone will result in the Private Sector also chipping in. ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਕਿਹਾ ਹੈ, ਇਸ ਦੇ ਵਾਸਤੇ ਵੀ ਸਾਨੂੰ ਬਹੁਤ ਜ਼ਿਆਦਾ ਧਿਆਨ ਦੇਣ ਦੀ ਲੋੜ ਹੈ। ਮੈਂ ਆਪਣੇ ਹੱਥ ਦੇ ਨਾਲ ਖੇਤੀ ਕੀਤੀ ਹੋਈ ਹੈ, ਮੈਂ ਜ਼ਿਮੀਂਦਾਰ ਹਾਂ। ਜਦੋਂ ਤੱਕ ਝੋਨੇ ਅਤੇ ਕਣਕ ਦੇ ਚੱਕਰ ਤੋਂ ਬਾਹਰ ਨਹੀਂ ਆਵਾਂਗੇ ਤਾਂ ਪੰਜਾਬ ਦੀ ਗੱਲ ਬਣਨ ਵਾਲੀ ਨਹੀਂ ਹੈ। ਸਪੀਕਰ ਸਾਹਿਬ, ਬਾਦਲ ਸਾਹਿਬ ਨੇ ਚੋਣਾਂ ਤੋਂ ਪਹਿਲਾਂ ਸੰਗਤ ਦਰਸ਼ਨ ਕੀਤੇ। ਮੈਂ ਚਾਹਾਂਗਾ ਕਿ ਵਿੱਤ ਮੰਤਰੀ ਸਾਹਿਬ ਜੇ ਹੋ ਸਕੇ ਤਾਂ ਉਹ ਆਪਣੀ ਸਪੀਚ ਦੇ ਵਿੱਚ ਜ਼ਰੂਰ ਦੱਸਣ ਕਿ ਚੋਣਾਂ ਤੋਂ ਛੇ ਮਹੀਨੇ, ਸਾਲ ਪਹਿਲਾਂ ਉਨ੍ਹਾਂ ਸੰਗਤ ਦਰਸ਼ਨਾਂ ਉਤੇ ਕਿੰਨਾ ਪੈਸਾ ਲਗਾਇਆ ਗਿਆ, ਕਿਉਂ ਲਗਾਇਆ ਗਿਆ? ਸੁਣੋ ਜੀ, ਇਨ੍ਹਾਂ ਨੂੰ ਆਪ ਹੀ ਤਾਂ ਭਰੋਸਾ ਨਹੀਂ ਸੀ ਕਿ ਅਸੀਂ ਮੁੜ ਪਾਵਰ ਵਿੱਚ ਆਉਣਾ ਹੈ, ਇਹ ਖਾਲੀ ਖਜ਼ਾਨੇ ਦਾ ਮਰਿਆ ਹੋਇਆ ਸੱਪ ਸਾਡੇ ਗਲ ਦੇ ਵਿੱਚ ਪਾਉਣਾ ਚਾਹੁੰਦੇ ਸਨ ਕਿ ਕਾਂਗਰਸ ਦੀ ਸਰਕਾਰ ਆਵੇਗੀ ਉਹ ਫਸ ਜਾਣਗੇ ਪਰ ਇਹ ਆਪ ਹੀ ਫਸ ਗਏ ਹਨ। (ਵਿਘਨ) ਚਲੋ ਫਸ ਗਏ ਸਮਝ ਲਵੋ, ਜੋ ਮਰਜ਼ੀ ਸਮਝ ਲਵੋ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਿਹਰਬਾਨੀ ਕਰਕੇ ਜ਼ਰੂਰ..........

**ਮਾਨਯੋਗ ਸਪੀਕਰ** : ਤੁਹਾਡਾ ਬਹੁਤ-ਬਹੁਤ ਧੰਨਵਾਦ। ਚਲੋ ਅੱਧੇ ਮਿੰਟ ਦੇ ਵਿੱਚ ਕਲੋਜ਼ ਕਰੋ।

**ਸਰਦਾਰ ਜਗਮੋਹਨ ਸਿੰਘ ਕੰਗ** : ਸਪੀਕਰ ਸਾਹਿਬ, ਮੈ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਜੋ ਬਰਬਾਦੀ ਖਜ਼ਾਨੇ/ਪੈਸੇ ਦੀ ਹੋਈ ਹੈ, ਉਸ ਤੋਂ ਅੱਗੇ ਵਾਸਤੇ ਮਿਹਰਬਾਨੀ ਕਰਕੇ ਗੁਰੇਜ਼ ਕੀਤਾ ਜਾਵੇ। ਉਸ ਦੇ ਵਿੱਚੋਂ ਲੱਭਿਆ ਲਭਾਇਆ ਕੁਝ ਨਹੀਂ ਸੀ। ਉਸ ਦੇ ਪਿਛੇ ਹੋਰ ਹੀ ਗੱਲਾਂ ਸਨ, ਮੈਂ ਇਸ ਦੇ ਵਿੱਚ ਨਹੀਂ ਜਾਣਾ ਚਾਹੁੰਦਾ। ਸਪੀਕਰ ਸਾਹਿਬ, ਪਬਲਿਕ ਹੈਲਥ ਮਹਿਕਮੇ ਬਾਰੇ ਅੱਜ ਸਵੇਰੇ ਸੀ. ਐਮ. ਸਾਹਿਬ ਨੇ ਬਿਆਨ ਦਿੱਤਾ ਹੈ, ਮੈਂ ਉਨ੍ਹਾਂ ਦਾ ਬੜਾ ਧੰਨਵਾਦੀ ਹਾਂ ਕਿ ਉਹ ਪੀਣ ਵਾਲੇ ਪਾਣੀ ਲਈ ਚਿੰਤਤ ਹਨ ਪਰ ਇਹ ਚਿੰਤਾ ਕਿਸ ਤਰ੍ਹਾਂ ਦੀ ਹੈ, ਇਸ ਬਾਰੇ ਪਤਾ ਨਹੀਂ ਲਗਦਾ। ਵੇਖੋ 'ਪੰਜਾਬੀ ਟ੍ਰਿਬਿਊਨ' ਦੇ ਵਿੱਚ ਛਪਿਆ ਹੈ "ਪਾਣੀ ਦੇ ਵਿੱਚ ਯੂਰੇਨੀਅਮ, ਪੰਜਾਬ ਨੇ ਰੋਕਥਾਮ ਲਈ ਨਹੀਂ ਭੇਜੀ ਤਜਵੀਜ਼ , ਦੋ ਮਹੀਨੇ ਦੇ ਕਰੀਬ ਹੋ ਗਏ" ਸ਼੍ਰੀ ਜੈ ਰਾਮ ਰਮੇਸ਼, ਸੈਂਟਰ ਦੇ ਮਨਿਸਟਰ ਸਾਹਿਬ ਇਥੇ ਆਏ, ਉਨ੍ਹਾਂ ਨੂੰ ਬਾਦਲ ਸਾਹਿਬ ਨੇ ਇੰਨੀਆਂ ਅੱਛੀਆਂ ਗੱਲਾਂ ਕਹੀਆਂ ਪਰ ਪੰਜਾਬ ਨੇ ਰੋਕਥਾਮ ਲਈ ਤਜਵੀਜ਼ ਨਹੀਂ ਦਿੱਤੀ। "ਰਿਪੋਰਟ ਨਾ ਮਿਲਣ ਕਰਕੇ ਕੇਂਦਰ ਕਾਰਵਾਈ ਕਰਨ ਤੋਂ

ਬੇਬਸ : ਜੈ ਰਾਮ"। ਪੰਜਾਬ ਸਰਕਾਰ ਨੇ ਪੀਣ ਵਾਲੇ ਪਾਣੀ ਵਿੱਚ ਯੂਰੇਨੀਅਮ ਦੀ ਹੋਂਦ ਨੂੰ ਰੋਕਣ ਲਈ ਕੋਈ ਤਜਵੀਜ਼ ਕੇਂਦਰ ਸਰਕਾਰ ਨੂੰ ਅੱਜ ਤੱਕ ਨਹੀਂ ਭੇਜੀ, ਇਸ ਲਈ ਕੇਂਦਰ ਸਰਕਾਰ ਕੋਈ ਵੀ ਕਦਮ ਚੁੱਕਣ ਤੋਂ ਅਸਮਰਥ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਤਾਂ ਉਹ ਗੱਲ ਹੋਈ ਕਿ "ਗੱਲੀਬਾਤੀਂ ਮੈਂ ਵੱਡੀ ਤੇ ਕਰਤੂਤੀਂ ਵੱਡੀ ਜਠਾਣੀ।" ਇਹ ਸਾਡੀ ਸਰਕਾਰ ਦੀ ਵਰਕਿੰਗ ਹੈ, ਇਸ ਖ਼ਬਰ ਨੂੰ ਆਇਆਂ ਨੂੰ ਦੋ ਮਹੀਨੇ ਹੋ ਗਏ ਹਨ ਪਰ ਹੁਣ ਤੱਕ ਰਿਪੋਰਟ ਨਹੀਂ ਗਈ, ਇਹ ਤਾਂ 'ਮੁਦਈ ਸੁਸਤ ਗਵਾਹ ਚੁਸਤ' ਵਾਲੀ ਗੱਲ ਹੈ। ਉਹ ਪੈਸੇ ਦੇਣ ਨੂੰ ਤਿਆਰ ਬੈਠੇ ਹਨ ਪਰ ਅਸੀਂ ਰਿਪੋਰਟ ਤੱਕ ਨਹੀਂ ਭੇਜੀ। ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਤੁਸੀਂ ਜਲਦੀ ਤੋਂ ਜਲਦੀ ਰਿਪੋਰਟ ਭਿਜਵਾਉਣ ਦੀ ਖੇਚਲ ਕਰੋ ਤਾਂ ਕਿ ਉਥੋਂ ਪੈਸਾ ਰਿਲੀਜ਼ ਹੋ ਸਕੇ।

**ਮਾਨਯੋਗ ਸਪੀਕਰ :** ਤੁਹਾਡਾ ਬਹੁਤ-ਬਹੁਤ ਧੰਨਵਾਦ, ਤੁਸੀਂ ਸਮਾਪਤ ਕਰੋ ਜੀ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਇਨ੍ਹਾਂ ਦਿਨਾਂ ਦੇ ਵਿੱਚ ਚੰਡੀਗੜ੍ਹ ਦੇ ਨੇੜੇ-ਤੇੜੇ ਪਾਈਪ ਲਾਈਨ ਦੀ ਲੀਕੇਜ਼ ਦੇ ਤਿੰਨ ਕੇਸ ਹੋਏ ਹਨ। ਫਤਹਿਪੁਰ ਸਿਆਲਵਾ, ਰੁੜਕੀ ਹੀਰਾ ਅਤੇ ਪਿੰਡ ਬਰੌਲੀ , ਡੇਰਾਬੱਸੀ ਵਿਖੇ ਲੀਕੇਜ ਦੇ ਨਾਲ ਦੋ ਬੰਦੇ ਮਰ ਗਏ। ਸਪੀਕਰ ਸਾਹਿਬ, ਮੇਰੀ ਮੁੱਖ ਮੰਤਰੀ ਸਾਹਿਬ, ਵਿੱਤ ਮੰਤਰੀ ਸਾਹਿਬ ਅਤੇ ਹੈਲਥ ਮਨਿਸਟਰ ਸਾਹਿਬ ਨੂੰ ਬੇਨਤੀ ਹੈ ਕਿ ਇਸ ਲਈ ਸਪੈਸ਼ਲ ਮੁਹਿੰਮ ਚਲਾ ਕੇ ਜੋ ਪਾਈਪ ਲਾਈਨਾਂ ਤਿੰਨ-ਤਿੰਨ, ਚਾਰ-ਚਾਰ ਦਹਾਕਿਆਂ ਦੀਆਂ ਪਈਆਂ ਹੋਈਆਂ ਹਨ, ਜਿਨ੍ਹਾਂ ਦੀ ਲਾਈਫ ਖਤਮ ਹੋ ਚੁੱਕੀ ਹੈ, ਉਨ੍ਹਾਂ ਨੂੰ ਬਦਲਿਆ ਜਾਵੇ ਤਾਂ ਜੋ ਸਾਫ-ਸੁਥਰਾ ਪੀਣ ਵਾਲਾ ਪਾਣੀ ਲੋਕਾਂ ਨੂੰ ਮੁਹੱਈਆ ਕਰਵਾ ਸਕੀਏ। ਸਪੀਕਰ ਸਾਹਿਬ, ਇਥੇ ਡਰੱਗ ਅਡਿਕਸ਼ਨ ਦੀ ਗੱਲ ਚੱਲੀ, ਜਦੋਂ ਸਵਾਲ ਆਇਆ ਤਾਂ ਮੈਂ ਸਮਝ ਲਿਆ ਸੀ, ਮੈਂ ਅਦਬ ਸਤਿਕਾਰ ਨਾਲ ਹਾਊਸ ਨੂੰ ਕਹਿਣਾ ਚਾਹੁੰਦਾ ਹਾਂ ਚਾਹੇ ਇੱਧਰਲੇ ਹਨ ਜਾਂ ਉਧਰਲੇ ਸਾਥੀ ਹਨ, ਇਨ੍ਹਾਂ ਇਲੈਕਸ਼ਨਾਂ ਵਿੱਚ ਕਿੰਨੀ ਕਿੰਨੀ ਸ਼ਰਾਬ ਵੰਡੀ ਹੈ, ਉਸ ਨੂੰ ਛੱਡੋ, ਉਸ ਤੇ ਮਿੱਟੀ ਪਾਓ। ਜੇ ਇਲੈਕਸ਼ਨਾਂ ਦਾ ਸਿਸਟਮ ਇਵੇਂ ਹੀ ਚਲਦਾ ਰਿਹਾ ਤਾਂ ਆਮ ਆਦਮੀ ਇਲੈਕਸ਼ਨ ਨਹੀਂ ਲੜ ਸਕਦਾ। ਮੈਂ, ਮੁੱਖ ਮੰਤਰੀ ਸਾਹਿਬ ਤੁਹਾਡੇ ਚਰਨਾਂ ਵਿੱਚ ਬੇਨਤੀ ਕਰਦਾ ਹਾਂ ਕਿ ਦਸੂਹਾ ਬਾਇ ਇਲੈਕਸ਼ਨ ਆ ਰਿਹਾ ਹੈ। ਮਿਹਰਬਾਨੀ ਕਰਕੇ ਤੁਸੀਂ ਇਨੀਸ਼ੀਏਟਿਵ ਲਓ ਕਿ ਅਸੀਂ ਉਥੇ ਕੋਈ ਸ਼ਰਾਬ ਨਹੀਂ ਵੰਡਾਂਗੇ। (ਆਪੋਜੀਸ਼ਨ ਪਾਰਟੀ ਵੱਲੋਂ ਥੰਪਿੰਗ) ਜਾਂ ਫੇਰ ਤੁਸੀਂ ਇਸ ਵਿੱਚ ਕੁਝ ਨਹੀਂ ਕਰ ਸਕਦੇ। ਚਲੋ ਛੱਡੋ, ਜੇਕਰ ਨਹੀਂ ਮੰਨਦੇ। ਪਿਛੇ ਗਿੱਦੜਬਾਹਾ ਜ਼ਿਮਨੀ ਚੋਣ ਵਿੱਚ ਜਿੰਨੀ ਸ਼ਰਾਬ, ਭੁੱਕੀ ਤੁਹਾਡੇ ਸਾਥੀਆਂ ਨੇ ਵਰਤਾਈ ਹੈ, ਮਾਫ਼ ਕਰਨਾ, ਪਰਮਾਤਮਾ ਬਚਾਵੇ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ,.............

**ਮਾਨਯੋਗ ਸਪੀਕਰ :** ਤੁਹਾਡਾ ਬੰਦਾ ਹੀ ਬੋਲ ਰਿਹਾ ਹੈ। ਨਹੀਂ ਜੀ, ਤੁਸੀਂ ਬੈਠ ਜਾਉ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਅਰਬਨ ਡਿਵੈਲਪਮੈਂਟ ਵਾਸਤੇ ਇਨ੍ਹਾਂ ਨੇ 8635 ਕਰੋੜ ਰੁਪਏ ਰੱਖੇ ਹਨ, ਇਹ ਬੜੀ ਅੱਛੀ ਗੱਲ ਹੈ। ਇਸ ਨਾਲ 100% ਵਾਟਰ ਸਪਲਾਈ ਅਤੇ ਸੀਵਰੇਜ ਦੇਣਾ ਹੈ ਪਰ ਮੁੱਖ ਮੰਤਰੀ ਸਾਹਿਬ ਜੋ ਕੰਮ ਦੀ ਕੁਆਲਿਟੀ ਹੈ ਜਾਂ ਮਹਿਕਮੇ ਦੀ ਵਰਕਮੈਨਸ਼ਿਪ ਹੈ ਉਹ ਜ਼ੀਰੋ ਹੈ। ਕੋਈ ਬੰਦਾ ਉਥੇ ਲੱਭਦਾ ਨਹੀਂ ਹੈ। ਕੰਮ ਦੀ ਕੋਈ ਕੁਆਲਿਟੀ ਨਹੀਂ ਹੈ। ਇਹ ਸੀਵਰੇਜ ਦਾ ਸਿਸਟਮ ਬਿਲਕੁਲ ਚੱਲਣਾ ਨਹੀਂ ਹੈ। ਕੁਰਾਲੀ ਵਿੱਚ ਗਮਾਡਾ ਸੀਵਰੇਜ ਬਣਾ ਰਹੀ ਹੈ। ਮੈਂ ਇਸ ਬਾਰੇ ਕਿੰਨੀ ਵਾਰ ਲਿਖ ਕੇ ਭੇਜ ਚੁੱਕਿਆ ਹਾਂ ਪਰ ਕੁਝ ਵੀ ਨਹੀਂ ਹੋ ਰਿਹਾ। ਖਰੜ ਵਿਖੇ ਪਹਿਲਾਂ ਸੀਵਰੇਜ ਬਣ ਰਿਹਾ ਸੀ ਪਰ ਹੁਣ ਕੁਝ ਵੀ ਨਹੀਂ ਹੋ ਰਿਹਾ। ਮਿਹਰਬਾਨੀ ਕਰਕੇ ਆਪਾਂ ਪੈਸੇ ਨੂੰ ਖੂਹ ਵਿੱਚ ਨਾ ਪਾਈਏ। ਜੋ ਪੈਸਾ ਲੱਗ ਰਿਹਾ ਹੈ ਉਹ ਠੀਕ ਥਾਂ ਉੱਪਰ ਲੱਗੇ ਤਾਂ ਕਿ ਜੋ ਤੁਹਾਡੀ ਲੋਕਾਂ ਵਾਸਤੇ ਮਨਸ਼ਾ ਹੈ, ਉਸ ਮੁਤਾਬਿਕ ਪੈਸਾ ਠੀਕ ਥਾਂ ਤੇ ਲੱਗੇ।

**ਮਾਨਯੋਗ ਸਪੀਕਰ :** ਬਹੁਤ-ਬਹੁਤ ਧੰਨਵਾਦ ਜੀ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਕਲਚਰ ਅਤੇ ਟੂਰਿਜ਼ਮ ਬਾਰੇ ਗੱਲ ਕੀਤੀ ਗਈ ਹੈ। ਮੈਂ ਧੰਨਵਾਦੀ ਹਾਂ ਸਵਰਗੀ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਜੀ ਦਾ, ਜਿਨ੍ਹਾਂ ਨੇ ਸਾਨੂੰ ਪ੍ਰੇਰਣਾ ਦਿੱਤੀ, ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਮਾਰਗ ਬਣਾ ਕੇ ਸ਼ੁਰੂਆਤ ਕੀਤੀ, ਇਹ ਉਨ੍ਹਾਂ ਨੇ ਬੜੀ ਵੱਡੀ ਗੱਲ ਕੀਤੀ ਹੈ। ਇੱਥੇ ਵਾਰ-ਵਾਰ ਜ਼ਿਕਰ ਕੀਤਾ ਗਿਆ ਹੈ ਚੱਪੜਚਿੜੀ ਤੇ ਖਾਲਸਾ ਹੈਰੀਟੇਜ ਕੰਪਲੈਕਸ ਦਾ। ਇਹ ਅੱਛੀ ਗੱਲ ਹੈ, ਇਸ ਦੀ ਵਧਾਈ ਹੋਵੇ, ਧੰਨਵਾਦ। ਪਰ ਇਸ ਖਾਲਸਾ ਹੈਰੀਟੇਜ ਕੰਪਲੈਕਸ ਆਨੰਦਪੁਰ ਸਾਹਿਬ ਦੇ ਪਹਿਲੇ ਫੇਜ਼ ਦਾ ਉਦਘਾਟਨ ਕੈਪਟਨ ਅਮਰਿੰਦਰ ਸਿੰਘ ਨੇ ਕੀਤਾ ਸੀ। ਸੂਫ਼ੀ-ਸੰਤਾਂ ਅਤੇ ਮਹਾਂਪੁਰਸ਼ਾਂ ਨੂੰ ਬੁਲਾ ਕੇ ਇਸ ਦਾ ਉਦਘਾਟਨ ਕਰਵਾਇਆ ਗਿਆ ਸੀ। ਸਪੀਕਰ ਸਾਹਿਬ, ਮੇਰਾ ਛੋਟਾ ਵੀਰ ਚੰਨੀ ਬੋਲ ਕੇ ਗਿਆ ਹੈ, ਦੋ ਪ੍ਰਾਜੈਕਟ ਅਧੂਰੇ ਪਏ ਹਨ, ਇੱਕ ਸਹੇੜੀ, ਮੋਰਿੰਡਾ ਵਿਖੇ ਅਤੇ ਚਮਕੌਰ ਸਾਹਿਬ ਵਿਖੇ ਥੀਮ ਪਾਰਕ, ਜਿਹੜੇ ਰੁਲਦੇ ਪਏ ਹਨ, ਉਥੇ ਡੰਗਰ ਚਰਦੇ ਹਨ। ਇੰਨੇ ਆਲੀਸ਼ਾਨ ਪ੍ਰੋਜੈਕਟ ਮੈਂ ਬਣਵਾਉਣੇ ਸ਼ੁਰੂ ਕਰਵਾਏ ਸਨ, ਉਹ ਅੱਜ ਤੱਕ ਰੁਲਦੇ ਪਏ ਹਨ। ਮੇਰੀ ਬੇਨਤੀ ਹੈ ਕਿ ਸਹੇੜੀ ਵਿਖੇ ਛੋਟੇ ਸਾਹਿਬਜ਼ਾਦਿਆਂ ਦੀ ਯਾਦ ਵਿੱਚ ਬਣਾਏ ਜਾ ਰਹੇ ਪ੍ਰਾਜੈਕਟ ਨੂੰ ਪੂਰਾ ਕਰਵਾਇਆ ਜਾਵੇ, ਇਸ ਦੇ ਲਈ ਮੈਂ ਬਾਦਲ ਸਾਹਿਬ ਦਾ ਬੜਾ ਧੰਨਵਾਦੀ ਹੋਵਾਂਗਾ। ਸਪੀਕਰ ਸਾਹਿਬ, ਟੂਰਿਜ਼ਮ ਦਾ ਮਹਿਕਮਾ ਸੈਂਟਰ ਵਿੱਚ ਬੀਬੀ ਅੰਬਿਕਾ ਸੋਨੀ ਜੀ ਕੋਲ ਸੀ। ਉਹ ਮੇਰੀ ਵੱਡੀ ਭੈਣ ਹੈ। ਉਨ੍ਹਾਂ ਨੇ ਉਸ ਸਮੇਂ ਤਲਵੰਡੀ ਸਾਬੋ, ਸ੍ਰੀ ਅਨੰਦਪੁਰ ਸਾਹਿਬ ਅਤੇ ਸ੍ਰੀ ਫਤਹਿਗੜ੍ਹ ਸਾਹਿਬ ਨੂੰ ਟੂਰਿਸਟ ਡੈਸਟੀਨੇਸ਼ਨ ਦੇ ਵਿਕਾਸ ਲਈ ਕਰੋੜਾਂ ਰੁਪਏ ਦਿੱਤੇ ਸਨ। ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਮੈਂ ਬਤੌਰ ਟੂਰਿਜ਼ਮ ਮਨਿਸਟਰ ਦੋ ਕੰਮ ਸ਼ੁਰੂ ਕਰਵਾਏ ਸਨ। ਰਾਜਸਥਾਨ ਪੈਟਰਨ ਤੇ ਪੈਲੇਸ ਆਨ ਵੀਲਜ਼ ਟ੍ਰੇਨ ਪ੍ਰੋਜੈਕਟ ਸ਼ੁਰੂ ਕਰਵਾਇਆ ਸੀ ਪਰ ਇਹ ਪ੍ਰੋਜੈਕਟ ਡੈੱਡ ਹੋ ਗਿਆ ਕਿਉਂਕਿ ਅਸੀਂ ਮੰਤਰੀ ਅਤੇ ਅਫ਼ਸਰ ਸਮਝਦੇ ਹਾਂ ਕਿ ਟੂਰਿਜ਼ਮ ਅਤੇ ਸਪੋਰਟਸ ਸੈਕੰਡਰੀ ਸਬਜੈਕਟ ਹੈ, ਇਸ ਨੂੰ ਕੋਈ ਲੈ ਕੇ ਰਾਜ਼ੀ ਨਹੀਂ ਹੈ। ਮੈਂ ਇਹ ਮਹਿਕਮਾ ਮੰਗ ਕੇ ਲਿਆ ਅਤੇ ਮੈਂ ਇਸ ਮਹਿਕਮੇ ਵਿੱਚ ਇੰਨਾ ਕੰਮ ਕੀਤਾ

ਸੀ। ਮੇਰੀ ਬੇਨਤੀ ਹੈ ਕਿ ਟੂਰਿਜ਼ਮ ਵਾਸਤੇ ਸਾਨੂੰ ਵੱਧ ਕੰਮ ਕਰਨ ਦੀ ਜ਼ਰੂਰਤ ਹੈ। (ਘੰਟੀ) ਸਪੀਕਰ ਸਾਹਿਬ, ਮੈਂ ਇੱਕ ਮਿੰਟ ਹੋਰ ਲੈਣ ਦੀ ਖ਼ਿਮਾ ਚਾਹਾਂਗਾ।

**Mr. Speaker :** Please close your speech. ਤੁਹਾਨੂੰ 10 ਮਿੰਟ ਹੋ ਗਏ ਹਨ। You have taken more than 10 minutes.

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਮੈਂ ਪਸ਼ੂ ਪਾਲਣ ਮੰਤਰੀ ਵੀ ਰਿਹਾ ਹਾਂ। ਲਾਈਵ ਸਟਾਕ ਜੀ. ਡੀ. ਪੀ. ਵਿੱਚ 13% ਕੰਟਰੀਬਿਊਟ ਕਰਦਾ ਹੈ, ਅਸੀਂ ਗਡਵਾਸੂ ਯੂਨੀਵਰਸਿਟੀ ਬਣਾਈ ਸੀ। ਮੈਂ ਐਫ. ਐਮ. ਸਾਹਿਬ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਇਸ ਵਾਸਤੇ ਬਜਟ ਵਧਾਇਆ ਹੈ। ਗਡਵਾਸੂ ਬੱਚੇ ਜਿੱਥੇ ਜਾਂਦੇ ਹਨ, ਉਥੇ ਦਾਖਲੇ ਲਈ ਲ਼ਾਈਨ ਲੰਬੀ ਲੱਗੀ ਹੁੰਦੀ ਹੈ। ਉਨ੍ਹਾਂ ਨੂੰ ਇਸ ਪਾਸੇ ਹੋਰ ਟ੍ਰੇਨਿੰਗ ਦੇਣ ਦੀ ਲੋੜ ਹੈ।

**ਮਾਨਯੋਗ ਸਪੀਕਰ :** ਕੰਗ ਸਾਹਿਬ, ਪਲੀਜ਼ ਬੈਠੋ।

**ਸਰਦਾਰ ਜਗਮੋਹਨ ਸਿੰਘ ਕੰਗ :** ਉਥੇ ਬੱਚੇ ਨੂੰ ਯੂਨੀਵਰਸਿਟੀ ਵਿਚੋਂ ਨਿਕਲਦੇ ਸਾਰ ਨੌਕਰੀ ਮਿਲ ਜਾਂਦੀ ਹੈ। ਅਜਿਹਾ ਕੁਝ ਨਹੀਂ ਕੀਤਾ ਗਿਆ ਹੈ ਜਦ ਕਿ ਇਸ ਦੀ ਵੱਡੀ ਲੋੜ ਹੈ। ਮਿਹਰਬਾਨੀ ਕਰਕੇ ਪਸ਼ੂ ਧਨ ਵੱਲ ਫੋਕਸ ਕੀਤਾ ਜਾਵੇ ਕਿਉਂਕਿ ਅਬਾਦੀ ਵੱਧ ਰਹੀ ਹੈ ਅਤੇ ਜ਼ਮੀਨ ਦੇ ਟੱਕ ਛੋਟੇ ਹੋ ਰਹੇ ਹਨ..........**...........**

**Mr. Speaker :** Thank you. Next, Ajaib Singh ji Bhatti. Only five minutes. Kang Sahib, no. Nothing is going to be recorded.

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਟਾਈਮ ਖੁੱਲ੍ਹਾ ਕਰ ਦਿਉ।

**ਮਾਨਯੋਗ ਸਪੀਕਰ :** ਨਹੀਂ ਜੀ, ਖੁੱਲ੍ਹਾ ਟਾਈਮ ਨਹੀਂ ਹੋ ਸਕਦਾ। You have decided yourself. Jakhar ji, please ਉਸ ਦਿਨ ਆਪਾਂ ਹੀ ਡਿਸਾਈਡ ਕੀਤਾ ਸੀ ਕਿ ਸੈਕਿੰਡ ਸਿਟਿੰਗ ਨਹੀਂ ਹੋਣੀ ਚਾਹੀਦੀ।

**ਸ੍ਰੀ ਸੁਨੀਲ ਕੁਮਾਰ ਜਾਖੜ :** ਸਾਰਿਆਂ ਨੂੰ ਬੋਲਣ ਦਿਆਂਗੇ, ਕੰਟੀਨਿਊ ਰੱਖਾਂਗੇ ਜਦੋਂ ਤੱਕ ਸਾਰੇ ਨਾ ਬੋਲ ਲੈਣ (ਵਿਘਨ)

**ਮਾਨਯੋਗ ਸਪੀਕਰ :** ਕੰਗ ਸਾਹਿਬ, ਪਲੀਜ਼, ਆਪਣੀ ਸਪੀਚ ਕਲੋਜ਼ ਕਰ ਦਿਉ। ਸਰਦਾਰ ਅਜਾਇਬ ਸਿੰਘ ਭੱਟੀ ਜੀ। ਭੱਟੀ ਸਾਹਿਬ, ਸਿਰਫ ਪੰਜ ਮਿੰਟ ਲਈ ਬੋਲਣਾ।

**ਸਰਦਾਰ ਅਜਾਇਬ ਸਿੰਘ ਭੱਟੀ (ਭੁਚੋ ਮੰਡੀ, ਐਸ. ਸੀ.) :** ਸਪੀਕਰ ਸਾਹਿਬ, ਮੈਂ ਕੋਸ਼ਿਸ਼ ਕਰਾਂਗਾ ਕਿ ਤੁਹਾਡੇ ਹੁਕਮ ਮੁਤਾਬਿਕ ਚੱਲਾਂ, ਉਤਨੇ ਮਿੰਟਾਂ ਵਿੱਚ ਹੀ ਆਪਣੀ ਗੱਲ ਕਹਿਣੀ ਚਾਹਾਂਗਾ। ਮੈਂ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਸੈਸ਼ਨ 2012-13 ਦੇ ਬਾਰੇ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਸਭ ਤੋਂ ਪਹਿਲਾਂ ਤਾਂ ਮੈਂ ਬਹੁਤ ਹੀ ਧੰਨਵਾਦੀ ਹਾਂ

**Not recorded as ordered by the Chair.

[ਸਰਦਾਰ ਅਜਾਇਬ ਸਿੰਘ ਭੱਟੀ]

ਸਾਡੇ ਮਾਨਯੋਗ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦਾ, ਜਿਨ੍ਹਾਂ ਦੀ ਸਰਪ੍ਰਸਤੀ ਹੇਠ ਸਾਡੇ ਨੌਜਵਾਨ, ਪੜ੍ਹੇ-ਲਿਖੇ ਤੇ ਬਹੁਤ ਹੀ ਸਾਊ ਸੁਭਾਅ ਦੇ ਖਜ਼ਾਨਾ ਮੰਤਰੀ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ ਵੱਲੋਂ ਕਾਫ਼ੀ ਮਿਹਨਤ ਸਦਕਾ ਆਪਣੇ ਫਾਈਨਾਂਸ ਮਹਿਕਮੇ ਦੇ ਉੱਚ ਅਧਿਕਾਰੀਆਂ ਦੀ ਮਦਦ ਸਦਕਾ ਇਹ ਆਪਣਾ ਬਜਟ ਇਥੇ ਲੈ ਕੇ ਆਏ ਹਨ। ਮੈਂ ਉਸ ਬਜਟ ਨੂੰ, 67 ਪੇਜਾਂ ਦੇ ਉਸ ਕਿਤਾਬਚੇ ਨੂੰ, 108 ਪੈਰ੍ਹਿਆਂ ਵਿੱਚ ਲਿਖੀ ਹੋਈ ਉਸ ਬਜਟ ਸਪੀਚ ਨੂੰ ਪੜ੍ਹਿਆ ਹੈ ਪਰ ਮੈਂ ਇਸ ਗੱਲ ਵਿੱਚ ਕੋਈ ਕੁਤਾਹੀ ਨਹੀਂ ਸਮਝਦਾ ਕਿ ਜੇ ਮੈਂ ਇਹ ਕਹਾਂ ਕਿ ਚਾਹੇ ਹਰ ਸਾਲ ਵਿਧਾਨ ਸਭਾ ਵਿੱਚ, ਚਾਹੇ ਲੋਕ ਸਭਾ ਵਿੱਚ ਬਜਟ ਪੇਸ਼ ਕੀਤਾ ਜਾਂਦਾ ਹੈ ਤਾਂ ਇਸ ਦੇਸ਼ ਦੇ ਤੇ ਇਸ ਸੂਬੇ ਦੇ ਹਰ ਵਰਗ ਦੇ ਲੋਕਾਂ ਨੂੰ, ਚਾਹੇ ਕਿਸਾਨ ਹੋਣ, ਚਾਹੇ ਮਜ਼ਦੂਰ ਹੋਣ, ਚਾਹੇ ਵਪਾਰੀ ਹੋਣ, ਚਾਹੇ ਖਿਡਾਰੀ ਹੋਣ, ਹਰ ਇੱਕ ਨੂੰ, ਸਾਰੇ ਮੁਲਾਜ਼ਮਾਂ ਨੂੰ ਆਸ ਹੁੰਦੀ ਹੈ ਕਿ ਬਜਟ ਵਿੱਚ ਸਾਡੇ ਆਉਣ ਵਾਲੇ ਸਮੇਂ ਨੂੰ ਬਿਹਤਰ ਬਣਾਉਣ ਲਈ, ਜੀਵਨ ਸੁਖਾਲਾ ਬਣਾਉਣ ਲਈ ਕੁਝ ਨਵੀਂ ਗੱਲ ਪੇਸ਼ ਕੀਤੀ ਜਾਵੇਗੀ। ਜੇ ਮੈਂ ਇਹ ਕਹਾਂ ਕਿ ਇਹ "ਅੱਗਾ ਦੌੜ ਪਿੱਛਾ ਚੌੜ" ਵਾਂਗ ਹੈ। ਇਸ ਬਜਟ ਨੂੰ ਜੇ ਅਸੀਂ ਪੜ੍ਹਦੇ ਹਾਂ, ਘੋਖਦੇ ਹਾਂ ਅਤੇ ਵਿਚਾਰਦੇ ਹਾਂ ਤਾਂ ਇਹ ਗੱਲ ਸਪੱਸ਼ਟ ਨਜ਼ਰ ਆਉਂਦੀ ਹੈ। ਇਹ ਕਿਉਂ? ਸਾਰੇ ਸਾਡੇ ਬਹੁਤ ਹੀ ਸਤਿਕਾਰਯੋਗ ਮੈਂਬਰ ਹਨ, ਅਸੀਂ ਸਾਰੇ ਭਰਾ ਹਾਂ, ਚਾਹੇ ਰੂਲਿੰਗ ਪਾਰਟੀ ਵਿੱਚੋਂ, ਚਾਹੇ ਆਪੋਜੀਸ਼ਨ ਪਾਰਟੀ ਵਿਚੋਂ ਹਾਂ, ਸਾਰਿਆਂ ਨੇ ਆਪਣੇ ਵਿਚਾਰ ਰੱਖੇ ਹਨ। ਕਿਉਂਕਿ ਤੁਸੀਂ ਸਮੇਂ ਦਾ ਬੜਾ ਕਲਿੱਪ ਕੀਤਾ ਹੋਇਆ ਹੈ। ਮੈਂ ਇਸੇ ਸਮੇਂ ਵਿੱਚ ਗੱਲ ਕਹਿਣੀ ਚਾਹੁੰਦਾ ਹਾਂ ਅਤੇ ਫਿਗਰਾਂ ਵਿੱਚ ਜਾ ਕੇ ਸਮਾਂ ਬਰਬਾਦ ਨਹੀਂ ਕਰਨਾ ਚਾਹੁੰਦਾ। ਪੰਜਾਬ ਸਰਕਾਰ ਦਾ ਪਾਰਦਰਸ਼ਤਾ ਦਾ ਮੋਟੋ ਹੈ। ਮੈਂ ਇਹ ਗੱਲ ਜਾਣਨੀ ਚਾਹੁੰਦਾ ਹਾਂ ਕਿ ਇਸ ਬਜਟ ਵਿੱਚ ਕਿੱਥੋਂ ਤੱਕ, ਕਿਸ ਹੱਦ ਤੱਕ ਉਸ ਪਾਰਦਰਸ਼ਤਾ ਨੂੰ ਮੱਦੇਨਜ਼ਰ ਰੱਖਿਆ ਗਿਆ ਹੈ। ਉਹ ਸਰਕਾਰ ਜਿਹੜੀ ਕਰੋੜਾਂ ਰੁਪਏ ਦੇ ਕਰਜ਼ੇ ਲੈ ਕੇ ਆਪਣੇ ਕਰਜ਼ੇ ਮੋੜਨ ਦੀਆਂ ਗੱਲਾਂ ਕਰਦੀ ਹੈ। ਉਨ੍ਹਾਂ ਸਰਕਾਰਾਂ ਤੋਂ, ਉਨ੍ਹਾਂ ਮਹਿਕਮਿਆਂ ਤੋਂ ਅਸੀਂ ਗਰੀਬ ਜਿਹੜੇ ਕਿ ਹੁਣ ਤੱਕ ਅਸੀਂ ਆਪਣੀ ਰੋਟੀ-ਰੋਜ਼ੀ ਦੇ ਕਾਬਲ ਨਹੀਂ ਹੋ ਸਕੇ ਬੇਸ਼ੱਕ ਮੌਕੇ ਦੀਆਂ ਸਰਕਾਰਾਂ ਨੇ ਸੰਵਿਧਾਨਕ ਧਾਰਾਵਾਂ ਦੇ ਤਹਿਤ ਬਹੁਤ ਛੋਟਾਂ ਦੇਣ ਦੀ ਕੋਸ਼ਿਸ਼ ਕੀਤੀ ਹੈ, ਪਰ ਉਨ੍ਹਾਂ ਦੇ ਬਾਵਜੂਦ ਅਸੀਂ ਅੱਜ ਵੀ ਉਥੇ ਦੇ ਉਥੇ ਹੀ ਹਾਂ। ਜੇਕਰ ਅਸੀਂ ਚਾਹੇ ਇਧਰਲੇ ਪਾਸੇ ਬੈਠੀਏ, ਚਾਹੇ ਉਧਰਲੇ ਪਾਸੇ, ਹਰ ਇੱਕ ਨੇਤਾ, ਹਰ ਇੱਕ ਸਤਿਕਾਰਯੋਗ ਮੈਂਬਰ ਸਾਹਿਬਾਨ ਆਪਣੇ ਅੰਦਰ ਝਾਤ ਮਾਰਨ ਕਿ ਸਾਡੇ ਪਿੰਡਾਂ ਦੇ ਵਿੱਚ ਗਰੀਬ ਲੋਕਾਂ ਅਤੇ ਖਾਸ ਕਰਕੇ ਅਨੁਸੂਚਿਤ ਜਾਤੀ ਦੇ ਲੋਕਾਂ ਦੇ ਜੀਵਨ ਪੱਧਰ ਦੇ ਵਿੱਚ ਕਿੰਨਾ ਨਿਘਾਰ ਆਇਆ ਹੈ। ਅੱਜ ਅਸੀਂ ਆਟਾ-ਦਾਲ ਸਕੀਮ ਦੀਆਂ ਗੱਲਾਂ ਕਰਦੇ ਹਾਂ। ਮੈਂ ਸਮਝਦਾ ਹਾਂ ਕਿ ਸ਼ਰਮ ਵਾਲੀ ਗੱਲ ਹੈ ਕਿ ਅੱਜ ਵੀ ਸਾਡੇ ਗਰੀਬ ਵਰਗਾਂ ਨੂੰ ਭਿਖਾਰੀਆਂ ਦੀ ਤਰ੍ਹਾਂ ਜਾ ਕੇ ਡਿਪੂਆਂ ਤੇ ਬੈਠਣਾ ਪੈਂਦਾ ਹੈ ਇਸ ਲਈ ਕਿਉਂਕਿ ਪਿਛਲੇ 60-66 ਵਰ੍ਹੇ ਤੋਂ ਬਾਅਦ, ਅਜ਼ਾਦੀ ਤੋਂ ਬਾਅਦ, ਅਜ਼ਾਦ ਹੁੰਦੇ ਹੋਏ ਵੀ ਅਸੀਂ ਆਪਣਾ ਪੇਟ ਭਰਨ ਦੇ ਕਾਬਲ ਨਹੀਂ ਹੋਏ। ਮੈਂ ਵਿੱਦਿਆ ਦੀ ਗੱਲ ਕਰਾਂ, ਅਸੀਂ ਵਿੱਦਿਆ ਦੇ ਖੇਤਰ ਵਿੱਚ ਸਮੇਂ-ਸਮੇਂ ਦੇ ਨਾਲ ਗੱਲਾਂ ਬੁਲੰਦੀਆਂ ਦੀਆਂ ਕਰਦੇ ਹਾਂ ਪਰ ਅਸਲ ਵਿੱਚ ਅਸੀਂ ਇਸ ਪਾਸੇ

ਜਾ ਰਹੇ ਹਾਂ। ਸਾਡੇ ਸਤਿਕਾਰਯੋਗ ਮੰਤਰੀ ਜੀ ਨੇ ਨਵੇਂ ਐਜੂਕੇਸ਼ਨ ਦੇ ਖੇਤਰ ਦੇ ਵਿੱਚ ਦਲੇਰਾਨਾ ਸਟੈੱਪ ਚੁੱਕੇ ਹਨ। ਆਸ ਕਰਦੇ ਹਾਂ, ਮੈਂ ਇਨ੍ਹਾਂ ਨੂੰ ਨਿੱਜੀ ਤੌਰ ਤੇ ਜਾਣਨਾ ਹਾਂ, ਇਨ੍ਹਾਂ ਵਿੱਚ ਕੁਝ ਕਰਨ ਦੀ ਹਿੰਮਤ ਹੈ। ਜੇ ਇਹ ਕਹਿਣਗੇ ਤਾਂ ਕਰਨਗੇ ਵੀ, ਮੈਂ ਆਸ ਕਰਦਾ ਹਾਂ ਕਿ ਇਹ ਆਉਣ ਵਾਲੇ ਸਮੇਂ ਵਿੱਚ ਕੁਝ ਕਰਕੇ ਵੀ ਦਿਖਾਉਣਗੇ। ਜਦ ਤੱਕ ਸਾਡਾ ਐਜੂਕੇਸ਼ਨ ਸਿਸਟਮ ਨਹੀਂ ਸੁਧਰਦਾ, ਸਾਡੇ ਬੱਚਿਆਂ ਨੂੰ ਪ੍ਰਾਪਰ ਐਜੂਕੇਸ਼ਨ ਨਹੀਂ ਮਿਲਦੀ ਉਹ ਆਪਣੀ ਰੋਜ਼ੀ ਰੋਟੀ ਦੇ ਕਾਬਲ ਨਹੀਂ ਹੋ ਸਕਦੇ। ਅੱਜ ਵੀ ਜੇਕਰ ਸਾਡੇ ਬੱਚੇ ਪੜ੍ਹ ਜਾਂਦੇ ਹਨ ਤਾਂ ਉਹ ਮਾਯੂਸੀ ਦੇ ਵਿੱਚ ਮਾਨਸਿਕ ਪ੍ਰੇਸ਼ਾਨੀ ਦਾ ਸ਼ਿਕਾਰ ਹੋ ਕੇ, ਨਸ਼ਿਆਂ ਨਾਲ ਆਪਣਾ ਜੀਵਨ ਬਤੀਤ ਕਰਕੇ ਖੁਦਕੁਸ਼ੀਆਂ ਕਰਨ ਵੱਲ ਤੁਲੇ ਹੋਏ ਹਨ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਅੱਜ ਸਾਡੇ ਸਿਸਟਮ ਦੇ ਵਿੱਚ ਐਜੂਕੇਸ਼ਨ ਇੰਨੀ ਮਹਿੰਗੀ ਹੋ ਚੁੱਕੀ ਹੈ, ਮੈਂ ਅੰਕੜੇ ਦੱਸ ਕੇ ਹੋਰ ਟਾਈਮ ਬਰਬਾਦ ਨਹੀਂ ਕਰਨਾ ਚਾਹੁੰਦਾ। ਮੇਰੇ ਛੋਟੇ ਵੀਰ ਚੰਨੀ ਜੀ ਨੇ ਦੱਸਿਆ ਹੈ ਕਿ 26000 ਰੁਪਏ ਤੋਂ ਉਪਰ ਇੱਕ ਬੱਚੇ ਤੇ ਸਰਕਾਰੀ ਸਕੂਲਾਂ ਦੇ ਵਿੱਚ ਖ਼ਰਚ ਆ ਰਿਹਾ ਹੈ। ਕੀ ਅਸੀਂ ਸੋਚ ਸਕਦੇ ਹਾਂ ਕਿ ਅਸੀਂ ਆਪਣੇ ਬੱਚਿਆਂ ਨੂੰ ਐਜੂਕੇਸ਼ਨ ਦੇ ਸਕਾਂਗੇ। ਜਿੱਥੇ ਸਾਡੀ ਦਿਹਾੜੀ ਇਹ ਦੱਸ ਰਹੇ ਹਨ ਕਿ 134/- ਰੁਪਏ ਹੈ ਅੱਜ ਦੀ ਦਿਹਾੜੀ , 134/- ਰੁਪਏ ਦੇ ਨਾਲ ਕੀ ਕੋਈ ਪਰਿਵਾਰ ਦਾ ਮੁੱਖੀ ਆਪਣੇ ਪਰਿਵਾਰ ਦੀ ਰੋਟੀ ਚਲਾ ਸਕੇਗਾ, ਕੀ ਆਪਣੇ ਬੱਚਿਆਂ ਨੂੰ ਪੜ੍ਹਾਈ ਕਰਵਾ ਸਕੇਗਾ, ਕੀ ਉਹ ਆਪਣਾ ਮਕਾਨ ਬਣਾ ਸਕੇਗਾ, ਕੀ ਉਹ ਆਪਣੇ ਘਰ ਦੇ ਵਿੱਚ ਜ਼ਿੰਦਗੀ ਦੀਆਂ ਬਾਕੀ ਸੁਵਿਧਾਵਾਂ ਪੈਦਾ ਕਰਨ ਦੇ ਕਾਬਿਲ ਹੋ ਸਕੇਗਾ। ਮੈਂ ਹਾਊਸ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ, ਮਾਨਯੋਗ ਮੁੱਖ ਮੰਤਰੀ ਜੀ ਸਾਡੇ ਬਜ਼ੁਰਗਾਂ ਸਮਾਨ ਜਿਨ੍ਹਾਂ ਨੇ ਪੰਜਾਬ ਦੀ ਬਹੁਤ ਲੰਮਾ ਸਮਾਂ ਸੇਵਾ ਕੀਤੀ ਹੈ, ਪਰਮਾਤਮਾ ਕਰੇ ਇਨ੍ਹਾਂ ਨੂੰ ਹੋਰ ਲੰਮੀ ਉਮਰ, ਚੰਗੀ ਸਿਹਤ ਬਖਸ਼ਿਸ਼ ਕਰੇ ਤਾਂ ਕਿ ਇਹ ਪੰਜਾਬ ਦੀ ਸੇਵਾ ਕਰ ਸਕਣ। ਮੈਂ ਇਨ੍ਹਾਂ ਦਾ ਵੀ ਬਹੁਤ ਜ਼ਿਆਦਾ ਧੰਨਵਾਦੀ ਹਾਂ ਕਿਉਂਕਿ ਮੇਰੇ ਹਲਕੇ ਦੀ ਇਨ੍ਹਾਂ ਨੇ ਬਹੁਤ ਸੇਵਾ ਕੀਤੀ ਹੈ। ਇਨ੍ਹਾਂ ਨੇ ਇਲੈਕਸ਼ਨਾਂ ਤੋਂ ਪਹਿਲਾਂ ਇਨ੍ਹਾਂ ਨੇ ਗੋਨਿਆਣਾ ਨੂੰ ਤਹਿਸੀਲ ਬਣਾ ਕੇ ਮੇਰੇ ਹਲਕੇ ਵਿੱਚ ਲੋਕਾਂ ਨੂੰ ਸਹੂਲਤ ਦਿੱਤੀ ਹੈ। ਮੈਂ ਧੰਨਵਾਦੀ ਹਾਂ ਕਿ ਇਲੈਕਸ਼ਨ ਦੇ ਦਿਨਾਂ ਦੇ ਵਿੱਚ ਉਮੀਦਵਾਰ ਐਲਾਨ ਹੋਣ ਦੇ ਨਾਲ-ਨਾਲ ਸਾਡੇ ਇਲਾਕੇ ਵਿੱਚ ਉਨ੍ਹਾਂ ਲੋਕਾਂ ਨੂੰ ਸ਼ਾਮਲਾਤ ਇਲਾਕੇ ਦੇ ਮਾਲਕੀ ਦੇ ਹੱਕ ਦਿੱਤੇ ਹਨ ਜਿਨ੍ਹਾਂ ਦੀ ਉਹ ਕਾਸ਼ਤ ਕਰਦੇ ਸਨ, ਮੈਂ ਇਸ ਲਈ ਇਨ੍ਹਾਂ ਦਾ ਬਹੁਤ ਧੰਨਵਾਦੀ ਹਾਂ। ਮੈਂ ਬਹੁਤ ਧੰਨਵਾਦੀ ਹਾਂ ਕਿ ਸਾਡੇ ਹਲਕੇ ਵਿੱਚ ਜਿੱਥੇ ਮੈਂ ਕੱਲ੍ਹ ਪਾਣੀ ਦੀ ਮੰਗ ਬਾਰੇ ਗੱਲ ਕਰ ਰਿਹਾ ਸੀ ਕਿ ਢਿੱਲਵਾਂ ਮਾਈਨਰ ਦੇ ਕੰਮ ਕਰਾਉਣ ਬਾਰੇ ਸਾਡੇ ਇਲਾਕੇ ਵਿੱਚ ਬੜੇ ਲੰਮੇਂ ਸਮੇਂ ਤੋਂ ਸਾਡੇ ਹਲਕੇ ਦੀ ਮੰਗ ਸੀ ਉਸਦਾ ਕੰਮ ਮੁੱਖ ਮੰਤਰੀ ਜੀ ਨੇ ਉਚੇਚੀ ਰੁਚੀ ਲੈ ਕੇ ਕੰਮ ਕਰਵਾਇਆ ਹੈ। ਜੇਕਰ ਅਸੀਂ ਕੰਮ ਕਰਦੇ ਹਾਂ ਤਾਂ ਇਕ ਵਿਅਕਤੀ ਲਈ ਨਹੀਂ ਕਰਦੇ ਅਸੀਂ ਸਮੁੱਚੇ ਪੰਜਾਬ ਦੀ ਬਿਹਤਰੀ ਲ਼ਈ ਕੰਮ ਕਰਦੇ ਹਾਂ, ਪੰਜਾਬ ਦੇ ਲੋਕਾਂ ਦੀ ਬਿਹਤਰੀ ਲਈ ਕੰਮ ਕਰਦੇ ਹਾਂ। ਅੱਜ ਮੈਂ ਇਹ ਗੱਲ ਦਾਅਵੇ ਨਾਲ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਪੰਜਾਬ ਦੇ ਬਾਰੇ ਸੋਚੀਏ। ਸਾਡੇ ਕੰਗ ਸਾਹਿਬ ਨੇ ਠੀਕ ਕਿਹਾ ਹੈ ਕਿ ਉਹ ਸਮਾਂ ਦੂਰ ਨਹੀਂ ਹੈ, ਜਿਸ ਰਾਹ ਤੇ ਅਸੀਂ ਚਲੇ ਹੋਏ ਹਾਂ,

[ਸਰਦਾਰ ਅਜਾਇਬ ਸਿੰਘ ਭੱਟੀ]

ਤੇ ਖੜਖੜਾ ਰਿਹਾ ਹੈ ਜਿਹੜਾ ਅਸੀਂ ਕਹਿੰਦੇ ਹਾਂ ਕਿ ਸਿੱਖਿਆ ਦੇ ਖੇਤਰ ਵਿੱਚ ਪੰਜਾਬ 14ਵੇਂ ਨੰਬਰ ਤੋਂ ਤੀਸਰੇ ਨੰਬਰ ਤੇ ਆ ਗਿਆ ਹੈ ਤਾਂ ਸਾਨੂੰ ਇਹ ਗੱਲ ਵੀ ਯਾਦ ਰੱਖਣੀ ਚਾਹੀਦੀ ਹੈ ਕਿ ਅਸੀਂ ਸੈਂਟਰ ਦੇ ਦਰਬਾਰ ਵਿੱਚ ਤੀਜੇ ਮੰਗਤੇ ਹਾਂ, ਵੈਸਟ ਬੰਗਾਲ, ਕੇਰਲਾ ਤੇ ਤੀਜਾ ਪੰਜਾਬ। ਇਹ ਸਾਡੇ ਲਈ ਬੜੇ ਸ਼ਰਮ ਵਾਲੀ ਗੱਲ ਹੈ। ਲੋਕੀਂ ਬੜੇ ਮਾਣ ਨਾਲ ਕਹਿੰਦੇ ਹੁੰਦੇ ਸੀ :-

"ਸੋਹਣੇ ਦੇਸ਼ਾਂ ਵਿੱਚੋਂ ਦੇਸ਼ ਪੰਜਾਬ ਨੀ ਸਈਓ,<br>ਸੋਹਣੇ ਫੁੱਲਾਂ ਵਿੱਚੋਂ ਫੁੱਲ ਗੁਲਾਬ ਨੀ ਸਈਓ"

ਅੱਜ ਉਹ ਪੰਜਾਬ ਕਿੱਥੇ ਹੈ ? ਅੱਜ ਪੰਜਾਬ ਦੀ ਜਿਹੜੀ ਟੋਟਲ ਜਨਸੰਖਿਆ ਹੈ ਉਹ ਕਿਸੇ ਨਾ ਕਿਸੇ ਟੈਨਸ਼ਨ ਦੇ ਵਿੱਚ ਆਪਣਾ ਸਮਾਂ ਗੁਜ਼ਾਰ ਰਹੀ ਹੈ, ਚਾਹੇ ਰਾਜਨੀਤਿਕ ਨੇਤਾ ਹੋਣ, ਚਾਹੇ ਆਪੋਜੀਸ਼ਨ ਵਾਲੇ ਹੋਣ, ਚਾਹੇ ਕਿਸਾਨਾਂ ਦੀਆਂ ਖੁਦਕੁਸ਼ੀਆਂ ਹੋਣ, ਚਾਹੇ ਪੜ੍ਹਨ ਵਾਲੇ ਬੱਚਿਆਂ ਦੀਆਂ ਖੁਦਕੁਸ਼ੀਆਂ ਹੋਣ, ਚਾਹੇ ਮੁਲਾਜ਼ਮਾਂ ਦੀਆਂ ਹੋਣ, ਚਾਹੇ ਮਜ਼ਦੂਰਾਂ ਦੀਆਂ ਹੋਣ। ਮਾਨਯੋਗ ਸਪੀਕਰ ਸਾਹਿਬ , ਅੱਜ ਪੰਜਾਬ ਇੱਕ ਬੜੇ ਔਖੇ ਦੌਰ ਵਿੱਚੋਂ ਗੁਜਰ ਰਿਹਾ ਹੈ ਸਾਡੇ ਇਸ ਬਜਟ ਸੈਸ਼ਨ ਦੇ ਭਾਸ਼ਣ ਤੇ ਸਾਰਿਆਂ ਦਾ ਫਰਜ਼ ਬਣਦਾ ਹੈ ਕਿ.........

**ਮਾਨਯੋਗ ਸਪੀਕਰ** : ਭੱਟੀ ਸਾਹਿਬ, ਤੁਸੀਂ ਇਸ ਨੂੰ ਹੁਣ ਕਨਕਲੂਡ ਕਰੋ।

**ਸਰਦਾਰ ਅਜਾਇਬ ਸਿੰਘ ਭੱਟੀ** : ਸਪੀਕਰ ਸਾਹਿਬ, ਮੈਂ ਗੱਲਾਂ ਬਹੁਤ ਕਰਨੀਆਂ ਸਨ। ਮੈਂ ਚੋਣ ਮੈਨੀਫੈਸਟੋ ਵੀ ਪੜ੍ਹਿਆ ਹੈ ਅਤੇ ਇਹ ਬਜਟ ਸਪੀਚ ਵੀ ਪੜ੍ਹੀ ਹੈ। ਇਸ ਵਿੱਚ ਵਾਅਦੇ ਬਹੁਤ ਕੀਤੇ ਗਏ ਹਨ ਜਿਹੜੇ ਪੂਰੇ ਨਹੀਂ ਕੀਤੇ ਜਾ ਸਕਦੇ। ਇਸ ਕਰਕੇ ਤੁਸੀਂ ਇਹੋ ਜਿਹੀਆਂ ਗੱਲਾਂ ਕਰਨ ਤੋਂ ਗੁਰੇਜ਼ ਕਰਿਆ ਕਰੋ। ਸਾਨੂੰ ਲੋਕਾਂ ਦੇ ਨਾਲ ਝੂਠੇ ਪਰਾਮਿਸ ਨਹੀਂ ਕਰਨੇ ਚਾਹੀਦੇ, ਜਿਹੜੇ ਆਪਾਂ ਪੂਰੇ ਨਹੀਂ ਕਰ ਸਕਦੇ ਕਿਉਂਕਿ ਸਾਡੀ ਆਰਥਿਕ ਵਿਵਸਥਾ ਇੰਨੀ ਤੰਦਰੁਸਤ ਨਹੀਂ ਹੈ ਕਿ ਅਸੀਂ ਉਨ੍ਹਾਂ ਦਾ ਮੁਕਾਬਲਾ ਕਰ ਸਕਦੇ ਹਾਂ। ਧੰਨਵਾਦ ਜੀ।

**ਮਾਨਯੋਗ ਸਪੀਕਰ** : ਹੁਣ ਸਰਦਾਰ ਹਰਦਿਆਲ ਸਿੰਘ ਕੰਬੋਜ ਕੇਵਲ ਚਾਰ-ਪੰਜ ਮਿੰਟ ਹੀ ਬੋਲਣਗੇ।

**ਸਰਦਾਰ ਹਰਦਿਆਲ ਸਿੰਘ ਕੰਬੋਜ (ਰਾਜਪੁਰਾ)** : ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਸਮੇਂ ਨੂੰ ਧਿਆਨ ਵਿੱਚ ਰੱਖਦੇ ਹੋਏ ਆਪਣੀ ਗੱਲ ਥੋੜ੍ਹੇ ਸਮੇਂ ਵਿੱਚ ਹੀ ਕਰਨ ਦੀ ਕੋਸ਼ਿਸ਼ ਕਰਾਂਗਾ। ਅੱਜ ਜਿੱਥੇ ਸਾਰੇ ਹੀ ਸਤਿਕਾਰਯੋਗ ਮੈਂਬਰ ਸਾਹਿਬਾਨ ਨੇ ਬੜੀ ਵੱਡੀ ਚਿੰਤਾ ਦਾ ਪ੍ਰਗਟਾਵਾ ਪੰਜਾਬ ਦੀ ਆਰਥਿਕ ਸਥਿਤੀ ਤੇ ਕੀਤਾ ਹੈ, ਮੈਂ ਉਨ੍ਹਾਂ ਦੇ ਨਾਲ ਬਿਲਕੁਲ ਸਹਿਮਤ ਹੁੰਦਾ ਹੋਇਆ ਉਨ੍ਹਾਂ ਗੱਲਾਂ ਨੂੰ ਬਿਲਕੁਲ ਵੀ ਰਿਪੀਟ ਨਹੀਂ ਕਰਾਂਗਾ ਕਿਉਂਕਿ ਘੜੀ ਮੇਰੇ ਸਾਹਮਣੇ ਹੈ। ਸਮੇਂ ਦੀ ਪਾਬੰਦੀ ਹੈ। ਅੱਜ ਜਿੱਥੇ ਪੰਜਾਬ ਦੀ ਆਰਥਿਕ ਦਸ਼ਾ ਹੈ, ਉਹ ਪੂਰੇ ਦੇਸ਼ ਦੇ ਅੰਦਰ ਬਹੁਤ ਨਿਘਰ ਚੁੱਕੀ ਹੈ। ਇਹ ਸਾਡੇ ਸਾਹਮਣੇ ਬੜੀ ਵੱਡੀ ਚਿੰਤਾ ਹੈ। ਅੱਜ ਇਕੱਲੇ ਸਦਨ ਦੇ

ਮੈਂਬਰ ਸਾਹਿਬਾਨ ਤੇ ਨਹੀਂ ਸਗੋਂ ਸਮੁੱਚੇ ਪੰਜਾਬ ਦੇ ਹਰ ਵਿਅਕਤੀ ਦੇ ਮਨ ਵਿੱਚ ਇਹ ਸ਼ੰਕਾ ਹੈ ਕਿ ਆਉਣ ਵਾਲੇ ਸਮੇਂ ਵਿੱਚ ਆਪਣੇ ਬੱਚਿਆਂ ਨੂੰ ਕਿਵੇਂ ਸੁਰੱਖਿਅਤ ਕਰ ਸਕਦੇ ਹਾਂ। ਇਸ ਬਾਰੇ ਬਹੁਤ ਕੁਝ ਕਹਿ ਸਕਦੇ ਹਾਂ ਪ੍ਰੰਤੂ ਸਮੇਂ ਨੂੰ ਧਿਆਨ ਵਿੱਚ ਰੱਖਦੇ ਹੋਏ ਅੱਜ ਸਾਡੇ ਬਹੁਤ ਸਤਿਕਾਰਯੋਗ ਮੈਂਬਰ ਸਾਹਿਬਾਨ ਨੇ ਬਹੁਤ ਗੱਲਾਂ ਕੀਤੀਆਂ ਹਨ, ਪੰਜਾਬ ਦੇ ਅੰਦਰ ਅੱਜ ਇਕ ਬਹੁਤ ਵੱਡੀ ਚਿੰਤਾ ਹੈ ਕਿ ਜਿਹੜਾ ਪੀਣ ਵਾਲਾ ਪਾਣੀ ਹੈ, ਉਹ ਖਰਾਬ ਹੋ ਚੁੱਕਾ ਹੈ, ਪ੍ਰਦੂਸ਼ਤ ਹੋ ਚੁੱਕਾ ਹੈ ਅਤੇ ਪੰਜਾਬ ਦਾ ਪਾਣੀ ਬਹੁਤ ਡੂੰਘਾ ਚਲਿਆ ਗਿਆ ਹੈ। ਇਸ ਬਾਰੇ ਵੱਖ-ਵੱਖ ਮੈਂਬਰ ਸਾਹਿਬਾਨ ਨੇ ਬੋਲਿਆ ਹੈ ਅਤੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਵੀ ਦੱਸਿਆ ਹੈ, ਉਹ ਕਹਿ ਕੇ ਗਏ ਹਨ। ਸੋ, ਪੀਣ ਵਾਲਾ ਪਾਣੀ ਬੜਾ ਪ੍ਰਦੂਸ਼ਤ ਹੋ ਚੁੱਕਾ ਹੈ। ਇਹ ਬਹੁਤ ਵੱਡੀ ਸਮੱਸਿਆ ਬਣ ਚੁੱਕੀ ਹੈ। ਪਾਣੀ ਦਾ ਲੈਵਲ ਬਹੁਤ ਡੂੰਘਾ ਹੋ ਜਾਣ ਕਾਰਨ ਜਿੱਥੇ ਕਿਤੇ ਵੀ ਪੰਜਾਬ ਵਿੱਚ ਪਾਣੀ ਦੀਆਂ ਮੋਟਰਾਂ ਹਨ ਉਹ ਅੱਜ ਬੰਦ ਪਈਆਂ ਹਨ। ਇੱਥੋਂ ਤੱਕ ਕਿ ਲੋਕ ਆਪਣੇ ਬੱਚਿਆਂ ਨੂੰ, ਪਰਿਵਾਰਾਂ ਨੂੰ ਦੂਜੇ ਪਿੰਡਾਂ ਤੋਂ ਪਾਣੀ ਲਿਆ ਕੇ ਮੁਹੱਈਆ ਕਰਵਾ ਰਹੇ ਹਨ। ਇਹ ਸਮੁੱਚੇ ਪੰਜਾਬ ਦੀ ਗੱਲ ਹੈ। ਇਹ ਜਿੱਥੇ ਸਮੁੱਚੇ ਪੰਜਾਬ ਦੀ ਗੱਲ ਹੈ ਉਥੇ ਮੇਰੇ ਆਪਣੇ ਹਲਕੇ ਰਾਜਪੁਰੇ ਦੀ ਪੂਰੀ ਸਬ ਡਵੀਜ਼ਨ ਵਿੱਚ ਜਿਸ ਵਿੱਚ ਸਾਡੇ ਘਨੌਰ ਦਾ ਏਰੀਆ, ਡੇਰਾਬੱਸੀ, ਮੁਹਾਲੀ ਦਾ ਜਿਹੜਾ ਏਰੀਆ ਹੈ, ਇਸ ਵਿੱਚ ਫਲੋਰਾਈਡ ਦੀ ਬਹੁਤ ਵੱਡੀ ਸਮੱਸਿਆ ਹੈ। ਜਿੱਥੇ ਪੂਰੇ ਪੰਜਾਬ ਦੇ ਵਿੱਚ ਇੱਕ ਪੀ.ਪੀ.ਐਮ. ਹੈ, ਉਥੇ ਰਾਜਪੁਰਾ ਪੂਰੀ ਸਬ ਡਵੀਜ਼ਨ ਵਿੱਚ 8 ਤੋਂ ਲੈ ਕੇ 9 ਪੀ.ਪੀ.ਐਮ. ਫਲੋਰਾਈਡ ਪਾਣੀ ਵਿੱਚ ਹੈ, ਜਿਸ ਦੇ ਕਾਰਨ ਬੜੀਆਂ ਭਿਆਨਕ ਬਿਮਾਰੀਆਂ ਜਿਸ ਵਿੱਚ ਦੰਦਾਂ ਦੀਆਂ ਬਿਮਾਰੀਆਂ, ਪੇਟ ਦੀਆਂ ਬਿਮਾਰੀਆਂ, ਹੱਡੀਆਂ ਦੀਆਂ ਬਿਮਾਰੀਆਂ, ਅੱਖਾਂ ਦੀਆਂ ਬਿਮਾਰੀਆਂ ਵੱਡੇ ਪੈਮਾਨੇ ਤੇ ਫੈਲ ਰਹੀਆਂ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡਾ ਇਤਿਹਾਸ ਹੈ ਕਿ ਅਸੀਂ ਤਾਂ ਆਪਣੇ ਦੁਸ਼ਮਣ ਨੂੰ ਵੀ ਪਾਣੀ ਪਿਲਾਉਂਦੇ ਰਹੇ ਹਾਂ ਪਰ ਇਹ ਚੰਗਾ ਹੋਵੇ ਕਿ ਅਸੀਂ ਆਪਣੇ ਲੋਕਾਂ ਨੂੰ ਵੀ ਚੰਗਾ ਪਾਣੀ ਪਿਆ ਸਕੀਏ ਜੇਕਰ ਅਜਿਹਾ ਹੋ ਜਾਂਦਾ ਹੈ ਤਾਂ ਪੰਜਾਬ ਦੇ ਲੋਕ ਤੁਹਾਡਾ ਧੰਨਵਾਦ ਕਰਨਗੇ। ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਸਰਕਾਰ ਪੰਜਾਬ ਦੇ ਵਿੱਚ ਸਾਰਿਆਂ ਨੂੰ ਆਰ. ਓ. ਸਿਸਟਮ ਰਾਹੀਂ ਇਕ ਸਕੀਮ ਦੇ ਤੌਰ ਤੇ ਲਿਆ ਕੇ ਪਾਣੀ ਮੁਹੱਈਆ ਕਰਵਾਏ। ਇਸ ਦੇ ਨਾਲ-ਨਾਲ ਜਿੱਥੇ ਮੈਂ ਪੀਣ ਵਾਲੇ ਪਾਣੀ ਦੀ ਗੱਲ ਕਰਦਾ ਸੀ, ਉਥੇ ਉਹ ਰਾਜਪੁਰਾ ਸ਼ਹਿਰ, ਜਿਸ ਨੂੰ ਭਾਖੜਾ ਮੇਨ ਲਾਈਨ (ਬੀ.ਐਮ.ਐਲ.) ਤੋਂ ਪਾਣੀ ਦੀ ਸਪਲਾਈ ਹੈ ਪਰੰਤੂ ਜਿਹੜਾ ਬੀ. ਐਮ. ਐਲ. ਤੋਂ ਪਾਣੀ ਆਉਂਦਾ ਹੈ, ਉਹ ਬਹੁਤ ਹੀ ਵਧੀਆ ਪਾਣੀ ਹੈ। ਮੁਕਦੀ ਗੱਲ ਇਹ ਹੈ ਕਿ ਜਿਹੜਾ ਵਾਟਰ ਟਰੀਟਮੈਂਟ ਪਲਾਂਟ ਰਾਜਪੁਰਾ ਵਿੱਚ ਹੈ, ਉਹ ਬੜਾ ਗੰਦਗੀ ਨਾਲ ਭਰਿਆ ਪਿਆ ਹੈ। ਇਸ ਦੇ ਬਾਰੇ ਅਖਬਾਰਾਂ ਦੇ ਵਿੱਚ ਵੀ ਆਇਆ ਹੈ, ਲੋਕਾਂ ਨੇ ਇਸ ਬਾਰੇ ਰੋਸ ਵੀ ਪ੍ਰਗਟ ਕੀਤਾ ਹੈ ਪਰ ਮਸਲਾ ਉਥੇ ਦਾ ਉਥੇ ਹੀ ਹੈ। ਇਹ ਚੰਗਾ ਹੁੰਦਾ ਜੇਕਰ ਅਸੀਂ ਇਹ ਗੱਲ ਵੀ ਬਜਟ ਵਿੱਚ ਲੈ ਲੈਂਦੇ ਇਸ ਦੇ ਨਾਲ ਹੋਰ ਵੀ ਲੋਕਾਂ ਦਾ ਭਲਾ ਹੋ ਸਕਦਾ ਸੀ।

**ਮਾਨਯੋਗ ਸਪੀਕਰ :** ਚਲੋ ਠੀਕ ਹੈ ਜੀ, ਤੁਸੀਂ ਹੁਣ ਬੱਸ ਕਰੋ।

**ਸਰਦਾਰ ਹਰਦਿਆਲ ਸਿੰਘ ਕੰਬੋਜ :** ਬੱਸ ਸਪੀਕਰ ਸਾਹਿਬ, ਮੈਂ ਇਕ ਮਿੰਟ ਹੀ ਹੋਰ ਲੈਣਾ ਹੈ ਜੀ। ਖਜ਼ਾਨਾ ਮੰਤਰੀ ਸਾਹਿਬ ਨੇ ਇਹ ਆਪਣਾ ਪਹਿਲਾ ਬਜਟ ਪੇਸ਼ ਕੀਤਾ ਹੈ, ਇਸ ਤੋਂ ਪਹਿਲਾਂ ਇਹ ਪੀ. ਡਬਲਯੂ. ਡੀ. ਮਨਿਸਟਰ ਵੀ ਰਹੇ ਹਨ। ਠੀਕ ਹੈ ਇਨ੍ਹਾਂ ਦੇ ਇਲਾਕੇ ਦੀਆਂ ਸੜਕਾਂ ਦੀ ਹਾਲਤ ਬਹੁਤ ਵਧੀਆ, ਸੁਧਰੀ ਹੋਈ ਹੈ। ਇਹ ਚੰਗਾ ਹੁੰਦਾ ਕਿ ਜੇਕਰ ਇਹ ਦੂਜੇ ਹਲਕਿਆਂ ਵੱਲ ਵੀ ਆਪਣਾ ਧਿਆਨ ਦੇ ਦਿੰਦੇ। ਸਾਡੇ ਹਲਕੇ ਵਿੱਚ ਬਨੂੜ ਤੋਂ ਲੈ ਕੇ ਅਬਰਾਵਾਂ, ਤਸੌਲੀ ਤੱਕ ਸੜਕ ਨਹੀਂ ਬਣੀ। ਉਸ ਵੱਲ ਧਿਆਨ ਦੇਣ ਦੀ ਲੋੜ ਹੈ। ਸਾਡੇ ਇਕ ਬੜਾ ਪਿੰਡ ਨਲਾਸ ਵਿਖੇ ਇਤਿਹਾਸਕ ਮੰਦਰ ਹੈ ਜਿੱਥੇ ਦੂਰ-ਦੂਰ ਤੋਂ ਲੋਕੀਂ ਪੂਰੇ ਸੰਸਾਰ ਵਿੱਚੋਂ ਮੱਥਾ ਟੇਕਣ ਵਾਸਤੇ ਆਉਂਦੇ ਹਨ, ਉਸ ਰੋਡ ਨੂੰ ਵੀ ਪੂਰਾ ਕੀਤਾ ਜਾਵੇ ਤਾਂ ਤੁਹਾਡਾ ਬਹੁਤ-ਬਹੁਤ ਧੰਨਵਾਦ ਹੋਵੇਗਾ। ਇਹ ਸਾਰੀਆਂ ਗੱਲਾਂ ਅਜੇ ਪੂਰੀਆਂ ਨਹੀਂ ਕੀਤੀਆਂ ਗਈਆਂ। ਮੈਂ ਸੋਚਦਾ ਹਾਂ ਕਿ ਇਹ ਬਜਟ ਕੇਵਲ ਕਾਗਜ਼ਾਂ ਵਿੱਚ ਹੀ ਜਮ੍ਹਾ-ਘਟਾਉ ਕੀਤਾ ਗਿਆ ਹੈ ਪ੍ਰੰਤੂ ਇਸ ਵਿੱਚ ਕੋਈ ਵੀ ਵੱਡੀ ਰਾਹਤ ਨਹੀਂ ਦਿੱਤੀ ਗਈ।..........

**ਮਾਨਯੋਗ ਸਪੀਕਰ :** ਧੰਨਵਾਦ, ਤੁਸੀਂ ਬੈਠੋ ਜੀ।

**ਸਰਦਾਰ ਹਰਦਿਆਲ ਸਿੰਘ ਕੰਬੋਜ :** ਸਪੀਕਰ ਸਾਹਿਬ, ਮੈਂ ਇਸ ਦਾ ਵਿਰੋਧ ਕਰਦਾ ਹੋਇਆ ਇਸ ਦੇ ਖਿਲਾਫ ਆਪਣੀ ਵੋਟ ਪਾਉਂਦਾ ਹਾਂ। ਧੰਨਵਾਦ।

**ਮਾਨਯੋਗ ਸਪੀਕਰ :** ਸ਼੍ਰੀ ਪਵਨ ਕੁਮਾਰ ਟੀਨੂੰ ਜੀ, ਤੁਹਾਡੇ ਕੇਵਲ 4-5 ਮਿੰਟ ਹੀ ਹਨ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ, ਐਸ. ਸੀ. ਤੇ ਬੀ. ਸੀ ਦੀ ਭਲਾਈ (ਸ਼੍ਰੀ ਪਵਨ ਕੁਮਾਰ ਟੀਨੂੰ) :** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਪੰਜਾਬ ਦੇ ਵਿੱਤ ਮੰਤਰੀ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ ਵੱਲੋਂ ਜਿਹੜਾ ਬਜਟ ਪੇਸ਼ ਕੀਤਾ ਗਿਆ ਹੈ, ਦੇ ਸਬੰਧ ਵਿੱਚ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਸਪੀਕਰ ਸਾਹਿਬ, ਜਦੋਂ ਕਿਸੇ ਦੇਸ਼ ਜਾਂ ਕਿਸੇ ਸੂਬੇ ਦਾ ਬਜਟ ਆਉਂਦਾ ਹੈ ਤਾਂ ਉਸ ਤੋਂ ਪਹਿਲਾਂ ਲੋਕਾਂ ਵਿੱਚ, ਘਰਾਂ ਵਿੱਚ ਅਤੇ ਦਫ਼ਤਰਾਂ ਵਿੱਚ, ਚੌਰਾਹਿਆਂ ਵਿੱਚ ਗੱਲਾਂ ਹੁੰਦੀਆਂ ਹਨ ਕਿ ਬਜਟ ਵਿੱਚ ਹੁਣ ਕਿਹੜਾ ਟੈਕਸ ਲੱਗੇਗਾ। ਕਈ ਵਾਰੀ ਮੁਲਾਜ਼ਮ ਬਜਟ ਵਿੱਚ ਲੱਗਣ ਵਾਲੇ ਟੈਕਸਾਂ ਤੋਂ ਡਰਦੇ ਹਨ ਕਿ ਹੁਣ ਹੋਰ ਟੈਕਸ ਦਾ ਬੋਝ ਪੈਣ ਵਾਲਾ ਹੈ। ਲੇਕਿਨ ਮੈਂ ਢੀਂਡਸਾ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਬਿਨਾਂ ਕੋਈ ਟੈਕਸ ਦੇ ਬਜਟ ਲਿਆਂਦਾ ਹੈ ਕਿਉਂਕਿ ਪੰਜਾਬ ਅਤੇ ਪੂਰੇ ਦੇਸ਼ ਦੀ ਜਨਤਾ ਪਹਿਲਾਂ ਹੀ ਮਹਿੰਗਾਈ ਦੀ ਮਾਰ ਵਿੱਚ ਫਸੀ ਹੋਈ ਹੈ। ਅੱਜ ਆਮ ਜ਼ਰੂਰਤ ਵਾਲੀਆਂ ਚੀਜ਼ਾਂ ਦੇ ਭਾਅ ਅਸਮਾਨ ਨੂੰ ਚੜ੍ਹਦੇ ਜਾ ਰਹੇ ਹਨ। ਜੇਕਰ ਕਿਤੇ ਇਥੇ ਵੀ ਹੋਰ ਟੈਕਸਾਂ ਦਾ ਭਾਰ ਲੋਕਾਂ ਉਤੇ ਪਾ ਦਿੱਤਾ ਜਾਂਦਾ ਤਾਂ ਮੈਂ ਸਮਝਦਾ ਹਾਂ ਕਿ ਇਹ ਬਹੁਤ ਵੱਡੀ ਬੇਇਨਸਾਫੀ ਹੋਣੀ ਸੀ। ਇਹ ਬਜਟ ਲੋਕ ਹਿਤੂ ਹੈ, ਲੋਕਾਂ ਦਾ ਧਿਆਨ ਰੱਖਣ ਵਾਲਾ ਬਜਟ ਹੈ, ਰਾਹਤ ਦੇਣ ਵਾਲਾ ਬਜਟ ਹੈ। ਵਿੱਤ ਮੰਤਰੀ ਜੀ ਨੇ ਖਾਸ ਕਰਕੇ ਜੋ ਵਿੱਦਿਆ ਦੇ ਖੇਤਰ ਵਿੱਚ ਤੇ ਪਾਵਰ ਦੇ ਖੇਤਰ ਵਿੱਚ ਜੋ ਵੱਧ ਪੈਸਾ ਰੱਖਿਆ

ਹੈ, ਉਸ ਦੇ ਨਾਲ ਆਉਣ ਵਾਲੇ ਸਮੇਂ ਵਿੱਚ ਸਾਨੂੰ ਚੰਗੇ ਰਿਜ਼ਲਟ ਮਿਲਣਗੇ। ਮਾਨਯੋਗ ਸਪੀਕਰ ਸਾਹਿਬ, ਪੜ੍ਹਾਈ ਵਿੱਚ ਜੋ ਕੰਮ ਸਰਕਾਰ ਨੇ ਕੀਤੇ ਹਨ ਆਪਾਂ ਸਾਰੇ ਜਾਣਦੇ ਹਾਂ ਕਿ ਸਾਡਾ ਸੂਬਾ 14ਵੇਂ ਨੰਬਰ ਤੋਂ ਹੁਣ ਤੀਜੇ ਨੰਬਰ ਤੇ ਆ ਗਿਆ ਹੈ। ਸਿੱਖਿਆ ਦੇ ਇੰਫਰਾਸਟਰਕਚਰ ਵਿੱਚ ਪੂਰੇ ਇੰਡੀਆ ਵਿਚੋਂ ਸਾਡਾ ਸੂਬਾ ਨੰਬਰ ਇਕ ਤੇ ਆ ਗਿਆ ਹੈ। ਟੀਚਰਾਂ ਦੀ ਕਮੀ ਪੂਰੀ ਹੋਈ ਹੈ। ਜਿਹੜੀ ਅਜੇ ਘਾਟ ਰਹਿੰਦੀ ਹੈ, ਸਰਕਾਰ ਉਹ ਵੀ ਬਹੁਤ ਜਲਦੀ ਹੀ ਪੂਰਾ ਕਰੇਗੀ ਕਿਉਂਕਿ ਇਹੋ ਜਿਹਾ ਬਹੁਤ ਵਾਰ ਸਾਡੀ ਸਰਕਾਰ ਸੈਸ਼ਨ ਵਿੱਚ ਕਹਿ ਚੁੱਕੀ ਹੈ। ਮਾਨਯੋਗ ਸਪੀਕਰ ਸਾਹਿਬ, ਬੱਚਿਆਂ ਨੂੰ ਮੁਫ਼ਤ ਪੜ੍ਹਾਈ, ਬੱਚਿਆਂ ਨੂੰ ਮੁਫ਼ਤ ਕੰਪਿਊਟਰ ਖਾਸ ਕਰਕੇ ਸਕਿੱਲਡ ਡਿਵੈਲਪਮੈਂਟ ਪ੍ਰੋਗਰਾਮ ਦੀ ਪਲਾਨ ਲਈ ਇਸ ਬਜਟ ਵਿੱਚ ਜੋ ਪੈਸਾ ਰੱਖਿਆ ਹੈ, ਇਸ ਨਾਲ ਸਾਡੇ ਨੌਜਵਾਨ ਵਰਗ ਨੂੰ ਬਹੁਤ ਵੱਡਾ ਫਾਇਦਾ ਹੋਵੇਗਾ। ਸਾਡੇ ਬੱਚੇ 10+2 , ਬੀ. ਏ. ਅਤੇ ਐਮ. ਏ. ਪੜ੍ਹ ਜਾਂਦੇ ਹਨ ਲੇਕਿਨ ਉਨ੍ਹਾਂ ਨੂੰ ਕਿਸੇ ਟੈਕਨੀਕਲ ਖੇਤਰ ਦੀ ਜਾਣਕਾਰੀ ਨਹੀਂ ਹੁੰਦੀ। ਖਾਸ ਕਰਕੇ ਪੰਜਾਬ, ਜਿਸ ਵਿੱਚ ਐਸ. ਸੀ. ਦੀ ਆਬਾਦੀ ਸਾਰੇ ਸੂਬਿਆਂ ਨਾਲੋਂ ਵੱਧ ਹੈ ਅਤੇ ਉਨ੍ਹਾਂ ਨੂੰ ਇਹੋ ਜਿਹੇ ਪ੍ਰੋਗਰਾਮ ਸ਼ੁਰੂ ਕਰਨ ਨਾਲ ਐਸ. ਸੀ. ਵਰਗ ਦੇ ਨੌਜਵਾਨਾਂ ਨੂੰ ਬਹੁਤ ਵੱਡਾ ਫਾਇਦਾ ਪਹੁੰਚੇਗਾ।

ਬਿਜਲੀ ਦੇ ਖੇਤਰ ਵਿੱਚ ਜੋ ਵੱਧ ਪੈਸਾ ਰੱਖਿਆ ਗਿਆ ਹੈ, ਉਹ ਬਹੁਤ ਜ਼ਰੂਰੀ ਵੀ ਸੀ। ਅੱਜ ਬਿਜਲੀ ਦੇ ਕਾਰਖਾਨੇ ਲੱਗ ਰਹੇ ਹਨ। ਮੈਨੂੰ ਸੁਣਨ ਵਿੱਚ ਮਿਲਿਆ ਹੈ ਅਤੇ ਵਿਰੋਧੀ ਧਿਰ ਦੇ ਸਾਥੀ ਪੁੱਛਦੇ ਹਨ ਕਿ ਇਹ ਪਲਾਂਟ ਕਦੋਂ ਚਲਣਗੇ ? ਸਪੀਕਰ ਸਾਹਿਬ, ਮੈਂ ਆਪੋਜੀਸ਼ਨ ਦੇ ਮੈਂਬਰ ਸਾਹਿਬਾਨ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਕੋਈ ਐਨ. ਆਰ. ਆਈ. ਭਰਾ ਕੋਠੀ ਵੀ ਬਣਾਉਣਾ ਸ਼ੁਰੂ ਕਰੇ ਤਾਂ ਉਸ ਨੂੰ ਵੀ 2-3 ਸਾਲ ਲੱਗ ਜਾਂਦੇ ਹਨ। ਬਿਜਲੀ ਦੇ ਤਾਂ ਬਹੁਤ ਵੱਡੇ-ਵੱਡੇ ਪ੍ਰੋਜੈਕਟ ਲੱਗਣੇ ਹਨ, ਕਾਰਖਾਨੇ ਲੱਗਣੇ ਹਨ। ਇਸ ਨੂੰ ਸਮਾਂ ਤਾਂ ਲੱਗਣਾ ਹੀ ਹੈ। ਇਹ ਜਿਹੜਾ ਵਿਕਾਸ ਹੈ, ਪਰਿਵਰਤਨ ਹੈ ਇਹ ਰਾਤੋ-ਰਾਤ ਨਹੀਂ ਹੋ ਜਾਂਦਾ, ਇਸ ਨੂੰ ਸਮਾਂ ਤਾਂ ਲੱਗਦਾ ਹੀ ਹੈ। ਗੱਲ ਤਾਂ ਇਨ੍ਹਾਂ ਨੂੰ ਸ਼ੁਰੂਆਤ ਕਰਨ ਦੀ ਹੈ। ਸਾਡੀ ਸਰਕਾਰ ਨੇ ਇਸ ਦੀ ਸ਼ੁਰੂਆਤ ਕੀਤੀ ਹੈ। ਬਿਜਲੀ ਦੀ ਕਮੀ ਨੂੰ ਦੂਰ ਕਰਨ ਵਾਸਤੇ ਇਸ ਦੇ ਚੰਗੇ ਨਤੀਜੇ ਆਉਣ ਵਾਲੇ ਹਨ। ਸਤਿਕਾਰਯੋਗ ਸਪੀਕਰ ਸਾਹਿਬ, ਕਰਜ਼ੇ ਦੇ ਸਬੰਧ ਵਿੱਚ ਬਹੁਤ ਸਾਰੀਆਂ ਗੱਲਾਂ ਹੋਈਆਂ ਹਨ। ਕੋਈ ਇੰਡਸਟਰੀ ਲੈ ਲਵੋ, ਕੋਈ ਖੇਤਰ ਲੈ ਲਵੋ। ਅਮਰੀਕਾ ਵੱਲ ਝਾਤ ਮਾਰ ਕੇ ਵੇਖ ਲਵੋ, ਚਾਈਨਾ ਵੱਲ ਝਾਤ ਮਾਰ ਕੇ ਵੇਖ ਲਵੋ। ਕਰਜ਼ੇ ਤੋਂ ਬਿਨਾਂ ਕੋਈ ਵੀ ਖੇਤਰ ਡਿਵੈਲਪਮੈਂਟ ਨਹੀਂ ਕਰ ਸਕਦਾ। ਮੇਰਾ ਖਿਆਲ ਹੈ ਕਿ ਜਿੰਨੇ ਅਸੀਂ ਵੀ ਮੈਂਬਰ ਸਾਹਿਬਾਨ ਇੱਥੇ ਬੈਠੇ ਹਾਂ, ਇਨ੍ਹਾਂ ਵਿਚੋਂ ਵੀ ਬਹੁਤ ਸਾਰਿਆਂ ਨੇ ਭਾਵੇਂ ਬੈਂਕ ਤੋਂ ਜਾਂ ਹੋਰ ਕਿਸੇ ਸੁਸਾਇਟੀ ਤੋਂ ਕਰਜ਼ਾ ਲਿਆ ਹੋਵੇ, ਅਸੀਂ ਮੈਜਾਰਿਟੀ ਵਿੱਚ ਕਰਜ਼ਾ ਲੈ ਕੇ ਆਪਾਂ ਆਪਣੇ ਕੰਮ ਕਾਰ ਨੂੰ, ਵਪਾਰ ਨੂੰ ਵਧਾਉਂਦੇ ਹਾਂ। ਮੈਂ ਸਮਝਦਾ ਹਾਂ ਕਿ ਆਪੋਜੀਸ਼ਨ ਪਾਰਟੀ ਦੇ ਮੈਂਬਰਾਂ ਨੇ ਸੈਂਟਰ ਗੌਰਮਿੰਟ ਦੇ ਫੰਡਾਂ ਦੀ ਬਹੁਤ ਗੱਲ ਕੀਤੀ ਹੈ। ਕੇਂਦਰ ਸਰਕਾਰ ਕੋਈ ਆਪਣੇ ਕੋਲੋਂ ਨਹੀਂ, ਕੋਈ ਆਪਣੀ ਕਣਕ ਵੇਚ ਕੇ, ਝੋਨਾ ਵੇਚ ਕੇ ਕਿਸੇ ਸੂਬੇ ਨੂੰ ਪੈਸਾ ਨਹੀਂ ਦਿੰਦੀ। ਸਟੇਟਾਂ ਕੋਲੋਂ ਪੈਸਾ ਇਕੱਠਾ ਕੀਤਾ ਜਾਂਦਾ ਹੈ। ਆਓ ਜੇ ਆਪਾਂ ਪੰਜਾਬ ਵਾਸਤੇ ਸੁਹਿਰਦ ਹਾਂ,

[ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ, ਐਸ. ਸੀ. ਤੇ ਬੀ. ਸੀ. ਦੀ ਭਲਾਈ]

ਗੰਭੀਰ ਹਾਂ ਅਤੇ ਆਪਣੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਚੰਗੀ ਐਜੂਕੇਸ਼ਨ ਅਤੇ ਚੰਗਾ ਪ੍ਰਬੰਧ ਦੇਣਾ ਚਾਹੁੰਦੇ ਹਾਂ ਤਾਂ ਕੇਂਦਰ ਸਰਕਾਰ ਨਾਲ ਇਕ ਮਤਾ ਪਾ ਕੇ ਜਿੰਨਾ ਸਾਡਾ ਟੈਕਸ ਦੇ ਰੂਪ ਵਿੱਚ ਸਾਡਾ ਸੈਂਟਰ ਸਰਕਾਰ ਪਾਸ ਪੈਸਾ ਜਾਂਦਾ ਹੈ ਉਹ 75% ਸਾਡੇ ਤੋਂ ਲੈ ਕੇ ਜਾਂਦੇ ਹਨ, ਉਹ 75% ਪੈਸੇ ਸਾਨੂੰ ਦੇਣ ਅਤੇ ਬਾਕੀ 25% ਪੂਰੇ ਸੂਬਿਆਂ ਵਿੱਚ ਦੇਣ, ਇਸ ਤੇ ਸਾਨੂੰ ਕੋਈ ਇਤਰਾਜ਼ ਨਹੀਂ ਹੈ। ਇਹ ਨਹੀਂ ਕਿ ਯੂ. ਪੀ., ਬਿਹਾਰ ਅਤੇ ਦੂਜੇ ਸੂਬਿਆਂ ਨੂੰ ਸਾਡੀ ਕਮਾਈ ਵਿਚੋਂ ਪੈਸਾ ਜਾਵੇ ਅਤੇ ਸਾਨੂੰ ਕੁਝ ਨਾ ਮਿਲੇ। ਇਸ ਦਾ ਮਤਲਬ ਹੈ ਕਿ ਸਾਡੇ ਲਈ ਜਿਹੜੀ ਵੀ ਸਕੀਮ ਬਣਦੀ ਹੈ, ਚਾਹੇ ਤੁਸੀਂ ਨਰੇਗਾ ਲੈ ਲਉ ਜਾਂ ਕੋਈ ਸੜਕਾਂ ਲੈ ਲਉ, ਉਸ ਦੇ ਲਈ ਇਸ ਤਰ੍ਹਾਂ ਦੀਆਂ ਸ਼ਰਤਾਂ ਰੱਖ ਦਿੱਤੀਆਂ ਜਾਂਦੀਆਂ ਹਨ ਕਿ ਜਿਸ ਦੇ ਨਾਲ ਪੰਜਾਬ ਨੂੰ ਕੋਈ ਫਾਇਦਾ ਨਹੀਂ ਹੁੰਦਾ ਅਤੇ ਫਾਇਦਾ ਦੂਜੇ ਸੂਬੇ ਲੈ ਜਾਂਦੇ ਹਨ। ਸੋ, ਇਸ ਕਰਕੇ ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਸ ਦੇ ਵਾਸਤੇ ਵੀ ਵੱਖਰੀ ਬਹਿਸ ਅਤੇ ਇਕ ਵੱਖਰਾ ਮਤਾ ਪਵੇ ਕਿ ਸਾਡੇ ਟੈਕਸਿਜ਼ ਦੇ ਵਿਚੋਂ ਵੱਡਾ ਹਿੱਸਾ ਜਿਹੜਾ ਕੇਂਦਰ ਸਰਕਾਰ ਲੈ ਕੇ ਜਾਂਦੀ ਹੈ, ਉਹ ਸਾਨੂੰ ਮਿਲਣਾ ਚਾਹੀਦਾ ਹੈ ਨਹੀਂ ਤਾਂ ਕੁਝ ਸਮੇਂ ਬਾਅਦ ਸਾਡੀ ਵੀ ਹਾਲਤ ਬਿਹਾਰ, ਯੂ. ਪੀ. ਵਰਗੀ ਹੋ ਸਕਦੀ ਹੈ।

**ਮਾਨਯੋਗ ਸਪੀਕਰ :** ਆਪਣੀ ਸਪੀਚ ਕਨਕਲੂਡ ਕਰੋ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ, ਐਸ. ਸੀ. ਤੇ ਬੀ. ਸੀ. ਦੀ ਭਲਾਈ :** ਸਪੀਕਰ ਸਾਹਿਬ, ਆਪੋਜੀਸ਼ਨ ਪਾਰਟੀ ਦੇ ਮੈਂਬਰ ਨੇ ਕੱਲ੍ਹ ਇਕ ਨਸ਼ਿਆਂ ਦਾ ਅਤੇ ਖੇਡਾਂ ਦਾ ਸਵਾਲ ਕੀਤਾ ਸੀ। ਦੇਖੋ ਜਿੰਨਾ ਚਿਰ ਆਪਾਂ ਚੰਗਾ ਮਾਹੌਲ ਅਤੇ ਇੰਵਾਇਰਨਮੈਂਟ ਪੈਦਾ ਨਹੀਂ ਕਰਦੇ ਉਨੀ ਦੇਰ ਨੌਜਵਾਨਾਂ ਦੀ ਅਸੀਂ ਮਾੜੀ ਆਦਤ ਛੁਡਵਾ ਨਹੀਂ ਸਕਦੇ। ਸਰਦਾਰ ਸੁਖਬੀਰ ਸਿੰਘ ਬਾਦਲ ਦੀ ਅਗਵਾਈ ਵਿੱਚ ਖੇਡਾਂ ਦੇ ਮਹਿਕਮੇ ਨੇ ਇੰਨੀਆਂ ਸਕੀਮਾਂ ਬਣਾਈਆਂ, ਮਹਿਕਮੇ ਨੂੰ ਇੰਨਾ ਪੈਸਾ ਦਿੱਤਾ ਕੋਚਿਜ਼ ਭਰਤੀ ਕੀਤੇ। ਸਟੇਡੀਅਮ ਇੰਫਰਾਸਟਰੱਕਚਰ ਦੀ ਗੱਲ ਹੋਈ ਸੀ। ਇਹ ਗੱਲ ਠੀਕ ਹੈ ਕਿ ਇੰਫਰਾਸਟਰੱਕਚਰ ਤੋਂ ਬਗੈਰ ਅਸੀਂ ਮੈਡਲ ਨਹੀਂ ਲਿਆ ਸਕਦੇ। ਕਿਉਂਕਿ ਸਾਡੀ ਸਰਕਾਰ ਨੇ ਢਾਈ ਕਰੋੜ ਰੁਪਿਆ ਉਲੰਪਿਕ ਵਿਚੋਂ ਗੋਲਡ ਮੈਡਲ ਜਿੱਤਣ ਵਾਲੇ ਪਲੇਅਰ ਨੂੰ ਇਨਾਮ ਦੇਣਾ ਹੈ। ਇਹ ਠੀਕ ਹੈ ਕਿ ਜਿੰਨਾ ਚਿਰ ਇੰਫਰਾਸਟਰੱਕਚਰ ਨਹੀਂ ਹੋਵੇਗਾ ਤਾਂ ਮੈਡਲ ਨਹੀਂ ਆ ਸਕਦਾ। ਪਿਛਲੀ ਸਰਕਾਰ ਵੇਲੇ ਸਾਲ 2002 ਤੋਂ ਲੈ ਕੇ 2007 ਤੱਕ ਸਿਰਫ 2 ਸਪੋਰਟਸ ਅਕੈਡਮੀਆਂ ਬਣੀਆਂ ਜਦ ਕਿ ਸਾਡੀ ਸਰਕਾਰ ਨੇ ਅਨੇਕਾਂ ਸਪੋਰਟਸ ਅਕੈਡਮੀਆਂ ਅਤੇ ਸਟੇਡੀਅਮ ਬਣਾਏ ਹਨ। ਜੇ ਮੈਂ ਹਾਕੀ ਦੇ ਬਾਰੇ ਗੱਲ ਕਹਿ ਲਵਾਂ ਮੁਹਾਲੀ ਵਿੱਚ , ਜਲੰਧਰ ਵਿੱਚ ਸੁਰਜੀਤ ਅਕੈਡਮੀਆਂ ਅਤੇ ਜਿੱਥੇ ਪੰਜਾਬ ਦੇ ਬਹੁਤ ਸਾਰੇ ਜ਼ਿਲ੍ਹਿਆਂ ਵਿੱਚ ਅਸੀਂ ਨਵਾਂ ਐਸਟਰੋ-ਟਰਫ ਵਿਛਾਇਆ, ਉਥੇ ਨਵਾਂ ਮੈਟ ਵਿਛਾਇਆ, ਇਸ ਤਰ੍ਹਾਂ 14 ਹੋਰ ਹਾਕੀ ਦੀਆਂ ਸਿੰਥੈਟਿਕ ਗਰਾਊਂਡ ਤਿਆਰ ਕੀਤੀਆਂ ਜਿੱਥੇ ਜਗ੍ਹਾ ਦੀ ਕਮੀ ਹੁੰਦੀ ਹੈ ਤਾਂ ਕਿ ਸਾਡੀ ਹਾਕੀ ਤਰੱਕੀ ਕਰ ਸਕੇ।

**ਮਾਨਯੋਗ ਸਪੀਕਰ :** ਪਲੀਜ਼ ਤੁਸੀਂ ਕਨਕਲੂਡ ਕਰੋ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ, ਐਸ. ਸੀ. ਤੇ ਬੀ. ਸੀ. ਦੀ ਭਲਾਈ :** ਫਿਰੋਜ਼ਪੁਰ ਵਿੱਚ, ਜਲਖੱੜ ਵਿੱਚ, ਸੁਧਾਰ ਵਿੱਚ, ਦੋਰਾਹੇ ਵਿੱਚ, ਕਿਲ੍ਹਾ ਰਾਏਪੁਰ ਚਾਹਲਾਂ, ਸ਼ਾਹਬਾਦ, ਮਹਿਤਾ , ਬਾਬਾ ਬਕਾਲਾ, ਸੀਚੇਵਾਲ, ਕੁੱਕੜਪਿੰਡ, ਖਡੂਰ ਸਾਹਿਬ, ਤਰਨ ਤਾਰਨ ਅਤੇ ਸੰਗਰੂਰ ਵਿਖੇ ਅਸੀਂ ਹਾਕੀ ਦੇ ਐਸਟਰੋ-ਟਰਫ ਦਿੱਤੇ ਹਨ ਇਸੇ ਤਰ੍ਹਾਂ ਫਰੀਦਕੋਟ, ਪੀ. ਏ. ਯੂ., ਲੁਧਿਆਣਾ, ਗੁਰੂ ਨਾਨਕ ਸਟੇਡੀਅਮ ਅੰਮ੍ਰਿਤਸਰ, ਸਪੋਰਟਸ ਸਕੂਲ, ਬੂੱਦਾਂ ਅਤੇ ਸਰਕਾਰੀ ਰਜਿੰਦਰਾ ਕਾਲਿਜ, ਬਠਿੰਡਾ ਵਿੱਚ ਅਸੀਂ ਵੱਡੇ ਸਟੇਡੀਅਮ ਬਣਾ ਕੇ ਦਿੱਤੇ ਹਨ। ਇਸੇ ਤਰ੍ਹਾਂ ਹੀ ਮਲਟੀਪਰਪਜ਼ ਸਟੇਡੀਅਮ ਬਠਿੰਡਾ, ਸੰਗਰੂਰ ਵਿੱਚ, ਔਰ ਆਊਟਡੋਰ ਸਟੇਡੀਅਮ ਹੁਸ਼ਿਆਰਪੁਰ ਵਿੱਚ, ਗੁਰੂ ਨਾਨਕ ਸਟੇਡੀਅਮ ਅੰਮ੍ਰਿਤਸਰ ਵਿੱਚ ਅਤੇ ਐਨ. ਐਮ. ਕਾਲਿਜ ਸਟੇਡੀਅਮ, ਮਾਨਸਾ ਵਿੱਚ, ਗੁਰਦਾਸਪੁਰ, ਜਲੰਧਰ ਅਤੇ ਲੁਧਿਆਣਾ ਵਿੱਚ ਅਸੀਂ ਬਹੁਤ ਸਾਰੇ ਸਟੇਡੀਅਮ ਤਿਆਰ ਕਰ ਦਿੱਤੇ ਹਨ। ਇਸੇ ਤਰ੍ਹਾਂ ਹੀ ਅਸੀਂ 2012-13 ਵਿੱਚ 61.65 ਕਰੋੜ ਰੁਪਿਆ ਇਸ ਸਾਲ ਖੇਡਾਂ ਲਈ ਰੱਖਿਆ ਹੈ। ਖਾਸ ਕਰਕੇ ਜਲੰਧਰ ਦੇ ਸਪੋਰਟਸ ਸਕੂਲ ਨੂੰ ਸਪੋਰਟਸ ਇੰਸਟੀਚਿਊਟ ਬਣਾਉਣ ਲਈ 40 ਕਰੋੜ ਰੁਪਿਆ ਵਿੱਤ ਮੰਤਰੀ ਸਾਹਿਬ ਨੇ ਬਜਟ ਵਿੱਚ ਰੱਖਿਆ ਹੈ। ਇਸੇ ਤਰ੍ਹਾਂ ਪਾਇਕਾ ਵਿੱਚ 13 ਕਰੋੜ ਰੁਪਿਆ ਅਤੇ ਬੱਚਿਆਂ ਨੂੰ ਜਿੰਮ ਮੁਹੱਈਆ ਕਰਵਾਉਣ ਲਈ 9 ਕਰੋੜ ਰੁਪਿਆ ਅਤੇ ਸਪੋਰਟਸ ਦੇ ਡਿਵੈਲਪਮੈਂਟ ਅਤੇ ਇਕੁਇਪਮੈਂਟ ਲਈ 15 ਕਰੋੜ ਰੁਪਿਆ ਅਤੇ ਸਿੰਥੈਟਿਕ ਪਰਤ ਵਿਛਾਉਣ ਲਈ 10 ਕਰੋੜ ਰੁਪਿਆ ਸਾਨੂੰ ਵਿੱਤ ਮੰਤਰੀ ਜੀ ਨੇ ਦਿੱਤਾ ਹੈ।

**Mr. Speaker :** Thank you. Please conclude now.

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ, ਐਸ. ਸੀ. ਤੇ ਬੀ. ਸੀ. ਦੀ ਭਲਾਈ :** ਸਪੀਕਰ ਸਾਹਿਬ, ਮੈਂ ਬਹੁਤ ਸਾਰੀਆਂ ਗੱਲਾਂ ਕਰਨੀਆਂ ਸਨ ਪਰ ਫਿਰ ਵੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਇਹ ਜੋ ਬਜਟ ਵਿੱਤ ਮੰਤਰੀ ਜੀ ਨੇ ਪੇਸ਼ ਕੀਤਾ ਹੈ, ਇਹ ਪੰਜਾਬ ਦੇ ਲੋਕਾਂ ਦੇ ਹਿਤਾਂ ਵਿੱਚ ਹੈ। ਇਸ ਨਾਲ ਪੰਜਾਬ ਦੇ ਲੋਕਾਂ ਦੀ ਤਰੱਕੀ ਹੋਵੇਗੀ। ਧੰਨਵਾਦ।

**ਸ਼੍ਰੀਮਤੀ ਕਰਨ ਕੌਰ ਬਰਾੜ (ਮੁਕਤਸਰ) :** ਸਪੀਕਰ ਸਾਹਿਬ, ਮੈਂ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਲਈ ਸਮਾਂ ਦਿੱਤਾ ਹੈ। ਮੈਂ ਪਹਿਲੀ ਵਾਰ ਇਸ ਸਦਨ ਵਿੱਚ ਬੋਲ ਰਹੀ ਹਾਂ। ਸਾਡਾ ਜਿਹੜਾ ਪੰਜਾਬ ਸੂਬਾ ਹੈ, ਇਹ ਐਗਰੀਕਲਚਰਲ ਸੂਬਾ ਹੈ। ਮੈਂ ਆਪਣੇ ਕਿਸਾਨ ਭਰਾਵਾਂ ਨੂੰ ਮੁਬਾਰਕਬਾਦ ਦਿੰਦੀ ਹਾਂ ਕਿ ਉਨ੍ਹਾਂ ਨੇ ਰਿਕਾਰਡ ਕਣਕ ਦਾ ਉਤਪਾਦਨ ਕੀਤਾ ਹੈ। ਫਿਰ ਵੀ ਸਾਨੂੰ ਇਸ ਉਤੇ ਬਹੁਤ ਸੋਚਣਾ ਚਾਹੀਦਾ ਹੈ। ਸਾਡੇ ਜਿਹੜਾ ਕਰਾਪਿੰਗ ਪੈਟਰਨ ਹੈ, ਇਸ ਨਾਲ ਸਾਡਾ ਵਾਟਰ ਲੈਵਲ ਡਿੱਗ ਰਿਹਾ ਹੈ। ਮੈਂ ਸ਼ਲਾਘਾ ਕਰਦੀ ਹਾਂ, ਜਿਹੜਾ ਬਰਲੋ ਇੰਸਟੀਚਿਊਟ ਆਫ ਸਾਊਥ ਏਸ਼ੀਆ ਲੁਧਿਆਣਾ ਵਿੱਚ ਆ ਰਿਹਾ ਹੈ, ਇਸ ਨਾਲ ਹੋ ਸਕਦਾ ਹੈ ਕਿ ਸਾਡੇ ਕਈ ਮਸਲੇ ਹੱਲ ਹੋ ਜਾਣ। ਸਾਡੇ ਫਾਇਨਾਂਸ ਮਨਿਸਟਰ

[ਸ੍ਰੀਮਤੀ ਕਰਨ ਕੌਰ ਬਰਾੜ]

ਸਾਹਿਬ ਨੇ ਆਪਣੀ ਬਜਟ ਸਪੀਚ ਵਿੱਚ ਦੱਸਿਆ ਕਿ ਦੁੱਧ ਦੇ ਉਤਪਾਦਨ ਵਿੱਚ ਉਨ੍ਹਾਂ ਨੇ ਕੋਸ਼ਿਸ਼ ਕੀਤੀ ਹੈ ਕਿ 1300 ਲੀਟਰ ਪ੍ਰਤੀ ਲੈਕਟੇਸ਼ਨ ਤੋਂ ਲੈ ਕੇ 3000 ਲੀਟਰ ਪ੍ਰਤੀ ਲੈਕਟੇਸ਼ਨ ਦੁੱਧ ਉਤਪਾਦਨ ਵਧੇ। ਸਪੀਕਰ ਸਾਹਿਬ, Milk Production in USA and Canada has an average of 10,500 litres and in Israel, it is 11,800 litres. ਮੇਰੀ ਆਪਣੀ ਛੋਟੀ ਜਿਹੀ ਡੇਅਰੀ ਵਿੱਚ ਸਾਡਾ ਐਵਰੇਜ 7500 ਲੀਟਰ ਹੈ। ਇਹ 3000 ਲੀਟਰ ਬਹੁਤ ਨਿੰਦਾਪੂਰਵਕ ਲੱਗਦਾ ਹੈ। ਸਾਨੂੰ ਕੋਈ ਰਿਸਰਚ ਕਰਨ ਦੀ ਲੋੜ ਨਹੀਂ, ਸਰਚ ਕਰਨ ਦੀ ਲੋੜ ਹੈ। Already experimentation has been done. ਸਾਨੂੰ ਕਦਮ ਚੁੱਕਣੇ ਚਾਹੀਦੇ ਹਨ, ਉਥੇ ਜਿੱਥੇ ਚੰਗੀ ਚੀਜ਼ ਮਿਲਦੀ ਹੈ। ਪਿਛਲੇ ਵੀਹ ਸਾਲਾਂ ਵਿੱਚ ਡੇਅਰੀ ਦੇ ਖੇਤਰ ਵਿੱਚ ਕਿਸੇ ਨੇ ਕੋਈ ਚੰਗੇ ਸੀਮਨਜ਼ ਇਸ ਸੂਬੇ ਵਿੱਚ ਨਹੀਂ ਲਿਆਂਦੇ। ਮੈਂ ਉਮੀਦ ਕਰਦੀ ਹਾਂ ਕਿ ਸਾਡੇ ਮੰਤਰੀ ਜੀ ਇਸ ਉਤੇ ਜ਼ਰੂਰ ਧਿਆਨ ਦੇਣਗੇ। ਸੀ. ਐਮ. ਸਾਹਿਬ ਨੇ ਇਜ਼ਰਾਈਲ ਦੀ ਮਦਦ ਨਾਲ ਇੱਥੇ ਕੰਮ ਸ਼ੁਰੂ ਕੀਤਾ ਸੀ, ਉਸ ਤੇ ਵੀ ਗੌਰ ਕੀਤਾ ਜਾਣਾ ਚਾਹੀਦਾ ਹੈ ਕਿ ਉਹ ਹੋਰ ਅੱਗੇ ਵਧੇ। ਸਾਡੇ ਵਿੱਤ ਮੰਤਰੀ ਜੀ ਨੇ ਕਿਹਾ ਕਿ ਡੇਅਰੀ ਫਾਰਮਿੰਗ ਲਈ ਟ੍ਰੇਨਿੰਗ ਸੈਂਟਰ ਖੋਲ੍ਹੇ ਗਏ ਸਨ। ਇਹ ਵੀ ਮਿਲਕ ਪ੍ਰੋਡਕਸ਼ਨ ਤੇ ਕੰਸਨਟਰੇਟ ਕਰਨੇ ਚਾਹੀਦੇ ਹਨ, ਮਿਲਕ ਪ੍ਰੋਡਕਸ਼ਨ ਦਾ ਭਾਵ ਕਿ ਇਸ ਦਾ ਉਤਪਾਦਨ ਜ਼ਿਆਦਾ ਹੋਵੇ ਤਾਂ ਕਿ ਕਿਸਾਨਾਂ ਦੀ ਮਾਲੀ ਹਾਲਤ ਠੀਕ ਹੋਵੇ। ਹੁਣ ਮੈਂ ਕਰਾਪਸ ਡਾਈਵਰਸੀਫਿਕੇਸ਼ਨ ਦੇ ਬਾਰੇ ਗੱਲ ਕਰਦੀ ਹਾਂ, ਜਿਹੜਾ ਲੁਧਿਆਣੇ ਵਿੱਚ ਨਵਾਂ ਸੈਂਟਰ ਖੁੱਲ੍ਹਣਾ ਹੈ, ਇਸ ਨਾਲ ਬਹੁਤ ਫਰਕ ਪੈ ਸਕਦਾ ਹੈ। ਮੱਕੀ ਪੈਡੀ ਦੀ ਜਗ੍ਹਾ ਲੈ ਲਵੇ ਤਾਂ ਸਾਨੂੰ ਇਸ ਦਾ ਬਹੁਤ ਫਾਇਦਾ ਹੋਵੇਗਾ। ਇਹ ਮੱਕੀ ਨਾਲ ਇੱਕ ਤਾਂ ਪਲਿਊਸ਼ਨ ਘਟੇਗੀ ਕਿਉਂਕਿ ਘੱਟ ਫਰਟੇਲਾਈਜ਼ਰ ਲੱਗਦੇ ਹਨ, ਘੱਟ ਪੈਸਟੀਸਾਈਜ਼ਡ ਲੱਗਦੇ ਹਨ ਤੇ ਘੱਟ ਪਾਣੀ ਲੱਗਦਾ ਹੈ। ਜੇ ਆਪਾਂ ਨਾਲ ਦੀ ਨਾਲ ਐਲਫਾ ਐਲਫਾ ਵੀ ਲਗਾਈਏ ਜੋ ਡੇਅਰੀ ਪ੍ਰੋਡਕਸ਼ਨ ਵਿੱਚ ਬਹੁਤ ਮਦਦ ਕਰਦਾ ਹੈ, ਉਸ ਨਾਲ ਹੀ ਸਾਡੇ ਵਿੱਚ ਕਰਾਪ ਪੈਟਰਨ ਵਿੱਚ ਬਹੁਤ ਫਰਕ ਪੈ ਸਕਦਾ ਹੈ। ਜੇ ਇਹ ਪੈਡੀ ਨਾਲ ਥੋੜ੍ਹਾ ਘੱਟ ਹੋਵੇ ਤਾਂ ਚੰਗਾ ਹੈ। ਜਿਹੜਾ ਪੇਡਾ ਹੈ, ਉਸ ਦਾ ਇਸ ਮੌਕੇ ਤੇ ਬਹੁਤ ਅਹਿਮ ਰੋਲ ਹੈ, ਜਿਹੜੇ ਥਰਮਲ ਪਲ਼ਾਂਟ ਲੱਗ ਰਹੇ ਹਨ, ਉਨ੍ਹਾਂ ਲਈ ਬਾਹਰ ਤੋਂ ਕੋਲਾ ਆਉਂਦਾ ਹੈ। ਇੱਥੇ ਬਹੁਤ ਖ਼ਰਚਾ ਹੁੰਦਾ ਹੈ। ਅਸੀਂ ਗੁਜਰਾਤ ਵੱਲ ਵੇਖੀਏ। They have pull solar panels on acres and acres. ਸਾਡੇ ਪੰਜਾਬ ਵਿੱਚ 300 ਦਿਨ ਧੁੱਪ ਆਉਂਦੀ ਹੈ। ਸਾਨੂੰ ਵੀ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ਕਿ ਅਸੀਂ ਸੋਲਰ ਪੈਨਲ ਲਗਾਈਏ ਤੇ ਸਾਡੇ ਵੀ ਬਿਜਲੀ ਦਾ ਉਤਪਾਦਨ ਦੂਜੇ ਪਾਸੇ ਤੋਂ ਵੀ ਆਵੇ। ਇਸ ਦੇ ਨਾਲ ਹੀ ਸਾਡੇ ਆਪਣੇ ਸੈਂਟਰ ਦੇ ਮੰਤਰੀ ਸ਼੍ਰੀ ਜੈ ਰਾਮ ਰਮੇਸ਼ ਹਨ ਤੇ ਉਨ੍ਹਾਂ ਨੇ ਸਟੇਟ ਕੀਤਾ ਸੀ ਕਿ ਹਰ ਪਿੰਡ ਵਿੱਚ ਲੈਟਰੀਨਾਂ ਬਣਾ ਦੇਣੀਆਂ ਹਨ। ਇਸ ਨਾਲ ਬਾਇਓ ਮਾਸ ਦੀ ਪੂੰਜੀ ਵਧਦੀ ਹੈ। ਅਸੀਂ ਡੇਅਰੀ ਫਾਰਮਿੰਗ ਨਾਲ ਵੀ ਤੇ ਇਸ ਨਾਲ ਵੀ ਬਿਜਲੀ ਬਣਾ ਸਕਦੇ ਹਾਂ। ਬਿਜਲੀ ਜਿਹੜੀ ਬਹੁਤ ਛੇਤੀ ਆ ਸਕਦੀ ਹੈ। ਜੇ ਕੋਈ ਹਾਈਡਰੋ ਇਲੈਕਟ੍ਰੋ ਪਲਾਂਟ ਲਗਾਵੇ ਤਾਂ ਉਸ ਨੂੰ ਸੈਟਅੱਪ ਕਰਨ ਵਿੱਚ ਅੱਠ ਸਾਲ ਲੱਗਦੇ ਹਨ ਤੇ ਥਰਮਲ ਪਲਾਂਟ ਵੀ ਲਗਾਉਣ ਵਿੱਚ ਛੇ ਤੋਂ ਅੱਠ ਸਾਲ ਲੱਗਦੇ ਹਨ

ਪਰ ਜਿਹੜੇ ਬਾਇਓ ਮਾਸ ਦੇ ਪਲਾਂਟਸ ਹਨ, ਜੇਕਰ ਇਹ ਸਾਰੇ ਪਿੰਡਾਂ ਵਿਚ ਬਣ ਜਾਣ ਤਾਂ ਇਹ ਮੇਰੇ ਖਿਆਲ ਵਿੱਚ ਜ਼ਿਆਦਾ ਤੋਂ ਜ਼ਿਆਦਾ ਅੱਠ ਤੋਂ ਦਸ ਮਹੀਨਿਆਂ ਵਿੱਚ ਖੜ੍ਹੇ ਹੋ ਸਕਦੇ ਹਨ। ਮੈਂ ਉਮੀਦ ਕਰਦੀ ਹਾਂ ਕਿ ਇਸ ਤੇ ਵੀ ਗੌਰ ਕੀਤਾ ਜਾਵੇਗਾ। ਜੇਕਰ ਅਸੀਂ ਡੋਮੇਸਟਿਕ ਸੈਕਟਰ ਵਿੱਚ ਸੀ.ਐਫ.ਐਲ. ਬਲੱਬ ਲਗਾ ਲਈਏ ਤਾਂ ਇਸ ਨਾਲ 25 ਪ੍ਰਤੀਸ਼ਤ ਡੋਮੇਸਟਿਕ ਬਿਜਲੀ ਘਟਾਈ ਜਾ ਸਕਦੀ ਹੈ। ਮੈਂ ਉਮੀਦ ਕਰਦੀ ਹਾਂ ਕਿ ਸਰਕਾਰ ਇਸ ਵੱਲ ਜ਼ਰੂਰ ਗੌਰ ਕਰੇਗੀ। ਮੈਂ ਪਹਿਲਾਂ ਵੀ ਕੈਂਸਰ ਦੀ ਅਵੇਅਰਨੈੱਸ ਬਾਰੇ ਗੱਲ ਕੀਤੀ ਸੀ, ਮੈਂ ਫਿਰ ਇਸ ਦੇ ਬਾਰੇ ਜ਼ਰੂਰ ਦਰਖਾਸਤ ਕਰਾਂਗੀ ਕਿ ਹਰ ਇੱਕ ਗੌਰਮਿੰਟ ਹਸਪਤਾਲ ਵਿੱਚ ਵੱਡੇ-ਵੱਡੇ ਪੋਸਟਰ ਲੱਗੇ ਹੋਣੇ ਚਾਹੀਦੇ ਹਨ, ਜਿਥੇ ਦੱਸਿਆ ਜਾਵੇ ਕਿ ਕੀ ਤਰਕੀਬਾਂ ਹਨ, ਜਿਸ ਨਾਲ ਅਸੀਂ ਕੈਂਸਰ ਤੋਂ ਬਚ ਸਕਦੇ ਹਾਂ।

**ਮਾਨਯੋਗ ਸਪੀਕਰ :** ਬੀਬੀ ਜੀ ਤੁਹਾਡਾ ਧੰਨਵਾਦ।

**ਸ਼੍ਰੀਮਤੀ ਕਰਨ ਕੌਰ ਬਰਾੜ :** ਸਪੀਕਰ ਸਾਹਿਬ, ਮੈਂ ਅਖੀਰ ਦੇ ਵਿੱਚ ਇੱਕ ਅਰਬਨ ਡਿਵੈਲਪਮੈਂਟ ਦੇ ਬਾਰੇ ਜ਼ਰੂਰ ਦਰਖਾਸਤ ਕਰਾਂਗੀ। ਅਰਬਨ ਡਿਵੈਲਪਮੈਂਟ ਦੇ ਵਿੱਚ ਸਾਡਾ ਸ੍ਰੀ ਮੁਕਤਸਰ ਸਾਹਿਬ ਬਿਲਕੁਲ ਬਾਹਰ ਛੱਡਿਆ ਗਿਆ ਹੈ। ਉਥੇ ਸਾਡੇ ਖਿਦਰਾਣੇ ਦੀ ਢਾਬ ਹੈ, ਗੁਰੂ ਕੀ ਨਗਰੀ ਹੈ, ਨਾ ਉਥੇ ਪੂਰਾ ਸੀਵਰੇਜ ਹੈ, ਨਾ ਪਾਣੀ ਹੈ, ਉਥੇ ਕੋਈ ਵੀ ਸਾਧਨ ਨਹੀਂ ਹੈ। ਉਥੇ ਬਹੁਤ ਬੁਰਾ ਹਾਲ ਹੈ। ਟੁੱਟੀਆਂ ਸੜਕਾਂ ਹਨ। ਤੁਸੀਂ ਇਸ ਦੇ ਉਤੇ ਜ਼ਰੂਰ ਸਾਡੀ ਮੱਦਦ ਕਰੋ। ਮੈਂ ਅਖੀਰ ਦੇ ਵਿੱਚ ਇੱਕ ਗੱਲ ਜ਼ਰੂਰ ਕਹਾਂਗੀ ਕਿ ਸਾਨੂੰ ਸਾਡੇ ਵੋਟਰਾਂ ਨੇ ਇੱਕ ਜਿੰਮਾ ਦਿੱਤਾ ਹੈ ਕਿ ਅਸੀਂ ਇਸ ਸਦਨ ਵਿੱਚ ਆ ਕੇ ਕੁਝ ਕਰੀਏ ਕਿ ਅਸੀਂ ਪੰਜਾਬ ਨੂੰ ਸੁਧਾਰੀਏ। ਸਾਨੂੰ ਸਾਰਿਆਂ ਨੂੰ ਇਕੱਠੇ ਹੋ ਕੇ ਇਹ ਕੰਮ ਕਰਨਾ ਚਾਹੀਦਾ ਹੈ ਅਤੇ ਦੂਜਿਆਂ ਨੂੰ ਟਿੱਚਰਾਂ ਨਹੀਂ ਕਰਨੀਆਂ ਚਾਹੀਦੀਆਂ। ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ :** ਤੁਹਾਡਾ ਧੰਨਵਾਦ ਜੀ, ਹੁਣ ਸ਼੍ਰੀਮਤੀ ਚਰਨਜੀਤ ਕੌਰ ਬਾਜਵਾ। ਤੁਸੀਂ ਚਾਰ-ਪੰਜ ਮਿੰਟ ਲੈਣੇ ਹਨ। ਤੁਸੀਂ 3.31 ਮਿੰਟ ਤੇ ਸ਼ੁਰੂ ਹੋ ਰਹੇ ਹੋ ਅਤੇ 3.35 ਮਿੰਟ ਤੇ ਸਪੀਚ ਬੰਦ ਕਰ ਦੇਣਾ।

**ਸ਼੍ਰੀਮਤੀ ਚਰਨਜੀਤ ਕੌਰ ਬਾਜਵਾ (ਕਾਦੀਆਂ) :** ਸਪੀਕਰ ਸਾਹਿਬ, ਮੈਂ ਪਹਿਲੀ ਵਾਰ ਇਸ ਸਦਨ ਵਿੱਚ ਚੁਣ ਕੇ ਆਈ ਹਾਂ। ਮੈਂ ਜ਼ਿਆਦਾ ਨਹੀਂ ਬੋਲਣਾ ਚਾਹੁੰਦੀ। ਮੈਂ ਮਾਨਯੋਗ ਸਪੀਕਰ ਸਾਹਿਬ ਦੇ ਰਾਹੀਂ 14ਵੀਂ ਵਿਧਾਨ ਸਭਾ ਦੇ ਬਜਟ ਦੇ ਉਤੇ ਆਪਣੇ ਵਿਚਾਰ ਰੱਖਣਾ ਚਾਹੁੰਦੀ ਹਾਂ। ਤੁਹਾਨੂੰ ਪਤਾ ਹੋਵੇਗਾ ਕਿ ਮਾਲੀ ਸਾਲ 2006-07 ਵਿੱਚ ਕਾਂਗਰਸ ਸਰਕਾਰ ਦੇ ਬਜਟ ਵਿੱਚ 2000/- ਕਰੋੜ ਰੁਪਏ ਦਾ ਵਾਧਾ ਸੀ। ਹੁਣ ਚਾਲੂ ਡੇਫੇਸਿਟ 13000 ਕਰੋੜ ਰੁਪਏ ਹੈ। ਇਸ ਦਾ ਜਵਾਬ ਮੈਂ ਤੁਹਾਨੂੰ ਅੰਕੜਿਆਂ ਦੀ ਮੱਦਦ ਨਾਲ ਦੇਵਾਂਗੀ ਕਿ ਅਸਲੀ ਮਾਲੀ ਹਾਲਤ ਕੀ ਹੈ ? 14 ਮਈ, 2002 ਨੂੰ ਪਲੈਨਿੰਗ ਕਮਿਸ਼ਨ ਨੂੰ ਪਰੈਜ਼ੇਂਟੇਸ਼ਨ ਵਿੱਚ ਕੀ ਪੇਸ਼ ਕੀਤਾ ਸੀ, ਇਨ੍ਹਾਂ ਬਾਰੇ ਅੰਕੜੇ ਕੀ ਦੱਸਦੇ ਹਨ, ਪਲੈਨਿੰਗ

[ਸ਼੍ਰੀਮਤੀ ਚਰਨਜੀਤ ਕੌਰ ਬਾਜਵਾ]

ਕਮਿਸ਼ਨ ਨੂੰ ਕੀ ਦੱਸਿਆ ਗਿਆ ਸੀ। ਮਾਲੀ ਸਾਲ 2012-13 ਵਿੱਚ ਰੈਵੇਨਿਊ ਡੈਫੇਸਿਟ 7089/- ਕਰੋੜ ਰੁਪਏ ਹੈ। ਬਜਟ ਵਿੱਚ ਕਰੰਟ ਡੈਫੇਸਿਟ 3123/- ਕਰੋੜ ਰੁਪਏ ਦਿਖਾਇਆ ਗਿਆ ਹੈ। ਇਹ ਹਾਲਤ ਕਿਸ ਤਰ੍ਹਾਂ ਸੁਧਰ ਗਈ ? ਹੁਣ ਮੈਂ ਗੱਲ ਕਰਦੀ ਹਾਂ ਰੈਵੇਨਿਊ ਰਿਸੀਟਸ ਦੀ। ਸਾਲ 2011-12 ਵਿੱਚ 26110 ਕਰੋੜ ਰੁਪਿਆ ਹੋਇਆ ਮਗਰ ਬਜਟ ਵਿੱਚ ਰੈਵੇਨਿਊ ਰਿਸੀਟਸ 48045 ਕਰੋੜ ਰੁਪਏ ਪ੍ਰੋਜੈਕਟ ਕੀਤਾ ਗਿਆ ਹੈ। ਇਹ 45 ਪ੍ਰਤੀਸ਼ਤ ਵਾਧਾ ਕਿਸ ਤਰ੍ਹਾਂ ਆਇਆ ਹੈ। ਹੁਣ ਅਸੀਂ ਰੈਵੇਨਿਊ ਐਕਸਪੈਂਡੀਚਰ ਦੀ ਗੱਲ ਕਰਦੇ ਹਾਂ। ਪਲੈਨਿੰਗ ਕਮਿਸ਼ਨ ਨੂੰ ਪ੍ਰੋਜੈਕਟ ਕੀਤਾ ਗਿਆ ਸੀ ਕਿ ਸਾਲ 2012 ਦੇ ਵਿੱਚ ਰੈਵੇਨਿਊ ਐਕਸਪੈਂਡੀਚਰ 45763 ਕਰੋੜ ਰੁਪਏ ਹੋਵੇਗਾ। ਮੈਂ ਤੁਹਾਨੂੰ ਯਾਦ ਦਿਵਾਵਾਂ ਕਿ ਪਲੈਨਿੰਗ ਕਮਿਸ਼ਨ ਨੂੰ ਇਹ ਪ੍ਰੈਜ਼ੇਟੇਸ਼ਨ 14 ਮਈ, 2012 ਨੂੰ ਕੀਤੀ ਗਈ ਸੀ। ਹੁਣ ਬਜਟ ਰੈਵੇਨਿਊ ਐਕਸਪੈਂਡੀਚਰ 41166 ਕਰੋੜ ਰੁਪਏ ਦਿਖਾਇਆ ਗਿਆ ਹੈ। ਸਿਰਫ 15 ਦਿਨਾਂ ਦੇ ਵਿੱਚ 4100 ਕਰੋੜ ਰੁਪਏ ਦਾ ਫ਼ਰਕ ਕਿਵੇਂ ਆਇਆ। All facts in this budget are blurred and all figures are fudged. ਸਾਲ 2011-12 ਵਿੱਚ ਡਿਵੈਲਪਮੈਂਟ ਇੰਡੀਕੇਟਰਜ਼ ਐਂਡ ਐਨੂਅਲ ਪਲਾਨ 11520 ਕਰੋੜ ਰੁਪਏ ਸੀ ਅਤੇ ਸਾਲ 2012-13 ਦੀ ਪ੍ਰੋਜੈਕਸ਼ਨ ਰਿਪੋਰਟ 7000 ਕਰੋੜ ਰੁਪਏ ਹੈ। How and why this 55% difference in performance from the last financial year. ਮੈਂ ਸਵਾਲ ਕਰਦੀ ਹਾਂ ਕਿ ਇਸ ਪਲਾਨ ਨੂੰ ਕਿਸ ਤਰ੍ਹਾਂ ਲਾਗੂ ਕੀਤਾ ਗਿਆ ਹੈ। ਹੁਣ ਅਸੀਂ ਗੱਲ ਕੈਪੀਟਲ ਐਕਸਪੈਂਡੀਚਰ ਦੀ ਕਰਦੇ ਹਾਂ। ਜਿਹੜੀ ਪਲੈਨਿੰਗ ਕਮਿਸ਼ਨ ਨੂੰ ਪ੍ਰੈਜ਼ੇਟੇਂਸ਼ਨ ਕੀਤੀ ਗਈ ਸੀ, ਉਸ ਦੇ ਵਿੱਚ ਸਾਲ 2011-12 ਵਿੱਚ ਕੈਪੀਟਲ ਐਕਸਪੈਂਡੀਚਰ 1490 ਕਰੋੜ ਰੁਪਏ ਅਤੇ ਸਾਲ 2012-13 ਵਿੱਚ 2576/- ਕਰੋੜ ਰੁਪਿਆ ਪ੍ਰੋਜੈਕਟ ਕੀਤਾ ਗਿਆ ਸੀ ਮਗਰ ਬਜਟ ਵਿੱਚ 5815 ਕਰੋੜ ਰੁਪਿਆ ਦਿਖਾਇਆ ਗਿਆ ਹੈ। ਮੈਂ ਇਸ ਪਾਵਨ ਸਦਨ ਨੂੰ ਯਾਦ ਦਿਵਾਵਾਂ ਕਿ ਪਲੈਨਿੰਗ ਕਮਿਸ਼ਨ ਨੂੰ ਇਹ ਪੇਸ਼ਕਸ਼ 14 ਮਈ, 2012 ਨੂੰ ਕੀਤੀ ਗਈ ਸੀ। ਇਹ 3500/- ਕਰੋੜ ਰੁਪਏ ਦਾ ਵਾਧਾ ਇੱਕ ਮਹੀਨੇ ਵਿੱਚ ਕਿਵੇਂ ਹੋਇਆ। ਇਹ ਪੈਸਾ ਕਿਥੋਂ ਆਇਆ ? ਪੰਜਾਬੀਆਂ ਦੀ ਹੱਡ ਪਸੀਨੇ ਦੀ ਕਮਾਈ ਵਿਚੋਂ, ਸੂਬੇ ਦੇ ਲੋਕ ਤਾਂ ਪਹਿਲਾਂ ਹੀ ਕਰਜ਼ੇ ਦੇ ਬੋਝ ਥੱਲੇ ਦੱਬੇ ਹੋਏ ਹਨ ਔਰ ਉਹ ਹੋਰ ਬੋਝ ਨਹੀਂ ਸਹਿ ਸਕਦੇ। ਮੈਂ ਪੁੱਛਣਾ ਚਾਹੁੰਦੀ ਹਾਂ ਕਿ ਸਾਡੇ ਇਲਾਕੇ ਮਾਝੇ ਨਾਲ ਇੰਨਾ ਵਿਤਕਰਾ ਕਿਉਂ ਹੋ ਰਿਹਾ ਹੈ। ਵਿਤਕਰਾ ਵਿਕਾਸ ਪੱਖੀ ਖ਼ਰਚੇ ਦਾ, ਵਿਤਕਰਾ ਸਹੂਲਤਾਂ ਦਾ, ਵਿਤਕਰਾ ਯੋਜਨਾ ਅਤੇ ਗੈਰ ਯੋਜਨਾ, ਸਿੱਖਿਆ ਸੁਵਿਧਾਵਾਂ ਦਾ ਵਿਤਕਰਾ, ਸੜਕਾਂ ਦੀ ਉਸਾਰੀ ਦਾ ਵਿਤਕਰਾ, ਨਵੀਆਂ ਸੜਕਾਂ ਬਣਾਉਣ ਦਾ ਵਿਤਕਰਾ ਰੋਜ਼ਗਾਰ ਦਾ ਵਿਤਕਰਾ ਯਾਨੀ ਕਿ ਸਾਡੇ ਇਲਾਕੇ ਦੇ ਨਾਲ ਸਰਬਪੱਖੀ ਵਿਤਕਰਾ ਹੋ ਰਿਹਾ ਹੈ। ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਜਿਹੜੇ ਸਾਡੇ ਮੁੱਖ ਮੰਤਰੀ ਜੀ ਹਨ, ਉਨ੍ਹਾਂ ਦੀ ਜਿਹੜੀ ਸੋਚ ਹੈ ਉਹ ਬਹੁਤ ਉੱਚੀ ਹੈ, ਮੈਂ ਉਨ੍ਹਾਂ ਦੀ ਬਹੁਤ ਇੱਜ਼ਤ ਕਰਦੀ ਹਾਂ...........

**ਮਾਨਯੋਗ ਸਪੀਕਰ :** ਬੀਬੀ ਜੀ, ਤੁਹਾਡਾ ਧੰਨਵਾਦ।

**ਸ਼੍ਰੀਮਤੀ ਚਰਨਜੀਤ ਕੌਰ ਬਾਜਵਾ** : ਪਲੀਜ਼, ਮੈਂ ਮੁੱਖ ਮੰਤਰੀ ਜੀ ਨੂੰ ਕਹਿਣਾ ਚਾਹੁੰਦੀ ਹਾਂ ਕਿ ਸਾਡੇ ਮਾਝੇ ਦਾ ਵੀ ਥੋੜ੍ਹਾ ਜਿਹਾ ਧਿਆਨ ਕਰਨ, ਮੈਂ ਇਨ੍ਹਾਂ ਦੀ ਬਹੁਤ ਰਿਣੀ ਹਾਂ, ਬਹੁਤ ਸ਼ੁਕਰਗੁਜ਼ਾਰ ਹਾਂ...........

**ਮਾਨਯੋਗ ਸਪੀਕਰ** : ਬੀਬੀ ਜੀ, ਤੁਹਾਡਾ ਬਹੁਤ-ਬਹੁਤ ਧੰਨਵਾਦ, ਤੁਸੀਂ ਬੈਠੋ ਜੀ।

**ਸ਼੍ਰੀਮਤੀ ਚਰਨਜੀਤ ਕੌਰ ਬਾਜਵਾ** : ਸਪੀਕਰ ਸਾਹਿਬ, ਦੋ ਮਿੰਟ, ਇਹ ਵਿਤਕਰਾ ਕਦੋਂ ਖਤਮ ਹੋਵੇਗਾ ਅਤੇ ਚਹੁੰ ਪੱਖੀ ਵਿਕਾਸ ਕਦੋਂ ਮਿਲੇਗਾ। ਮੇਰੀ ਗੱਲ ਇਹ ਹੈ ਕਿ ਸਾਡੀਆਂ ਮੁਸ਼ਕਲਾਂ ਬਾਰੇ ਜਾਣੂੰ ਕਰਵਾਇਆ ਜਾਵੇ, ਇਹ ਸਚਾਈ ਹੈ ਕਿ ਮਾਝੇ ਦਾ ਇਲਾਕਾ ਸਰਬ ਖੇਤਰੀ ਹੈ, ਇਸ ਪੱਖੋਂ ਸਾਨੂੰ ਹੋਈਆਂ ਸਾਰੀਆਂ ਲੜਾਈਆਂ ਦੇ ਵਿੱਚ ਬਹੁਤ ਜਾਨੀ ਤੇ ਮਾਲੀ ਅਤੇ ਆਰਥਿਕ ਨੁਕਸਾਨ ਦਾ ਸਾਹਮਣਾ ਕਰਨਾ ਪਿਆ। ਸਪੀਕਰ ਸਾਹਿਬ, ਅੰਤਰਰਾਸ਼ਟਰੀ ਸਰਹੱਦ ਤੋਂ 10 ਕਿਲੋਮੀਟਰ ਤੋਂ ਆਉਣ ਵਾਲੇ ਦਾਇਰੇ ਵਿੱਚ ਪਿੰਡਾਂ ਵਿੱਚ ਵਿਕਾਸ ਦਾ ਨਾਮੋ ਨਿਸ਼ਾਨ ਨਹੀਂ ਹੈ। ਜੇ ਹੁਕਮਰਾਨ ਗਠਜੋੜ ਦੋ ਕਦਮ ਅੱਗੇ ਤੁਰਨ ਤਾਂ ਅਸੀਂ ਚਾਰ ਕਦਮ ਅੱਗੇ ਤੁਰਾਂਗੇ। ਅਸੀਂ ਪੰਜਾਬ ਦੀ ਤਰੱਕੀ ਵਾਸਤੇ, ਪੰਜਾਬ ਦੀ ਆਰਥਿਕ ਉੱਨਤੀ ਵਾਸਤੇ ਉਨ੍ਹਾਂ ਦੇ ਨਾਲ ਪੂਰਾ ਸਹਿਯੋਗ ਦੇਵਾਂਗੇ। ਇਸ ਕਰਕੇ ਮੇਰੀ ਬੇਨਤੀ ਹੈ ਕਿ ਆਪਸ ਵਿੱਚ ਮਤਭੇਦ ਭੁਲਾ ਕੇ ਸਹਿਯੋਗ ਦਾ ਮਾਰਗ ਅਪਣਾਈਏ ਤਾਂ ਕਿ ਪੰਜਾਬ ਇਕ ਹਰਾ ਭਰਾ ਤੇ ਹੱਸਦਾ ਸੂਬਾ ਫਿਰ ਬਣ ਸਕੇ। ਮੈਂ ਤੁਹਾਡੀ ਬਹੁਤ-ਬਹੁਤ ਰਿਣੀ ਹਾਂ ਕਿ ਤੁਸੀਂ ਸਾਡੇ ਮਾਝੇ ਦਾ ਧਿਆਨ ਰੱਖੋਗੇ। ਮੈਂ ਤੁਹਾਨੂੰ ਡਰਿੰਕਿੰਗ ਵਾਟਰ ਤੇ ਸੀਵਰੇਜ ਦੇ ਵਾਸਤੇ ਬੇਨਤੀ ਕੀਤੀ ਸੀ ਉਸ ਸਬੰਧੀ ਸਾਨੂੰ ਚਿੱਠੀ ਪਹੁੰਚ ਗਈ ਹੈ, ਮੈਂ ਬਹੁਤ ਰਿਣੀ ਹਾਂ, ਬਹੁਤ ਮਸ਼ਕੂਰ ਹਾਂ ਤੁਹਾਡਾ ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ** : ਹੁਣ ਸ਼੍ਰੀ ਐਨ. ਕੇ. ਸ਼ਰਮਾ ਜੀ, ਤੁਹਾਨੂੰ ਸਿਰਫ ਚਾਰ ਮਿੰਟ ਮਿਲਣਗੇ ਤੇ ਘੜੀ ਵੇਖ ਲਵੋ ਤੇ ਤੁਹਾਨੂੰ ਮੈਂ 3.40 ਉਤੇ ਬੰਦ ਕਰ ਦੇਣਾ ਹੈ।

**ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ (ਸ਼੍ਰੀ ਐਨ. ਕੇ. ਸ਼ਰਮਾ)** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦ ਕਰਦਾ ਹਾਂ ਕਿ ਆਪ ਜੀ ਨੇ ਇਸ ਪਾਵਨ ਪਵਿੱਤਰ ਸਦਨ ਦੇ ਵਿੱਚ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਪਹਿਲੀ ਵਾਰੀ ਇਸ ਪਵਿੱਤਰ ਸਦਨ ਦੇ ਵਿੱਚ ਚੁਣ ਕੇ ਆਇਆ ਹਾਂ। ਮੈਂ ਪਹਿਲੀ ਵਾਰੀ ਹੀ ਬਜਟ ਸੈਸ਼ਨ ਵੀ ਇਥੇ ਆ ਕੇ ਵੇਖਿਆ ਹੈ, ਮੈਂ ਪਰਸਨਲੀ ਮਹਿਸੂਸ ਕਰਦਾ ਹਾਂ ਕਿ ਸਦਨ ਦੇ ਅੰਦਰ ਵਿਰੋਧੀ ਧਿਰ ਦਾ ਕੰਮ ਸਿਰਫ ਤੇ ਸਿਰਫ ਨੁਕਤਾਚੀਨੀ ਕਰਨਾ ਜਾਂ ਕੋਈ ਕਮੀਆਂ ਕੱਢ ਕੇ ਆਪਣੇ ਆਪ ਨੂੰ ਵਧੀਆ ਢੰਗ ਦੇ ਨਾਲ ਪੇਸ਼ ਕਰਨਾ ਜਾਂ ਅਖ਼ਬਾਰਾਂ ਦੇ ਵਿੱਚ ਖ਼ਬਰ ਲਗਵਾਉਣ ਦੇ ਸਿਵਾਏ ਚੰਗੇ ਕੋਈ ਪ੍ਰੋਗਰੈਸਿਵ ਵਿਚਾਰ ਜਾਂ ਪੰਜਾਬ ਦੀ ਤਰੱਕੀ ਦੇ ਵਾਸਤੇ ਇਸ ਸਦਨ ਦੇ ਵਿੱਚ ਸਾਡੀ ਵਿਰੋਧੀ ਧਿਰ ਵੱਲੋਂ ਨਹੀਂ ਦਿੱਤੇ ਗਏ। ਸਿਰਫ ਇਕ ਬੀਬੀ ਜੀ ਪਹਿਲੀ ਵਾਰੀ ਸਦਨ ਦੇ ਵਿੱਚ ਆਏ ਹਨ, ਇਸ ਕਰਕੇ ਇਨ੍ਹਾਂ ਨੇ ਕੋਈ ਪ੍ਰੋਗਰੈਸਿਵ

[ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ]
ਵਿਚਾਰਾਂ ਦੀ ਗੱਲ ਕੀਤੀ ਹੈ, ਮੈਨੂੰ ਲੱਗਦਾ ਹੈ ਕਿ ਸ਼ਾਇਦ ਇਨ੍ਹਾਂ ਨੂੰ ਕਾਂਗਰਸ ਦੀ ਪਰੰਪਰਾ ਬਾਰੇ ਕੋਈ ਬਹੁਤਾ ਗਿਆਨ ਨਹੀਂ ਹੈ, ਮੇਰੇ ਖਿਆਲ ਵਿੱਚ ਸ਼ਾਇਦ ਇਹ ਵੀ ਉਹੋ ਜਿਹੀ ਹੀ ਗੱਲ ਕਰਨ.........(ਵਿਘਨ)

**ਮਾਨਯੋਗ ਸਪੀਕਰ** : ਬੀਬੀ ਜੀ, ਉਨ੍ਹਾਂ ਨੇ ਤੁਹਾਡੀ ਤਾਰੀਫ ਹੀ ਕੀਤੀ ਹੈ, ਤੁਹਾਡੀ ਸ਼ਾਨ ਦੇ ਖਿਲਾਫ ਕੁਝ ਨਹੀਂ ਕਿਹਾ।

**ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ** : ਸਪੀਕਰ ਸਾਹਿਬ, ਕੱਲ੍ਹ ਸਰਦਾਰ ਲਾਲ ਸਿੰਘ ਜੀ ਅਤੇ ਇਨ੍ਹਾਂ ਦੀ ਸਮੁੱਚੀ ਟੀਮ ਨੇ ਪੰਜਾਬ ਦੇ ਕਰਜ਼ੇ ਦਾ ਬਹੁਤ ਰੌਲਾ ਪਾਇਆ ਹੈ, ਕਦੇ ਇਕ ਲੱਖ 60 ਹਜ਼ਾਰ ਕਰੋੜ ਰੁਪਏ ਕਰਜ਼ੇ ਦੀ ਗੱਲ ਕੀਤੀ ਹੈ, ਕਦੇ ਪੰਜਾਬ ਨੂੰ ਦਬਿਆ ਹੋਇਆ, ਕਦੇ ਕੁਚਲਿਆ ਹੋਇਆ, ਕਦੇ ਬੈਅਬਾਦ ਕਿਹਾ ਗਿਆ ਹੈ। ਕੱਲ੍ਹ ਤੋਂ ਸਾਡੇ ਵਿਰੋਧੀਆਂ ਵੱਲੋਂ ਟੋਟਲ ਨੈਗੇਟਿਵ ਪ੍ਰਚਾਰ ਕੀਤਾ ਜਾ ਰਿਹਾ ਹੈ। ਮੈਂ ਇਹ ਮਹਿਸੂਸ ਕਰਦਾ ਹਾਂ ਕਿ ਇਕ ਚੰਗਾ ਕਾਰੋਬਾਰੀ ਵਿਅਕਤੀ ਜੇਕਰ ਕਰਜ਼ੇ ਦੇ ਥੱਲੇ ਡੁੱਬ ਜਾਵੇ ਤਾਂ ਉਹ ਕਰਜ਼ੇ ਤੋਂ ਬਾਹਰ ਆਉਣ ਵਾਸਤੇ ਉਪਰਾਲੇ ਕਰਦਾ ਹੈ, ਚੰਗੀ ਸੋਚ ਲੈਂਦਾ ਹੈ, ਆਪਣੀ ਆਮਦਨ ਵਧਾਉਣ ਦੀ ਕੋਸ਼ਿਸ਼ ਕਰਦਾ ਹੈ ਤਾਂ ਕਿ ਉਹ ਆਪਣਾ ਕਰਜ਼ਾ ਰਿਮੂਵ ਕਰ ਸਕੇ, ਪਰ ਸਾਡੇ ਵਿਰੋਧੀ ਜਦੋਂ ਕਰਜ਼ਾ 48000 ਕਰੋੜ ਦਾ ਸਾਡੇ ਤੇ ਛੱਡ ਕੇ ਗਏ ਸੀ ਜੇਕਰ ਮਾਨਯੋਗ ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਦੀ ਟੀਮ ਇਨ੍ਹਾਂ ਵਰਗੀ ਹੁੰਦੀ ਤਾਂ ਮੇਰਾ ਖਿਆਲ ਹੈ ਕਿ ਜਿਸ ਤਰ੍ਹਾਂ ਲਾਲ ਸਿੰਘ ਜੀ ਡਿਪਰੈਸ਼ਨ ਵਿੱਚ ਚਲੇ ਗਏ ਸੀ, ਉਹ ਡਰ ਕੇ ਮੈਦਾਨ ਛੱਡ ਕੇ ਭੱਜ ਗਏ ਸੀ ਤਾਂ ਇਹ ਵੀ ਉਸ ਵੇਲੇ ਮੈਦਾਨ ਛੱਡ ਕੇ ਭੱਜ ਜਾਂਦੇ, ਪਰ ਮੈਂ, ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਨੂੰ ਵਧਾਈ ਦੇਵਾਂਗਾ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਸਾਹਿਬ ਨੂੰ ਵਧਾਈ ਦੇਵਾਂਗਾ ਅਤੇ ਇਨ੍ਹਾਂ ਦੀ ਸਮੁੱਚੀ ਟੀਮ ਨੂੰ ਜਿਨ੍ਹਾਂ ਨੇ ਉਸ ਚੈਲੰਜ ਨੂੰ ਫੇਸ ਕੀਤਾ ਔਰ ਪੰਜਾਬ ਦੀ ਆਮਦਨ ਵਿੱਚ ਲਾਜਵਾਬ ਵਾਧਾ ਕੀਤਾ। ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਪਲਾਨਿੰਗ ਕਮਿਸ਼ਨ ਦੀਆਂ ਹਦਾਇਤਾਂ ਦੇ ਹਿਸਾਬ ਨਾਲ ਰੋਡ ਮੈਪ ਨੂੰ ਤਿਆਰ ਕਰਨ ਦੇ ਲਈ, ਉਸ ਚੈਲੰਜ ਨੂੰ ਅਕਸੈਪਟ ਕਰਕੇ ਸਟੇਟ ਨੂੰ ਡਿਵੈਲਪ ਕੀਤਾ। ਇਨਫਰਾਸਟ੍ਰਕਚਰ ਡਿਵੈਲਪਮੈਂਟ ਹੈਲਥ ਅਤੇ ਸਿੱਖਿਆ ਖੇਤਰ ਭਾਵ ਹਰੇਕ ਖੇਤਰ ਵਿੱਚ ਉਤੇ ਲੈ ਕੇ ਗਏ। ਸਪੀਕਰ ਸਾਹਿਬ, ਮੈਂ ਸਾਡੇ ਸਾਹਮਣੇ ਬੈਠੇ ਸਾਡੇ ਵੀਰਾਂ ਨੂੰ ਬੇਨਤੀ ਕਰਦਾ ਹਾਂ ਕਿ ਹੁਣ ਸਮਾਂ ਬਦਲ ਗਿਆ ਹੈ। ਕਾਰਗੁਜ਼ਾਰੀ ਦੇ ਅਧਾਰ ਤੇ ਪਬਲਿਕ ਫੈਸਲੇ ਕਰਦੀ ਹੈ। ਬੈਲੈਂਸ ਸ਼ੀਟ ਦੇ ਅਧਾਰ ਤੇ ਫੈਸਲੇ ਕਰਦੀ ਹੈ। ਕਰਜ਼ੇ ਵੀ ਬੈਲੈਂਸ ਸ਼ੀਟ ਦੇ ਅਧਾਰ ਤੇ ਹੀ ਮਿਲਦੇ ਹਨ। ਜੇਕਰ ਅੱਜ ਸਾਡੇ ਮਾਨਯੋਗ ਫਾਈਨਾਂਸ ਮਨਿਸਟਰ ਸਾਹਿਬ ਨੇ ਅੱਗੇ ਵੀ ਕਰਜ਼ੇ ਦੀ ਗੱਲ ਕੀਤੀ ਹੈ ਤਾਂ ਉਹ ਇਸ ਕਰਕੇ ਕਿਉਂਕਿ ਸਾਡੀ ਬੈਲੈਂਸ ਸ਼ੀਟ ਵਿੱਚ ਇਸ ਟਾਈਮ ਦਮ ਹੈ। ਇਸ ਵਿੱਚ ਰਿਫਲੈਕਸ਼ਨ ਹੈ ਕਿ ਸਾਡੀ ਆਮਦਨ ਇੰਨੀ ਵਧੀ ਹੈ। ਅਦਰਵਾਈਜ਼ ਜਿਹੜੀ ਬੈਲੈਂਸ ਸ਼ੀਟ ਸਾਡੇ ਕਾਂਗਰਸੀ ਭਰਾ ਛੱਡ ਕੇ ਗਏ ਸੀ, ਉਸ ਨਾਲ ਭੀਖ ਮੰਗਣੀ ਵੀ ਔਖੀ ਸੀ। ਜਿਥੋਂ ਤੱਕ ਪੰਜਾਬ ਦੇ ਵਿਕਾਸ ਅਤੇ ਡਿਵੈਲਪਮੈਂਟ ਦੀ ਗੱਲ ਹੈ, ਜਿਸ ਦਿਨ ਬਜਟ ਪੇਸ਼ ਹੋਇਆ, ਉਸ

ਦਿਨ ਮਾਨਯੋਗ ਜਾਖੜ ਸਾਹਿਬ ਗੱਲ ਕਰ ਰਹੇ ਸੀ ਕਿ ਕਿਸਾਨ ਆਤਮ ਹੱਤਿਆ ਕਰ ਰਹੇ ਹਨ, ਉਸ ਵਾਸਤੇ ਬਜਟ ਵਿੱਚ ਸਿਰਫ਼ 30 ਕਰੋੜ ਰੁਪਿਆ ਰੱਖਿਆ ਗਿਆ ਹੈ ਅਤੇ ਇਹ ਬਹੁਤ ਘੱਟ ਪੈਸਾ ਹੈ। ਮੈਂ, ਮਾਨਯੋਗ ਸਪੀਕਰ ਸਾਹਿਬ, ਆਪ ਜੀ ਦਾ ਧਿਆਨ ਇਸ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਆਤਮ-ਹੱਤਿਆ ਵਾਲੇ ਪਾਸੇ ਲੋਕ ਕਿਉਂ ਤੁਰੇ, ਕਿਉਂ ਇਸ ਪਾਸੇ ਖ਼ਰਚਾ ਕਰਨਾ ਪੈ ਰਿਹਾ ਹੈ। ਸਰਦਾਰ ਲਾਲ ਸਿੰਘ ਜੀ ਨੇ ਇਸ ਬਜਟ ਨੂੰ ਹਰਿਆਣੇ ਦੇ ਬਜਟ ਨਾਲ ਕੰਪੇਅਰ ਕੀਤਾ ਹੈ। ਪੰਜਾਬ ਗੌਰਮਿੰਟ 5100 ਕਰੋੜ ਰੁਪਏ ਕਿਸਾਨਾਂ ਨੂੰ ਬਿਜਲੀ ਮੁਫ਼ਤ ਦੇਣ ਵਾਸਤੇ ਖ਼ਰਚ ਕਰ ਰਹੀ ਹੈ। ਜੇਕਰ ਸਾਡੇ ਬਜਟ ਵਿੱਚੋਂ ਇਹ 5100 ਕਰੋੜ ਰੁਪਏ ਡਿਵੈਲਪਮੈਂਟ ਵਾਲੇ ਪਾਸੇ ਖਰਚ ਕੀਤੇ ਜਾਂਦੇ ਹਨ ਤਾਂ ਬਜਟ 19000 ਕੋਰੜ ਰੁਪਏ ਦਾ ਹੋਣਾ ਸੀ ਪਰ ਕੀ ਆਪਾਂ ਕਿਸਾਨਾਂ ਨੂੰ ਆਤਮ-ਹੱਤਿਆ ਕਰਨ ਵਾਸਤੇ ਛੱਡ ਸਕਦੇ ਹਾਂ। ਇਨ੍ਹਾਂ ਦੀ ਸੋਚ ਲੈ ਕੇ, ਕੀ ਅਸੀਂ ਜਿਹੜੀ ਕਿਸਾਨਾਂ ਨੂੰ ਬਿਜਲੀ ਮੁਫ਼ਤ ਦੇ ਰਹੇ ਹਾਂ ਉਸ ਨੂੰ ਛੱਡ ਸਕਦੇ ਹਾਂ ? ਅੱਜ ਪੂਰੇ ਦੇਸ਼ ਨੂੰ ਅਨਾਜ ਅਤੇ ਅੰਨ ਭੰਡਾਰ ਦੀ ਜ਼ਰੂਰਤ ਹੈ। ਜੇਕਰ ਅੱਜ ਅਸੀਂ ਕਿਸਾਨਾਂ ਨੂੰ ਇਹ 5100 ਕਰੋੜ ਰੁਪਏ ਨਹੀਂ ਦਿੰਦੇ ਤਾਂ ਕੀ ਕਿਸਾਨ ਦੇਸ਼ ਵਾਸਤੇ ਅੰਨ ਭੰਡਾਰ ਪੈਦਾ ਕਰੇਗਾ, ਉਸ ਦਾ ਨੁਕਸਾਨ ਨਹੀਂ ਹੋਵੇਗਾ। ਸੋ, ਅੱਜ ਕਿਸਾਨਾਂ ਨੂੰ ਫਾਇਦਾ ਦੇਣ ਦੀ ਜ਼ਰੂਰਤ ਹੈ।

**Mr. Speaker :** Please conclude your speech.

**ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ :** ਇੱਥੇ ਗੱਲ ਡਾਈਵਰਸੀਫਿਕੇਸ਼ਨ ਦੀ ਆਈ ਹੈ। ਇਸ ਵਾਸਤੇ ਮਾਨਯੋਗ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਆਪਣੇ ਬਜਟ ਵਿੱਚ ਤਕਰੀਬਨ 600 ਕਰੋੜ ਰੁਪਏ ਰੱਖੇ ਹਨ ਅਤੇ 314 ਕਰੋੜ ਰੁਪਏ ਪਸ਼ੂ ਪਾਲਣ ਵਿਭਾਗ ਅਤੇ ਡੇਅਰੀ ਡਿਵੈਲਪਮੈਂਟ ਵਾਸਤੇ ਰੱਖੇ ਹਨ ਤਾਂ ਕਿ ਕਿਸਾਨ ਡਾਈਵਰਸੀਫਿਕੇਸ਼ਨ ਵਾਲੇ ਪਾਸੇ ਤੁਰਨ। ਪਰ ਮੈਂ ਇਹ ਮਹਿਸੂਸ ਕਰਦਾ ਹਾਂ ਕਿ ਜੇਕਰ ਅੱਜ ਕਿਸਾਨ ਇਸ ਪਾਸੇ ਨਹੀਂ ਤੁਰਿਆ ਤਾਂ ਇਸ ਵਿੱਚ ਬਹੁਤ ਵੱਡਾ ਰੋਲ ਕੇਂਦਰ ਸਰਕਾਰ ਦਾ ਹੈ। ਅੱਜ ਇੱਥੇ ਮੋਫਰ ਸਾਹਿਬ ਨੇ ਗੱਲ ਕੀਤੀ ਸੀ ਕਿ ਮੱਕੀ ਬੀਜੀ ਜਾਵੇ ਜਾਂ ਹੋਰ ਫ਼ਸਲ ਬੀਜੀ ਜਾਵੇ ਪਰ ਕਣਕ ਅਤੇ ਜੀਰੀ ਤੋਂ ਬਗੈਰ ਹੋਰ ਕਿਸੇ ਵੀ ਫ਼ਸਲ ਦਾ ਐਮ. ਐਸ. ਪੀ. ਕੇਂਦਰ ਸਰਕਾਰ ਵੱਲੋਂ ਫਿਕਸ ਨਹੀਂ ਕੀਤਾ ਗਿਆ। ਜੇਕਰ ਕਿਸਾਨ ਵੱਧ ਫ਼ਸਲ ਪੈਦਾ ਕਰਦੇ ਹਨ ਤਾਂ ਉਹ ਸੜਕਾਂ ਤੇ ਰੁਲਦੀ ਹੈ, ਉਸ ਨੂੰ ਖਰੀਦਣ ਦਾ ਕੋਈ ਪ੍ਰਬੰਧ ਨਹੀਂ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਡਾਈਵਰਸੀਫਿਕੇਸ਼ਨ ਵਿੱਚ ਵੱਡਾ ਰੋੜਾ ਕੇਂਦਰ ਸਰਕਾਰ ਦਾ ਹੈ ਜਿਹੜੀ ਬਾਕੀ ਫ਼ਸਲਾਂ ਦੇ ਐਮ. ਐਸ. ਪੀ. ਫਿਕਸ ਨਹੀਂ ਕਰਦੀ।

ਸਪੀਕਰ ਸਾਹਿਬ, ਦੂਸਰੀ ਗੱਲ, ਉਦਯੋਗਾਂ ਵਾਸਤੇ ਬਾਦਲ ਸਾਹਿਬ ਦੀ ਅਗਵਾਈ ਹੇਠ ਇੱਕ ਮਾਹੌਲ ਪੈਦਾ ਕੀਤਾ ਜਾ ਰਿਹਾ ਹੈ ਤਾਂ ਕਿ ਇੱਥੇ ਵੱਧ ਤੋਂ ਵੱਧ ਇਨਵੈਸਟਮੈਂਟ ਹੋਵੇ ਚਾਹੇ ਉਹ ਸਿੰਗਲ ਵਿੰਡੋ ਸਿਸਟਮ ਹੈ ਜਾਂ ਜਿਵੇਂ ਸਾਲ 2009 ਦੀ ਪਾਲਿਸੀ ਵਿੱਚ ਇਸ ਖੇਤਰ ਨੂੰ ਬਹੁਤ ਸਾਰੇ ਕੰਨਸੈਸ਼ਨ ਦਿੱਤੇ ਗਏ ਸਨ। ਮੈਂ ਮਾਨਯੋਗ ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਫਾਈਨਾਂਸ ਮਨਿਸਟਰ ਸਾਹਿਬ ਦਾ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਸਕਿੱਲ ਸੈਂਟਰਾਂ ਨੂੰ

[ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ]

ਬਣਾਉਣ, ਪਾਸ ਕਰਨ ਵਾਸਤੇ ਫੰਡਾਂ ਦੀ ਉਪਲਬਧਤਾ ਕੀਤੀ ਹੈ। ਅੱਜ ਜ਼ਰੂਰਤ ਹੈ ਕਿ ਸਕਿੱਲ ਸੈਂਟਰ ਕਿੱਤਾ ਮੁਖੀ ਕੋਰਸ ਚਾਲੂ ਕੀਤੇ ਜਾਣ। ਸਾਡੀ ਸਰਕਾਰ ਨੇ ਪਿੱਛੇ ਜਿਹੇ ਮਾਈ ਭਾਗੋ ਸਕੀਮ ਤਹਿਤ "ਸੈਲਫ ਹੈਲਪ ਗਰੁੱਪ" ਬਣਾਏ ਸਨ ਅਤੇ ਉਨ੍ਹਾਂ ਦੀ ਵਰਕਿੰਗ ਵੀ ਵਧੀਆ ਸੀ ਪਰ ਸਕਿੱਲਡ ਨਾਲਿਜ ਨਾ ਹੋਣ ਕਾਰਨ ਇਹ ਬਹੁਤੇ ਕਾਰਗਰ ਸਾਬਤ ਨਹੀਂ ਹੋਏ। ਅੱਜ ਜ਼ਰੂਰਤ ਹੈ ਕਿ ਅਸੀਂ 6-6 ਪਿੰਡਾਂ ਦੇ ਕਲੱਸਟਰ ਖੋਲ੍ਹ ਕੇ ਆਪਣੀਆਂ ਬੀਬੀਆਂ-ਭੈਣਾਂ ਨੂੰ ਕਿੱਤਾ ਮੁਖੀ ਸਕਿੱਲਡ ਨਾਲਿਜ ਦੇ ਕੇ ਉਨ੍ਹਾਂ ਤੋਂ ਸਮਾਨ ਤਿਆਰ ਕਰਵਾ ਕੇ ਜਿਸ ਤਰ੍ਹਾਂ ਇੰਡਸਟਰੀ ਮਹਿਕਮੇ ਦੇ 6-7 ਸ਼ੋਅ ਰੂਮ ਹਨ, ਉਥੇ ਇਸ ਸਮਾਨ ਦੀ ਸੇਲ ਕਰਵਾਈ ਜਾਵੇ।

**Mr. Speaker :** Thank you.

**ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ :** ਉਨ੍ਹਾਂ ਨੂੰ ਇਸ ਚੀਜ਼ ਦੀ ਟੈਕਨੀਕਲ ਨਾਲਿਜ ਦਿਵਾਈ ਜਾਵੇ ਤਾਂ ਉਹ ਬੈਟਰ ਢੰਗ ਨਾਲ ਪਰਫਾਰਮ ਕਰ ਸਕਦੀਆਂ ਹਨ।

**Mr. Speaker :** Thank you.

**ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ :** ਜਿਹੜੇ ਸਾਡੇ ਵੀਰ ਹਨ, ਉਨ੍ਹਾਂ ਨੂੰ ਵੀ ਕਿੱਤਾ ਮੁਖੀ ਕੋਰਸਾਂ ਰਾਹੀਂ ਤਿਆਰ ਕਰਵਾ ਕੇ ਫੈਕਟਰੀਆਂ ਵਿੱਚ ਅੱਜ ਰੁਜ਼ਗਾਰ ਦਿਵਾ ਸਕਦੇ ਹਾਂ। ਮੈਂ ਮਾਨਯੋਗ ਫਾਈਨਾਂਸ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਜਿਹੜੀ ਸਕਿੱਲਡ ਸੈਂਟਰਾਂ ਵਾਸਤੇ ਅਮਾਊਂਟ ਰੱਖੀ ਗਈ ਹੈ ਇਸ ਨੂੰ ਹੋਰ ਵਧਾਇਆ ਜਾਵੇ ਤਾਂ ਕਿ ਨੌਜਵਾਨ ਵੀਰਾਂ ਨੂੰ ਰੁਜ਼ਗਾਰ ਮਿਲ ਸਕੇ। ਮੈਂ ਮਾਨਯੋਗ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਮੁਹਾਲੀ ਦੇ ਇਲਾਕੇ ਦੀ ਡਿਵੈਲਪਮੈਂਟ ਕੀਤੀ, ਉਥੇ ਬਹੁਤ ਜ਼ਿਆਦਾ ਵਿਕਾਸ ਕੀਤਾ ਹੈ। ਮੈਂ ਇੱਥੇ ਤਿੰਨ ਦਿਨਾਂ ਤੋਂ ਸੁਣ ਰਿਹਾ ਹਾਂ। ਮੈਂ ਇਸ ਸਦਨ ਵਿੱਚ ਪਹਿਲੀ ਵਾਰ ਚੁਣ ਕੇ ਆਇਆ ਹਾਂ, ਇੱਥੇ ਮਾਝੇ, ਮਾਲਵੇ ਅਤੇ ਦੁਆਬੇ ਦੇ ਇਲਾਕੇ ਦੀ ਗੱਲ ਹੁੰਦੀ ਹੈ। ਮਾਨਯੋਗ ਸਪੀਕਰ ਸਾਹਿਬ, ਮੈਂ ਇੱਕ ਬੇਨਤੀ ਕਰਾਂਗਾ ਕਿ ਸਾਡਾ ਇੱਕ ਇਲਾਕਾ ਹੈ ਜਿਸ ਨੂੰ ਪੁਆਧ ਕਿਹਾ ਜਾਂਦਾ ਹੈ। ਪੁਆਧੀ ਬੋਲੀ ਵੀ ਹੈ। ਸਾਡਾ ਏਰੀਆ ਪੁਆਧ ਦਾ ਹੈ, ਇਸ ਦਾ ਨਾਂ ਇਸ ਕਰਕੇ ਨਹੀਂ ਆਇਆ, ਮੇਰਾ ਖਿਆਲ ਹੈ ਕਿ ਪਹਿਲਾਂ ਇਥੇ ਕੋਈ ਸਦਨ ਵਿੱਚ ਪੁਆਧੀ ਲੀਡਰ ਵੀ ਨਹੀਂ ਆਇਆ। ਪਹਿਲਾਂ ਚੰਨੀ ਸਾਹਿਬ ਜ਼ਰੂਰ ਮੇਰੇ ਨਾਲ ਆਏ ਹਨ। ਮੈਂ ਧੰਨਵਾਦੀ ਹਾਂ ਬਾਦਲ ਸਾਹਿਬ ਦਾ ਜਿਨ੍ਹਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਜੀ ਦੀ ਯਾਦਗਾਰ ਬਣਾ ਕੇ ਪੁਆਧ ਦਾ ਨਾਂ ਚੁੱਕਿਆ ਹੈ ਅਤੇ ਸਾਡੇ ਪੁਆਧੀ ਕਵੀ ਆਸਾ ਰਾਮ ਜੀ ਨੂੰ ਵੀ ਇਨ੍ਹਾਂ ਨੇ ਦੋ ਕਨਾਲ ਜਗ੍ਹਾ, ਜਿਹੜੀ ਉਨ੍ਹਾਂ ਦੀ ਸਾਈਟ ਸੀ, ਉਹ ਅਲਾਟ ਕਰਵਾਈ ਹੈ। ਇਸ ਤਰ੍ਹਾਂ ਕਰਕੇ ਸਾਡੇ ਸਭਿਆਚਾਰ ਨੂੰ ਉਤੇ ਚੁੱਕਿਆ ਹੈ। ਮੈਂ ਬੇਨਤੀ ਕਰਾਂਗਾ ਕਿ ਮੇਰਾ ਏਰੀਆ ਬਹੁਤ ਡਿਵੈਲਪਿੰਗ ਏਰੀਆ ਹੈ ਕਿਉਂਕਿ ਇਥੇ ਬਹੁਤ ਸਾਰੀ ਅਰਬੇਨਾਈਜੇਸ਼ਨ ਹੋ ਰਹੀ ਹੈ। ਇਸ ਏਰੀਏ ਵਿੱਚ ਬਹੁਤ ਜ਼ਿਆਦਾ ਇੰਡਸਟਰੀ ਆ ਰਹੀ ਹੈ। ਮੈਂ ਕਹਿ ਸਕਦਾਂ ਹਾਂ ਕਿ ਸਾਡੇ ਜ਼ੀਰਕਪੁਰ ਵਿੱਚ ਇੱਕ ਹਜ਼ਾਰ ਮੀਟਰ ਹਰ ਮਹੀਨੇ ਨਵੇਂ ਲਗਦੇ

ਹਨ, ਦੋ-ਤਿੰਨ ਸੌ ਮੀਟਰ ਡੇਰਾਬੱਸੀ ਵਿੱਚ ਲਗਦੇ ਹਨ। ਇਸ ਦਾ ਭਾਵ ਘੱਟ ਤੋਂ ਘੱਟ 2000-3000 ਫੈਮਲੀਜ਼ ਹਰ ਮਹੀਨੇ ਮੇਰੇ ਹਲਕੇ ਵਿੱਚ ਸ਼ਿਫਟ ਹੁੰਦੀਆਂ ਹਨ। ਸੋ, ਅੱਜ ਮੈਂ ਮਾਨਯੋਗ ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਨੂੰ ਤੇ ਫਾਈਨਾਂਸ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਏਰੀਏ ਵਾਲੇ ਪਾਸੇ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ। ਖਾਸ ਤੌਰ ਤੇ..........

**Mr. Speaker :** Thank you.

**ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ :** ਸਰ, ਮੈਨੂੰ ਸਿਰਫ ਦੋ ਮਿੰਟ ਹੋਰ ਦੇ ਦਿਉ। ਮੈਂ ਬੇਨਤੀ ਕਰਦਾ ਹਾਂ ਕਿ ਮੈਂ ਦੋ ਪੁਲਾਂ ਬਾਰੇ ਗੱਲ ਕਰਨੀ ਹੈ। ਮੈਂ ਤਾਂ ਬੜੀ ਸਪੀਡ ਨਾਲ ਬੋਲਿਆ ਹਾਂ, ਮੈਨੂੰ ਸਾਹ ਵੀ ਚੜ੍ਹ ਗਿਆ ਹੈ। ਬੱਸ ਦੋ ਮਿੰਟ ਜੀ। ਸਾਡੇ ਇੱਕ ਅਮਲਾਲੇ ਵਿੱਚ ਤੇ ਇੱਕ ਮੁਬਾਰਕਪੁਰ ਵਿੱਚ ਉਥੇ ਦੋ ਨਵੇਂ ਪੁਲ ਬਣਾਉਣ ਦੀ ਸਖ਼ਤ ਲੋੜ ਹੈ। ਮੈਂ ਫ਼ਾਈਨਾਂਸ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇਨ੍ਹਾਂ ਪੁਲਾਂ ਲਈ ਫਾਈਨਾਂਸ ਦੀ ਉਪਲਬਧਤਾ ਕਰਨ।

**ਮਾਨਯੋਗ ਸਪੀਕਰ :** ਹੁਣ ਸਰਦਾਰ ਪਰਮਿੰਦਰ ਸਿੰਘ ਪਿੰਕੀ ਜੀ। ਸਿਰਫ ਚਾਰ ਮਿੰਟ ਲਈ ਜੀ। ਸ਼ਰਮਾ ਜੀ, ਤੁਸੀਂ ਬੈਠੋ।

**ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ :** ਸੋ, ਮੈਂ ਬਹੁਤਾ ਕੁਝ ਨਾ ਕਹਿੰਦਾ ਹੋਇਆ ਆਪਣੀ ਸੀਟ ਲੈਂਦਾ ਹਾਂ। ਬਹੁਤ ਸਾਰੀਆਂ ਗੱਲਾਂ ਸੀ ਜਿਹੜੀਆਂ ਮੈਂ ਕਹਿਣੀਆਂ ਸਨ। ਮੈਂ ਬਹੁਤ ਸਾਰੀਆਂ ਫਿਗਰਾਂ ਲੈ ਕੇ ਆਇਆ ਸੀ ਜਿਹੜੀਆਂ ਕਿ ਸਾਰੀਆਂ ਹੀ ਰਹਿ ਗਈਆਂ ਹਨ। ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਔਰ ਇਹ ਬਜਟ ਜੋ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ ਨੇ ਮਾਨਯੋਗ ਮੁੱਖ ਮੰਤਰੀ ਸਾਹਿਬ ਦੀ ਰਹਿਨੁਮਾਈ ਹੇਠ ਪੇਸ਼ ਕੀਤਾ ਹੈ, ਇਹ ਇੱਕ ਲੋਕ ਉਸਾਰੂ ਬਜਟ ਹੈ, ਚੰਗੀ ਸੋਚ ਵਾਲਾ ਬਜਟ ਹੈ। ਮੈਂ ਇਸ ਦੀ ਤਾਈਦ ਕਰਦਾ ਹਾਂ ਔਰ ਮੈਂ ਸਾਰੇ ਸਦਨ ਨੂੰ ਬੇਨਤੀ ਕਰਦਾ ਹਾਂ ਕਿ ਇਸ ਬਜਟ ਨੂੰ ਸਰਬ-ਸੰਮਤੀ ਨਾਲ ਪਾਸ ਕੀਤਾ ਜਾਵੇ। ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ :** ਸਰਦਾਰ ਪਰਮਿੰਦਰ ਸਿੰਘ ਜੀ ਘੜੀ ਤੇ 3.41 ਮਿੰਟ ਹੋ ਰਹੇ ਹਨ ਅਤੇ 3.51 ਮਿੰਟ ਤੱਕ ਤੁਸੀਂ ਖਤਮ ਕਰ ਦੇਣਾ ਹੈ।

**ਸਰਦਾਰ ਪਰਮਿੰਦਰ ਸਿੰਘ ਪਿੰਕੀ (ਫਿਰੋਜ਼ਪੁਰ ਸ਼ਹਿਰੀ) :** ਪਰਮ ਸਤਿਕਾਰਯੋਗ ਸਪੀਕਰ ਸਾਹਿਬ, ਤੁਸੀਂ ਇਸ ਬਜਟ ਉਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ, ਮੈਂ ਤੁਹਾਡਾ ਅਤਿ ਧੰਨਵਾਦੀ ਹਾਂ ਪਰ ਤੁਸੀਂ ਇਸ ਦੇ ਨਾਲ-ਨਾਲ ਰਾਈਡਰ ਵੀ ਲਗਾ ਦਿੱਤਾ ਹੈ। ਸਪੀਕਰ ਸਾਹਿਬ, ਅਸੀਂ ਕਿਉਂਕਿ ਬਾਰਡਰ ਏਰੀਆ ਤੋਂ ਆਉਂਦੇ ਹਾਂ, ਪਛੜੇ ਹੋਏ ਹਾਂ। ਮੈਂ ਬੇਨਤੀ ਕਰਦਾ ਹਾਂ ਕਿ ਸਾਨੂੰ ਬੋਲਣ ਦਾ ਕੁਝ ਜ਼ਿਆਦਾ ਮੌਕਾ ਦੇਣਾ ਚਾਹੀਦਾ ਹੈ। ਮੇਰੇ ਵੱਡੇ ਵੀਰ ਸਰਦਾਰ ਵਿਰਸਾ ਸਿੰਘ ਵਲਟੋਹਾ ਨੇ ਕਿਹਾ............

**ਮਾਨਯੋਗ ਸਪੀਕਰ :** ਅੱਗੇ ਤੋਂ ਦੇ ਦਿਆ ਕਰਾਂਗੇ। ਤੁਹਾਡੀ ਪਾਰਟੀ ਵਾਲਿਆਂ ਨੇ ਤੁਹਾਡਾ ਨਾਂ ਅਖੀਰ ਤੇ ਦਿੱਤਾ ਹੈ।

**ਸਰਦਾਰ ਪਰਮਿੰਦਰ ਸਿੰਘ ਪਿੰਕੀ :** ਸਪੀਕਰ ਸਾਹਿਬ, ਅੱਗਾ ਕਿਸ ਨੇ ਵੇਖਿਆ ਹੈ। ਕੱਲ੍ਹ ਕਿਸ ਨੇ ਵੇਖਿਆ ਹੈ। ਪਾਰਟੀ ਨਹੀਂ ਜੀ, ਤੁਸੀਂ ਇਧਰ ਵੀ ਦੇਖੋ ਇਉਂ ਨਾ ਕਰੋ, ਤੁਸੀਂ ਸਾਡੇ ਬਜ਼ੁਰਗ ਹੋ। (ਵਿਘਨ) Let me speak.

**ਮਾਨਯੋਗ ਸਪੀਕਰ :** ਤੁਹਾਡੀ ਪਾਰਟੀ ਵਾਲਿਆਂ ਨੇ ਤੁਹਾਡਾ ਨਾਂ ਹੀ ਲਾਸਟ ਵਿੱਚ ਦਿੱਤਾ ਹੈ। (ਵਿਘਨ) Don't waste your time.

**ਸਰਦਾਰ ਪਰਮਿੰਦਰ ਸਿੰਘ ਪਿੰਕੀ :** ਇਸ ਕਰਕੇ ਸਭ ਤੋਂ ਪਹਿਲਾਂ ਮੈਂ ਆਪਣੇ ਇਲਾਕੇ ਦੇ ਲੋਕਾਂ ਦਾ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਮੈਨੂੰ ਜਿਤਾ ਕੇ ਇਸ ਸਦਨ ਵਿੱਚ ਭੇਜਿਆ ਹੈ। ਮੈਂ ਉਨ੍ਹਾਂ ਦਾ ਤਹਿ ਦਿਲੋਂ ਧੰਨਵਾਦੀ ਹਾਂ। ਇਸ ਦੇ ਨਾਲ-ਨਾਲ ਮੈਂ ਪਰਮ ਸਤਿਕਾਰਯੋਗ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦਾ ਵੀ ਧੰਨਵਾਦੀ ਹਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਹਿੰਦੁਸਤਾਨ ਵਿੱਚ ਸਟੇਟਸਮੈਨ ਕਹਿੰਦੇ ਹਨ। ਉਹ ਪੰਜ ਵਾਰ ਮੁੱਖ ਮੰਤਰੀ ਬਣੇ ਹਨ। ਮੇਰੀ ਉਨ੍ਹਾਂ ਦੇ ਚਰਨਾਂ ਵਿੱਚ ਇਕੋ ਇਕ ਗੁਜ਼ਾਰਿਸ਼ ਹੈ ਕਿ ਮੈਂ ਅਜਿਹੇ ਸਦਨ ਵਿੱਚ ਆਇਆ ਹਾਂ ਜਿਸ ਸਦਨ ਨੇ ਹਿੰਦੁਸਤਾਨ ਦੀ ਲੋਕ ਸਭਾ ਦਾ ਸਪੀਕਰ ਪੈਦਾ ਕੀਤਾ। ਮੇਰੀ ਮੁਰਾਦ ਜਾਖੜ ਸਾਹਿਬ ਤੋਂ ਹੈ। ਮੈਂ ਉਸ ਸਦਨ ਵਿੱਚ ਆਇਆ ਹਾਂ ਜਿਸ ਸਦਨ ਨੇ ਹਿੰਦੁਸਤਾਨ ਦਾ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਪੈਦਾ ਕੀਤਾ। ਕੱਲ੍ਹ ਜਦੋਂ ਮੈਂ ਸੁਣ ਰਿਹਾ ਸੀ, ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਅਸੀਂ ਨਵੀਆਂ ਪ੍ਰੰਪਰਾਵਾਂ..........

(ਇੱਕ ਆਵਾਜ਼ : ਮਾਨਯੋਗ ਡਿਪਟੀ ਸਪੀਕਰ ਸਾਹਿਬ ਬਾਰੇ ਵੀ ਕਹਿ ਦਿਉ।)

**ਸਰਦਾਰ ਪਰਮਿੰਦਰ ਸਿੰਘ ਪਿੰਕੀ :** ਡਿਪਟੀ ਸਪੀਕਰ ਤਾਂ ਕਹਿ ਹੀ ਰਿਹਾ ਹਾਂ। ਇਸ ਕਰਕੇ ਅਸੀਂ ਸੋਚਦੇ ਸੀ। ਮੈਂ 50 ਸਾਲ ਦਾ ਹੋ ਗਿਆ ਹਾਂ। ਮੈਨੂੰ ਇਹ ਦੇਖਦਿਆਂ 40 ਸਾਲ ਹੋ ਗਏ ਹਨ। ਮੈਂ ਪਹਿਲੀ ਵਾਰੀ ਆਪਣੇ ਪਿਤਾ ਜੀ ਦੇ ਨਾਲ ਆਇਆ ਸੀ। ਮੈਂ ਇੱਥੇ ਦੇਖਣ ਵਾਸਤੇ 10 ਸਾਲ ਦੀ ਉਮਰ ਵਿੱਚ ਆਇਆ ਸੀ, ਮੈਂਬਰ ਬਣ ਕੇ ਨਹੀਂ, (ਵਿਘਨ) ਢੀਂਡਸਾ ਸਾਹਿਬ ਗੱਲ ਸੁਣ ਲਵੋ, ਜਿਵੇਂ ਮੈਂ ਸੁਣਦਾ ਹਾਂ, ਉਵੇਂ ਸੁਣਿਆ ਵੀ ਕਰੋ। ਹਾਂ, ਸੁਣੋ, ਸੁਣੋ। ਗੁੱਸਾ ਨਾ ਕਰੋ।

**ਮਾਨਯੋਗ ਸਪੀਕਰ :** ਪਲੀਜ਼ ਚੇਅਰ ਨੂੰ ਐਡਰੈੱਸ ਕਰੋ। ਇਧਰ ਮੇਰੇ ਵੱਲ ਤੱਕ ਕੇ ਗੱਲ ਕਰੋ ਜੀ।

**ਸਰਦਾਰ ਪਰਮਿੰਦਰ ਸਿੰਘ ਪਿੰਕੀ :** ਕੋਈ ਗੱਲ ਨਹੀਂ ਜੀ। ਤੁਹਾਡੇ ਨਾਲ ਹੀ ਗੱਲ ਕਰ ਰਿਹਾ ਹਾਂ। ਸਪੀਕਰ ਸਾਹਿਬ, ਮੇਰੇ ਕਹਿਣ ਦਾ ਮਤਲਬ ਇਹ ਸੀ ਕਿ ਅੱਜ ਇਹ ਕਹਿੰਦੇ ਹਨ ਕਿ ਜਿਹੜੀ ਸਰਕਾਰ ਜਿੱਤ ਕੇ ਆਈ ਹੈ, ਉਹ ਵਿਕਾਸ ਦੇ ਮੁੱਦੇ ਤੇ ਜਿੱਤ ਕੇ ਆਈ ਹੈ।

ਮੈਂ ਸਾਡੇ ਬਜ਼ੁਰਗਾਂ ਤੋਂ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਜਿਨ੍ਹਾਂ ਨੇ ਸਦਨ ਵਿੱਚ ਕਿਹਾ ਹੈ ਕਿ ਤੁਹਾਡਾ ਬਾਬਾ ਬੈਠਾ ਹੈ। ਬਾਬਾ ਨਹੀਂ ਬਾਬਾ ਜੀ ਬੈਠੇ ਹਨ। ਅੱਜ ਜੇ ਇਹ ਬੈਠੇ ਹਨ ਤਾਂ ਬਾਬਾ ਜੀ ਦੇ ਕਾਰਨ ਬੈਠੇ ਹਨ। ਇੱਥੇ ਸਰਦਾਰ ਸੁਖਬੀਰ ਸਿੰਘ ਬਾਦਲ ਦੀ ਮੈਨੇਜਮੈਂਟ ਦੇ ਕਾਰਨ ਬੈਠੇ ਹਨ। ਇਹ ਗੱਲ ਕਹਿਣੀ ਕਿ ਵਿਕਾਸ ਦੇ ਮੁੱਦੇ ਤੇ ਆਏ ਹਨ, ਇਹ ਕਹਿਣਾ ਕਿ ਅਸੀਂ ਥਰਮਲ ਪਾਵਰ ਪਲਾਂਟ ਲਗਾਏ, ਪਰ ਮੈਂ ਵੀ ਥਰਮਲ ਪਲਾਂਟ ਦੇ ਇਲਾਕੇ ਵਿੱਚੋਂ ਆਉਂਦਾ ਹਾਂ, ਹੋਰ ਮੈਂਬਰ ਵੀ ਆਉਂਦੇ ਹਨ ਚਾਹੇ ਉਹ ਤਲਵੰਡੀ ਸਾਬੋ ਦਾ ਥਰਮਲ ਪਲਾਂਟ ਹੋਵੇ, ਉਥੋਂ ਕਾਂਗਰਸ ਦਾ ਕੈਂਡੀਡੇਟ ਜਿੱਤ ਕੇ ਆਇਆ ਹੈ, ਰਾਜਪੁਰੇ ਦਾ ਥਰਮਲ ਪਲਾਂਟ ਹੋਵੇ, ਉਥੋਂ ਕਾਂਗਰਸ ਦਾ ਕੈਂਡੀਡੇਟ ਜਿੱਤ ਕੇ ਆਇਆ ਹੈ, ਗੋਇੰਦਵਾਲ ਸਾਹਿਬ ਦਾ ਥਰਮਲ ਪਲਾਂਟ ਹੋਵੇ, ਉਥੋਂ ਕਾਂਗਰਸ ਦਾ ਕੈਂਡੀਡੇਟ ਜਿੱਤ ਕੇ ਆਇਆ ਹੈ, ਫਿਰ ਵਿਕਾਸ ਦਾ ਮੁੱਦਾ ਕਿਹੜਾ ਹੋਇਆ ਜੀ? ਪਿਛਲੀ ਵਾਰੀ ਤੋਂ ਕਾਂਗਰਸ ਪਾਰਟੀ ਨੂੰ ਇਸ ਵਾਰ ਢਾਈ ਪਰਸੈਂਟ ਵੋਟਾਂ ਜ਼ਿਆਦਾ ਮਿਲੀਆਂ ਹਨ। (ਵਿਰੋਧੀ ਧਿਰ ਵੱਲੋਂ ਥੰਪਿੰਗ) ਕਹਿੰਦੇ ਕਿ ਕਾਂਗਰਸ ਪਾਰਟੀ ਹਾਰ ਗਈ ਹੈ। ਕਾਂਗਰਸ ਪਾਰਟੀ ਨਹੀਂ ਹਾਰੀ। ਸਾਡੀ ਮੈਨੇਜਮੈਂਟ ਦੇ ਵਿੱਚ ਕੋਈ ਕਮੀ ਸੀ ਮੈਂ ਉਸ ਦੀ ਜ਼ਿੰਮੇਵਾਰੀ ਇਸ ਸਦਨ ਦੇ ਵਿੱਚ ਲੈਂਦਾ ਹਾਂ, ਮੇਰੇ ਵਿੱਚ ਵੀ ਕੋਈ ਕਮੀ ਸੀ। ਇਸ ਕਰਕੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਜੋ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਰੀਤੀ ਰਿਵਾਜ਼ ਚਲਾਏ ਹਨ, ਜਿਨ੍ਹਾਂ ਗੱਲਾਂ ਉਪਰੋਂ ਉਹ ਚਲ ਰਹੇ ਹਨ ਉਹ ਬੜੇ ਸ਼ਲਾਘਾਯੋਗ ਹਨ। ਸਾਡਾ ਇੱਕੋ ਹੀ ਡਿਸਟ੍ਰਿਕਟ ਸੀ। ਬਾਬਾ ਜੀ ਦਾ ਤੇ ਮੇਰਾ ਇੱਕੋ ਹੀ ਡਿਸਟ੍ਰਿਕਟ ਹੈ। ਫਿਰੋਜ਼ਪੁਰ ਮਨੋਹਰ ਲਾਲ ਸਕੂਲ ਦੇ ਵਿੱਚ ਇਹ ਪੜ੍ਹਦੇ ਰਹੇ। ਪਰ ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਫਿਰੋਜ਼ਪੁਰ ਡਿਵੀਜ਼ਨਲ ਹੈਡਕੁਆਰਟਰ ਹੈ, ਉਥੇ ਹਾਲੇ ਤੱਕ ਕੋਈ ਗੌਰਮਿੰਟ ਕਾਲਜ ਕਿਉਂ ਨਹੀਂ ਹੈ ? ਮੈਂ ਤੁਹਾਡੇ ਚਰਨਾਂ ਵਿੱਚ, ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਉਥੇ ਇੱਕ ਸਰਕਾਰੀ ਕਾਲਜ ਖੋਲ੍ਹ ਦਿੱਤਾ ਜਾਵੇ। ਉਸ ਦੇ ਨਾਲ-ਨਾਲ ਮੈਂ ਇਸ ਹਾਊਸ ਨੂੰ ਬੇਨਤੀ ਕਰਾਂਗਾ ਕਿ ਅਸੀਂ ਬਾਰਡਰ ਤੇ ਰਹਿੰਦੇ ਹਾਂ, ਅਗਰ ਹੁਸੈਨੀਵਾਲਾ ਬਾਰਡਰ ਖੁਲ੍ਹ ਜਾਵੇ, ਆਓ ਇਸ ਸਦਨ ਵਿੱਚ ਇੱਕ ਰੈਜ਼ੋਲਿਊਸ਼ਨ ਪਾਈਏ, ਪ੍ਰਧਾਨ ਮੰਤਰੀ ਜੀ ਨੂੰ ਜਾ ਕੇ ਮਿਲੀਏ। ਮੈਂ ਅਖ਼ਬਾਰਾਂ ਵਿੱਚ ਪੜ੍ਹਿਆ ਹੈ ਕਿ ਵਾਹਘਾ ਬਾਰਡਰ ਤੇ 25000 ਕਰੋੜ ਦਾ ਬਿਜ਼ਨੈਸ ਹੋਇਆ ਸੀ, ਜੇ ਉਹ ਬਾਰਡਰ ਖੁਲ੍ਹ ਜਾਂਦਾ ਹੈ ਤਾਂ ਫਿਰੋਜ਼ਪੁਰ ਤੋਂ 50000 ਕਰੋੜ ਰੁਪਏ ਦਾ ਬਿਜ਼ਨੈਸ ਹੋਵੇਗਾ। ਉਸ ਵਿੱਚ ਫਾਇਦਾ ਕਿਸ ਨੂੰ ਹੋਵੇਗਾ। ਪੰਜਾਬ ਨੂੰ, ਹਰਿਆਣਾ ਨੂੰ, ਰਾਜਸਥਾਨ ਨੂੰ ਅਤੇ ਗੁਜਰਾਤ ਨੂੰ ਫਾਇਦਾ ਹੋਵੇਗਾ। ਮੈਂ ਕਿਉਂਕਿ ਇੰਨਾ ਕੱਦ ਨਹੀਂ ਰੱਖਦਾ, ਮੁੱਖ ਮੰਤਰੀ ਜੀ ਦਾ ਬਹੁਤ ਵੱਡਾ ਕੱਦ ਹੈ, ਇਨ੍ਹਾਂ ਨੂੰ ਚਾਹੀਦਾ ਹੈ ਕਿ ਹਰਿਆਣਾ ਦੇ ਮੁੱਖ ਮੰਤਰੀ ਜੀ ਨਾਲ ਗੱਲ ਕਰਨ, ਰਾਜਸਥਾਨ ਦੇ ਮੁੱਖ ਮੰਤਰੀ ਜੀ ਨਾਲ ਗੱਲ ਕਰਨ, ਗੁਜਰਾਤ ਦੇ ਮੁੱਖ ਮੰਤਰੀ ਜੀ ਨਾਲ ਗੱਲ ਕਰਕੇ ਅਸੀਂ ਪ੍ਰਧਾਨ ਮੰਤਰੀ ਕੋਲ ਜਾਈਏ ਅਤੇ ਉਸ ਬਾਰਡਰ ਨੂੰ ਖੁਲ੍ਹਵਾਈਏ। ਮੇਰੇ ਦੋਸਤ ਕਹਿੰਦੇ ਸੀ ਕਿ ਕਾਂਗਰਸੀ ਇਸ ਦੇ ਖਿਲਾਫ ਹਨ। ਸਾਡੀ ਕੋਈ ਗੱਲ ਮੰਨਦੇ ਨਹੀਂ। ਕੋਈ ਚੰਗੀ ਗੱਲ ਕਹਿੰਦੇ ਨਹੀਂ, ਪਰ ਮੈਂ ਤਜਵੀਜ਼ ਦੇਣੀ ਚਾਹੁੰਦਾ ਹਾਂ। ਮੈਂ ਢੀਂਡਸਾ ਸਾਹਿਬ ਤੁਹਾਡੇ ਚਰਨਾਂ ਵਿੱਚ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੋਹਾਲੀ

[ਸਰਦਾਰ ਪਰਮਿੰਦਰ ਸਿੰਘ ਪਿੰਕੀ]

ਇੰਡਸਟ੍ਰੀਅਲ ਹੱਬ ਹੈ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਵੇਂ ਚੰਡੀਗੜ੍ਹ ਦੇ ਵਿੱਚ ਸੀ. ਐਲ. ਯੂ. ਚੇਂਜ ਕਰਕੇ ਕਮਰਸ਼ੀਅਲ ਅਦਾਰਾ ਬਣਾਇਆ ਗਿਆ ਹੈ ਇਸੇ ਤਰ੍ਹਾਂ ਪੰਜਾਬ ਵਿੱਚ ਜੇਕਰ ਜਿਹੜੇ ਇੰਡਸਟ੍ਰੀਅਲ ਪਲਾਂਟ ਹਨ ਅਗਰ ਉਨ੍ਹਾਂ ਦਾ ਅਸੀਂ ਸੀ. ਐਲ. ਯੂ. ਚੇਂਜ ਕਰਦੇ ਹਾਂ ਤਾਂ ਮੈਂ ਇਹ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਇਸ ਨਾਲ ਸਰਕਾਰ ਨੂੰ ਪਹਿਲੇ ਸਾਲ 10 ਤੋਂ 20 ਹਜ਼ਾਰ ਕਰੋੜ ਰੁਪਿਆ ਆਵੇਗਾ। ਜਿਹੜੇ ਇੰਡਸਟ੍ਰੀਲਿਸਟ ਉਥੇ ਬੈਠੇ ਹਨ ਜਾਂ ਜਿਹੜੇ ਵੀ ਲੋਕ ਉਥੇ ਬੈਠੇ ਹਨ, ਉਨ੍ਹਾਂ ਦਾ ਕਾਰੋਬਾਰ ਵੀ ਵਧੀਆ ਹੋ ਜਾਵੇਗਾ। ਜਿਸ ਤਰ੍ਹਾਂ ਜੋ ਕਿਰਾਇਆ ਸਾਨੂੰ ਚੰਡੀਗੜ੍ਹ ਵਿੱਚ 15-20 ਲੱਖ ਰੁਪਿਆ ਮਿਲਦਾ ਹੈ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਇਸੇ ਤਰ੍ਹਾਂ ਇੱਕ-ਇੱਕ ਸ਼ੋਅ ਰੂਮ ਦਾ10-10 ਲੱਖ ਰੁਪਿਆ ਕਿਰਾਇਆ ਸਰਕਾਰ ਨੂੰ ਮਿਲੇਗਾ, ਜਿਸਦਾ ਫਾਇਦਾ ਪੰਜਾਬ ਸਰਕਾਰ ਨੂੰ ਮਿਲੇਗਾ। ਸਪੀਕਰ ਸਾਹਿਬ, ਉਸ ਦੇ ਨਾਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਬਜ਼ੁਰਗੋ, ਜਦੋਂ ਸੀ. ਐਮ. ਸਾਹਿਬ ਨੇ ਕਹਿ ਹੀ ਦਿੱਤਾ ਕਿ ਮੈਂ ਬਾਬਾ ਹਾਂ, ਬਾਬਾ ਜੀ ਮੈਂ ਤੁਹਾਡੇ ਚਰਨਾਂ ਵਿੱਚ ਬੇਨਤੀ ਕਰਨੀ ਚਾਹੁੰਦਾ ਹਾਂ, ਅੱਜ ਮੈਂ ਹੱਥ ਜੋੜ ਕੇ ਬੇਨਤੀ ਕਰਦਾ ਹਾਂ ਕਿ ਜਿਵੇਂ ਏਰੀਆ ਡਿਵੈਲਪਮੈਂਟ ਫੰਡ ਜਿਵੇਂ ਐਮ. ਪੀਜ਼. ਨੂੰ ਮਿਲਦਾ ਹੈ, ਮੈਂ ਤੁਹਾਡੇ ਚਰਨਾਂ ਵਿੱਚ ਬੇਨਤੀ ਕਰਦਾ ਹਾਂ ਕਿ ਇਹ ਸਕੀਮ ਚਲਾਓ (ਵਿਰੋਧੀ ਧਿਰ ਵੱਲੋਂ ਥੰਪਿੰਗ) ਇਹ ਸਕੀਮ ਚਲਾਓ, ਦੇਖੋ ਇਸ ਨਾਲ ਸਾਰਿਆਂ ਨੂੰ ਫਾਇਦਾ ਹੋਵੇਗਾ। ਜਿਹੜੇ ਮੇਰੇ ਉਧਰ ਬੈਠੇ ਦੋਸਤ ਹਨ, ਉਨ੍ਹਾਂ ਦੇ ਚਿਹਰੇ ਤੇ ਵੀ ਅੱਜ ਰੌਣਕ ਹੈ। ਮੈਂ ਕਹਿਣਾ ਨਹੀਂ ਚਾਹੁੰਦਾ, ਜੇ ਅੱਜ ਮੇਰੀ ਗੱਲ ਰਿਕਾਰਡ ਨਾ ਹੋ ਰਹੀ ਹੁੰਦੀ, ਆਲ ਪਾਰਟੀ ਮੀਟਿੰਗ ਬੁਲਾਈ ਹੁੰਦੀ, ਬਾਪੂ ਜੀ, ਮੈਂ ਉਹ ਵੀ ਗੱਲ ਕਹਿੰਦਾ ਕਿ ਤੁਸੀਂ ਉਹ ਨਵੀਂ ਰੀਤ ਸ਼ੁਰੂ ਕਰੋ। ਮੈਨੂੰ ਲਗਦਾ ਹੈ ਕਿ ਅੱਜ ਜਿਵੇਂ ਤੁਹਾਡੇ ਚਿਹਰੇ ਤੇ ਰੌਣਕ ਆਈ ਹੈ ਬਾਬਾ ਜੀ, ਅੱਜ ਕੁਝ ਕਰ ਜਾਓਗੇ, ਅੱਜ ਕਰ ਦਿਉਗੇ (ਹਾਸਾ) (ਆਵਾਜ਼ਾਂ : ਬਾਬੇ ਬਣਾ ਕੇ ਛੱਡੋਗੇ)।

**Mr. Speaker :** Thank you.

**ਸਰਦਾਰ ਪਰਮਿੰਦਰ ਸਿੰਘ ਪਿੰਕੀ** : ਸਪੀਕਰ ਸਾਹਿਬ, 2 ਮਿੰਟ ਜੀ, ਮੈਂ ਬਹੁਤ ਗੱਲਾਂ ਸਦਨ ਵਿੱਚ ਕਰਨੀਆਂ ਚਾਹੁੰਦਾ ਸੀ ਪਰ ਸਾਨੂੰ ਟਾਈਮ ਹੀ ਘੱਟ ਦਿੰਦੇ ਹਨ। ਇਸ ਦੇ ਨਾਲ-ਨਾਲ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਹੁਣੇ ਜਿਹੜੀ ਸਭ ਤੋਂ ਵੱਡੀ ਮੁਸੀਬਤ ਸਾਡੇ ਅੱਗੇ ਆ ਖੜ੍ਹੀ ਹੈ, ਉਹ ਮੁਸੀਬਤ ਹੈ ਅੱਜ ਕਿਸਾਨਾਂ ਦੀ ਬਿਜਲੀ ਦੀ। ਕਿਸਾਨਾਂ ਵਾਸਤੇ ਪੰਜਾਬ ਵਿੱਚ ਬਿਜਲੀ ਨਹੀਂ ਹੈ। ਇਸ ਬਿਜਲੀ ਦੀ ਲੋੜ ਨੂੰ ਤੁਸੀਂ ਪੂਰਾ ਕਰ ਸਕਦੇ ਹੋ। ਅਸੀਂ ਤੁਹਾਡੇ ਨਾਲ ਮੋਢਾ ਲਾ ਸਕਦੇ ਹਾਂ। ਕਿਵੇਂ ਹਿਮਾਚਲ ਪ੍ਰਦੇਸ਼ ਦੇ ਮੁੱਖ ਮੰਤਰੀ ਨਾਲ ਗੱਲ ਕਰੋ, ਜੇ. ਐਂਡ ਕੇ. ਦੇ ਮੁੱਖ ਮੰਤਰੀ ਨਾਲ ਗੱਲ ਕਰੋ। ਉਨ੍ਹਾਂ ਕੋਲ ਫਾਲਤੂ ਬਿਜਲੀ ਹੁੰਦੀ ਹੈ। ਜੇਕਰ ਅੱਜ ਆਪਣਾ ਕਿਸਾਨ ਮਾਰਿਆ ਗਿਆ, ਜੇਕਰ ਪੰਜਾਬ ਦਾ ਕਿਸਾਨ ਅੱਜ ਮਾਰਿਆ ਗਿਆ ਤਾਂ ਇਸ ਨਾਲ ਨੇਸ਼ਨ ਨੂੰ ਬਹੁਤ ਵੱਡਾ ਘਾਟਾ ਪਵੇਗਾ। ਆਰਥਕ ਮੰਦੀ ਤਾਂ ਪਹਿਲਾਂ ਹੀ ਚੱਲ ਰਹੀ ਹੈ। ਮੈਂ ਇਸ ਦੇ ਵਿਸਥਾਰ ਵਿੱਚ ਨਹੀਂ ਜਾਣਾ ਚਾਹੁੰਦਾ। ਚੀਮਾ ਸਾਹਿਬ ਨੇ ਬੜੇ ਅੰਕੜੇਂ ਦੇ ਕੇ ਗੱਲ ਕੀਤੀ ਹੈ। ਉਨ੍ਹਾਂ ਨੇ ਬਾਪੂ ਜੀ ਦੀ ਬੜੀ ਸੁਰਖੀ ਬਿੰਦੀ ਵੀ ਲਗਾਈ। ਮੈਂ ਉਨ੍ਹਾਂ ਨੂੰ ਵੀ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਕਦੇ ਮੌਕਾ ਮਿਲਿਆ ਤਾਂ ਬੈਠ ਕੇ ਗੱਲਾਂ ਕਰਾਂਗੇ। ਇਸ ਦੇ

ਨਾਲ ਹੀ ਮੈਂ ਤੁਹਾਡੇ ਚਰਨਾਂ ਵਿੱਚ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਸਪੋਰਟਸ ਪਾਲਿਸੀ ਬਣਾਈ ਗਈ ਹੈ, ਇਹ ਬੜੀ ਅੱਛੀ ਪਾਲਿਸੀ ਹੈ। ਉਸ ਦੇ ਵਿੱਚ ਆਪਾਂ ਸਾਰੇ ਮਿਲ ਕੇ ਸੁਧਾਰ ਲਿਆਈਏ, ਹਰ ਜ਼ਿਲ੍ਹੇ ਵਿੱਚ ਇਕ ਡਿਸਟ੍ਰਿਕਟ ਜਿੰਮ ਬਣਾਈਏ ਤਾਂ ਜੋ ਜਿਹੜੇ ਸਾਡੇ ਬੱਚੇ ਡਰੱਗਜ ਵਾਲੇ ਪਾਸੇ ਲੱਗੇ ਹੋਏ ਹਨ, ਉਹ ਖੇਡਾਂ ਵੱਲ ਲੱਗ ਜਾਣ। ਸਾਨੂੰ ਪਤਾ ਹੈ ਜਦੋਂ ਸਾਨੂੰ ਆਪਣੇ ਤੋਂ ਛੋਟੀ ਉਮਰ ਦੇ ਬੱਚਿਆਂ ਦੀ ਮੌਤ ਤੇ ਸ਼ਰਧਾਂਜਲੀ ਦੇਣ ਲਈ ਜਾਣਾ ਪੈਂਦਾ ਹੈ, ਸਰਦਾਰ ਵਿਰਸਾ ਸਿੰਘ ਜੀ, ਤੁਸੀਂ ਵੀ ਜਾਣਦੇ ਹੋ, ਮੈਂ ਵੀ ਜਾਣਦਾ ਹਾਂ। ਉਥੇ ਬਾਬਾ ਜੀ, ਗਲੇ ਵਿੱਚ ਆਵਾਜ਼ ਅਟਕ ਜਾਂਦੀ ਹੈ। ਉਦੋਂ ਬੋਲਿਆ ਨਹੀਂ ਜਾਂਦਾ। ਕਿਉਂਕਿ ਜਿਹੜਾ ਸਾਡਾ ਗੁਆਂਢੀ ਮੁਲਕ ਹੈ, ਉਹ ਸਾਡੀ ਜਵਾਨੀ ਨੂੰ ਤਬਾਹ ਕਰਨ ਲੱਗਿਆ ਹੋਇਆ ਹੈ। ਸਾਨੂੰ ਚਾਹੀਦਾ ਹੈ ਕਿ ਇਸ ਦੇ ਵਿੱਚ ਇਕ ਨਵੀਂ ਤਜਵੀਜ਼ ਲਿਆਈਏ। ਇਸ ਨੂੰ ਆਪਾਂ ਅੱਗੇ ਵਧਾਈਏ। ਸਪੀਕਰ ਸਾਹਿਬ, ਮੁੱਖ ਮੰਤਰੀ ਜੀ, ਮੇਰੇ ਬਾਬਾ ਜੀ ਅੱਜ ਬੜੇ ਖੁਸ਼ ਹਨ। ਇਹ ਮੇਰੇ ਦੋਸਤ ਵੀ ਮੈਨੂੰ ਮਖੌਲ ਕਰਦੇ ਹਨ। ਬਿਕਰਮ ਸਿੰਘ ਵੀ ਹੱਸਦਾ ਹੈ। ਇਸ ਨੂੰ ਪਤਾ ਹੀ ਨਹੀਂ ਕਿ ਬਾਬਾ ਜੀ ਨਾਲ ਮੇਰਾ ਕੀ ਰਿਸ਼ਤਾ ਹੈ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ, ਜਾਖੜ ਸਾਹਿਬ, ਕਿ ਮੁੱਖ ਮੰਤਰੀ ਜੀ, ਸਾਡੇ ਬਾਬਾ ਜੀ, ਸਾਡੇ ਵਿਚੋਂ ਹੀ ਗਏ ਸਨ। ਜੇਕਰ ਮੈਂ ਉਦੋਂ ਇਥੇ ਹੁੰਦਾ ਤਾਂ ਮੈਂ ਬਾਬਾ ਜੀ ਨੂੰ ਉਧਰ ਬੈਠਣ ਹੀ ਨਹੀਂ ਦੇਣਾ ਸੀ। ਇਧਰ ਹੀ ਲੈ ਆਉਣਾ ਸੀ। ਸਰਦਾਰ ਬਿਕਰਮ ਸਿੰਘ ਵੀ ਸਾਡੇ ਵਿਚੋਂ ਹੀ ਗਿਆ ਹੈ। ਇਨ੍ਹਾਂ ਦੀ ਫੈਮਿਲੀ ਬੈਕਗਰਾਊਂਡ ਵੀ ਇਹੀ ਹੀ ਹੈ। ਚੀਮਾ ਸਾਹਿਬ, ਤੁਹਾਡੇ ਨਾਲ ਬੈਠ ਕੇ ਫਿਰ ਗੱਲ ਕਰਾਂਗੇ। ਜਿੰਨਾ ਮੌਕਾ ਤੁਹਾਨੂੰ ਬੋਲਣ ਲਈ ਮਿਲਿਆ ਹੈ, ਜੇਕਰ ਉਸਦਾ ਅੱਧਾ ਮੌਕਾ ਵੀ ਮੈਨੂੰ ਬੋਲਣ ਲਈ ਦੇ ਦਿਉ, ਜੇਕਰ ਮੇਰੀ ਗੱਲ ਦਾ ਤੁਸੀਂ ਜਵਾਬ ਦੇ ਦਿਉ ਤਾਂ ਮੈਂ ਸਦਨ ਵਿਚੋਂ ਉਠ ਕੇ ਚਲਾ ਜਾਵਾਂਗਾ। ਮੈਂ ਇਸ ਮੁੱਦੇ ਦੀ ਗੱਲ ਕਰ ਰਿਹਾ ਹਾਂ। ਸਪੀਕਰ ਸਾਹਿਬ, ਮੈਂ ਤੁਹਾਡੇ ਨਾਲ ਅਤੇ ਮੁੱਖ ਮੰਤਰੀ ਜੀ ਨਾਲ ਗੱਲ ਕਰ ਰਿਹਾ ਹਾਂ। ਜੇ ਮੈਂ ਤੁਹਾਡੇ ਨਾਲ ਗੱਲ ਰਿਹਾ ਹੁੰਦਾ ਤਾਂ ਤੁਸੀਂ ਮੁਹਾਲੀ ਦੀ ਗੱਲ ਕਰਦੇ। ਕਦੇ ਤੁਸੀਂ ਕਿਹਾ ਹੈ ਕਿ ਸੀ. ਐਲ. ਯੂ. ਚੇਂਜ ਕਰਾ ਦਿਉ, ਪੰਜਾਬ ਨੂੰ ਫਾਇਦਾ ਹੋਏਗਾ। ਇਸ ਨਾਲ ਪੰਜਾਬ ਨੂੰ ਪੈਸੇ ਆਉਣਗੇ।

**ਮਾਨਯੋਗ ਸਪੀਕਰ** : ਤੁਸੀਂ ਖਤਮ ਕਰੋ। ਤੁਹਾਡਾ ਟਾਈਮ ਖਤਮ ਹੋ ਚੁੱਕਾ ਹੈ।

**ਸਰਦਾਰ ਪਰਮਿੰਦਰ ਸਿੰਘ ਪਿੰਕੀ** : ਮੈਂ ਇੱਕ ਗੱਲ ਚੀਮਾ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ। ਚੀਮਾ ਸਾਹਿਬ,................

**ਮਾਨਯੋਗ ਸਪੀਕਰ** : ਤੁਸੀਂ ਚੇਅਰ ਨੂੰ ਐਡਰੈਸ ਕਰੋ। ਤੁਸੀਂ ਆਪਸ ਵਿੱਚ ਗੱਲਾਂ ਨਾ ਕਰੋ।

**ਸਰਦਾਰ ਪਰਮਿੰਦਰ ਸਿੰਘ ਪਿੰਕੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਕ ਗੱਲ ਕਹਿਣਾ ਚਾਹੁੰਦਾ ਹਾਂ ਕਿ "ਮੈਂ ਨਾ ਡਰਦਾ ਹਾਂ ਤੀਰਾਂ ਤੋਂ ਨਾ ਤਲਵਾਰਾਂ ਤੋਂ, ਮੈਂ ਡਰਦਾ ਹਾਂ ਜਿਗਰੀ ਯਾਰਾਂ ਤੋਂ।"

**ਮਾਨਯੋਗ ਸਪੀਕਰ** : ਬੱਸ ਜੀ, thank you .....(ਵਿਘਨ).....ਹੁਣ ਸ਼੍ਰੀ ਪ੍ਰਕਾਸ਼ ਚੰਦ ਗਰਗ ਕੇਵਲ ਚਾਰ ਪੰਜ ਮਿੰਟਾਂ ਲਈ ਹੀ ਬੋਲਣਗੇ।

**ਮੁੱਖ ਸੰਸਦੀ ਸਕੱਤਰ, ਖੁਰਾਕ ਅਤੇ ਸਿਵਲ ਸਪਲਾਈ (ਸ਼੍ਰੀ ਪ੍ਰਕਾਸ਼ ਚੰਦ ਗਰਗ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਪਵਿੱਤਰ ਸਦਨ ਵਿੱਚ ਬਜਟ ਤੇ ਬੋਲਣ ਦਾ ਸਮਾਂ ਦਿੱਤਾ ਹੈ। ਮਾਨਯੋਗ ਮੁੱਖ ਮੰਤਰੀ ਜੀ, ਜਿਨ੍ਹਾਂ ਦੀ ਪਾਰਖੂ ਅੱਖ ਨੇ ਇਕ ਬਹੁਤ ਹੀ ਸੂਝਵਾਨ ਅਤੇ ਕਾਬਲ ਨੌਜਵਾਨ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਨੂੰ ਵਿੱਤ ਵਿਭਾਗ ਦਿੱਤਾ ਹੈ ਅਤੇ ਉਨ੍ਹਾਂ ਨੇ ਆਪਣਾ ਪਹਿਲਾ ਬਜਟ ਸਾਲ 2012-13 ਦਾ ਪੇਸ਼ ਕੀਤਾ ਹੈ। ਉਨ੍ਹਾਂ ਨੇ ਬਜਟ ਤਜਵੀਜ਼ਾਂ ਪੇਸ਼ ਕੀਤੀਆਂ ਹਨ, ਇਹ ਕਾਬਲੇ ਤਾਰੀਫ ਹਨ। ਅੱਜ ਪੰਜਾਬ ਦਾ ਬੱਚਾ-ਬੱਚਾ ਉਨ੍ਹਾਂ ਤਜਵੀਜ਼ਾਂ ਦੀ ਤਾਰੀਫ ਕਰ ਰਿਹਾ ਹੈ। ਮੈਂ ਇਸ ਬਜਟ ਦੀ ਤਾਰੀਫ ਕਰਦਾ ਹੋਇਆ ਉਸ ਤਜਵੀਜ਼ ਦੇ ਦੌਰਾਨ ਖੇਤੀਬਾੜੀ ਲਈ ਜੋ 582 ਕਰੋੜ ਰੁਪਏ ਤੋਂ ਵਧਾ ਕੇ 885 ਕਰੋੜ ਰੁਪਏ ਦੀ ਤਜਵੀਜ਼ ਬਜਟ ਵਿੱਚ ਰੱਖੀ ਹੈ, ਇਸ ਦੇ ਲਈ ਮੈਂ, ਵਿੱਤ ਮੰਤਰੀ ਜੀ ਦਾ ਬਹੁਤ ਧੰਨਵਾਦ ਕਰਦਾ ਹਾਂ। ਉਨ੍ਹਾਂ ਨੇ ਖੇਤੀਬਾੜੀ ਵਿੱਚ ਖੋਜ ਲਈ ਵੀ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਨੂੰ ਵੀ ਇਹ ਰਾਸ਼ੀ 124 ਕਰੋੜ ਰੁਪਏ ਤੋਂ ਵਧਾ ਕੇ 189 ਕਰੋੜ ਰੁਪਏ ਦੀ ਰੱਖੀ ਹੈ। ਅੱਜ ਪੰਜਾਬ ਆਰਥਿਕ ਮੰਦਹਾਲੀ ਵਿਚੋਂ ਗੁਜ਼ਰ ਰਿਹਾ ਹੈ। ਪੰਜਾਬ ਦੇ ਕਿਸਾਨ ਨੇ ਮੰਦੀ ਹਾਲਤ ਹੋਣ ਦੇ ਬਾਵਜੂਦ, ਆਪਣੀ ਮਿਹਨਤ ਦੇ ਨਾਲ ਸਾਰੀਆਂ ਔਕੜਾਂ ਨੂੰ ਬਰਦਾਸ਼ਤ ਕਰਦੇ ਹੋਏ ਕਣਕ ਦਾ ਰਿਕਾਰਡ ਤੋੜ ਉਤਪਾਦਨ ਕੀਤਾ ਹੈ। ਇਹ 153 ਲੱਖ ਮੀਟਰਿਕ ਟਨ ਦੇ ਟੀਚੇ ਨੂੰ ਪਾਰ ਕਰਕੇ 180 ਲੱਖ ਮੀਟਰਿਕ ਟਨ ਕਣਕ ਪੈਦਾ ਕੀਤੀ ਹੈ। ਇਸ ਲਈ ਮੈਂ ਪੰਜਾਬ ਦੇ ਕਿਸਾਨਾਂ ਨੂੰ ਮੁਬਾਰਕਬਾਦ ਦਿੰਦਾ ਹਾਂ। ਇਸੇ ਤਰ੍ਹਾਂ ਜੀਰੀ ਦਾ ਟੀਚਾ 160 ਲੱਖ ਮੀਟਰਿਕ ਟਨ ਮਿਥਿਆ ਗਿਆ ਹੈ। ਮੈਂ, ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਰਿਕਾਰਡ ਤੋੜ ਕਣਕ ਦੀ ਪੈਦਾਵਾਰ ਹੋਈ ਹੈ। ਸਾਡੇ ਵਿਰੋਧੀ ਧਿਰ ਦੇ ਸਾਥੀ ਇਹ ਗੱਲ ਭੁੱਲ ਜਾਂਦੇ ਹਨ ਕਿ ਸਾਲ 2007 ਵਿੱਚ ਕੇਵਲ 79 ਲੱਖ ਟਨ ਕਣਕ ਦੀ ਪ੍ਰੋਕਿਓਰਮੈਂਟ ਕੀਤੀ ਸੀ ਲੇਕਿਨ ਸਰਦਾਰ ਆਦੇਸ਼ ਪ੍ਰਤਾਪ ਸਿੰਘ ਜੀ ਦੀ ਅਗਵਾਈ ਹੇਠ ਸਾਡੇ ਪਨਗਰੇਨ ਨੇ ਅਤੇ ਹੋਰ ਏਜੰਸੀਆਂ ਨੇ 110 ਲੱਖ ਮੀਟਰਿਕ ਟਨ ਦਾ ਟੀਚਾ ਹੋਣ ਦੇ ਬਾਵਜੂਦ 130 ਲੱਖ ਮੀਟਰਿਕ ਟਨ ਕਣਕ ਦੀ ਪਰਚੇਜ ਕੀਤੀ ਹੈ ਜਿਹੜੀ ਕਿ 68% ਵੱਧ ਹੋਈ ਹੈ। ਲੇਕਿਨ ਇਹ ਬੜੇ ਦੁੱਖ ਦੀ ਗੱਲ ਹੈ ਕਿ ਸਦਨ ਦੇ ਵਿੱਚ ਸਾਡੇ ਬਹੁਤ ਹੀ ਸਤਿਕਾਰਯੋਗ ਸਾਬਕਾ ਵਿੱਤ ਮੰਤਰੀ, ਫੂਡ ਅਤੇ ਸਪਲਾਈ ਮੰਤਰੀ ਵੀ ਰਹੇ ਹਨ। ਹੁਣ ਉਹ ਸਦਨ ਵਿੱਚ ਬੈਠੇ ਨਹੀਂ ਹਨ। ਉਨ੍ਹਾਂ ਨੇ ਕੱਲ੍ਹ ਬੋਲਦੇ ਹੋਏ ਸਟੋਰੇਜ ਅਤੇ ਬਾਰਦਾਨੇ ਉਤੇ ਬੜੀ ਵੱਡੀ ਚਿੰਤਾ ਜ਼ਾਹਿਰ ਕੀਤੀ ਸੀ। ਮੈਨੂੰ ਇਸ ਗੱਲ ਦੀ ਹੈਰਾਨੀ ਹੈ ਕਿ ਇੰਨੇ ਵੱਡੇ ਸੀਨੀਅਰ ਆਗੂ ਹੋਣ ਦੇ ਬਾਵਜੂਦ ਉਨ੍ਹਾਂ ਨੇ ਸਦਨ ਨੂੰ ਇਹ ਗੱਲ ਕਹੀ ਕਿ ਬਾਰਦਾਨੇ ਦੀ ਸਪਲਾਈ ਵਿੱਚ ਕੇਂਦਰ ਸਰਕਾਰ ਦਾ ਕੋਈ ਮਕਸਦ ਨਹੀਂ ਹੁੰਦਾ। ਮੈਂ, ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਸਾਲ 2012-13 ਦੀ ਫਸਲ ਲਈ ਕਣਕ ਦਾ ਜੋ ਟੀਚਾ ਮਿਥਿਆ ਸੀ ਉਸ ਲਈ ਸਾਡੇ ਕੋਲ 2,35,000 ਬਾਰਦਾਨੇ ਦੀਆਂ ਗੱਠਾਂ ਮੌਜੂਦ ਸਨ। ਮਾਨਯੋਗ ਮੰਤਰੀ ਜੀ ਨੇ ਬੜੇ ਹੀ ਸਮੇਂ ਸਿਰ ਮਿਤੀ 20-1-2012 ਨੂੰ ਕੇਂਦਰ ਦੇ ਕਮਰਸ ਮੰਤਰਾਲੇ ਦੇ ਅਦਾਰੇ ਦਾ ਜੋ ਡਾਇਰੈਕਟਰ ਜਨਰਲ, ਸਪਲਾਈ ਤੇ ਡਿਸਪੋਜ਼ਲ ਹੈ, ਉਸ ਨੂੰ 1,61,720 ਗੱਠਾਂ ਦਾ ਇੰਡੈਂਟ ਪਲੇਸ ਕੀਤਾ ਸੀ। ਇਸ ਲਈ ਉਨ੍ਹਾਂ ਨਾਲ ਇਹ ਐਗਰੀਮੈਂਟ

ਸੀ ਕਿ ਫਰਵਰੀ ਤੱਕ 90,000 ਗੱਠਾਂ ਅਤੇ ਮਾਰਚ ਤੱਕ 71,000 ਗੱਠਾਂ ਦੀ ਸਪਲਾਈ ਕਰਨੀ ਸੀ, ਪਰ ਬੜੇ ਅਫਸੋਸ ਦੀ ਗੱਲ ਹੈ ਕਿ ਕੇਂਦਰ ਸਰਕਾਰ ਦੀ ਇਸ ਅਣਗਹਿਲੀ ਕਾਰਨ ਜੋ ਹਮੇਸ਼ਾ ਹੀ ਪੰਜਾਬ ਨਾਲ ਵਿਤਕਰਾ ਕਰਦੀ ਹੈ, ਇੱਥੋਂ ਤੱਕ ਕਿ ਉਸ ਅਦਾਰੇ ਨੂੰ ਇਹ ਰਕਮ ਐਡਵਾਂਸ ਵੀ ਦਿੱਤੀ ਗਈ ਸੀ ਪ੍ਰੰਤੂ ਫਿਰ ਵੀ 31 ਮਾਰਚ ਤੱਕ ਪੰਜਾਬ ਨੂੰ ਇਕ ਵੀ ਗੱਠ ਦੀ ਸਪਲਾਈ ਨਹੀਂ ਕੀਤੀ। ਲੇਕਿਨ ਮੰਤਰੀ ਜੀ ਦੇ ਯਤਨਾਂ ਨਾਲ ਅਸੀਂ ਵਾਰ-ਵਾਰ ਦਿੱਲੀ ਚੱਕਰ ਲਗਾਉਂਦੇ ਰਹੇ ਫਿਰ ਵੀ ਬਾਰਦਾਨੇ ਦਾ ਜੋ ਇੰਡੈਂਟ ਭਰਿਆ ਹੋਇਆ ਸੀ, ਉਹ ਪੂਰਾ ਨਹੀਂ ਹੋ ਸਕਿਆ। ਇਸ ਦੇ ਲਈ ਪੰਜਾਬ ਦੇ ਕਿਸਾਨਾਂ ਨੂੰ ਪ੍ਰੇਸ਼ਾਨੀ ਦਾ ਵੀ ਸਾਹਮਣਾ ਕਰਨਾ ਪਿਆ। ਸਾਨੂੰ 51,000 ਗੱਠਾਂ ਦਾ ਪ੍ਰਬੰਧ ਆਪਣੇ ਤੌਰ ਤੇ ਕਰਨਾ ਪਿਆ। ਅਜੇ ਵੀ ਸਾਡਾ 10,000 ਗੱਠਾਂ ਦਾ ਇੰਡੈਂਟ ਬਕਾਇਆ ਪਿਆ ਹੈ। ਮੈਂ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਸਰਦਾਰ ਲਾਲ ਸਿੰਘ ਜੀ ਨੇ ਕਿਹਾ ਕਿ ਜਦੋਂ ਉਹ ਫੂਡ ਤੇ ਸਪਲਾਈ ਮੰਤਰੀ ਸਨ ਤਾਂ ਉਹ ਚਾਰ ਮਹੀਨੇ ਪਹਿਲਾਂ ਹੀ ਆਰਡਰ ਦੇ ਦਿੰਦੇ ਸਨ। ਮੈਨੂੰ ਇਸ ਗੱਲ ਦੀ ਹੈਰਾਨਗੀ ਹੈ ਕਿ ਸ਼ਾਇਦ ਉਨ੍ਹਾਂ ਨੂੰ ਰਿਕਾਰਡ ਬਾਰੇ ਪੂਰਾ ਗਿਆਨ ਨਹੀਂ ਸੀ। ਜਿਵੇਂ ਉਨ੍ਹਾਂ ਨੇ ਕਿਹਾ ਕਿ ਉਨ੍ਹਾਂ ਨੇ ਵਿੱਤ ਵਿਭਾਗ ਬੀ. ਪੀ. ਹੋਣ ਕਾਰਨ ਛੱਡਿਆ ਸੀ, ਸ਼ਾਇਦ ਬੀ. ਪੀ. ਦੇ ਕਾਰਨ ਹੀ ਜਦੋਂ ਉਹ ਫੂਡ ਅਤੇ ਸਪਲਾਈ ਮੰਤਰੀ ਸਨ ਤਾਂ ਉਨ੍ਹਾਂ ਨੂੰ ਇਸ ਗੱਲ ਦਾ ਗਿਆਨ ਹੀ ਨਾ ਰਿਹਾ ਕਿ ਉਨ੍ਹਾਂ ਨੇ ਆਪਣੇ ਚਾਰ ਸਾਲ ਦੇ ਸਮੇਂ ਦੌਰਾਨ ਨਾ ਤਾਂ ਕੋਈ ਬੈਲੰਸ ਸ਼ੀਟ ਬਣਾਈ ਅਤੇ ਨਾ ਹੀ ਕੋਈ ਏਜੰਸੀਆਂ ਦੇ ਕਲੇਮ ਦੇ ਬਿੱਲ ਸਬਮਿਟ ਕੀਤੇ, ਜਿਸ ਕਾਰਨ ਅੱਜ ਵੀ ਸਾਡੀਆਂ ਏਜੰਸੀਆਂ ਦੇ 7461 ਕਰੋੜ ਰੁਪਏ ਸੈਟਲ ਨਹੀਂ ਹੋਏ। ਅੱਜ ਵੀ ਸਾਡੀ ਸਰਕਾਰ ਦਾ 7,000 ਕਰੋੜ ਰੁਪਿਆ ਕੇਂਦਰ ਸਰਕਾਰ ਕੋਲ ਰਹਿੰਦਾ ਹੈ। ਮੈਂ ਇਹ ਗੱਲ ਬੜੇ ਦੁੱਖ ਨਾਲ ਕਹਿੰਦਾ ਹਾਂ ਕਿ ਕੇਂਦਰ ਸਰਕਾਰ ਨੇ ਹਮੇਸ਼ਾ ਹੀ ਭਾਵੇਂ ਉਹ ਬਾਰਦਾਨੇ ਦਾ ਮਸਲਾ ਹੈ, ਭਾਵੇਂ ਸਟੋਰੇਜ ਦੀ ਗੱਲ ਹੈ, ਪੰਜਾਬ ਨਾਲ ਵਿਤਕਰਾ ਕੀਤਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਭਾਰਤ ਸਰਕਾਰ ਦੇ ਐਫ. ਸੀ. ਆਈ. ਅਦਾਰੇ ਨੇ ਪਿੱਛੇ ਜਿਹੇ ਇਕ ਸਰਵੇ ਕਰਵਾਇਆ ਸੀ। ਉਸ ਅਨੁਸਾਰ ਸਾਰੇ ਦੇਸ਼ ਵਿੱਚ 124 ਲੱਖ ਟਨ ਦੇ ਅਨਾਜ ਲਈ ਸਟੋਰੇਜ ਦੀ ਘਾਟ ਸੀ। ਲੇਕਿਨ ਇਕੱਲੇ ਪੰਜਾਬ ਵਿੱਚ 80 ਲੱਖ ਟਨ ਸਟੋਰੇਜ ਦੀ ਕਮੀ ਸੀ। ਇਸ ਵਿੱਚੋਂ 71 ਲੱਖ ਟਨ ਸਟੋਰੇਜ ਵਾਸਤੇ ਸਾਨੂੰ ਅਪਰੂਵ ਕੀਤਾ ਗਿਆ ਲੇਕਿਨ ਬਾਅਦ ਵਿੱਚ ਇਸ ਨੂੰ ਘਟਾ ਕੇ 51 ਲੱਖ ਟਨ ਦੀ ਪ੍ਰਵਾਨਗੀ ਦਿੱਤੀ ਹੈ। ਉਸ ਸਮੇਂ ਕੁਮਿੱਟਮੈਂਟ ਕੀਤੀ ਕਿ 20 ਲੱਖ ਟਨ ਅਨਾਜ ਜਿਹੜਾ ਹੈ ਉਹ ਹਰ ਮਹੀਨੇ ਕਣਕ ਅਤੇ ਚਾਵਲ ਨੂੰ ਮੂਵ ਕਰਾਂਗੇ ਲੇਕਿਨ ਅੱਜ ਸਥਿਤੀ ਇਹ ਹੈ ਕਿ 10 ਲੱਖ ਜਾਂ 11 ਲੱਖ ਟਨ ਤੋਂ ਜ਼ਿਆਦਾ ਅਨਾਜ ਦੀ ਮੂਵਮੈਂਟ ਨਹੀਂ ਹੋ ਰਹੀ। ਮੈਨੂੰ ਇਸ ਗੱਲ ਤੇ ਇਕ ਮੁਹਾਵਰਾ ਯਾਦ ਆਉਂਦਾ ਹੈ :

"ਲੈਣਾ ਇਕ ਨਾ ਦੇਣੇ ਦੋ, ਖੁਸ਼ ਰਹਿ ਪਿਆਰੇ ਤੰਗ ਨਾ ਹੋ।"

ਕਿਉਂਕਿ ਕੇਂਦਰ ਨੇ ਦੇਣਾ ਕੁਝ ਨਹੀਂ ਪਰ ਜਿਹੜੇ ਸਾਡੇ ਵਿਰੋਧੀ ਧਿਰ ਦੇ ਸਾਥੀ ਹਨ, ਮੈਨੂੰ ਲੱਗਦਾ ਹੈ ਕਿ ਉਨ੍ਹਾਂ ਨੇ ਸਦਨ ਦਾ ਸਾਰਾ ਸਮਾਂ ਕੇਂਦਰ ਦੇ ਸੋਹਲੇ ਗਾਉਣ ਤੇ ਹੀ ਲਗਾ ਦਿੱਤਾ ਅਤੇ ਪੰਜਾਬ ਦੇ ਹਿੱਤਾਂ ਬਾਰੇ ਕੋਈ ਗੱਲ ਨਹੀਂ ਕੀਤੀ।

[ਮੁੱਖ ਸੰਸਦੀ ਸਕੱਤਰ, ਖੁਰਾਕ ਤੇ ਸਿਵਲ ਸਪਲਾਈ]

ਇਸ ਦੇ ਨਾਲ ਹੀ ਜਿੱਥੋਂ ਤੱਕ ਸਮਾਜਿਕ ਸੁਰੱਖਿਆ ਵਿੱਚ ਵੀਕਰ ਕਲਾਸਿਜ ਦੀ ਗੱਲ ਹੈ, ਮੈਂ ਉਸ ਦੇ ਬਹੁਤੇ ਵਿਸਥਾਰ ਵਿੱਚ ਨਹੀਂ ਜਾਂਦਾ ਲੇਕਿਨ ਇਕੋ ਗੱਲ ਕਹਿੰਦਾ ਹਾਂ ਕਿ ਉਨ੍ਹਾਂ ਨੇ 4,68,000 ਜਿਹੜੇ ਲੋਕ ਲੋੜਵੰਦ ਸੀ ਉਨ੍ਹਾਂ ਨੂੰ ਬੀ. ਪੀ. ਐਲ. ਅਤੇ ਏ. ਪੀ. ਐਲ. ਸਕੀਮ ਦੇ ਅਧੀਨ ਲਿਆਂਦਾ ਸੀ। ਲੇਕਿਨ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਰਹਿਨੁਮਾਈ ਥੱਲੇ ਅਸੀਂ ਆਟਾ ਦਾਲ ਸਕੀਮ ਸ਼ੁਰੂ ਕੀਤੀ ਸੀ। ਅਸੀਂ 15,50,000 ਤੋਂ ਵੱਧ ਪਰਿਵਾਰਾਂ ਨੂੰ ਸਬਸਿਡੀ ਤੇ ਅਨਾਜ ਦੇ ਰਹੇ ਹਾਂ। ਜੇ ਅਸੀਂ ਪੈਨਸ਼ਨ ਅਤੇ ਸ਼ਗਨ ਸਕੀਮ ਦੀ ਗੱਲ ਕਰਦੇ ਹਾਂ ਤਾਂ ਇਨ੍ਹਾਂ ਸਾਥੀਆਂ ਨੂੰ ਜਦੋਂ 2002 ਤੋਂ 2007 ਤੱਕ ਸਮਾਂ ਮਿਲਿਆ ਤਾਂ ਇਨ੍ਹਾਂ ਨੇ ਕੇਵਲ 1108 ਕਰੋੜ ਰੁਪਿਆ ਪੈਨਸ਼ਨਾਂ ਰਾਹੀਂ ਵੰਡਿਆ ਅਤੇ ਅਸੀਂ ਸਾਲ 2007-12 ਵਿੱਚ 2478.45 ਕਰੋੜ ਰੁਪਿਆ ਉਨ੍ਹਾਂ ਲੋੜਵੰਦਾਂ ਨੂੰ ਪੈਨਸ਼ਨ ਦਾ ਜਾਰੀ ਕੀਤਾ। ਮੈਨੂੰ ਸਮਾਂ ਯਾਦ ਹੈ 1997 ਵਿੱਚ ਸ਼ਗਨ ਸਕੀਮ ਜਿਸ ਨੂੰ ਕਹਿੰਦੇ ਸੀ, ਜਦੋਂ ਚੋਣਾਂ ਦਾ ਸਮਾਂ ਸੀ, ਇਹ ਸਾਡੇ ਸਾਥੀ ਕਹਿੰਦੇ ਹੁੰਦੇ ਸੀ ਕਿ ਸ਼ਗਨ ਸਕੀਮ, ਸਰਦਾਰ ਬਾਦਲ ਨੇ ਜੋ ਕਿਹਾ ਇਹ ਝੂਠ ਦਾ ਪੁਲੰਦਾ ਹੈ, ਇਥੋਂ ਤੱਕ ਸੁਣਿਆ ਗਿਆ ਕਿ ਸ਼ਗਨ ਜਿਹੜਾ ਹੁੰਦਾ ਹੈ, ਉਹ ਮਾਮੇ ਦਿੰਦੇ ਹੁੰਦੇ ਹਨ। ਲੇਕਿਨ ਸਰਦਾਰ ਬਾਦਲ ਨੇ ਕਿਹਾ ਕਿ ਲੋਕਾਂ ਦੀ ਭਲਾਈ ਲਈ ਮੈਂ ਮਾਮਾ ਵੀ ਹਾਂ ਅਤੇ ਪੰਜਾਬ ਦੇ ਲੋਕਾਂ ਨਾਲ ਮੇਰਾ ਰਿਸ਼ਤਾ ਕੇਵਲ ਤੇ ਕੇਵਲ ਪਿਆਰ ਵਾਲਾ ਹੈ। ਉਸ ਸਮੇਂ ਤੋਂ ਇਹ ਸ਼ਗਨ ਸਕੀਮ ਚਾਲੂ ਹੋਈ ਅਤੇ ਉਸ ਦੇ ਵਿੱਚ ਕਾਂਗਰਸ ਦੀ ਸਰਕਾਰ ਸਮੇਂ 90.30 ਕਰੋੜ ਰੁਪਿਆ ਦਿੱਤਾ ਗਿਆ ਜਦੋਂ ਕਿ ਪਿਛਲੇ ਪੰਜ ਸਾਲ ਦੇ ਸਮੇਂ ਵਿੱਚ ਅਸੀਂ 317.28 ਕਰੋੜ ਰੁਪਿਆ ਦਿੱਤਾ ਹੈ। ਇਸ ਤੋਂ ਇਲਾਵਾ ਹੋਰ ਵੀ ਸਹੂਲਤਾਂ ਭਾਵ ਲੜਕੀਆਂ ਨੂੰ ਜੋ 11ਵੀਂ ਅਤੇ 12ਵੀਂ ਕਲਾਸ ਵਿੱਚ ਪੜ੍ਹਨ ਵਾਲੀਆਂ ਹਨ, ਉਨ੍ਹਾਂ ਨੂੰ ਅਸੀਂ ਸਾਈਕਲ ਦੇ ਰਹੇ ਹਾਂ। ਇਸੇ ਤਰ੍ਹਾਂ ਜੋ ਬਿਜਲੀ ਕਮੀ ਦਾ ਜ਼ਿਕਰ ਇੱਥੇ ਵਾਰ-ਵਾਰ ਹੋਇਆ ਹੈ ਮੈਨੂੰ ਕਹਿੰਦੇ ਹੋਏ ਇਸ ਗੱਲ ਦਾ ਮਾਣ ਹੈ ਕਿ ਸਾਡੇ ਵਿਰੋਧੀ ਧਿਰ ਦੇ ਸਾਥੀ ਵਾਰ-ਵਾਰ ਪਾਵਰ ਦੀ ਚਿੰਤਾ ਕਰ ਰਹੇ ਹਨ, ਕਦੇ ਕਿਸਾਨੀ ਦੀ ਚਿੰਤਾ ਕਰਦੇ ਹਨ। ਇਨ੍ਹਾਂ ਨੇ ਕਦੇ ਇਸ ਗੱਲ ਵੱਲ ਝਾਤੀ ਨਹੀਂ ਮਾਰੀ ਕਿ ਕੀ ਆਪਣੇ 5 ਸਾਲ ਦੇ ਸਮੇਂ ਵਿੱਚ ਇਕ ਬਲਬ ਲਈ ਇਕ ਯੂਨਿਟ ਵੀ ਬਿਜਲੀ ਦਾ ਪੈਦਾ ਨਹੀਂ ਕੀਤਾ।

ਮਾਨਯੋਗ ਸਪੀਕਰ : ਤੁਸੀਂ ਆਪਣੀ ਸਪੀਚ ਕਨਕਲੂਡ ਕਰੋ।

**ਮੁੱਖ ਸੰਸਦੀ ਸਕੱਤਰ, ਖੁਰਾਕ ਅਤੇ ਸਿਵਲ ਸਪਲਾਈ :** ਸਰ, ਮੈਨੂੰ ਇਕ ਮਿੰਟ ਹੋਰ ਦਿੱਤਾ ਜਾਵੇ ਕਿਉਂਕਿ ਮੈਂ ਸਦਨ ਵਿੱਚ ਪਹਿਲੀ ਵਾਰ ਬੋਲਣ ਲੱਗਿਆ ਹਾਂ। ਜੇ ਅੱਜ ਸਰਦਾਰ ਬਾਦਲ ਦੀ ਅਗਵਾਈ ਵਿੱਚ ਪੰਜਾਬ ਨੂੰ ਬਿਜਲੀ ਦੇ ਖੇਤਰ ਵਿੱਚ ਸਰਪਲੱਸ ਸੂਬਾ ਬਣਾਉਣ ਦਾ ਯਤਨ ਕੀਤਾ ਜਾ ਰਿਹਾ ਹੈ, ਉਸ ਦੇ ਵਿੱਚ ਵੀ ਇਹ ਨੁਕਤਾਚੀਨੀ ਕਰਨ ਤੋਂ ਬਾਜ਼ ਨਹੀਂ ਆਉਂਦੇ। ਕਿਸਾਨਾਂ ਨੂੰ ਭਾਵੇਂ ਮੁਫ਼ਤ ਬਿਜਲੀ ਦੇਣ ਦੀ ਗੱਲ ਹੈ, ਭਾਵੇਂ ਗਰੀਬ ਪਰਿਵਾਰਾਂ ਨੂੰ ਮੁਫ਼ਤ ਬਿਜਲੀ ਦੇਣ ਦੀ ਗੱਲ ਹੈ, ਭਾਵੇਂ ਢਾਣੀਆਂ ਨੂੰ ਬਿਜਲੀ ਦੇਣ ਲਈ ਵਿੱਤ ਮੰਤਰੀ ਸਾਹਿਬ ਨੇ 70 ਕਰੋੜ ਰੁਪਏ ਦੀ ਤਜਵੀਜ਼ ਰੱਖੀ ਹੈ। ਮੈਨੂੰ ਤਾਂ ਇਸ ਗੱਲ ਦੀ

ਵੀ ਹੈਰਾਨਗੀ ਹੈ ਕਿ ਜਦੋਂ ਇਹ ਇੰਡਸਟਰੀ ਦੀ ਗੱਲ ਕਰਦੇ ਹਨ ਕਿ ਪੰਜਾਬ ਦੀ ਇੰਡਸਟਰੀ ਬੜੀ ਤਬਾਹ ਹੋ ਗਈ, ਇਹ ਮਾਈਗਰੇਟ ਹੋ ਰਹੀ ਹੈ, ਤੁਸੀਂ ਕਦੇ ਆਪਣੇ ਵੱਲ ਨਿਗਾਹ ਨਹੀਂ ਮਾਰੀ ਕਿ ਇਸ ਇੰਡਸਟਰੀ ਨੂੰ ਤਬਾਹ ਕਰਨ ਦੇ ਵਿੱਚ ਸਭ ਤੋਂ ਵੱਡਾ ਰੋਲ ਤੁਹਾਡ਼ੇ ਅਤੇ ਤੁਹਾਡੀ ਕੇਂਦਰ ਸਰਕਾਰ ਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਰਿਫਾਇਨਰੀ ਜਿਸਨੂੰ ਕਿ ਸਾਲ 2002 ਤੋਂ ਲੈ ਕੇ ਸਾਲ 2007 ਤੱਕ ਉਸ ਸਮੇਂ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੇ ਬੰਦ ਕਰਨ ਦਾ ਪੂਰਾ ਯਤਨ ਕੀਤਾ ਅਤੇ ਇੱਥੋਂ ਤੱਕ ਕਹਿੰਦੇ ਰਹੇ ਕਿ ਇਹ ਜਿਹੜੀ ਰਿਫਾਇਨਰੀ ਹੈ, ਇਹ ਇਕ ਵਾਈਟ ਐਲੀਫੈਂਟ ਹੈ, ਇਸ ਦੇ ਨਾਲ ਪੰਜਾਬ ਦੀ ਆਰਥਿਕਤਾ ਤਬਾਹ ਹੋ ਜਾਣੀ ਹੈ। ਲੇਕਿਨ ਪਿਛਲੇ ਸਮੇਂ ਵਿੱਚ ਜਦੋਂ ਇਸ ਦਾ ਉਦਘਾਟਨ ਕੀਤਾ ਗਿਆ ਔਰ ਅੱਜ ਬੀਬੀ ਜੀ ਇਸ ਸਦਨ ਵਿੱਚ ਹੈ ਨਹੀਂ ਉਨ੍ਹਾਂ ਦਾ ਇਕ ਬਿਆਨ ਆਇਆ ਸੀ ਕਿ ਇਸ ਰਿਫਾਇਨਰੀ ਨੇ ਪੰਜਾਬ ਦੀ ਕਾਇਆ ਕਲਪ ਕਰਨੀ ਹੈ ਅਤੇ ਇਹ ਪੰਜਾਬ ਦੀ ਆਰਥਿਕਤਾ ਨੂੰ ਪੈਰਾਂ ਸਿਰ ਕਰੇਗੀ ਅਤੇ ਇਸ ਨਾਲ ਸਰਕਾਰ ਦਾ ਰੈਵੇਨਿਊ ਵਧੇਗਾ। ਲੇਕਿਨ ਮੈਨੂੰ ਸਮਝ ਨਹੀਂ ਆਈ ਕਿ ਕੇਂਦਰ ਸਰਕਾਰ ਦੀਆਂ ਜਿਹੜੀਆਂ ਨੀਤੀਆਂ ਹਨ, ਉਨ੍ਹਾਂ ਦੇ ਬਾਰੇ ਪੰਜਾਬ ਦਾ ਬੱਚਾ-ਬੱਚਾ ਜਾਣਦਾ ਹੈ ਕਿ ਹਮੇਸ਼ਾ ਪੰਜਾਬ ਦੇ ਲੋਕਾਂ ਨਾਲ, ਦੇਸ਼ ਦੇ ਦੂਜਿਆਂ ਸੂਬਿਆਂ ਨਾਲੋਂ ਵਿਤਕਰਾ ਕੀਤਾ ਜਾਂਦਾ ਹੈ। ਸਪੀਕਰ ਸਾਹਿਬ, ਇੱਥੇ ਵਾਰ-ਵਾਰ ਮਜੀਠੀਆ ਸਾਹਿਬ ਨੇ, ਚੀਮਾ ਸਾਹਿਬ ਨੇ ਅਤੇ ਵਲਟੋਹਾ ਸਾਹਿਬ ਨੇ ਅੰਕੜੇ ਦੱਸੇ ਹਨ ਕਿ ਜੋ ਕੇਂਦਰ ਸਰਕਾਰ ਟੈਕਸ ਇਕੱਠੇ ਕਰਦੀ ਹੈ, ਉਸ ਦਾ ਕੇਵਲ 1.23% ਸੂਬੇ ਨੂੰ ਮਿਲਦਾ ਹੈ। ਲੇਕਿਨ ਫਿਰ ਵੀ ਸਾਡੇ ਵਿਰੋਧੀ ਧਿਰ ਦੇ ਸਾਥੀ ਹਨ, ਉਹ ਵਾਰ-ਵਾਰ ਕੇਂਦਰ ਦੇ ਸੋਹਲੇ ਗਾਉਣੋਂ ਨਹੀਂ ਹੱਟਦੇ। ਇੱਕ ਵਾਰ ਵੀ ਕਿਸੇ ਨੇ ਇਹ ਗੱਲ ਨਹੀਂ ਕਹੀ ਕਿ 68% ਟੈਕਸ ਜੋ ਸੂਬੇ ਦੇ ਲੋਕਾਂ ਤੋਂ ਕੁਲੈਕਟ ਕੀਤਾ ਜਾਂਦਾ ਹੈ ਤੇ ਉਸ ਦਾ ਕੇਵਲ 1% ਹੀ ਸੂਬੇ ਨੂੰ ਮਿਲਣਾ ਸਰਾਸਰ ਧੋਖਾ ਹੈ, ਮੈਨੂੰ ਸਮਝ ਨਹੀਂ ਆਈ ਕਿ ਇਨ੍ਹਾਂ ਨੂੰ ਸੂਬੇ ਦੇ ਹਿਤਾਂ ਦਾ ਕੋਈ ਧਿਆਨ ਨਹੀਂ। ਇਹ ਵੀ ਵਾਰ-ਵਾਰ ਜ਼ਿਕਰ ਹੋਇਆ ਕਿ ਜਿਹੜੀ ਸਰਦਾਰ ਸੁਖਬੀਰ ਸਿੰਘ ਜੀ ਬਾਦਲ ਹੁਰਾਂ ਦੀ ਮੈਨੇਜਮੈਂਟ ਹੈ, ਉਸ ਕਰਕੇ ਅਸੀਂ ਸੱਤਾ ਵਿੱਚ ਆ ਗਏ ਅਤੇ ਇਨ੍ਹਾਂ ਨੂੰ ਇਸ ਗੱਲ ਦਾ ਬੜਾ ਵੱਡਾ ਭੁਲੇਖਾ ਹੈ ਕਿ ਪੰਜਾਬ ਦੇ ਲੋਕਾਂ ਨੇ ਵਿਕਾਸ ਦੇ ਨਾਂ ਤੇ ਵੋਟਾਂ ਪਾਈਆਂ ਹਨ। ਪਹਿਲਾਂ ਅਸੈਂਬਲੀ ਵਿੱਚ ਤੁਸੀਂ ਵੇਖ ਲਿਆ, ਨਗਰ ਨਿਗਮ ਦੀਆਂ ਇਲੈਕਸ਼ਨਾਂ ਵਿੱਚ ਵੇਖ ਲਿਆ ਅਤੇ ਆਉਣ ਵਾਲੇ ਸਮੇਂ ਵਿੱਚ ਜੋ ਕੁਝ ਹੋਣਾ ਹੈ। ਮੈਨੂੰ ਇੱਕ ਮੁਹਾਵਰਾ ਯਾਦ ਹੈ :

ਇਬਤਦਾਏ ਇਸ਼ਕ ਰੋਤਾ ਹੈ ਕਿਆ
ਆਗੇ ਆਗੇ ਦੇਖਨਾ ਹੋਤਾ ਹੈ ਕਿਆ।

ਤੁਸੀਂ ਅਗਲਾ ਫਿਕਰ ਕਰੋ। ਪੁਰਾਣਾ ਤਾਂ ਜੋ ਵਾਪਰ ਗਿਆ, ਉਹ ਤੁਸੀਂ ਸ਼ਾਇਦ ਭੁੱਲੇ ਨਹੀਂ। ਇਨ੍ਹਾਂ ਸ਼ਬਦਾਂ ਦੇ ਨਾਲ ਹੀ ਮੈਂ ਵਿੱਤ ਮੰਤਰੀ ਜੀ ਵੱਲੋਂ ਜੋ ਸਾਲ 2012-13 ਲਈ ਜੋ ਬਜਟ ਤਜਵੀਜ਼ਾਂ ਰੱਖੀਆਂ ਗਈਆਂ ਹਨ, ਉਸ ਦੀ ਪ੍ਰੋੜ੍ਹਤਾ ਕਰਦਾ ਹਾਂ ਔਰ ਮੈਂ ਸਦਨ ਨੂੰ ਅਪੀਲ ਕਰਦਾ ਹਾਂ ਕਿ ਇਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। ਸਪੀਕਰ ਸਾਹਿਬ, ਅੰਤ ਵਿੱਚ

[ਮੁੱਖ ਸੰਸਦੀ ਸਕੱਤਰ, ਖੁਰਾਕ ਤੇ ਸਿਵਲ ਸਪਲਾਈ]
ਮੈਂ ਆਪਣੇ ਹਲਕੇ ਲਈ ਇੱਕ ਬੇਨਤੀ ਮੁੱਖ ਮੰਤਰੀ ਜੀ ਨੂੰ ਕਰਨੀ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿੱਚ ਮੈਡੀਕਲ ਸਹੂਲਤਾਂ ਦੀ ਬਹੁਤ ਘਾਟ ਹੈ। ਉਸ ਲਈ ਇੱਕ ਸਪੈਸ਼ਲਿਸਟ ਮੈਡੀਕਲ ਇੰਸਟੀਚਿਊਟ ਸਥਾਪਿਤ ਕੀਤਾ ਜਾਵੇ।

**ਮਾਨਯੋਗ ਸਪੀਕਰ** : ਹਾਂ ਜੀ, ਜਾਖੜ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਤੁਹਾਡਾ ਇੱਕ ਪੱਤਰ ਮੈਨੂੰ ਮਿਲਿਆ ਹੈ ਕਿ ਆਪਣੀ ਗੱਲ ਬਜਟ ਤੇ ਕਹਿ ਦਿਉ। ਮੈਨੂੰ ਦੋ ਮਿੰਟ ਦੇ ਦਿਉ।

**ਮਾਨਯੋਗ ਸਪੀਕਰ** : ਪਹਿਲਾਂ ਹੀ ਸਮਾਂ ਕਾਫੀ ਹੋ ਚੁੱਕਾ ਹੈ ਪਰ ਚਲੋ ਕਹਿ ਲਉ।

**ਸਰਦਾਰ ਬਲਬੀਰ ਸਿੰਘ ਸਿੱਧੂ (ਐਸ. ਏ. ਐਸ. ਨਗਰ)** : ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਇਸ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਤਾਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਦੋ ਬੇਨਤੀਆਂ ਕਰਨੀਆਂ ਹਨ। ਸਾਲ 2000 ਵਿੱਚ ਇੱਕ ਲੈਂਡ ਪੂਲਿੰਗ ਸਕੀਮ ਬਣਾਈ ਗਈ ਸੀ ਜਿਸ ਵਿੱਚ ਜ਼ਿਮੀਂਦਾਰ ਅਤੇ ਗਮਾਡਾ ਨੂੰ ਬਰਾਬਰ ਦਾ ਸ਼ੇਅਰ ਮਿਲਣਾ ਸੀ। ਉਸ ਵਿੱਚ ਕੀ ਸੀ, ਉਸ ਵਿੱਚ ਇਹ ਕੀਤਾ ਸੀ ਕਿ 121 ਗਜ਼ ਕਮਰਸ਼ੀਅਲ ਅਤੇ 1000 ਗਜ਼ ਰੈਜੀਡੈਂਸ਼ੀਅਲ ਜਗ੍ਹਾ ਕਿਸਾਨ ਨੂੰ ਉਸ ਦੀ ਜ਼ਮੀਨ ਦਾ ਦੇਣਾ ਸੀ, ਉਸ ਨੂੰ ਪੈਸਾ ਕੋਈ ਨਹੀਂ ਦੇਣਾ। ਬਾਕੀ ਸਾਰੀ ਜਗ੍ਹਾ ਗਮਾਡਾ ਰਾਹੀਂ ਵੇਚਣੀ ਸੀ ਪਰ ਗਮਾਡਾ ਨੇ ਇੱਕ ਵਿਤਕਰਾ ਜ਼ਿਮੀਂਦਾਰ ਨਾਲ ਸ਼ੁਰੂ ਕਰ ਦਿੱਤਾ ਹੈ ਕਿ ਐਰੋਸਿਟੀ ਦੇ ਜਿਹੜੇ ਆਨਰ ਸੀ, ਉਨ੍ਹਾਂ ਨੂੰ ਕਿਹਾ ਹੈ ਕਿ ਤੁਹਾਨੂੰ 1000 ਗਜ਼ ਜਗ੍ਹਾ ਰੈਜੀਡੈਂਸ਼ੀਅਲ ਦਿਆਂਗੇ ਤੇ ਜਿਹੜਾ 121 ਗਜ਼ ਦਾ ਸ਼ੋਅ ਰੂਮ ਸੀ, ਉਹ ਘਟਾ ਕੇ 60 ਗਜ਼ ਦਾ ਕਰ ਦਿੱਤਾ ਜਿਹੜਾ ਕਿ ਜ਼ਿਮੀਂਦਾਰ ਨਾਲ ਦਿਨ ਦਿਹਾੜੇ ਬਹੁਤ ਵੱਡਾ ਧੋਖਾ ਹੈ। ਉਸ ਤੋਂ ਬਾਅਦ ਇੱਕ ਆਈ. ਟੀ. ਪਾਰਕ ਸੀ ਜਿਸ ਵਿੱਚ 1800 ਕਿੱਲਾ ਜ਼ਮੀਨ ਐਕੁਆਇਰ ਕੀਤੀ ਗਈ ਹੈ। ਉਸ ਵਿੱਚ 121 ਗਜ਼ ਤੋਂ ਘਟਾ ਕੇ 80 ਗਜ਼ ਕਰ ਦਿੱਤਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜ਼ਿਮੀਂਦਾਰ ਨਾਲ ਚੀਟਿੰਗ ਹੋ ਰਹੀ ਹੈ, ਇਸ ਬਾਰੇ ਤੁਹਾਨੂੰ ਜ਼ਰੂਰ ਧਿਆਨ ਦੇਣ ਦੀ ਲੋੜ ਹੈ ਕਿ ਜ਼ਿਮੀਂਦਾਰ ਨੂੰ ਪਰਾਪਰ ਸ਼ੇਅਰ ਮਿਲੇ ਤਾਂ ਕਿ ਜਿਹੜੇ ਜ਼ਿਮੀਂਦਾਰ ਦੀ ਜੋ ਜ਼ਮੀਨ ਐਕੁਆਇਰ ਕੀਤੀ ਹੈ, ਉਸ ਦਾ ਸਹੀ ਮੁਆਵਜ਼ਾ ਉਨ੍ਹਾਂ ਨੂੰ ਮਿਲ ਸਕੇ। ਗਮਾਡਾ ਆਪਣੀ ਕਮਾਈ ਵਾਸਤੇ ਜਗ੍ਹਾ ਘਟਾਉਂਦਾ-ਘਟਾਉਂਦਾ ਚਲਾ ਜਾਂਦਾ ਹੈ ਔਰ ਜ਼ਿਮੀਂਦਾਰ ਦਾ ਲਾਸ ਵਧਦਾ ਜਾਂਦਾ ਹੈ। ਇਸ ਤੋਂ ਬਾਅਦ ਜਿਹੜੀ ਮੇਨ ਗੱਲ ਹੈ ਕਿ ਸੈਕਟਰ 81 ਜਿਹੜਾ ਕਿ ਸਾਰਾ ਹੀ ਇੰਸਟੀਚਿਊਟਸ ਵਾਸਤੇ ਖਰੀਦਿਆ ਗਿਆ ਹੈ, ਉਸ ਵਿੱਚ ਕੋਈ ਟਰੀਟਮੈਂਟ ਪਲਾਂਟਸ ਤੇ ਹੋਰ ਚੀਜ਼ਾਂ ਲੱਗੀਆਂ ਹਨ ਪਰ ਉਸ ਵਿੱਚ ਫਾਰਮਰ ਹਨ, ਉਨ੍ਹਾਂ ਨੂੰ ਆਊਸਟਰਜ ਦੇ ਪਲਾਟਸ ਨਹੀਂ ਮਿਲੇ। ਤੁਸੀਂ ਜ਼ਿਮੀਂਦਾਰ ਦੀ ਜ਼ਮੀਨ ਕਿਸ ਪਰਪਜ਼ ਵਾਸਤੇ ਐਕੁਆਇਰ ਕੀਤੀ ਹੈ, ਚਾਹੇ ਇੰਡਸਟਰੀ ਵਾਸਤੇ ਕੀਤੀ ਹੈ, ਚਾਹੇ ਰੈਜੀਡੈਂਸ਼ੀਅਲ ਵਾਸਤੇ ਕੀਤੀ ਹੈ, ਉਨ੍ਹਾਂ ਨੇ ਤਾਂ ਆਪਣੀ ਜ਼ਮੀਨ ਦੇ ਦਿੱਤੀ ਪਰ ਉਸ ਦਾ ਕੋਈ ਹੱਲ ਨਾ ਹੋਣ ਕਰਕੇ ਉਸ ਆਊਸਟਰਜ

ਦੇ ਪਲਾਟ ਤੋਂ ਵਾਂਝਾ ਕਰਕੇ ਉਨ੍ਹਾਂ ਨਾਲ ਸਰਕਾਰ ਵੱਲੋਂ ਬਹੁਤ ਵੱਡਾ ਧੋਖਾ ਕੀਤਾ ਜਾ ਰਿਹਾ ਹੈ। ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸੈਕਟਰ-81 ਵਿੱਚ ਚਾਰ ਪਿੰਡ ਬਣਦੇ ਹਨ, ਕੁੰਭੜਾ, ਸੁਹਾਣਾ, ਮੌਲੀ ਤੇ ਚਿੱਲਾ। ਇਹ ਸਾਰੇ ਹੀ ਪਿੰਡਾਂ ਦੇ ਲੋਕ ਵਿਚਾਰੇ ਬਹੁਤ ਪ੍ਰੇਸ਼ਾਨ ਹਨ। ਸਪੀਕਰ ਸਾਹਿਬ, ਇਨ੍ਹਾਂ ਕੋਲੋਂ ਗਮਾਡਾ ਨੇ ਕਈ ਸਾਲ ਪਹਿਲਾਂ ਅਰਨੈਸਟ ਮਨੀ ਦੇ ਪੈਸੇ ਲੈ ਕੇ ਪੰਜ-ਪੰਜ ਸਾਲ ਪੈਸੇ ਰੱਖ ਕੇ ਪੈਸੇ ਰਿਫੰਡ ਕਰ ਦਿੱਤੇ। ਉਨ੍ਹਾਂ ਨੂੰ ਨਾ ਤਾਂ ਵਿਆਜ ਦਿੱਤਾ ਗਿਆ ਤੇ ਨਾ ਕੋਈ ਪਲਾਟ ਦਿੱਤਾ ਗਿਆ ਤੇ ਨਾ ਹੀ ਪੈਸਾ ਸਰਕਾਰ ਦੇ ਖਜ਼ਾਨੇ ਵਿੱਚ ਜਮ੍ਹਾ ਹੋਇਆ। ਉਹ ਡਰਾਫਟ ਸਰਕਾਰ ਦੀਆਂ ਫਾਈਲਾਂ ਵਿੱਚ ਰੁਲਦੇ ਰਹੇ। ਇਸ ਦੇ ਨਾਲ ਘੱਟੋ ਘੱਟ ਕਿੰਨੇ ਕਰੋੜਾਂ ਦਾ ਸਰਕਾਰੀ ਖਜ਼ਾਨੇ ਨੂੰ ਨੁਕਸਾਨ ਹੋਇਆ ਹੈ। ਮੈਂ ਕਹਾਂਗਾ ਕਿ ਮੁੱਖ ਮੰਤਰੀ ਸਾਹਿਬ ਉਨ੍ਹਾਂ ਜ਼ਿਮੀਂਦਾਰਾਂ ਨੂੰ ਪਲਾਟ ਦਿੱਤੇ ਜਾਣ ਅਤੇ ਜੋ ਸਕੀਮ ਸਾਲ 2000 ਵਿੱਚ ਪਾਸ ਕੀਤੀ ਸੀ, ਉਸ ਨੂੰ ਹੂ-ਬ-ਹੂ ਲਾਗੂ ਕੀਤਾ ਜਾਵੇ ਤਾਂ ਕਿ ਉਨ੍ਹਾਂ ਨੂੰ ਪਰਾਪਰ ਹੱਕ ਮਿਲ ਸਕੇ। ਧੰਨਵਾਦ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। (ਵਿਘਨ)

**ਮਾਨਯੋਗ ਸਪੀਕਰ** : ਨੋ, ਨੋ ਹੁਣ ਤੁਸੀਂ ਪੁਆਇੰਟ ਆਫ ਆਰਡਰ ਆਪਣੇ ਮੈਂਬਰ ਤੇ ਲਵੋਗੇ! ਤੁਹਾਡਾ ਮੈਂਬਰ ਅਜੇ ਬੋਲਣਾ ਸ਼ੁਰੂ ਹੋਇਆ ਨਹੀਂ ਅਤੇ ਤੁਸੀਂ ਪੁਆਇੰਟ ਆਫ ਆਰਡਰ ਲੈ ਰਹੇ ਹੋ। ਇਨ੍ਹਾਂ ਦੀ ਵਾਰੀ ਹੈ, ਇਹ ਕਹਿ ਲੈਣਗੇ ਜੋ ਕਹਿਣਾ ਹੈ। ਨੋ ਪੁਆਇੰਟ ਆਫ ਆਰਡਰ। ਕਿਸ ਗੱਲ ਤੇ? ਤੁਸੀਂ ਕਿਸ ਗੱਲ ਤੇ ਪੁਆਇੰਟ ਆਫ ਆਰਡਰ ਮੰਗਦੇ ਹੋ? ਤੁਹਾਡਾ ਮੈਂਬਰ ਤਾਂ ਬੋਲ ਕੇ ਹਟਿਆ ਹੈ ਬਲਕਿ ਤੁਹਾਡੇ ਦੋ ਮੈਂਬਰ ਇਕੱਠੇ ਬੁਲਾਏ ਹਨ। No, no ਹਾਂ ਜੀ, ਜਾਖੜ ਸਾਹਿਬ ਤੁਸੀਂ ਆਪਣੀ ਸਪੀਚ ਸ਼ੁਰੂ ਕਰੋ।

**ਸ਼੍ਰੀ ਸੁਨੀਲ ਕੁਮਾਰ ਜਾਖੜ (ਅਬੋਹਰ)** : ਮਾਨਯੋਗ ਸਪੀਕਰ ਸਾਹਿਬ , ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਬਜਟ ਦੇ ਉਤੇ ਆਪਣੀ ਗੱਲ ਕਹਿਣ ਦਾ ਮੌਕਾ ਦਿੱਤਾ ਹੈ। But before I compliment our able Finance Minister, ਮੈਂ ਇੱਕ ਗੱਲ ਕਲੈਰੀਫਾਈ ਕਰਨਾ ਚਾਹੁੰਦਾ ਹਾਂ। ਮੈਂ ਆਪਣੀ ਤਰਫ ਤੋਂ ਕਲੈਰੀਫਿਕੇਸ਼ਨ ਲੈਣ ਦੀ ਬਹੁਤ ਕੋਸ਼ਿਸ਼ ਕੀਤੀ it is very serious matter, ਸਾਲ 2003 ਦੇ ਵਿੱਚ ਆਪਾਂ ਪੰਜਾਬ ਫਿਸਕਲ ਰਿਸਪਾਂਸੇਬਿਲਟੀ ਅਤੇ ਬਜਟ ਮੈਨੇਜਮੈਂਟ ਐਕਟ ਪਾਸ ਕੀਤਾ ਸੀ। ਉਸ ਦੀ ਇੱਕ ਅਮੈਂਡਮੈਂਟ ਸਾਲ 2007 ਦੇ ਵਿੱਚ ਹੋਈ ਸੀ। ਉਸ ਤੋਂ ਬਾਅਦ ਇੱਕ ਅਮੈਂਡਮੈਂਟ ਸਾਲ 2011 ਦੇ ਵਿੱਚ ਹੋਈ। After that, I have tried to find out whether any notification or Ordinance has been issued, ਜਿਥੋਂ ਤੱਕ ਮੇਰੀ ਨਾਲੇਜ ਹੈ, ਨਹੀਂ ਹੋਇਆ, but I would like to clarify, ਮੈਂ ਵਧਾਈ ਦੇਵਾਂ ਜਾਂ to save his skin ਉਸ ਦੇ ਵਾਸਤੇ ਕੋਈ ਰਾਏ ਦੇਵਾਂ because the last amendment which was done, it says. The purpose of this Fiscal Responsibility Bill is to contain fiscal deficit as percentage of Gross State Domestic Product at 3.5% in the Financial Year 2010-11/2011-12. ਇਹ ਜਿਹੜਾ ਫਿਸਕਲ ਡੈਫੇਸਿਟ ਇਥੇ ਆਇਆ ਹੈ, this is 3.8%. If no notification has

[ਸ਼੍ਰੀ ਸੁਨੀਲ ਕੁਮਾਰ ਜਾਖੜ]

been done, we stand on a breach of law. ਮੈਂ ਪੁੱਛਣਾ ਚਾਹਾਂਗਾ ਕਿ Is Finance Minister aware of this? Because, I do not like to be a party to such an illegal act. ਸਪੀਕਰ ਸਾਹਿਬ, ਤੁਹਾਨੂੰ ਇਸ ਤੇ ਐਕਸ਼ਨ ਲੈਣਾ ਪਵੇਗਾ। The whole House is going to be involved in something, breaking a law, where we are breaking the law. I have checked and cross-checked in this regard. I do not want to say that............(interruptions).........That is why I am asking the Hon'ble Finance Minister that before I compliment him. Because no notification has been done, no Ordinance has been brought out. Let the Finance Minister clarify before I say something.

**Mr. Speaker :** He will conclude his speech.

**ਸ਼੍ਰੀ ਸੁਨੀਲ ਕੁਮਾਰ ਜਾਖੜ :** ਨਹੀਂ ਸਰ, ਕਨਕਲੂਜ਼ਨ ਤੋਂ ਬਾਅਦ ਤਾਂ ਫਿਰ ਗੱਲ ਹੀ ਨਹੀਂ ਰਹਿ ਜਾਣੀ। Then this exercise will be in futility...... (interruptions) Am I party to do something which is illegal ?

**Mr. Speaker :** He will conclude.

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** 3.39% ਜੋ ਲਾਸਟ ਈਅਰ ਦਾ ਸਾਡੇ ਕੋਲ ਹੈ।

**Shri Sunil Kumar Jakhar :** I am quoting from the Budget document which you have presented. I am not quoting from anywhere. (interruptions, noises) At such a crucial juncture, when it needs a serious intervention, ਸਪੀਕਰ ਸਾਹਿਬ, ਤੁਸੀਂ ਚੇਅਰਮੈਨ ਸਾਹਿਬ ਨੂੰ ਬਿਠਾ ਚੱਲੇ ਹੋ।

| *4.18 ਵਜੇ ਬਾਅਦ ਦੁਪਹਿਰ | (ਇਸ *ਸਮੇਂ ਸਰਦਾਰ ਇਕਬਾਲ ਸਿੰਘ ਝੂੰਦਾਂ, ਮੈਂਬਰ, ਪੈਨਲ ਆਫ਼ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।) |
|---|---|

I would suggest ਕਿ ਚੀਫ ਸੈਕ੍ਰੇਟਰੀ ਸਾਹਿਬ ਇਥੇ ਬੈਠੇ ਹਨ, ਫਾਈਨਾਂਸ ਸੈਕ੍ਰੇਟਰੀ ਸਾਹਿਬ ਇਥੇ ਬੈਠੇ ਹਨ, They are very able people. They will be able and guide him properly. ਸਰ, ਇਹ ਬਿਲਕੁਲ ਹੀ ਗਲਤ ਕਰ ਰਹੇ ਹਨ, This Budget can not go through like this.........(interruptions)..........Chairman Sahib, this Budget can not go through like this. ਜਿਹੜੀ ਫਾਈਨਾਂਸ਼ੀਅਲ ਐਮਰਜੰਸੀ ਦੀ ਗੱਲ ਕਰੀ ਜਾਂਦੇ ਹਨ, It is very serious.

**ਆਵਾਜ਼ਾਂ :** ਇਹ ਇਲਲੀਗਲ ਬਜਟ ਹੈ। .........(ਵਿਘਨ)........

**ਸ਼੍ਰੀ ਸਭਾਪਤੀ :** ਇਸ ਬਾਰੇ ਖਜ਼ਾਨਾ ਮੰਤਰੀ ਜੀ ਜਵਾਬ ਦੇਣਗੇ ਜੀ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਉਹ ਕਹਿ ਦੇਣ ਕਿ ਸਾਡੇ ਕੋਲ ਇਸ ਦਾ ਜਵਾਬ ਹੈ।

**Finance, Planning, Institutional Finance & Banking and Programme Implementation Minister :** Fiscal deficit is Rs. 8,923/- crores the GSDP, that is 2,73,000, which is 3.26%.

**Shri Sunil Kumar Jakhar :** Chairman Sahib, again, we are complicating the issue by quoting from their own document. Is this the same document, ਜਿਹੜਾ ਇਨ੍ਹਾਂ ਨੇ ਸਾਰਿਆਂ ਨੂੰ ਡਿਸਟ੍ਰੀਬਿਊਟ ਕੀਤਾ ਹੈ। ਮੈਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਹ ਪੇਜ ਨੰਬਰ 52 ਪੜ੍ਹ ਲੈਣ, ਜਿਹੜੇ ਰਿਵਾਈਜ਼ਡ ਐਸਟੀਮੇਟ ਦਿੱਤੇ ਹਨ, ਇਸ ਵਿੱਚ 3.88% ਹੈ ਅਤੇ ਪ੍ਰੈਸਕਰਾਈਬਡ ਨਾਰਮ 3.58% ਹੈ, ਢੀਂਡਸਾ ਸਾਹਿਬ, ਤੁਸੀਂ ਪਤਾ ਕਰ ਲਓ। ਇਹ ਜੁਆਇੰਟ ਰਿਸਪਾਂਸੇਬਿਲਟੀ ਹੈ ਇਹ ਕਿਤੇ ਕੱਲ੍ਹ ਨੂੰ ਕਹਿ ਦੇਣ, ਤੁਸੀਂ ਅਖਬਾਰਾਂ ਦੀ ਗੱਲ ਕਰੀ ਜਾਂਦੇ ਹੋ, ਕੈਬਨਿਟ ਨੇ ਤਾਂ ਬਜਟ ਪਾਸ ਹੀ ਨਹੀਂ ਕੀਤਾ। ਇਹ ਤੁਹਾਨੂੰ ਉਲਝਾ ਲੈਣਗੇ because they have habit of saying ਜਾਖੜ ਸਾਹਿਬ, ਤੁਸੀਂ ਤਾਂ ਅਖਬਾਰਾਂ ਦੀ ਗੱਲ ਕਰੀ ਜਾਂਦੇ ਹੋ। I am not quoting from any document and I am quoting from official document which you have presented. How do we proceed ? ਚੇਅਰਮੈਨ ਸਾਹਿਬ, ਇਹ ਪਾਸ ਨਹੀਂ ਹੋ ਸਕਦਾ। ਮਨਿਸਟਰ ਸਾਹਿਬ ਇਸ ਦਾ ਜਵਾਬ ਦੇਣ। It is illegal and it is against the law.

**ਸ਼੍ਰੀ ਸਭਾਪਤੀ :** ਜਾਖੜ ਸਾਹਿਬ, ਤੁਸੀਂ ਆਪਣੀ ਗੱਲ ਕਰੋ, ਇਸ ਦਾ ਢੀਂਡਸਾ ਸਾਹਿਬ ਆਪੇ ਜਵਾਬ ਦੇਣਗੇ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਚੇਅਰਮੈਨ ਸਾਹਿਬ, ਮੈਂ ਕਾਹਦੇ ਤੇ ਗੱਲ ਕਰਾਂ,.....ਇਹ ਬਜਟ ਹੈ ? Budget is illegal and moreover this document is not legal.

**ਸ਼੍ਰੀ ਸਭਾਪਤੀ :** ਉਹ ਸਾਰੀ ਗੱਲ ਦਾ ਜਵਾਬ ਦੇਣਗੇ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਚੇਅਰਮੈਨ ਸਾਹਿਬ, ਮੇਰਾ ਇੰਨਾ ਹੀ ਸਵਾਲ ਹੈ ਕਿ ਕੀ ਇਹ ਲੀਗਲ ਡਾਕੂਮੈਂਟ ਹੈ ? Then I take my place.

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ:** ਤੁਸੀਂ ਮੇਰੀ ਗੱਲ ਸੁਣ ਲਵੋ, ਜਿਹੜਾ ਅਸੀਂ ਇਹ ਡਾਕੂਮੈਂਟ ਪ੍ਰੈਜ਼ੇਂਟ ਕੀਤਾ ਹੈ ਇਹ 2012-13 ਦਾ ਹੈ, ਜਿਹੜੇ 2012-13 ਦਾ ਤੁਸੀਂ ਵੇਖੋ, ਇਹ 8923.92 ਕਰੋੜ ਰੁਪਏ ਹੈ ਅਤੇ ਇਸਦੀ ਪਰਸੈਂਟੇਜ਼ 3.26% ਹੈ ਤੁਸੀਂ ਜਿਹੜੀ 2011-12 ਦੀ ਗੱਲ ਕੋਟ ਕਰ ਰਹੇ ਹੋ ਜਿਹੜਾ ਅੱਜ ਡਾਕੂਮੈਂਟ ਪਾਸ ਕਰਵਾਇਆ ਹੈ ਉਹ ਇਥੇ 2012-13 ਦਾ ਡਾਕੂਮੈਂਟ ਪੇਸ਼ ਕੀਤਾ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਚਲੋ, very right ਇਹ 2012.-13 ਦਾ ਬਜਟ ਪੇਸ਼ ਕਰ ਰਹੇ ਹਨ ਪਰ ਇਨ੍ਹਾਂ ਨੇ ਕਾਨੂੰਨ ਤਾਂ ਤੋੜ ਦਿੱਤਾ ਹੈ, ਉਸ ਤੋਂ ਪਹਿਲਾਂ 2011-12 ਦੇ ਵਿੱਚ ਤੋੜ ਦਿੱਤਾ। ਸ਼ਰਮਾ ਜੀ ਤੁਸੀਂ ਤਾਂ ਬੜੇ ਸਿਆਣੇ ਹੋ। Are we going to be party to that ? I am talking on the facts. It is a technical issue. ਚੇਅਰਮੈਨ ਸਾਹਿਬ, ਕੱਲ੍ਹ ਨੂੰ ਕੋਰਟ ਵਾਲੇ ਸਾਰਿਆਂ ਨੂੰ ਘੜੀਸ ਲੈਣਗੇ (ਵਿਘਨ)। ਜੱਜ ਸਾਹਿਬ, ਤੁਸੀਂ ਕਹਿ ਰਹੇ ਸੀ, ਇਸ ਲਈ ਤੁਸੀਂ ਫੈਸਲਾ ਦੇ ਦਿਉ। Judge Sahib, you are used to listening and judge sahib is sitting here let him say. (interruption)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ. ਆਰ. ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਚੇਅਰਮੈਨ ਸਾਹਿਬ, with all due respect, I guess with a long history of Sardar Parkash Singh Badal or all of us present here, none of us will break the law. Any way ਇਸ ਉਤੇ ਆਪਾਂ ਡਿਸਕਸ਼ਨ ਕਰ ਲਈਏ if there is any misunderstanding but ਚੇਅਰਮੈਨ ਸਾਹਿਬ, ਮੇਰੀ ਬੇਨਤੀ ਹੈ ਇਹ ਮੰਨਣੀ ਜਾਂ ਨਾ ਮੰਨਣੀ, ਕਾਂਗਰਸ ਪਾਰਟੀ ਨੇ ਕੋਈ ਨਾ ਕੋਈ ਨਵਾਂ ਬਹਾਨਾ ਤਾਂ ਲੱਭਣਾ ਹੀ ਹੈ। (ਵਿਘਨ) ਜਾਖੜ ਸਾਹਿਬ, with all due respect ਤੁਸੀਂ ਮੈਨੂੰ ਦੱਸੋ ਕਿ ਕੀ ਤੁਸੀਂ ਇਹ ਗੱਲ ਕਹਿਣਾ ਚਾਹੁੰਦੇ ਹੋ ਕਿ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਸਾਹਿਬ ਕਾਨੂੰਨ ਤੋੜਨ। (ਵਿਘਨ) ਇਹ ਬਿਲਕੁਲ ਗਲਤ ਗੱਲ ਹੈ ਜੀ। ਪਿੰਕੀ ਜੀ, ਤੁਸੀਂ ਪਹਿਲੀ ਵਾਰ ਐਮ.ਐਮ.ਐਲ. ਬਣ ਕੇ ਆਏ ਹੋ, ਹੁਣ ਇਹ ਬਾਬਾ ਜੀ, ਬਾਬਾ ਜੀ ਕਹਿਣਾ, ਇਹ ਬਿਲਕੁਲ ਗਲਤ ਹੈ। (ਵਿਘਨ) (ਸ਼ੋਰ) ਹੁਣ ਗਿਰਗਟ ਵਾਂਗ ਰੰਗ ਬਦਲ ਕੇ ਹੋਰ ਗੱਲਾਂ ਕਰੀ ਜਾਂਦੇ ਹੋ। ਬਿਲਕੁਲ ਗਲਤ ਗੱਲ ਬਰਦਾਸ਼ਤ ਨਹੀਂ ਹੋਵੇਗੀ। ਐਫ. ਐਮ. ਸਾਹਿਬ ਰਿਸਪਾਂਸੀਬਲ ਪਰਸਨ ਹਨ ਤੇ ਉਨ੍ਹਾਂ ਨੂੰ ਤੁਸੀਂ ਆਪ ਕਾਬਲ ਆਖਿਆ ਹੈ। ਸਾਰੇ ਜੋ ਤੁਹਾਡੇ ਇਸ਼ੂਜ਼ ਹਨ, ਉਹ ਤੁਸੀਂ ਬੋਲ ਲਵੋ ਉਨ੍ਹਾਂ ਨੂੰ ਉਹ ਕਲੀਅਰ ਕਰ ਦੇਣਗੇ। If there is an issue you can say ਕਿ ਮੈਂ ਇਸ ਬਾਰੇ ਐਗਰੀ ਨਹੀਂ ਕਰਦਾ।

**ਸ਼੍ਰੀ ਸਭਾਪਤੀ :** ਜਾਖੜ ਸਾਹਿਬ, ਤੁਸੀਂ ਆਪਣਾ ਭਾਸ਼ਣ ਜਾਰੀ ਰੱਖੋ ਇਸ ਬਾਰੇ ਢੀਂਡਸਾ ਸਾਹਿਬ ਆਪੇ ਕਲੀਅਰ ਕਰ ਦੇਣਗੇ।

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਚੇਅਰਮੈਨ ਸਾਹਿਬ, these are revised estimates whereas actual figures are yet to come. ਤੁਸੀਂ ਮੇਰੀ ਗੱਲ ਸੁਣ ਲਵੋ (ਵਿਘਨ) (ਸ਼ੋਰ) ਇਹ ਇਸ ਦੇ ਵਿੱਚ ਦੋ ਚੀਜ਼ਾਂ ਨੂੰ ਕੰਨਫਿਊਜ਼ ਕਰ ਰਹੇ ਹਨ। ਇਹ ਪਿਛਲੇ ਸਾਲ ਦੇ ਬਜਟ ਦੀ ਗੱਲ ਕਰ ਰਹੇ ਹਨ। ਮੈਂ ਗੱਲ ਕਰ ਰਿਹਾ ਹਾਂ ਕਿ ਜੋ ਇਸ ਬਜਟ ਤੇ ਆਪਾਂ ਡਿਸਕਸ਼ਨ ਕਰ ਰਹੇ ਹਾਂ ਉਸ ਦੇ ਵਿੱਚ 3.26% ਹੈ, ਪਿਛਲੇ ਜੋ ਬਜਟ ਐਸਟੀਮੇਟਸ ਹਨ, ਅਸੀਂ ਰਿਵਾਈਜ਼ਡ ਐਸਟੀਮੇਟਸ ਵਿਧਾਨ ਸਭਾ ਦੇ ਵਿੱਚ ਰੱਖੇ ਹਨ, ਉਸ ਦੇ ਐਕਚੂਅਲ ਫਿਗਰਜ਼ ਅਜੇ ਕੰਪਾਈਲ ਹੋਣੇ ਹਨ। (ਵਿਘਨ) (ਸ਼ੋਰ)

ਸ਼੍ਰੀ ਸਭਾਪਤੀ : ਜਾਖੜ ਸਾਹਿਬ, ਤੁਸੀਂ ਬੋਲੋ।

ਸ਼੍ਰੀ ਸੁਨੀਲ ਕੁਮਾਰ ਜਾਖੜ : ਮਾਨਯੋਗ ਚੇਅਰਮੈਨ ਸਾਹਿਬ, ਮੈਂ ਕੋਈ ਸਿਆਣਾ ਬੰਦਾ ਹੁੰਦਾ ਤਾਂ ਬੈਠ ਜਾਣਾ ਸੀ ਅਤੇ ਆਪਣੇ ਕੇਸ ਦੇ ਵਿੱਚ ਅਰਾਮ ਕਰਨਾ ਸੀ। ਢੀਂਡਸਾ ਸਾਹਿਬ ਨੇ ਕਬੂਲ ਕਰ ਲਿਆ ਹੈ ਕਿ ਇਹ ਅੰਕੜੇ ਸਹੀ ਨਹੀਂ ਹਨ ਔਰ ਇਸ ਦੇ ਵਿੱਚ ਤਰਮੀਮ ਕਰਾਂਗੇ। There is a breach of law, ਉਸਨੂੰ ਕਿਸ ਤਰ੍ਹਾਂ ਫਿੱਟ ਕਰਨਗੇ ? ਕਿਹੜੇ ਸਾਲ ਦਾ ਬੇਸ ਲਵਾਂਗੇ ? ਇਹ ਜਿਹੜਾ ਤੁਹਾਡਾ ਐਕਟ ਹੈ you are in breach of two of these conditions and the third condition which is total debt to the GSDP, ਉਹ ਤੁਸੀਂ ਅੰਕੜਿਆਂ ਦੇ ਹਿਸਾਬ ਨਾਲ ਸਹੀ ਕਰ ਲਈ that is 41 and you are much less but if you look at, ਜਿਹੜਾ 99 ਦਾ ਬੇਸ ਲੈ ਕੇ ਹੁਣ ਤੱਕ ਇਨਫਲੇਸ਼ਨ ਪਾਓਗੇ you are in breach of all these three conditions. Chairman Sahib, that is one thing. ਮਜੀਠੀਆ ਸਾਹਿਬ ਨੇ ਕਹਿ ਦਿੱਤਾ ਕਿ ਕੀ ਅਸੀਂ ਲਾਅ ਤੋੜਾਂਗੇ। ਅਸੀਂ ਲਾਅ ਤੋੜਾਂਗੇ ਜਾਂ ਨਹੀਂ, with all due respect to Badal Sahib and to all Hon'ble Members, I have called him a very Hon'ble and able Finance Minister, I still call him so but he has been misled because he is not aware of these facts. ਸਰਕਾਰ ਨੇ ਇਨ੍ਹਾਂ ਦੇ ਮੋਢਿਆਂ ਉੱਤੇ ਜਿਹੜਾ ਬੋਝ ਪਾਇਆ ਹੈ he has just been made a scape goat. Chairman Sahib, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਬਲੀ ਦਾ ਬੱਕਰਾ ਬਣਾਇਆ ਗਿਆ ਹੈ, ਸਾਰਿਆਂ ਨੇ ਇਹ ਗੱਲ ਕਹੀ ਹੈ। Chief Secretary Sahib ਇਥੋਂ ਉਠ ਕੇ ਗਏ ਹਨ and he will issue a notification or ordinance. ਇਸ ਤਰ੍ਹਾਂ ਕਰਕੇ ਅਸੀਂ ਇਨ੍ਹਾਂ ਦੇ ਮੁਤਾਬਿਕ ਬਣਾ ਦਿੰਦੇ ਹਾਂ ਤਾਂ ਕਿ ਜਿਹੜੀਆਂ ਅਸੀਂ ਗਲਤੀਆਂ ਕੀਤੀਆਂ ਹਨ, he will cover that and may be if something has been done, this could not reflect in a better way, the state of our economy, the state of this Punjab. ਇਹ ਕਿਸ ਤਰ੍ਹਾਂ ਚੱਲ ਰਿਹਾ ਹੈ, Other than that ਮੈਂ ਇਹ ਪਿਛਲੀ ਵਾਰ ਵੀ ਕਿਹਾ ਸੀ, ਮਾਨਯੋਗ ਬਾਦਲ ਸਾਹਿਬ ਬੈਠੇ ਹਨ, ਇਨ੍ਹਾਂ ਦਾ ਬਹੁਤ ਲੰਬਾ ਐਕਸਪੀਰੀਐਂਸ ਹੈ, ਇਹ ਇੱਕ ਵਾਰ ਦੱਸ ਦੇਣ ਕਿ ਫਾਈਨਾਂਸ ਮਨਿਸਟਰ ਇਨ੍ਹਾਂ ਦੇ ਨਾਲ ਦੀ ਕੁਰਸੀ ਤੇ ਕਿਉਂ ਨਹੀਂ ਬੈਠਦਾ। ਮੈਂ ਦੋ ਵਾਰੀ ਆਇਆ ਹਾਂ, every time the Finance Minister was sitting here. ਹੁਣ ਫਾਈਨਾਂਸ ਮਨਿਸਟਰ ਉਥੇ ਜਾ ਕੇ ਬੈਠਾ ਹੈ। So this is the importance they give to such an important issue. ਇੱਕ ਪਾਸੇ ਫਾਈਨਾਂਸ਼ੀਅਲ ਐਮਰਜੈਂਸੀ ਦੀ ਗੱਲ ਚੱਲ ਰਹੀ ਹੈ, ਦੂਜੇ ਪਾਸੇ, ਹੋਰ ਪਾਸੇ ਹੀ ਤੋਰੀ ਜਾ ਰਹੇ ਹਨ। ਫਾਈਨਾਂਸ ਮਨਿਸਟਰ ਨੂੰ ਉਸ ਖੂੰਜੇ ਲਗਾ ਰੱਖਿਆ ਹੈ। ਇਸੇ ਤਰ੍ਹਾਂ ਹੀ ਪੰਜਾਬ ਦੇ ਫਾਈਨਾਂਸਿਜ਼ ਨੂੰ ਇਨ੍ਹਾਂ ਨੇ ਖੂੰਜੇ ਲਗਾ ਰੱਖਿਆ ਹੈ। I am sorry to say I am using this word but ਕਈ ਵਾਰ ਇਹ ਕਹਿ ਦਿੰਦੇ ਹਨ ਕਿ ਜਾਖੜ ਸਾਹਿਬ ਤੁਸੀਂ ਹਿੰਦੀ, ਅੰਗਰੇਜ਼ੀ ਬੋਲ ਜਾਂਦੇ ਹੋ, ਪੰਜਾਬੀ ਬੋਲਿਆ ਕਰੋ। This is the only way I can explain. ਤੁਹਾਨੂੰ ਖੂੰਜੇ ਨਹੀਂ ਲਗਾਇਆ may be that is their long term planning but right now,

[ਸ਼੍ਰੀ ਸੁਨੀਲ ਕੁਮਾਰ ਜਾਖੜ]

ਇਨ੍ਹਾਂ ਨੇ ਪੰਜਾਬ ਦੇ ਫਾਈਨਾਂਸਿਜ਼ ਨੂੰ ਖੂੰਜੇ 'ਚ ਲਗਾਇਆ ਹੈ and this reflects it all ਕਿ ਜਿਹੜੀ ਤੁਹਾਡੀ ਸਟੇਟਮੈਂਟ ਹੈ, ਇਸ ਨੂੰ ਦੇਖ ਕੇ ਲਗਦਾ ਹੈ ਕਿ ਇਹ ਹਾਲੇ ਫਾਈਨਲ ਨਹੀਂ ਹੈ, ਅਸੀਂ ਇਸ ਨੂੰ ਫਾਈਨਲ ਕਰ ਰਹੇ ਹਾਂ। So you do the finalisation. Chairman Sahib, there are more reasons why we should not waste our time in discussing this. They are far important issues which we should discuss.

*4.27 ਵਜੇ ਬਾਅਦ ਦੁਪਹਿਰ

(ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਇਹ ਦੁਬਾਰਾ ਜਾ ਕੇ ਆਉਣ ਕਿਉਂਕਿ ਜਿਸ ਦਿਨ ਫਾਈਨਾਂਸ ਮਨਿਸਟਰ ਸਾਹਿਬ ਨੇ ਬਜਟ ਪੇਸ਼ ਕੀਤਾ, ਉਸ ਤੋਂ ਬਾਅਦ he went to the gallery, he went to the press. ਵੇਖੋ ਸਾਰੇ ਫਾਈਨਾਂਸ ਮਨਿਸਟਰ ਸਾਹਿਬ ਉਥੇ ਜਾ ਕੇ ਆਪਣੀ ਗੱਲ ਕਹਿੰਦੇ ਹਨ and he was at pains to explain, this is not a tax free budget, this is not a tax free and time and again. ਹੁਣ ਵੀ ਸਾਡੇ ਕਈ ਸਾਥੀ ਵਾਰ ਵਾਰ ਕਹਿ ਰਹੇ ਸੀ, ਆਨਰੇਬਲ ਸ਼ਰਮਾ ਜੀ ਵੀ ਕਹਿ ਰਹੇ ਸੀ ਕਿ ਕੋਈ ਅਨਲੋੜੀਂਦਾ ਟੈਕਸ ਨਹੀਂ ਲਾਇਆ। He was feeling uncomfortable as I could feel his heart. ਉਥੇ ਜਾ ਕੇ ਇਹ ਕਹਿ ਕੇ ਆਏ that Deputy Chief Minister Sahib is not here. ਜਦੋਂ ਆਉਣਗੇ then we will reach a consensus between our coalition partners and we are going to mobilize and then we are going to tax to the tune i.e. 3000 ਕਰੋੜ ਕਿਹਾ ਸੀ ਕਿ 2000 ਕਰੋੜ ਕਿਹਾ ਸੀ। ਇਨ੍ਹਾਂ ਨੇ ਉਥੇ ਜਾ ਕੇ ਕਿਹਾ ਕਿ 3000 ਕਰੋੜ, then this is no budget. What are we discussing ? We are discussing the statement of accounts. ਜਦੋਂ ਟੈਕਸ ਤੁਸੀਂ ਇਸ ਹਾਊਸ ਦੇ ਖ਼ਤਮ ਹੋਣ ਤੋਂ ਬਾਅਦ ਲਗਾ ਰਹੇ ਹੋ, 15 ਦਿਨ ਬਾਅਦ ਜਾਂ ਦਸੂਹੇ ਦੀ ਇਲੈਕਸ਼ਨ ਹੋਣ ਤੋਂ ਬਾਅਦ ਲਗਾਉਣੇ ਹਨ then what exactly are we discussing here. (interruption)

**Mr. Speaker :** Please continue. Silence please.

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਉਨ੍ਹਾਂ ਨੂੰ ਵੀ ਖ਼ਦਸ਼ਾ ਹੈ, ਜਿਵੇਂ ਮੈਂ ਕਹਿ ਰਿਹਾ ਹਾਂ ਕਿ ਇਹ ਪਹਿਲੀ ਵਾਰ ਫਾਈਨਾਂਸ ਮਨਿਸਟਰ ਬਣੇ ਹਨ, ਇਹ ਉਲਝ ਗਏ ਹਨ, ਉਵੇਂ ਹੀ ਮੈਂ ਵੀ ਪਹਿਲੀ ਵਾਰ ਲੀਡਰ ਆਫ਼ ਦਿ ਆਪੋਜੀਸ਼ਨ ਬਣਿਆ ਹਾਂ, ਹੋਰ ਕਿਤੇ ਸਵੇਰ ਨੂੰ ਸਾਡੇ ਤੇ ਪਰਚਾ ਠੋਕ ਦੇਣ। ਤੁਸੀਂ fiscal responsibility ਵਾਲਾ ਕਾਨੂੰਨ ਤੋੜਿਆ ਹੈ, I respect his sentiments but this is not a budget, Sir. Third reason also why we should not be discussing this budget and we should wait that ਆਨਰੇਬਲ ਡਿਪਟੀ ਸੀ.ਐਮ. ਸਾਹਿਬ ਆ ਜਾਣ, ਅਸੀਂ ਤਾਂ ਸਾਡੇ ਹਰੇਕ ਮੈਂਬਰ ਸਾਹਿਬਾਨ ਦੀ ਇੱਜ਼ਤ ਕਰਦੇ ਹਾਂ, we have greatest regard for Hon'ble C.M. Sahib but ਫਾਈਨਾਂਸ ਮਨਿਸਟਰ ਸਾਹਿਬ ਕਹਿ ਰਹੇ ਹਨ ਕਿ ਡਿਪਟੀ ਸੀ.ਐਮ. ਸਾਹਿਬ ਆ

ਕੇ ਕਰਨਗੇ। Why is the Hon'ble C.M. is not competent to reach a decision about the taxes ? Is it not a disrespect to the Chair ? ਬਾਦਲ ਸਾਹਿਬ ਆਪ ਦੱਸ ਦੇਣ ਕਿ ਜਿਸ ਘਰ ਵਿੱਚ ਦੋ ਚੌਧਰੀ ਹੋ ਜਾਣ ਕੀ ਉਸ ਘਰ ਦਾ ਕੋਈ ਫੈਸਲਾ ਨਹੀਂ ਹੁੰਦਾ ਹੈ ? ਦੂਸਰੀ ਸਟੇਟਮੈਂਟ ਬਾਰੇ ਵੀ ਕਹਿ ਦਿਓ ਕਿ it is still being under construction. ਲਾਸਟ ਪੇਜ 50 ਨੰਬਰ ਤੇ ਜੋ ਕਿ 'Budget at a Glance' ਹੈ, he says :

"The total Budget size for the year 2012-13 is Rs. 57648 crore. However, the effective budget size is Rs. 50648 crore as the above figure contains a budget provision of Rs. 7000 crore towards ways and means repayment of the current year."

ਸਰ, ਸਾਰੇ ਸਾਥੀ ਇੱਥੇ ਹਨ, ਸਾਰਿਆਂ ਨੂੰ ਕੋਈ ਬਜਟਰੀ ਨਾਲਿਜ ਜਾਂ ਕੋਈ ਅਕਾਊਂਟਿੰਗ ਦੀ ਨਾਲਿਜ ਨਹੀਂ ਹੁੰਦੀ। I have to explain about the ways and means. What are the ways and means ? RBI, Finance Commission and Planning Commission allow you as accommodation to the State, ਕਿ ਜਿਹੜਾ ਡੇਅ ਟੂ ਡੇਅ ਤੁਹਾਡਾ ਕੋਈ ਬਜਟ ਬੈਲੰਸ ਨਹੀਂ ਹੋ ਸਕਦਾ, that is allowed from 10 to 15 days. ਉਸ ਤੋਂ ਬਾਅਦ ਓਵਰ ਡਰਾਫਟ ਹੈ। ਇੱਕ ਦਿਨ, ਦੋ ਦਿਨ, ਤਿੰਨ ਦਿਨ ਨਹੀਂ, ਸਰ, ਤੁਸੀਂ ਆਰ.ਬੀ.ਆਈ. ਦੀ ਰਿਪੋਰਟ ਕੱਢ ਕੇ ਵੇਖ ਲਵੋ, ਬਾਕੀ ਸਟੇਟਸ ਦੇ ਕਿਸੇ ਦੇ ਵੀ ਪੰਜ-ਸੱਤ ਦਿਨਾਂ ਤੋਂ ਫਾਲਤੂ ਦਿਨ ਨਹੀਂ ਗਏ ਪਰ ਪੰਜਾਬ ਸਟੇਟ ਦੇ ਕਿੰਨੇ ਦਿਨ ਓਵਰ ਡਰਾਫਟ ਗਿਆਂ ਨੂੰ ਹੋ ਗਏ ਹਨ ? ਲਾਸਟ ਈਅਰ ਵਿੱਚ 138 ਦਿਨ we were in Over Draft. 7000 crore Rupees you are taking in to ways and means which you are putting as a part of the Budget. ਕਿਸ ਗੱਲ ਲਈ ? ਆਪਾਂ ਕੀ ਡਿਸਕਸ ਕਰ ਰਹੇ ਹਾਂ? This is just a manipulation. Speaker Sahib, I have highest regard for him, I have great respect for him ਪਰ ਇਨ੍ਹਾਂ ਨੂੰ ਯਾਦ ਦਿਵਾਉਣਾ ਚਾਹੁੰਦਾ ਹਾਂ ਕਿ ਤੁਸੀਂ ਕੋਈ ਜਾਦੂਗਰ ਤਾਂ ਹੋ ਨਹੀਂ। I have facts and figures with me. Budget is based on hard realities. Even he can not change it. They can not ** ** it. ਮੈਂ ਦੱਸਣਾ ਚਾਹੁੰਦਾ ਹਾਂ ਕਿ ਸਤਿਅਮ ਇੱਕ ਕੰਪਨੀ ਸੀ। You know it very well. ਇਹ ਹੈਦਰਾਬਾਦ ਦੀ ਬਹੁਤ ਵੱਡੀ ਕੰਪਨੀ ਸੀ, which was running into billions of dollors. ਉਸ ਸਤਿਅਮ ਕੰਪਨੀ ਦੀ ਅੱਜ ਇਹ ਹਾਲਤ ਹੈ ਕਿ ਉਸ ਦਾ CMD, Mr. Raju was arrested. ਮੈਨੂੰ ਉਨ੍ਹਾਂ ਦਾ ਪੂਰਾ ਨਾਂ ਯਾਦ ਨਹੀਂ ਹੈ। He was arrested for ** ** these accounts. You are still on the floor of the House, you are claiming ਕਿ ਅਸੀਂ ਉਸ ਨੂੰ ਦੁਬਾਰਾ ਫਿਰ ਰਿਵਾਈਜ਼ਡ ਐਸਟੀਮੇਟਸ ਬਣਾ ਕੇ ਦੇ ਦਿਆਂਗੇ। Is he going to suffer ? ਜਾਂ ਫਿਰ ਪੂਰੀ ਕੈਬਨਿਟ ਸਫਰ ਕਰੇਗੀ ? ਮੈਂ ਵਾਰੀ ਵਾਰੀ ਕਹਿ ਰਿਹਾ ਹਾਂ ਕਿ has he got the Cabinet's approval ? ਮੋਹਰ ਲਗਾ ਕੇ, ਸੀਲ ਲਗਾ ਕੇ ਉਹ ਕਾਗਜ਼ ਲੈ ਲੈਣਾ ਕਿਉਂਕਿ ਤੁਸੀਂ ਇਕੱਲੇ ਪੈ ਜਾਵੋਗੇ.........

** Word withdrawn by the Hon'ble Member.

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਨੂੰ ਬੜੀ ਹੈਰਾਨੀ ਹੈ ਕਿ ਜਦੋਂ ਬਜਟ ਪੇਸ਼ ਹੁੰਦਾ ਹੈ ਤਾਂ ਸਾਰੀ ਕੈਬਨਿਟ ਇਸ ਨੂੰ ਪਾਸ ਕਰਦੀ ਹੈ। ਸਾਰੇ ਅਫ਼ਸਰ, ਚੀਫ਼ ਸੈਕ੍ਰੇਟਰੀ, ਫਾਈਨਾਂਸ ਸੈਕਟਰੀ, ਸਭ ਨੇ ਇਹ ਤਿਆਰ ਕੀਤਾ ਹੁੰਦਾ ਹੈ। ਚੌਧਰੀ ਸਾਹਿਬ, ਅਸੀਂ ਆਪੇ ਹੀ ਜ਼ਿੰਮੇਵਾਰੀ ਲੈਂਦੇ ਹਾਂ। ਜੇਕਰ ਕੋਈ ਇਲਲੀਗਲ ਗੱਲ ਹੋਈ ਤਾਂ ਸਾਡੇ ਤੇ ਜ਼ਿੰਮੇਵਾਰੀ ਆ ਜਾਵੇਗੀ। ਜੇ ਤੁਸੀਂ ਹਿੱਸੇਦਾਰ ਨਹੀਂ ਬਣਨਾ ਚਾਹੁੰਦੇ ਤਾਂ ਨਾ ਬਣੋ। ਐਵੇਂ ਇੱਕ ਕੇਸ ਨੂੰ ਚੁੱਕੀ ਜਾਣਾ ਠੀਕ ਨਹੀਂ ਹੈ। ਇੰਨਾ ਚਿਰ ਡਿਸਕਸ਼ਨ ਹੋਈ ਹੈ, ਮੇਰਾ ਖਿਆਲ ਹੈ ਕਿ 40 ਮੈਂਬਰ ਬੋਲੇ ਹਨ ਔਰ ਅਸੀਂ ਜਿਹੜੀ ਸਾਰੀ ਗੱਲ ਕੀਤੀ ਹੈ, ਉਹ ਜ਼ਿੰਮੇਵਾਰੀ ਨਾਲ ਕਰ ਰਹੇ ਹਾਂ। ਸਾਰਾ ਕੁਝ ਦੇਖ ਕੇ ਕਰ ਰਹੇ ਹਾਂ। ਕੋਈ ਬਜਟ ਪਰਪੋਜ਼ਲ ਜਾਂ ਬਜਟ ਸਾਰਾ ਐਵੇਂ ਹੀ ਨਹੀਂ ਹੁੰਦਾ। ਇਸ ਨੂੰ ਸਾਰੀ ਕੈਬਨਿਟ ਪਾਸ ਕਰਦੀ ਹੈ, ਇਹ ਸਭ ਦੀ ਜ਼ਿੰਮੇਵਾਰੀ ਹੈ, ਮੇਰੀ ਜ਼ਿੰਮੇਵਾਰੀ ਹੈ। ਜੇ ਕੋਈ ਕਹੇਗਾ ਤਾਂ ਦੇਖ ਲਵਾਂਗੇ ਜਿਵੇਂ ਹੋਵੇਗਾ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਇਹ ਗੱਲ ਆ ਗਈ ਕਿ ਦੇਖ ਲਵਾਂਗੇ, ਕਰ ਲਵਾਂਗੇ। ਇਹ ਕਹਿੰਦੇ ਹਨ ਕਿ ਇਸ ਨੂੰ ਐਡਜਸਟ ਕਰ ਲਵਾਂਗੇ ਜਿਵੇਂ ਵੀ ਕਰਨਾ ਹੈ। ਸਪੀਕਰ ਸਾਹਿਬ, ਹੋਰ ਰੋਣਾ ਕਿਸ ਗੱਲ ਦਾ ਹੈ ਕਿ ਪੰਜਾਬ ਦੇ ਫਾਈਨਾਂਸਿਜ਼ ਆਪਣੀ ਮਰਜ਼ੀ ਮੁਤਾਬਕ ਮਰੋੜੇ ਜਾਂਦੇ ਹਨ। ਫਿਰ ਕਹਿ ਰਹੇ ਸੀ ਕਿ ਕੈਪਟਨ ਅਮਰਿੰਦਰ ਸਿੰਘ ਜੀ ਆਪ ਉਥੇ ਕਹਿ ਕੇ ਆਏ ਹਨ ਕਿ ਪੰਜਾਬ ਨੂੰ ਕੋਈ ਗਰਾਂਟ ਨਾ ਦਿਉ, till Punjab gives a guarantee. Guarantee of what ?

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ** : ਸਪੀਕਰ ਸਾਹਿਬ, ** ** is a wrong word.

**Shri Sunil Kumar Jakhar :** I withdraw the word ** **

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਲੀਡਰ ਆਫ ਦਿ ਆਪੋਜੀਸ਼ਨ ਨੇ ਕੁਝ ਕੁਐਸਚਨ ਕਹੇ ਹਨ....... (ਵਿਘਨ) ਇਹ ਕੋਈ ਕੁਐਸਚਨ ਆਵਰ ਤਾਂ ਹੈ ਨਹੀਂ ਕਿ ਇਹ ਸਵਾਲ ਕਰਨ ਤੇ ਉਹ ਜਵਾਬ ਦੇਣ। ਜਿਹੜਾ ਕੁਝ ਇਹ ਬੋਲਣਾ ਚਾਹੁੰਦੇ ਹਨ, ਉਹ ਬੋਲਣ। ਜਿਸ ਤਰੀਕੇ ਨਾਲ ਬਜਟ ਪਾਸ ਹੋਣਾ ਹੈ, ਤੁਸੀਂ ਕਰਵਾ ਦਿਓ। ਦੇਖੀ ਜਾਵੇਗੀ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਇਨ੍ਹਾਂ ਨੇ ਕਹਿ ਦਿੱਤਾ ਕਿ ਤੁਸੀਂ ਬੋਲਣਾ ਸੀ, ਬੋਲ ਲਉ। ਫਿਰ ਉਹੀ ਗੱਲ ਆ ਗਈ। ਫਿਰ ਆਪਾਂ ਕੀ ਡਿਸਕਸ ਕਰੀਏ ? (ਵਿਘਨ)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ** : ਸਪੀਕਰ ਸਾਹਿਬ, ਜਾਖੜ ਸਾਹਿਬ ਨੇ ਇੱਕ ਲਫਜ਼ ਵਰਤਿਆ ਹੈ, No figures have been ** ** and he has also agreed to withdraw the word ** ** (Interruption) We have not fudged any figure....

---

** Word withdrawn by the Hon'ble Member.

**ਮਾਨਯੋਗ ਸਪੀਕਰ :** ਉਨ੍ਹਾਂ ਨੇ ਉਹ ਸ਼ਬਦ ਵਿਦਡਰਾਅ ਕਰ ਲਿਆ ਹੈ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਸਪੀਕਰ ਸਾਹਿਬ, they are accusing us. We have not fudged the Law in any way.

**ਸ਼੍ਰੀ ਸੁਨੀਲ ਕੁਮਾਰ ਜਾਖੜ :** ਬਾਜਵਾ ਜੀ ਵੀ ਕਹਿ ਕੇ ਗਏ ਹਨ ਕਿ ਇਹ ਹਰ ਮਹੀਨੇ ਪਲਾਨਿੰਗ ਕਮਿਸ਼ਨ ਨੂੰ ਕਦੇ ਕੋਈ ਫਿਗਰ ਦਿੰਦੇ ਹਨ ਅਤੇ ਕਦੇ ਕੋਈ ਫਿਗਰ ਦਿੰਦੇ ਹਨ। What we call it, fudging or something else ? ਤੁਸੀਂ ਤਾਂ ਰਿਵਾਈਜ਼ਡ ਐਸਟੀਮੇਟ ਵੀ ਕੁਝ ਹੋਰ ਬਣਾ ਲਏ ਹਨ। ਜਿਸ ਦਿਨ ਸਾਲ ਖ਼ਤਮ ਹੋਵੇਗਾ, ਉਸ ਦਿਨ ਫਿਗਰਜ਼ ਕੁਝ ਹੋਰ ਬਣਾ ਲੈਣਗੇ। ਇਹ ਬਹੁਤ ਵਾਰੀ ਕਹਿੰਦੇ ਹਨ ਕਿ ਅੰਕੜਿਆਂ ਤੇ ਬੋਲੋ ਪਰ ਅੰਕੜੇ ਇਹ ਆਪਣੀ ਮਰਜ਼ੀ ਨਾਲ ਆਪ ਤੋੜੀ-ਮਰੋੜੀ ਜਾ ਰਹੇ ਹਨ। Every body has said that all those figures have been totally gone through. 110% is our committed expenses. ਤੁਸੀਂ ਕਿਹਾ ਹੈ ਕਿ ਇੱਕ ਸਾਲ ਵਿੱਚ ਔਰ ਅਗਲੇ ਸਾਲ we plan to bring it down to 80%, ਅਜਿਹਾ ਤਾਂ ਸ਼ਾਇਦ ਕੋਈ ਜਾਦੂਗਰ ਹੀ ਕਰ ਸਕਦਾ ਹੈ। If you look at the past performance then you will be very clear what they have done. How is he able to achieve all these figures ? ਇਨ੍ਹਾਂ ਦੀ ਪਾਸਟ ਪਰਫਾਰਮੈਂਸ ਕੱਢ ਕੇ ਦੇਖ ਲਉ। ਇਨ੍ਹਾਂ ਦੇ ਆਪਣੇ ਡਾਕੂਮੈਂਟ ਵਿੱਚੋਂ ਹੀ ਕੱਢ ਕੇ ਦੇਖ ਲਓ ਕਿ ਉਸ ਵਿੱਚ ਕੀ ਕੀਤਾ ਹੈ। ਸਾਰੇ ਅੰਕੜੇ ਗਿਣਾ ਦਿੱਤੇ। Only the same way he has achieved all these figures. ਸਾਰੇ ਦੇ ਸਾਰੇ ਅੰਕੜੇ ਗਿਣਾ ਦਿੱਤੇ। ਪਲਾਨਿੰਗ ਕਮਿਸ਼ਨ ਤੋਂ ਇੱਥੇ ਆਉਣ ਤੱਕ ਸਾਰਾ ਕੁਝ ਬਦਲ ਦਿੱਤਾ। He will do the same thing. ਕੱਲ੍ਹ ਪਹੁੰਚਣਗੇ, ਕੱਲ੍ਹ ਤੋਂ ਪਹਿਲਾਂ ਆਰਡੀਨੈਂਸ ਵੀ ਆਇਆ ਹੋਵੇਗਾ। ਇਹ ਫਿਗਰਜ਼ ਵੀ ਐਡਜਸਟ ਕਰ ਲੈਣਗੇ ਪਰ ਪੈਸੇ ਕਿੱਥੋਂ ਇਕੱਠੇ ਕਰਨਗੇ ? I don't know. ਇੱਕ ਤਾਂ ਇਨ੍ਹਾਂ ਨੇ ਕਿਹਾ ਹੈ ਕਿ ਜਿਹੜੀ ਇਹ 22-23 ਸੀ.ਪੀ.ਐਸ. ਦੀ ਫੌਜ ਬਣਾਈ ਹੈ, ਉਨ੍ਹਾਂ ਦੀ ਸੈਲਰੀ ਦਾ 10% ਹਿੱਸਾ ਅਤੇ ਹੋਰ ਸੰਜਮ ਵਰਤ ਕੇ 250 ਕਰੋੜ ਰੁਪਏ ਪਹਿਲਾਂ ਇੱਥੋਂ ਇਕੱਠੇ ਕੀਤੇ ਹਨ। It all amounts to Rs. 250 crores. What really hurts the common man and what hurts me on behalf of them.......(interruption)

**ਡਾਕਟਰ ਦਲਜੀਤ ਸਿੰਘ ਚੀਮਾ :** ਮੇਰਾ ਖਿਆਲ ਹੈ ਕਿ ਮੁੱਖ ਮੰਤਰੀ ਸਾਹਿਬ ਨੇ ਜਿਹੜੀ ਟੈਕਨੀਕਲ ਆਬਜੈਕਸ਼ਨਜ਼ ਦੀ ਗੱਲ ਕੀਤੀ ਹੈ, ਉਸ ਟੈਕਨੀਕਲ ਆਬਜੈਕਸ਼ਨ ਦੀ ਗੱਲ ਤੋਂ ਬਾਅਦ ਇਨ੍ਹਾਂ ਨੇ ਸਾਰੇ ਹੀ ਜਿਹੜੇ ਬਜਟ ਦੇ ਅੰਕੜੇ ਹਨ, ਉਨ੍ਹਾਂ ਨੂੰ ਝੁਠਲਾਉਣਾ ਸ਼ੁਰੂ ਕਰ ਦਿੱਤਾ ਹੈ। ਮੈਂ ਕਹਿ ਸਕਦਾ ਹਾਂ ਕਿ ਜਿਹੜੇ 100% ਅੰਕੜੇ ਹਨ, ਉਨ੍ਹਾਂ ਦੀ ਅਸੀਂ ਕੱਲ੍ਹ ਇਕੱਲੀ-ਇਕੱਲੀ ਡਿਟੇਲਡ ਡਿਸਕਸ਼ਨ ਕੀਤੀ ਹੈ। ਇਸ ਸਾਲ ਜਿਹੜੇ ਪੇਅ-ਕਮਿਸ਼ਨ ਦੇ ਅਤੇ ਪੈਨਸ਼ਨ ਦੇ ਏਰੀਅਰਜ਼ ਹਨ, ਉਹ ਇਸ ਬਜਟ ਵਿੱਚ ਐਡ ਹੋਏ ਹਨ, ਉਹ ਆਉਣ ਵਾਲੇ ਸਾਲਾਂ ਦੇ ਵਿੱਚ ਸ਼ਾਮਲ ਨਹੀਂ ਹੋਣੇ। 70% ਜਿਹੜੀ ਮੁਲਾਜ਼ਮਾਂ ਦੀ ਤਨਖ਼ਾਹ ਹੈ ਔਰ

[ਡਾਕਟਰ ਦਲਜੀਤ ਸਿੰਘ ਚੀਮਾ]

67% ਜਿਹੜੇ ਪੈਨਸ਼ਨਰਜ਼ ਦੇ ਏਰੀਅਰਜ਼ ਹਨ, ਉਹ ਇਸ ਸਾਲ ਦੇ ਬਜਟ ਦੇ ਵਿੱਚ ਐਡ ਹੋਏ ਹਨ ਜਿਹੜੇ ਕਿ ਆਉਣ ਵਾਲੇ ਸਮੇਂ ਦੇ ਵਿੱਚ ਨਹੀਂ ਹੋਣੇ। ਇਸ ਕਰਕੇ ਜਿਸ ਤਰ੍ਹਾਂ ਇਹ ਕਹਿ ਰਹੇ ਹਨ, ਉਸ ਤੋਂ ਇਸ ਤਰ੍ਹਾਂ ਲਗਦਾ ਹੈ ਕਿ ਬਹੁਤ ਵੱਡਾ ਕੋਈ ਫਰਾਡ ਹੋ ਗਿਆ ਹੈ। ਕਿਸੇ ਵੀ ਤਰ੍ਹਾਂ ਦਾ ਕੋਈ ਫਰਾਡ ਨਹੀਂ ਹੈ। ਉਨ੍ਹਾਂ ਨੇ ਇੱਕ ਟੈਕਨੀਕਲ ਗੱਲ ਕਹੀ ਹੈ, ਉਹ ਵੀ ਮੁੱਖ ਮੰਤਰੀ ਸਾਹਿਬ ਨੇ ਕਲੀਅਰ ਕਰ ਦਿੱਤੀ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਇਹ ਸਾਨੂੰ ਇੱਥੋਂ ਵਾਕ ਆਊਟ ਕਰਾਉਣ ਦੇ ਚੱਕਰ ਵਿੱਚ ਹਨ (ਹਾਸਾ) ਇਨ੍ਹਾਂ ਨੇ ਸਾਨੂੰ ਭਜਾਉਣਾ ਹੈ। ਬਾਦਲ ਸਾਹਿਬ ਨੇ ਕਹਿ ਦਿੱਤਾ ਕਿ ਤੁਸੀਂ ਬੋਲਣਾ ਹੈ, ਬੋਲ ਲਉ। (ਵਿਘਨ) (ਸ਼ੋਰ) ਉਹ ਵੀ ਇਨ੍ਹਾਂ ਦੀ ਗਲਤੀ ਫੜ੍ਹੀ ਗਈ, ਇੱਕ ਤਾਂ ਚੋਰੀ ਉਪਰੋਂ ਸੀਨਾਜੋਰੀ। (ਵਿਘਨ) (ਸ਼ੋਰ) ਇੱਕ ਚੋਰੀ, ਉਪਰੋਂ ਸੀਨਾਜੋਰੀ। ਸਪੀਕਰ ਸਾਹਿਬ, ਮੈਂ ਜ਼ਿਆਦਾ ਸਮਾਂ ਨਹੀਂ ਲੈਣਾ, ਥੋੜ੍ਹੀ ਜਿਹੀ ਗੱਲ ਕਹਿਣੀ ਹੈ, ਮੈਨੂੰ ਕਹਿ ਲੈਣ ਦਿਉ।

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ)** : ਸਪੀਕਰ ਸਾਹਿਬ, ਇਹ ਐਨਸ਼ਿਓਰ ਕਰ ਲਓ ਕਿ ਜਦੋਂ ਫਾਇਨਾਂਸ ਮਨਿਸਟਰ ਸਾਹਿਬ ਨੇ ਜਵਾਬ ਦੇਣਾ ਹੈ, ਉਸ ਤੋਂ ਪਹਿਲਾਂ ਫਿਰ ਤੁਸੀਂ ਉਠ ਕੇ ਜਾਇਓ ਨਾ। (ਵਿਘਨ) (ਸ਼ੋਰ)

**ਸ਼੍ਰੀ ਸੁਨੀਲ ਕੁਮਾਰ ਜਾਖੜ** : ਇਹ ਪੀਸ·ਆਫ ਐਡਵਾਈਜ਼ ਆਇਆ ਹੈ, ਸਾਡੇ ਇੰਨੇ ਸੀਨੀਅਰ ਲੀਡਰ ਬੈਠੇ ਹਨ, what he is saying. (ਵਿਘਨ) (ਸ਼ੋਰ) ਇਨ੍ਹਾਂ ਨੇ ਰਿਸੋਰਸ ਮੋਬੇਲਾਈਜੇਸ਼ਨ ਲਈ ਕਿੱਥੋਂ ਪੈਸੇ ਇਕੱਠੇ ਕਰਨੇ ਚਾਲੂ ਕੀਤੇ ਹਨ? ਉਹ ਰੂਰਲ ਵਾਟਰ ਸਪਲਾਈ ਤੋਂ ਕੀਤੇ ਹਨ। ਪਿੰਡਾਂ ਦੇ ਵਾਟਰ ਵਰਕਸ ਦੇ ਬਿਜਲੀ ਦੇ ਕੁਨੈਕਸ਼ਨ ਕੱਟ ਦਿੱਤੇ ਕਿਉਂਕਿ ਬਿਲ ਕੁਲੈਕਸ਼ਨ ਦਾ ਜਿੰਮਾ ਪੰਚਾਇਤਾਂ ਤੇ ਹੈ। ਕੋਈ ਪਿੰਡ ਵਾਲਾ ਪੰਚਾਇਤਾਂ ਨੂੰ ਪੈਸਾ ਦਿੰਦਾ ਨਹੀਂ। ਸੋ, ਪੂਰੀ ਦੀ ਪੂਰੀ ਪੰਚਾਇਤ ਦੇ ਪਾਣੀ ਦੇ ਕੁਨੈਕਸ਼ਨ ਕੱਟੇ ਹੋਏ ਹਨ to run this government. Is it a Welfare State we are talking about ? ਆਪਾਂ ਕਿਸਾਨੀ ਨੂੰ ਇੰਨਾ ਕੁਝ ਦੇ ਰਹੇ ਹਾਂ। ਉਥੇ ਪਿੰਡਾਂ ਵਿੱਚ ਕਿਸਾਨਾਂ ਲਈ ਪੀਣ ਵਾਸਤੇ ਪਾਣੀ ਨਹੀਂ ਹੈ। ਮੇਰੇ ਆਪਣੇ ਹਲਕੇ ਵਿੱਚ ਜਾ ਕੇ ਦੇਖ ਲਉ, Is it my constituency being singled out ? ਬਾਦਲ ਸਾਹਿਬ ਨੂੰ ਇਸ ਗੱਲ ਦਾ ਨੋਟਿਸ ਹੈ। ਰੂਰਲ ਵਾਟਰ ਸਪਲਾਈ ਦੇ ਕੁਨੈਕਸ਼ਨ ਕੱਟੇ ਹਨ। ਦੂਜੀ ਗੱਲ ਆਬਿਆਨੇ ਦੀ ਹੈ। ਆਬਿਆਨਾ ਇਕੱਠਾ ਕਰਨਾ ਚਾਲੂ ਕਰ ਦਿੱਤਾ ਹੈ। He had promised. Badal Sahib had promised ਕਿ ਆਬਿਆਨਾ ਨਹੀਂ ਲੱਗਣਾ। ਆਪਣੇ ਆਨਰੇਬਲ ਇਰੀਗੇਸ਼ਨ ਮਨਿਸਟਰ ਸਾਹਿਬ ਇੱਥੇ ਬੈਠੇ ਹਨ। In 2007, when he got elected ਇਨ੍ਹਾਂ ਨੇ ਆਨੰਦਪੁਰ ਸਾਹਿਬ ਵਿੱਚ ਆ ਕੇ ਬਿਆਨ ਦਿੱਤਾ ਸੀ ਕਿ ਆਬਿਆਨਾ ਨਹੀਂ ਲੱਗਣਾ। Though that notification has never come. ਨੋਟੀਫਿਕੇਸ਼ਨ ਨਹੀਂ ਆਈ। ਇਨ੍ਹਾਂ ਨੇ ਉਥੇ ਪਬਲੀਕਲੀ ਅਨਾਊਂਸ ਕੀਤਾ ਸੀ। ਇਨ੍ਹਾਂ

ਨੂੰ ਕਈ ਕਿਸਾਨ ਜਥੇਬੰਦੀਆਂ ਮਿਲੀਆਂ। ਇਨ੍ਹਾਂ ਨੇ ਕਿਹਾ ਕਿ ਤੁਸੀਂ ਚਿੰਤਾ ਨਾ ਕਰੋ ਇਹ ਆਬਿਆਨਾ ਤੁਹਾਡੇ ਨਹੀਂ ਲੱਗਣਾ ਅਤੇ ਨਹੀਂ ਲੱਗਿਆ।

(ਅਵਾਜ਼ਾਂ : ਸਾਡੇ ਨਹੀਂ ਲਿਆ।)

ਤੁਹਾਡੇ ਨਹੀਂ ਲਿਆ ਹੋਣਾ, ਸਾਡੇ ਲਿਆ ਹੈ। (ਹਾਸਾ) ਸਪੀਕਰ ਸਾਹਿਬ, ਅਬੋਹਰ ਨੂੰ ਸਿੰਗਲ ਆਊਟ ਕਰਕੇ ਰੱਖਿਆ ਗਿਆ ਹੈ। ਪਹਿਲਾਂ ਸਾਡੇ ਵੀ ਨਹੀਂ ਲਿਆ ਗਿਆ। ਹੁਣ ਪਿਛਲੇ ਦੋ ਮਹੀਨੇ ਤੋਂ ਸਾਡੇ ਅਬੋਹਰ ਵਿੱਚ ਕੀ ਹੋ ਰਿਹਾ ਹੈ ਕਿ ਜਦੋਂ ਤੁਸੀਂ ਫਰਦ ਲੈਣ ਜਾਉ ਤਾਂ ਕਿਹਾ ਜਾਂਦਾ ਹੈ ਕਿ ਪਹਿਲਾਂ 6 ਫ਼ਸਲਾਂ ਦਾ ਆਬਿਆਨਾ ਜਮ੍ਹਾਂ ਕਰਾਓ। This is how they are collecting. Is this the way of covering this huge deficit you are talking about ? ਫਿਰ ਇਨ੍ਹਾਂ ਨੇ ਕੀ ਕੀਤਾ, ਮੇਰੇ ਤੋਂ ਪਹਿਲਾਂ ਇੱਥੇ ਟਰੇਜ਼ਰੀ ਬੈਂਚਿਜ਼ ਤੋਂ ਖੜ੍ਹੇ ਹੋ ਕੇ ਕਿਸੇ ਨੇ ਕਿਹਾ ਕਿ ਸਾਡੀ 108 ਨੰਬਰ ਐਂਬੂਲੈਂਸ ਸਰਵਿਸ ਬਹੁਤ ਵੱਡੀ ਉਪਲਬਧੀ ਹੈ। ਇਹ ਇਕ ਬਹੁਤ ਵੱਡਾ ਅੱਛਾ ਕਦਮ ਹੈ। ਪਹਿਲਾਂ ਇਸ ਵਾਸਤੇ ਲੋਕਾਂ ਤੋਂ 5/- ਰੁਪਏ ਪ੍ਰਤੀ ਕਿਲੋਮੀਟਰ ਚਾਰਜ ਕੀਤਾ ਜਾਂਦਾ ਸੀ, ਹੁਣ ਉਹ ਵੀ ਵਧਾ ਕੇ 25/- ਰੁਪਏ ਪ੍ਰਤੀ ਕਿਲੋਮੀਟਰ ਕਰ ਦਿੱਤਾ ਹੈ। ਇਹ ਕੰਮ ਇਸ ਵੈਲਫੇਅਰ ਸਟੇਟ ਨੇ ਕੀਤਾ ਹੈ। ਉਹ ਤਾਂ ਲੋਕਾਂ ਨੇ ਇਸ ਬਾਰੇ ਇਨ੍ਹਾਂ ਨੂੰ ਟਾਈਮ ਸਿਰ ਦੱਸ ਦਿੱਤਾ ਕਿ ਆਹ ਕੰਮ ਨਾ ਕਰੋ। Is this how you are running the Govt. and is this how you are covering the deficit ? ਫੇਰ ਇਨ੍ਹਾਂ ਨੇ ਟਾਰਗੇਟ ਬਣਾਏ ਹੋਏ ਹਨ। ਹੁਣ ਹੋ ਕੀ ਰਿਹਾ ਹੈ, ਮੈਂ ਦੱਸਦਾ ਹਾਂ। ਇਕ ਪਾਸੇ ਤਾਂ ਪੰਜਾਬ ਦੇ ਵਿੱਚ ਇੰਡਸਟਰੀ ਲਗਾਉਣ ਬਾਰੇ ਕਿਹਾ ਜਾ ਰਿਹਾ ਹੈ, of course this is the road map. ਚੀਮਾ ਸਾਹਿਬ, ਉਸ ਦਿਨ ਦੀ ਗੱਲ ਹੈ, ਮੈਂ ਉਸ ਤੇ ਵੀ ਆਵਾਂਗਾ। ਹੁਣ ਜਿੰਨੇ ਵੀ ਦੁਕਾਨਦਾਰ ਹਨ, ਮੇਰੇ ਕੋਲ ਉਨ੍ਹਾਂ ਦੇ ਅੰਮ੍ਰਿਤਸਰ ਤੋਂ ਵੀ ਅਤੇ ਲੁਧਿਆਣੇ ਤੋਂ ਵੀ ਫੋਨ ਆਏ ਹਨ। ਜਿਹੜੇ ਇੰਸਪੈਕਟਰ ਹਨ, ਉਹ ਕਹਿੰਦੇ ਹਨ ਕਿ ਆਪਣੀ ਬਿਲ ਬੁੱਕ ਦਿਉ, ਮੈਂ ਉਸ ਤੇ ਸਾਈਨ ਕਰਾਂਗਾ। ਉਸ ਤੇ ਮਾਲ ਵੇਚਿਆ ਜਾਏਗਾ। ਇਕ ਪਾਸੇ ਇਹ ਪੰਜਾਬ ਵਿੱਚ ਇੰਡਸਟਰੀਲਿਸਟ ਨੂੰ ਬੁਲਾਉਣ ਦੀ ਗੱਲ ਕਰਦੇ ਹਨ, ਦੂਜੇ ਪਾਸੇ ਇਹ ਕਹਿੰਦੇ ਹਨ ਕਿ ਇਹ ਸਾਰੇ ਚੋਰ ਹਨ। Is this the industrial climate you want to create ? ਤੁਸੀਂ ਇਸ ਤਰ੍ਹਾਂ ਲੋਕ੍ਹਾਂ ਤੇ ਸ਼ਿਕੰਜਾ ਕੱਸ ਕੇ ਪੈਸਾ ਇਕੱਠਾ ਕਰਨਾ ਚਾਹੁੰਦੇ ਹੋ। ਮੈਂ ਕਹਿੰਦਾ ਹਾਂ ਕਿ ਪਾਵਰਕਾਮ ਵਾਲੇ ਰੇਡ ਮਾਰ-ਮਾਰ ਕੇ ਖਜ਼ਾਨਾ ਭਰ ਰਹੇ ਹਨ। ਅਗਰ ਕੈਪਟਨ ਸਾਹਿਬ ਦੇ ਮੋਤੀ ਮਹਿਲ ਦੀ ਪਾਵਰ ਕੱਟ ਕੇ, ਉਥੇ ਪੈਨਲਟੀ ਲਗਾ ਕੇ ਪੰਜਾਬ ਦਾ ਖਜ਼ਾਨਾ ਭਰਿਆ ਜਾਂਦਾ ਹੈ ਤਾਂ ਸਪੀਕਰ ਸਾਹਿਬ, ਨਾਲ ਮੇਰੇ ਵਾਲੇ ਤੇ ਵੀ ਲਾ ਦਿਉ। ਨਾਲ ਇਨ੍ਹਾਂ ਸਾਰਿਆਂ ਤੇ ਵੀ ਪੈਨਲਟੀ ਲਾ ਦਿਉ। This is not the good way to run the Govt. ਛੱਡੋ ਸਿਰਫ ਕਾਂਗਰਸੀ ਐਮ.ਐਲ.ਏਜ਼ ਤੇ ਲਗਾ ਦਿਉ ਜੀ। They are also talking about administrative reforms. Now power theft has been made a cognizable offence. ਸਪੀਕਰ ਸਾਹਿਬ, ਇਨ੍ਹਾਂ ਦਾ ਕੋਈ ਵੀ ਲਾਈਨਮੈਨ ਉਥੇ ਜਾ ਕੇ ਕਹਿ ਦੇਵੇ ਕਿ ਇਸ ਦੇ ਮੀਟਰ ਦੀ ਸੀਲ ਟੁੱਟੀ ਹੋਈ ਹੈ ਤਾਂ ਸਪੀਕਰ ਸਾਹਿਬ, ਇਸ ਦੇ ਲਈ ਜੇਲ੍ਹ ਜਾਣਾ ਪੈਂਦਾ ਹੈ, ਸਜ਼ਾ ਹੁੰਦੀ ਹੈ। ਕੀ ਇਹ ਕੋਈ ਤਾਨਾਸ਼ਾਹੀ ਰੂਲ ਹੈ ? Some amendments

[ਸ਼੍ਰੀ ਸੁਨੀਲ ਕੁਮਾਰ ਜਾਖੜ]

should be made. If you want to have a suggestion, then some amendments has to be made. ਇਨ੍ਹਾਂ ਨੂੰ ਛਾਪਾ ਮਾਰਨ ਵੇਲੇ ਕੋਈ ਵਿਟਨੈਸ ਵੀ ਨਾਲ ਲੈਣਾ ਚਾਹੀਦਾ ਹੈ, ਜਿਹੜਾ ਇਸ ਗੱਲ ਨੂੰ ਸਰਟੀਫਾਈ ਕਰੇ।......(ਵਿਘਨ)......ਠੰਡਲ ਸਾਹਿਬ, ਕੰਮ ਨਬੇੜ ਲਈਏ।

**ਮੁੱਖ ਸੰਸਦੀ ਸਕੱਤਰ, ਸਿੰਚਾਈ (ਸਰਦਾਰ ਸੋਹਣ ਸਿੰਘ ਠੰਡਲ)** : ਮੇਰੀ ਬੇਨਤੀ ਹੈ ਕਿ ਕੱਲ੍ਹ ਕੈਪਟਨ ਸਾਹਿਬ ਇੱਥੇ ਹਾਜ਼ਰ ਸਨ, ਮੈਂ ਇਹ ਮਸਲਾ ਉਠਾਇਆ ਸੀ ਤਾਂ ਉਨ੍ਹਾਂ ਨੇ ਆਪ ਉਠ ਕੇ ਜਵਾਬ ਦਿੱਤਾ ਸੀ ਕਿ ਕਿਸੇ ਪੱਤਰਕਾਰ ਨੇ ਸੂਚਨਾ ਐਕਟ ਦੇ ਤਹਿਤ ਉਹ ਰਿਪੋਰਟ ਮੰਗੀ ਸੀ ਔਰ ਉਸ ਤੋਂ ਬਾਅਦ ਮਹਿਕਮਾ ਹਰਕਤ ਵਿੱਚ ਆਇਆ। ਸਰਕਾਰ ਵੱਲੋਂ ਕੋਈ ਗੱਲ ਨਹੀਂ ਹੋਈ। ਇਸ ਵਿੱਚ ਸਰਕਾਰ ਦਾ ਕੋਈ ਰੋਲ ਨਹੀਂ ਹੈ। ਇਸ ਬਾਰੇ ਸੀ.ਐਮ. ਸਾਹਿਬ ਨੇ ਆਪ ਉਠ ਕੇ ਕਿਹਾ ਹੈ। ਐਵੇਂ ਉਠ ਕੇ ਸਾਰੇ ਹਾਊਸ ਨੂੰ ਕਹਿ ਦੇਣਾ ਕਿ ਇਨ੍ਹਾਂ ਦੇ ਕੁਨੈਕਸ਼ਨ ਕੱਟ ਦਿਉ, ਇਨ੍ਹਾਂ ਨੂੰ ਸਜ਼ਾ ਦੇ ਦਿਉ, ਇਹ ਗੱਲ ਚੰਗੀ ਨਹੀਂ ਲਗਦੀ। ਤੁਸੀਂ ਬੜੇ ਜ਼ਿੰਮੇਵਾਰ ਬੰਦੇ ਹੋ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਜਿਹੜਾ ਇਹ ਪੁਲਿਸ ਟਰੈਫਿਕ ਦੇ ਬੰਦਿਆਂ ਨੂੰ ਟਾਰਗੇਟ ਦਿੰਦੇ ਹਨ ਕਿ ਐਵੇਂ ਕਿਸੇ ਭਲੇ ਚੰਗੇ ਜਾਂਦੇ ਬੰਦੇ ਨੂੰ ਰੋਕ ਲਓ, ਇੰਸਪੈਕਟਰਾਂ ਨੂੰ ਇਹ ਟਾਰਗੇਟ ਦੇ ਕੇ ਪੰਜਾਬ ਦਾ ਖਜ਼ਾਨਾ ਨਹੀਂ ਭਰਿਆ ਜਾਣਾ। ਇਸ ਦੇ ਵਾਸਤੇ ਤੁਹਾਨੂੰ ਕੁਝ ਕਦਮ ਚੁੱਕਣੇ ਪੈਣਗੇ। ਤੁਸੀਂ ਅਖ਼ਬਾਰਾਂ ਦੇ ਵਿੱਚ ਪੜ੍ਹਿਆ ਹੋਣਾ ਹੈ, ਇਕ ਅਖ਼ਬਾਰ ਨੇ ਲਿਖਿਆ ਹੈ ਕਿ 10 ਤੋਂ ਜ਼ਿਆਦਾ intellectuals and economists had sat together and they discussed about the road map. ਚੀਮਾ ਸਾਹਿਬ ਇਹ ਕਹਿ ਰਹੇ ਸਨ। Since you have been PWD Minister, the road map should be very clear to you ਪਰ ਮੈਂ ਜਿਹੜੇ ਰੋਡ ਮੈਪ ਦੀ ਗੱਲ ਕਰ ਰਿਹਾ ਹਾਂ ਉਹ ਹੈ ਜਿਹੜਾ ਤੁਸੀਂ ਐਜੂਕੇਸ਼ਨ ਦੀ ਗੱਲ ਕਰ ਰਹੇ ਹੋ, ਜਿਹੜਾ ਤੁਸੀਂ ਐਜੂਕੇਸ਼ਨ ਸੈੱਸ ਲਾਇਆ ਹੋਇਆ ਹੈ, ਪਿਛਲੇ ਪੰਜ ਸਾਲਾਂ ਤੋਂ 10/- ਰੁਪਏ ਬੋਤਲ ਤੇ ਸੈੱਸ ਲੱਗਿਆ ਹੋਇਆ ਹੈ। Every bottle of liquor carries educational cess on it and it is being collected. ਇਸ ਦੇ ਬਾਰੇ ਕਿਸੇ ਨੇ ਕੋਰਟ ਦੇ ਵਿੱਚ ਪੀ.ਆਈ.ਐਲ. ਲਗਾ ਦਿੱਤੀ ਔਰ ਤੁਹਾਡਾ ਐਕਸਾਈਜ਼ ਮਹਿਕਮਾ ਉਥੇ ਜਾ ਕੇ ਕਹਿ ਆਇਆ ਹੈ ਕਿ ਅਸੀਂ ਤਾਂ ਇਹ ਪੈਸਾ ਟਰੇਜ਼ਰੀ ਨੂੰ ਦੇ ਦਿੱਤਾ ਹੈ। You stand in contempt of Court. ਇਹ ਤੁਹਾਨੂੰ ਨੋਟਿਸ ਆਇਆ ਖੜ੍ਹਾ ਹੈ ਕਿ ਇਸ ਤਰ੍ਹਾਂ ਜੋ ਪੈਸਾ ਇਕੱਠਾ ਕੀਤਾ ਗਿਆ ਹੈ, ਉਹ ਦਿਉ। Why has it not been released to the Education department ? ਤੁਸੀਂ ਸਰਕਾਰ ਚਲਾਉਣ ਲਈ ਐਜੂਕੇਸ਼ਨ ਵਾਲੇ ਪੈਸੇ ਨੂੰ ਦੂਸਰੇ ਪਾਸੇ ਇਸਤੇਮਾਲ ਕਰਨਾ ਚਾਹੁੰਦੇ ਹੋ। ਬਿਲਕੁਲ, ਭੱਟੀ ਸਾਹਿਬ ਨੇ ਕਿਹਾ ਹੈ, what development is that ? ਜਿਹੜਾ ਸਾਡਾ ਦਲਿਤ ਭਾਈਚਾਰਾ ਹੈ, ਮੈਂ ਸ਼ਗਨ ਸਬੰਧੀ ਤੁਹਾਡੀਆਂ ਐਲੋਕੇਸ਼ਨਾਂ ਦੇਖੀਆਂ ਹਨ। Allocation for Shagan is Rs. 639 crore. For shagan you have left Rs. 99 crore. ਇਸ ਦੇ ਨਾਲ ਹੀ 20 ਲੱਖ ਦੇ ਕਰੀਬ

ਆਪਣੇ ਪੈਨਸ਼ਨਰਜ਼ ਹਨ, ਇਸ ਹਿਸਾਬ ਨਾਲ ਪ੍ਰਤੀ ਵਿਅਕਤੀ 250/- ਰੁਪਏ ਬਣਦੇ ਹਨ। ਮੈਨੀਫੈਸਟੋ ਵਿੱਚ ਇਹ ਕਹਿੰਦੇ ਹਨ ਕਿ ਅਸੀਂ 500/- ਰੁਪਏ ਮਹੀਨਾ ਦਿਆਂਗੇ। 99 ਕਰੋੜ ਰੁਪਏ ਦੀ ਸ਼ਗਨ ਸਕੀਮ ਨਾਲ ਤਾਂ ਪਹਿਲੇ ਬਿਲ ਹੀ ਕਲੀਅਰ ਨਹੀਂ ਹੋਣੇ। So, this also will have to be addressed by you while you speak on it. ਅੱਗੇ ਗੱਲ ਰੋਡ ਮੈਪ ਦੀ ਹੈ। ਬਾਦਲ ਸਾਹਿਬ ਕਈ ਵਾਰੀ ਕਹਿ ਦਿੰਦੇ ਹਨ ਕਿ ਉਹ ਚੌਧਰੀ ਸਾਹਿਬ (ਸ਼੍ਰੀ ਬਲਰਾਮ ਜਾਖੜ) ਦੀ ਉਮਰ ਦੇ ਹਨ, so I cannot suggest any thing to the government or to him. ਪ੍ਰੰਤੂ ਮੈਂ ਸਮਝਦਾ ਹਾਂ ਕਿ ਪੰਜਾਬ ਦੇ ਜਿਹੜੇ ਸਿਆਣੇ ਲੋਕ ਹਨ, ਪੰਜਾਬ ਦੇ ਇਕਾਨਮਿਸਟ ਹਨ, ਉਨ੍ਹਾਂ ਨਾਲ ਬੈਠ ਕੇ ਗੱਲ ਕੀਤੀ ਜਾਣੀ ਚਾਹੀਦੀ ਹੈ। ਪੰਜਾਬ ਵਿੱਚ ਐਗਰੀਕਲਚਰ ਦੀ ਜੀ.ਐਸ.ਡੀ.ਪੀ. ਸਟੇਟ ਦਾ 42% ਹੈ ਜਦੋਂ ਕਿ ਨੈਸ਼ਨਲ ਸ਼ੇਅਰ ਐਗਰੀਕਲਚਰ ਦਾ 15% ਹੈ। ਸਾਨੂੰ ਇਸ ਨੂੰ ਘਟਾਉਣਾ ਪਵੇਗਾ। ਅਸੀਂ ਐਮ.ਐਸ.ਪੀ. ਦੀ ਗੱਲ ਕਰਦੇ ਹਾਂ, ਸੈਂਟਰ ਨੂੰ ਕੋਸਦੇ ਹਾਂ ਕਿ ਐਮ.ਐਸ.ਪੀ. ਵਧਾਈ ਜਾਵੇ, ਸਾਡੇ ਕਿਸਾਨ ਮਰ ਰਹੇ ਹਨ। Till now the MSP has been tailor-made for Punjab and Haryana. ਸੀ.ਐਮ. ਸਾਹਿਬ ਤੁਸੀਂ ਫਿਗਰਾਂ ਵੇਖੀਆਂ ਹੋਣਗੀਆਂ, ਹੁਣ Madhya Pradesh is catching up fast. ਉਹ ਹਰਿਆਣੇ ਨਾਲੋਂ ਅੱਗੇ ਨਿਕਲ ਗਿਆ ਹੈ। ਬਿਹਾਰ ਵੀ ਛੇਤੀ ਹੀ ਅੱਗੇ ਜਾ ਰਿਹਾ ਹੈ। ਯੂ.ਪੀ. ਦਾ ਮਸਲਾ ਵੀ ਸੁਧਰ ਜਾਵੇਗਾ। ਆਪਾਂ ਜਿਹੜਾ ਐਮ.ਐਸ.ਪੀ. ਦਾ ਪੈਸਾ ਇਕੱਠਾ ਕਰ ਰਹੇ ਹਾਂ, ਇਹ ਇਕੱਲਾ ਐਮ.ਐਸ.ਪੀ. ਦਾ ਨਹੀਂ ਬਲਕਿ ਇਸ ਉਤੇ ਸੈਂਟਰ ਸਰਕਾਰ 12.5% ਟੈਕਸ ਲਗਾਉਂਦੀ ਹੈ। ਭਾਵੇਂ ਅੱਜ ਉਤੇ ਕਾਂਗਰਸ ਸਰਕਾਰ ਬੈਠੀ ਹੈ, ਕੱਲ੍ਹ ਨੂੰ ਹੋਰ ਕਿਸੇ ਪਾਰਟੀ ਦੀ ਸਰਕਾਰ ਵੀ ਹੋ ਸਕਦੀ ਹੈ then what would you do ? Will you go to impose the tax @ 12.5%. ਅਸੀਂ 150 ਰੁਪਏ ਪਰ ਕੁਇੰਟਲ ਟੈਕਸ ਚਾਰਜ ਕਰ ਰਹੇ ਹਾਂ। Let us keep it amongst ourselves. ਇਸ ਵਾਸਤੇ ਬਹੁਤਾ ਰੌਲਾ ਨਾ ਪਾਉ, ਕਿਸੇ ਨੇ ਜਾ ਕੇ ਸਾਡੇ ਖਾਤੇ ਫਰੋਲ ਲੈਣੇ ਹਨ ਕਿ ਤੁਸੀਂ ਕਰ ਕੀ ਰਹੇ ਹੋ ? ਸਾਨੂੰ ਇਸ ਗੱਲ ਦਾ ਮਾਣ ਹੈ ਕਿ ਜਦੋਂ ਲੋੜ ਸੀ, ਅਸੀਂ ਪੇਟ ਭਰਿਆ ਹੈ ਪਰ ਹੁਣ ਸਾਨੂੰ ਚਾਹੀਦਾ ਹੈ ਕਿ ਕਿਸਾਨਾਂ ਨੂੰ ਇਸ ਚੱਕਰ ਵਿੱਚੋਂ ਕੱਢ ਕੇ ਕਿਸੇ ਦੂਜੇ ਪਾਸੇ ਲਗਾਈਏ। ਕਿੱਥੇ ਲਗਾਈਏ, ਇੰਡਸਟਰੀਲਾਈਜੇਸ਼ਨ ਵੱਲ ਲਗਾਈਏ। ਜੋਸ਼ੀ ਸਾਹਿਬ ਇਸ ਵੇਲੇ ਬੈਠੇ ਨਹੀਂ, ਚਲੇ ਗਏ ਹਨ। ਮੈਂ ਉਨ੍ਹਾਂ ਨੂੰ ਤਿੰਨ ਵਾਰ ਰਿਪੀਟਡਲੀ ਆਖਿਆ ਹੈ ਕਿ when can we have industrialization policy ? ਉਹ ਕਹਿੰਦੇ ਕਿ ਅਸੀਂ ਅਜੇ ਲੋਕਾਂ ਦੀ ਰਾਏ ਲੈ ਰਹੇ ਹਾਂ। ਸਾਨੂੰ ਅਜੇ ਸਮਝ ਨਹੀਂ ਲੱਗ ਰਹੀ। ਪੰਜ ਸਾਲ ਤੁਹਾਡੀ ਸਰਕਾਰ ਦੇ ਨਿਕਲ ਗਏ ਹਨ। ਇੰਡਸਟਰੀ ਲਈ ਕਨਡਿਊਸਿਵ ਪਾਲਿਸੀ ਜ਼ਰੂਰੀ ਚਾਹੀਦੀ ਹੈ। ਸੀ.ਐਮ. ਸਾਹਿਬ, ਇਹ ਬੜਾ ਹੀ ਸੈਂਸੇਟਿਵ ਇਸ਼ੂ ਹੈ, ਟਚੀ ਇਸ਼ੂ ਹੈ। Of course, you have to take care of the Power Corporation. Neither he as a political person nor we as a political person can touch this point. But, they have talked about rationalization of subsidies. ਇਹ ਕਹਿੰਦੇ ਹਨ ਕਿ ਤੁਸੀਂ ਗੱਲ ਨਾ ਕਰਿਓ, ਐਫ.ਐਮ. ਸਾਹਿਬ ਪਹਿਲਾਂ ਹੀ ਗੱਲ ਕਰੀ ਜਾਂਦੇ ਹਨ। Sooner or later, we will have to work out rather than

[ਸ਼੍ਰੀ ਸੁਨੀਲ ਕੁਮਾਰ ਜਾਖੜ]

giving subsidies, we will have to give incentives. ਕੈਰੋਂ ਸਾਹਿਬ ਇਥੇ ਬੈਠੇ ਹਨ। Even today after so many years Sardar Partap Singh Kairon is considered to be the architect of the modern Punjab, Why ? ਮੈਂ ਉਸ ਦਾ ਜਿਉਂਦਾ-ਜਾਗਦਾ ਸਬੂਤ ਹਾਂ। Even the day we had heated exchange in the last Assembly, I have the highest regard for Sardar Partap Singh Kairon ਕਿਉਂਕਿ ਉਨ੍ਹਾਂ ਦੀ ਬਦੌਲਤ ਹੀ ਸਾਡੇ ਇਲਾਕੇ ਵਿੱਚ ਟਿੱਬਿਆਂ ਦੀ ਥਾਂ ਤੇ ਅੱਜ ਕੀਨੂੰਆਂ ਦੇ ਬਾਗ ਨਜ਼ਰ ਆ ਰਹੇ ਹਨ। It is only because of his farsighted vision. ਉਹ ਕਹਿੰਦੇ ਸਨ ਕਿ ਤੁਸੀਂ ਆਪਣੇ ਇਲਾਕੇ ਵਿੱਚ ਬਾਗ ਲਗਾਉ, ਮੈਂ ਤੁਹਾਨੂੰ ਫਾਲਤੂ ਪਾਣੀ ਦਿਆਂਗਾ। ਕੀ ਅਸੀਂ ਅੱਜ ਉਸ ਤਰੀਕੇ ਨਾਲ ਨਹੀਂ ਸੋਚ ਸਕਦੇ ਕਿ ਅਸੀਂ ਕਿਸਾਨਾਂ ਨੂੰ ਝੋਨੇ ਅਤੇ ਕਣਕ ਦੇ ਚੱਕਰ ਵਿੱਚੋਂ ਕੱਢ ਕੇ ਕਿਸੇ ਹੋਰ ਪਾਸੇ ਵੱਲ ਤੋਰੀਏ। I was at this Seminar ਜਿਥੇ ਸੁਖਬੀਰ ਬਾਦਲ ਜੀ ਅਤੇ ਕੈਪਟਨ ਅਮਰਿੰਦਰ ਸਿੰਘ were talking about the problems being faced by the Punjab and how we can work together. I got up and requested Sukhbir Ji and Hon'ble Chief Minister also ਕਿ ਇਕ ਪਾਸੇ ਤਾਂ ਆਪਾਂ ਕਹਿ ਰਹੇ ਹਾਂ ਕਿ ਪਾਣੀ ਮਾੜਾ ਹੋ ਗਿਆ ਹੈ ਅਤੇ ਦੂਜੇ ਪਾਸੇ ਅਸੀਂ ਕਹਿ ਰਹੇ ਹਾਂ ਕਿ most of our areas have become dark zones as far as ground water is concerned. ਦੂਜੇ ਪਾਸੇ ਆਪਾਂ ਕਿਸਾਨਾਂ ਨੂੰ ਕੀ ਇਨਸੈਂਟਿਵ ਦੇ ਰਹੇ ਹਾਂ ? There is drip irrigation to conserve water, to divert from agriculture. Regarding drip irrigation, Badal Sahib was kind enough, gracious enough, ਉਨ੍ਹਾਂ ਨੇ ਮੈਨੂੰ ਵੀ ਬੁਲਾਇਆ ਅਤੇ ਉਸ ਸਮੇਂ ਦੇ ਪ੍ਰਿੰਸੀਪਲ ਸੈਕਟਰੀ ਇਰੀਗੇਸ਼ਨ ਸ਼੍ਰੀ ਸੁਰੇਸ਼ ਕੁਮਾਰ ਜੀ ਨੂੰ ਵੀ ਬੁਲਾਇਆ ਅਤੇ ਕਿਹਾ ਕਿ 50 ਡਿਗਰੀ ਟੈਂਪਰੇਚਰ ਤੇ ਕੀ ਡਰਿਪ ਇਰੀਗੇਸ਼ਨ 8 ਘੰਟੇ ਲਈ ਚਲ ਸਕਦੀ ਹੈ ? ਮੈਂ ਕਿਹਾ ਕਿ ਉਨ੍ਹਾਂ ਨੂੰ ਪਰੀਓਰਿਟੀ ਤੇ ਕੁਨੈਕਸ਼ਨ ਦਿਉ, which was done by Captain Amarinder Singh. Now you can ensure that the drip irrigation can not be treated at par with the tubewell connection. ਉਨ੍ਹਾਂ ਨੂੰ 24 ਘੰਟੇ ਬਿਜਲੀ ਦਿਉ ਤਾਂ ਜੋ ਜਿਹੜੇ ਬਾਗ ਲੱਗੇ ਹੋਏ ਹਨ, ਉਹ ਬਚ ਜਾਣ। Diversification has already taken place. All you have to do is to safeguard it, and I do not see it anywhere. You have no proposition in Punjab. ਅਬੋਹਰ ਅਤੇ ਹੁਸ਼ਿਆਰਪੁਰ ਦੇ ਵਿੱਚ ਕਿਨੂੰ ਪ੍ਰੋਸੈਸਿੰਗ ਪਲਾਂਟ ਲੱਗੇ ਹੋਏ ਹਨ ਪਰ ਅੱਜ ਪੰਜ ਸਾਲ ਹੋ ਗਏ ਹਨ, they are lying defunct. ਇਹ ਇੰਡਸਟਰੀ ਨੂੰ ਬੁਲਾ ਰਹੇ ਹਨ ਅਤੇ ਇੰਡਸਟਰੀ ਡਿਫੰਕਟ ਪਈ ਹੈ। Let there be a policy. How do you want to do it ? On that day, Sukhbir Ji was sitting, I told him to acquire them. Farmer is only interested to get a better price. If those plants are running, he will get a better price for his produce. You have to decide on that. ਐਗਰੀਕਲਚਰ ਦੇ ਬਾਰੇ ਆਪਾਂ ਗੱਲ ਕਰਦੇ ਹਾਂ ਕਿ ਇਨ੍ਹਾਂ ਨੇ ਇਕਨਾਮਿਸਟ ਦੀ ਗੱਲ ਕੀਤੀ ਹੈ ਕਿ we have to change the rural economy. Rural economy ਵਿੱਚ ਗੰਨਾ ਮਿੱਲਾਂ ਸਾਡੇ ਲੱਗੀਆਂ ਹੋਈਆਂ ਹਨ ਅਤੇ ਪਰਸੋਂ ਮੁੱਖ ਮੰਤਰੀ ਜੀ ਜਵਾਬ ਦੇ ਰਹੇ ਸਨ ਕਿ

ਕਿਸਾਨਾਂ ਦਾ ਗੰਨਾ ਮਿੱਲਾਂ ਵੱਲ ਕਿੰਨਾ ਪੈਸਾ ਆਊਟ-ਸਟੈਂਡਿੰਗ ਖੜ੍ਹਾ ਹੈ। He got up and repeated the figures and I got up and interjected ਕਿ ਸਾਡੇ ਫਾਜ਼ਿਲਕਾ ਦਾ 11.5 ਕਰੋੜ ਰੁਪਿਆ ਪਿਆ ਹੈ, ਉਹ ਵੀ ਦੇ ਦਿਉ। Can we not think in terms of subsidising even if the government has to lose because we will not only be diversifying agriculture ? ਪਹਿਲਾਂ ਗੰਨਾ ਬੜਾ ਚੰਗਾ ਹੁੰਦਾ ਸੀ ਐਤਕੀਂ ਸਿਰਫ 70 ਹਜ਼ਾਰ ਹੈਕਟੇਅਰ ਰਹਿ ਗਿਆ ਹੈ। ਕਿੱਥੇ ਡੇਢ ਲੱਖ-ਦੋ ਲੱਖ ਹੈਕਟੇਅਰ ਤੋਂ ਜ਼ਿਆਦਾ ਜ਼ਮੀਨ ਤੇ ਗੰਨਾ ਹੁੰਦਾ ਸੀ। 70 ਹਜ਼ਾਰ ਹੈਕਟੇਅਰ ਤੋਂ 40 ਹਜ਼ਾਰ ਹੈਕਟੇਅਰ ਬਾਊਂਡਿਡ ਸਾਡੇ ਕੋਲ ਹੈ। ਕਿਉਂ ਨਹੀਂ ਦਿੰਦੇ, ਉਸ ਦੇ ਨਾਲ ਇੰਡਸਟਰੀ ਜੁੜੀ ਹੋਈ ਹੈ। ਜਿਸ ਵਿੱਚ ਲਗਭਗ ਪੰਜ ਹਜ਼ਾਰ ਡਾਇਰੈਕਟ ਇੰਪਲਾਇਮੈਂਟ ਇਨਵਾਲਵ ਹੁੰਦੀ ਹੈ ਉਥੇ ਕਿੰਨੇ ਪਰਿਵਾਰ ਗੰਨਾ ਛਿੱਲਣ ਵਾਸਤੇ, ਕੱਟਣ ਵਾਸਤੇ ਆਉਂਦੇ ਹਨ ਅਤੇ ਉਨ੍ਹਾਂ ਨੂੰ ਇਨ-ਡਾਇਰੈਕਟ ਇੰਪਲਾਇਮੈਂਟ ਮਿਲਦੀ ਹੈ। Are all we stuck at Bathinda Refinery ? It is a very big achievement, a very huge investment has come to Punjab. ਅਸੀਂ ਇਨ੍ਹਾਂ ਨੂੰ ਪੂਰਾ ਕਰੈਡਿਟ ਵੀ ਦਿੰਦੇ ਹਾਂ ਅਤੇ ਵਧਾਈ ਵੀ ਦਿੰਦੇ ਹਾਂ। But Speaker Sahib, I am asking them a pertinent question, can some body get up from the Treasury Benches and tell me about direct employment ? ਉਸ ਰਿਫਾਇਨਰੀ ਵਿੱਚ ਕਿੰਨੇ ਪੰਜਾਬੀ ਮੁੰਡੇ ਅੱਜ ਦੇ ਦਿਨ ਕੰਮ ਕਰ ਰਹੇ ਹਨ, ਇਸ ਬਾਰੇ ਦੱਸ ਦੇਣ। They will always say about indirect employment to thousands of people, ਹਜ਼ਾਰਾਂ ਨੂੰ ਨੌਕਰੀਆਂ ਮਿਲਣਗੀਆਂ, ਡਾਊਨ ਸਟਰੀਮ ਪ੍ਰੋਜੈਕਟ ਲੱਗਣਗੇ, ਉਥੇ it will act as a multiplier. These are fancy words if some body is an economist, ਜਿਹੜੇ ਬੱਚੇ ਬੇਰੋਜ਼ਗਾਰ ਘੁੰਮ ਰਹੇ ਹਨ, ਨੌਕਰੀ ਚਾਹੁੰਦੇ ਹਨ। ਮੰਨ ਲਿਆ ਕਿ ਹਜ਼ਾਰਾਂ ਬੱਚਿਆਂ ਨੂੰ ਰੋਜ਼ਗਾਰ ਮਿਲੇਗਾ but in this Budget I do not see anywhere what steps have been taken to expedite those down stream projects. Is there any thing which has been done for down stream projects ? An article appeared that a study was done by our Agricultural University that five thousand farmers committed suicide. Rather than discussing that ਕਿ ਆਪਸ ਵਿੱਚ ਅਸੀਂ ਤੂੰ-ਤੂੰ, ਮੈਂ-ਮੈਂ ਕਰਦੇ ਹਾਂ, 5000 ਕਿਸਾਨਾਂ ਨੇ ਆਤਮ ਹੱਤਿਆ ਕੀਤੀ ਹੈ, let us discuss those issues. Can we not reach the root cause as to why those people committed suicide ? ਜਦੋਂ ਸੈਸ਼ਨ ਚਾਲੂ ਹੋਇਆ, ਉਹ ਕਿਸਾਨ ਜਥੇਬੰਦੀਆਂ ਮੇਰੇ ਕੋਲ ਆਈਆਂ। They think that as a Leader of Opposition I will have solution for their problem ਕਿ ਇਨ੍ਹਾਂ ਕੋਲ ਕੋਈ ਗਿੱਦੜ ਸਿੰਙੀ ਹੈ, ਉਸ ਨਾਲ ਸਾਰਾ ਮਸਲਾ ਹੱਲ ਕਰ ਦੇਣਗੇ। ਉਨ੍ਹਾਂ ਨੇ ਮੇਰੇ ਕੋਲ ਆ ਕੇ ਚੀਮਾ ਸਾਹਿਬ, ਤੁਹਾਡਾ ਸਪੈਸ਼ਲੀ ਨਾਮ ਲਿਆ ਕਿ ਅਸੀਂ ਚੀਮਾ ਸਾਹਿਬ ਨੂੰ ਐਗਰੀਕਲਚਰਲ ਡੈੱਟ ਰਲੀਫ ਐਕਟ ਦੇ ਕੇ ਆਏ ਹਾਂ। I would suggest to the Hon'ble Chief Minister and Hon'ble Treasury Benches, let that be discussed. What are the issues involved ? ਕਿਸਾਨਾਂ ਦੇ

[ਸ਼੍ਰੀ ਸੁਨੀਲ ਕੁਮਾਰ ਜਾਖੜ]
ਕੀ ਖਦਸ਼ੇ ਹਨ ਅਤੇ ਉਨ੍ਹਾਂ ਨੂੰ ਕਿਸ ਪਾਸੇ ਮਾਰ ਪੈ ਰਹੀ ਹੈ ? ਜਦੋਂ ਇਕ ਪਾਸੇ ਕੋਆਪਰੇਟਿਵ ਬੈਂਕ ਹੈ ਜਿਹੜਾ ਸਸਤਾ ਲੋਨ ਦਿੰਦੇ ਹਨ। (ਵਿਘਨ) I do not mean you to get up and start explaining. (Interruption)

**Mr. Speaker :** Please Cheema Sahib, do not interrupt him.

**ਸ਼੍ਰੀ ਸੁਨੀਲ ਕੁਮਾਰ ਜਾਖੜ :** ਚੀਮਾ ਸਾਹਿਬ, ਮੈਨੂੰ ਬੋਲ ਲੈਣ ਦਿਉ (ਵਿਘਨ) ਤੁਸੀਂ ਮੇਰੇ ਸਾਹ ਨੂੰ ਛੱਡੋ।

**ਮਾਨਯੋਗ ਸਪੀਕਰ :** ਹੁਣ ਇਹ ਕਲੋਜ ਕਰਨ ਜਾ ਰਹੇ ਹਨ, ਚੀਮਾ ਸਾਹਿਬ, ਤੁਸੀਂ ਛੱਡੋ। ਜਾਖੜ ਸਾਹਿਬ, ਤੁਸੀਂ ਕਲੋਜ ਕਰੋ, ਤੁਸੀਂ ਅੱਧਾ ਘੰਟਾ ਮੰਗਿਆ ਸੀ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਨਹੀਂ ਨਹੀਂ, ਸਪੀਕਰ ਸਾਹਿਬ, ਅਜੇ ਤਾਂ ਮੈਂ ਸਮਾਂ ਲੈਣਾ ਹੈ, ਫਾਹਾ ਵੱਢਣ ਵਾਲੀ ਗੱਲ ਥੋੜ੍ਹੀ ਕਰਨੀ ਹੈ, ਜੇ ਤੁਸੀਂ ਇਸ ਤਰ੍ਹਾਂ ਕਹਿੰਦੇ ਹੋ ਤਾਂ ਬਹਿ ਜਾਂਦਾ ਹਾਂ। ਉਸ ਤੇ ਡਿਸਕਸ ਕਰੀਏ ਕਿ ਕਿਸਾਨ ਕਿਉਂ ਸੁਸਾਈਡ ਕਰ ਰਹੇ ਹਨ ? What is the reason ? ਸਪੀਕਰ ਸਾਹਿਬ, ਜਿਹੜੇ ਸਾਡੇ ਆੜ੍ਹਤੀ ਭਰਾ ਹਨ, they are as important as farmers. ਉਨ੍ਹਾਂ ਤੋਂ ਬਿਨਾਂ ਕਿਸਾਨ ਦੀ ਗੱਡੀ ਨਹੀਂ ਚਲਦੀ। ਕਿਸਾਨ ਕਿਉਂ ਉਨ੍ਹਾਂ ਦੇ ਕੋਲ ਜਾਂਦਾ ਹੈ ਜਦ ਕਿ ਉਨ੍ਹਾਂ ਨੂੰ ਬੈਂਕ ਤੋਂ ਸਸਤੇ ਵਿਆਜ ਤੇ ਲੋਨ ਮਿਲਦਾ ਹੈ ? There must be some reason. We have to reach the root cause. ਬੈਂਕ ਵਾਲਾ ਰੇਟ ਸਸਤਾ ਹੈ ਪਰ ਇਸ ਤੋਂ ਬਾਅਦ ਉਹ ਉਥੋਂ ਮਹਿੰਗਾ ਲੈ ਕੇ ਆਉਂਦੇ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬਾਦਲ ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਇਹੋ ਜਿਹਾ ਕੰਮ ਕਰੋ। ਸਰ ਛੋਟੂ ਰਾਮ ਦਾ ਨਾਂ ਇਸ ਕਰਕੇ ਵਜਦਾ ਹੈ ਕਿ ਉਨ੍ਹਾਂ ਨੇ ਕਿਹਾ ਸੀ ਕਿ ਕਿਸਾਨ ਦਾ ਖੇਤ ਕੁਰਕ ਨਹੀਂ ਹੋਵੇਗਾ। We protect the other industry also. Every time before going into the details of that, there should be separate discussion on it. What are the root causes of farmers' suicide and how we can plug them ? ਕਿਸਾਨਾਂ ਦੀ ਇੱਕ ਕਰੋੜ ਤੀਹ ਲੱਖ ਟਨ ਫ਼ਸਲ ਦੀ ਪਰਚੇਜ਼ ਹੋਈ ਹੈ। Does that translate into prosperity of the farmers ? ਕਿਸਾਨ ਦੀ ਫ਼ਸਲ ਵੱਧਣ ਨਾਲ ਕਿਸਾਨ ਦੀ ਆਮਦਨ ਉਸ ਪਰਪੋਰਸ਼ਨ ਵਿੱਚ ਨਹੀਂ ਵਧੀ। ਇਹ ਡੈਫੀਨੇਟਲੀ ਸੱਚਾਈ ਹੈ। This is a myth. ਉਸ ਵਾਸਤੇ ਸਾਨੂੰ ਉਨ੍ਹਾਂ ਨੂੰ ਐਡਰੈਸ ਕਰਨਾ ਪਵੇਗਾ। ਉਹ ਕਿਸ ਤਰ੍ਹਾਂ ਐਡਰੈਸ ਕਰਾਂਗੇ, that is something you will have to see. ਵਾਰੀ-ਵਾਰੀ ਗੱਲ ਹੁੰਦੀ ਹੈ, ਆਨਰੇਬਲ ਟਰੇਜ਼ਰੀ ਬੈਂਚਿਜ਼ ਦੇ ਮੈਂਬਰ ਗੱਲ ਕਰਦੇ ਹਨ ਕਿ ਸਾਡਾ ਛੋਟਾਂ ਜਿਹਾ ਸਟੇਟ ਹੈ। ਇੱਥੇ ਇੰਨੇ ਹਵਾਈ ਅੱਡੇ ਬਣਾ ਦਿੱਤੇ। We are talking about the cargo hub for exporting fruits and vegetables to foreign countries. ਇੱਕ ਭਾਰਤੀ ਨਾਲ ਇਨ੍ਹਾਂ ਦਾ ਟਾਈਅੱਪ ਹੋਇਆ ਹੈ। ਉਨ੍ਹਾਂ ਨੂੰ ਅਸੀਂ ਜ਼ਮੀਨ ਵੀ ਲੀਜ਼ ਤੇ ਦਿੱਤੀ ਹੈ। That is another issue. ਉਹ ਇੱਕ ਵੱਖਰਾ ਇਸ਼ੂ ਹੈ। What are the benefits and what are the balances ? We have to check for that. ਉਸ ਤੇ ਵੀ ਦੇਖਣਾ ਹੈ। But what are

our requirements ? Our requirement is ਮੈਂ ਬਾਦਲ ਸਾਹਿਬ ਨੂੰ ਰਿਕੁਐਸਟ ਕਰਾਂਗਾ, ਬਾਦਲ ਸਾਹਿਬ, ਕੀ ਰਿਕੁਆਇਰਮੈਂਟ ਹੈ ? ਇਸ ਵਾਸਤੇ ਏ.ਸੀ. ਟਰੇਨ ਦਾ ਇੰਤਜ਼ਾਮ ਕਰਵਾਉ, ਜਿਸ ਵਿੱਚ ਫਰੂਟ ਤੇ ਵੈਜੀਟੇਬਲ ਜਾ ਕੇ ਬੰਗਲੌਰ ਪਹੁੰਚਾ ਦੇਈਏ, ਕਲਕੱਤਾ ਪਹੁੰਚਾ ਦੇਈਏ, ਮਦਰਾਸ ਪਹੁੰਚਾ ਦੇਈਏ, ਮਾਰਕੀਟ ਤਾਂ ਇੱਥੇ ਬਹੁਤ ਹੈ। ਮੇਰੇ ਨਾਲ ਵਲਟੋਹਾ ਸਾਹਿਬ ਸਨ। ਐਗਰੀਕਲਚਰ ਫੂਡ ਸਕਿਓਰਟੀ ਮਿਸ਼ਨ ਤੇ ਜਦੋਂ ਸਾਡੀ ਕਮੇਟੀ ਬਣੀ, ਉਦੋਂ ਪਤਾ ਲੱਗਾ ਹੈ ਕਿ ਇੱਥੋਂ ਐਗਰੀਕਲਚਰ ਮਨਿਸਟਰ ਅਤੇ ਐਫ.ਸੀ.ਡੀ. ਕਜ਼ਾਖਸਤਾਨ ਗਏ ਸੀ। What they have arrived at ? ਇਨ੍ਹਾਂ ਦੇ ਕਜ਼ਾਖਸਤਾਨ ਜਾਣ ਕਾਰਨ ਬੀਜ ਦੀ ਜੋ ਸੇਲ ਹੋਣੀ ਸੀ, ਉਹ ਡਿਲੇਅ ਹੋ ਗਈ। What was the conclusion, the report which they submitted ਕਿ ਕਜ਼ਾਖਸਤਾਨ ਕਿਨੂੰ ਮਾਰਕੀਟ ਬੜੀ ਹੈ। ਕਿਨੂੰ ਤਾਂ ਉਥੇ ਬਹੁਤ ਵਿਕਦਾ ਹੈ। ਤੁਸੀਂ ਕਿਨੂੰ ਕਲਕੱਤਾ ਹੀ ਪਹੁੰਚਾ ਦਿਓ ਤੇ ਭਾਵੇਂ ਢੇਰ ਲਗਾ ਕੇ ਵੇਚ ਦਿਓ। Why can't we address this issue ? ਕਿਉਂ ਕਜ਼ਾਖਸਤਾਨ ਲੈ ਕੇ ਜਾਵਾਂਗੇ। ਕੌਣ ਦੇਵੇਗਾ ਉਸ ਦੀ ਫਰੇਟ ਸਬਸਿਡੀ ਅਤੇ ਏਅਰ ਫਰੇਟ ਕੌਣ ਦੇਵੇਗਾ।

*4.57 ਵਜੇ ਬਾਅਦ ਦੁਪਹਿਰ

(ਇਸ *ਸਮੇਂ ਸਰਦਾਰ ਇਕਬਾਲ ਸਿੰਘ ਝੂੰਦਾਂ, ਮੈਂਬਰ, ਪੈਨਲ ਆਫ਼ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਏਅਰ ਕਾਰਗੋ ਬਣਾਇਆ ਸੀ ਕਿ ਇੱਥੋਂ ਸਵੀਟ ਪੀਜ਼ ਭੇਜਾਂਗੇ, ਬਰਾਕਲੀ ਭੇਜਾਂਗੇ। They can be sold abroad, that is welcome. But here is the far more bigger market available within the country. What needs to be done for that ? ਚੇਅਰਮੈਨ ਸਾਹਿਬ, ਬਾਦਲ ਸਾਹਿਬ ਹਰ ਗੱਲ ਨੋਟ ਕਰ ਰਹੇ ਹਨ। ਇਨ੍ਹਾਂ ਦੀ ਇੱਕ ਇਹ ਸਿਫਤ ਵੀ ਹੈ ਕਿ ਇਹ ਹਰ ਗੱਲ ਨੋਟ ਕਰਦੇ ਹਨ। ਮੰਡੀ ਟੈਕਸ ਜਾਂ ਟੈਕਸਿਜ਼ ਵਿੱਚ ਵੀ ਸਾਡਾ ਐਗਰੀਕਲਚਰ ਬੋਰਡ ਰੈਵੇਨਿਊ ਇਕੱਠਾ ਕਰਦਾ ਹੈ। ਸਭ ਤੋਂ ਜ਼ਿਆਦਾ ਟੈਕਸ ਹਿੰਦੁਸਤਾਨ ਵਿੱਚ ਆਪਾਂ ਲਗਾਉਂਦੇ ਹਾਂ and Badal Sahib, the contribution of perishable fruits and vegetable is not more than 5 percent. ਜਿੰਨੇ ਵੀ ਫਰੂਟ ਤੇ ਵੈਜੀਟੇਬਲ ਵਾਲੇ ਹਨ, ਉਨ੍ਹਾਂ ਸਾਰਿਆਂ ਨੂੰ ਵਖ਼ਤ ਪਾ ਰੱਖਿਆ ਹੈ। ਜਿਹੜਾ ਸਬਜ਼ੀ ਦਾ ਕੰਮ ਕਰਦਾ ਹੈ, ਜਿਸ ਨੇ ਰੇਹੜੀ ਲਗਾ ਰੱਖੀ ਹੈ, ਉਸ ਤੇ ਟੈਕਸ ਲਗਾ ਦਿੰਦੇ ਹਨ। ਕੋਈ ਬਾਹਰੋਂ ਕੰਪਨੀ ਆ ਕੇ ਫ਼ਰੂਟ ਜਾਂ ਵੈਜੀਟੇਬਲ ਦਾ ਵਪਾਰ ਕਰਨਾ ਚਾਹੁੰਦੀ ਹੈ, he has to get himself registered in every market. ਉਥੇ ਮੰਡੀ ਵਿੱਚ ਜਾ ਕੇ ਰਜਿਸਟਰਡ ਕਰਵਾਉਣਾ ਪੈਂਦਾ ਹੈ। ਇਹ ਬੜੀ ਛੋਟੀ ਜਿਹੀ ਗੱਲ ਹੈ ਪਰ ਬਾਦਲ ਸਾਹਿਬ ਉਥੋਂ 40 ਕਰੋੜ ਰੁਪਏ ਕਮਾਏ ਜਾਂਦੇ ਹਨ। ਵਿੱਤ ਮੰਤਰੀ ਸਾਹਿਬ ਨੋਟ ਕਰਨ and there is already a suggestion. I think a Committee has been formed by the Union Agriculture Minister and they want to address this issue. Remove some fruits and perishable products and we will compensate you. It is a matter of time only. ਬੱਲੇ-ਬੱਲੇ ਕਰਵਾ ਲਓ। I think they have written a letter since Chief Minister is looking after agriculture. ਉਸ ਤੇ ਧਿਆਨ ਕਰ ਲੈਣ। ਕੱਲ੍ਹ

[ਸ਼੍ਰੀ ਸੁਨੀਲ ਕੁਮਾਰ ਜਾਖੜ]

ਆਨਰੇਬਲ ਐਕਸ ਫਾਇਨਾਂਸ ਮਨਿਸਟਰ, ਸਰਦਾਰ ਲਾਲ ਸਿੰਘ ਨੇ ਗੱਲ ਕੀਤੀ ਸੀ and there was a resolution about the food storage. Of course, there are two sides of a coin. He has its own views, whether it is PUNGRAIN or whether it is Warehousing Corporation. But my objection is that Punjab Mandi Board has become BTO or minor extension of PWD department. ਸਿਰਫ ਪੈਸੇ ਇਕੱਠੇ ਕਰਦੇ ਹਨ ਔਰ ਉਸ ਤੋਂ ਬਾਅਦ ਢਾਣੀਆਂ ਨੂੰ, ਸੜਕਾਂ ਨੂੰ ਬਣਾਈ ਜਾ ਰਹੇ ਹਨ। ਮੰਡੀ ਬੋਰਡ ਦਾ ਕੰਮ ਕੀ ਹੈ ? They are just B team or extension of PWD. It should be much more, and why can not we involve them in to this storage process also ? Why cannot we involve Railways into it ? ਹਰ ਇੱਕ ਰੇਲਵੇ ਯਾਰਡ ਦੇ ਨਾਲ ਪਰਾਪਰ ਜਗ੍ਹਾ ਪਈ ਹੈ। Let us take them as a partner. Why are we running after P.P.P.? ਆਪਾਂ ਭਾਰਤੀ ਦੇ ਮਗਰ ਜਾਂਦੇ ਹਾਂ, ਫਲਾਣੇ ਦੇ ਮਗਰ ਜਾਂਦੇ ਹਾਂ। Who are they ? They are just businessmen. May be, they are Punjabis but they are not here for the sake of Punjab. Money has no loyalty. They will go wherever they can make money. ਰੇਲਵੇ ਗੌਰਮਿੰਟ ਦਾ ਅਦਾਰਾ ਹੈ, ਆਪਾਂ ਉਸ ਨਾਲ ਗੱਲ ਕਰੀਏ। ਮੰਡੀ ਬੋਰਡ ਨਾਲ ਗੱਲ ਕਰੀਏ। ਉਥੇ ਜਾ ਕੇ ਸਟੋਰੇਜ ਬਣਾ ਦੇਈਏ। ਆਪਾਂ ਜਿਹੜਾ ਕੈਰੇਜ ਦਿੰਦੇ ਹਾਂ, ਇਸ ਨਾਲ ਉਹ ਬਚਦਾ ਹੈ because even I had applied, my nephew has already applied when you ask for godown ਕਿ ਗਡਾਊਨ ਬਣਾ ਲਈਏ। whatever issues were, it never fructified. But the thing is, why cannot we address these issues ? ਉਹੀ ਇੱਕ ਪੁਰਾਣਾ ਥੜਾ ਬਣਿਆ ਹੈ ਕਿ ਮੇਰੀ ਢਾਣੀ ਨੂੰ ਸੜਕ ਕੱਢ ਦਿਉ, ਇਸ ਦੇ ਨਤੀਜੇ ਵਜੋਂ, ਉਸ ਕਰਕੇ ਹੀ ਅੱਜ ਪੰਜਾਬ ਦੀ ਐਗਰੀਕਲਚਰ ਅੱਗੇ ਵਧੀ ਹੈ। But beyond a point, I think, we have to diversify their fields also. We should look into that. ਸਪੀਕਰ ਸਾਹਿਬ, ਇਸ ਦੇ ਵਾਸਤੇ ਸਾਡੇ ਸਿੱਧੂ ਸਾਹਿਬ ਨੇ ਵੀ ਇਹ ਗੱਲ ਕੀਤੀ ਸੀ। He talked in different context. ਇਨ੍ਹਾਂ ਨੇ ਜਿਹੜਾ 500 ਰੁਪਿਆ ਜ਼ਜ਼ੀਆ ਟੈਕਸ ਲੱਗ ਰਿਹਾ ਸੀ, ਉਸ ਦੀ ਗੱਲ ਕੀਤੀ ਸੀ। I am not talking about even Rs. 500. That is a day-like extortion, which is taking place. I am more concerned about bigger bottlenecks about perishable fruits and movement of agriculture products by truck unions. ਇੰਡਸਟਰੀ ਮਰ ਰਹੀ ਹੈ। ਐਗਰੀਕਲਚਰ ਕਰਨ ਵਾਲਾ ਮਰ ਰਿਹਾ ਹੈ because there are a few people, hand-picked people, ਉਹ ਆਪਣੀਆਂ ਜੇਬਾਂ ਭਰਨ ਵਾਸਤੇ ਬਣਾਈ ਜਾਂਦੇ ਹਨ। ਮੈਂ ਤੁਹਾਨੂੰ ਆਪਣਾ ਐਗਜੈਂਪਲ ਦਿੰਦਾ ਹਾਂ। ਤੁਸੀਂ ਅਬੋਹਰ ਤੋਂ ਬੰਗਲੌਰ ਵਾਸਤੇ ਕਿੰਨੂ ਭੇਜਣਾ ਹੋਵੇ। ਜੇਕਰ ਅਬੋਹਰ ਤੋਂ ਲਵੋਗੇ ਤਾਂ 15000/- ਰੁਪਿਆ ਮਹਿੰਗਾ ਮਿਲੇਗਾ। ਜੇਕਰ ਜਾ ਕੇ ਗੰਗਾਨਗਰ ਤੋਂ ਲੈ ਲਈਏ, ਜੇਕਰ ਉਨ੍ਹਾਂ ਦੀਆਂ ਡਾਂਗਾਂ ਤੋਂ ਬਚ ਗਏ ਤਾਂ ਇਹ 15000/- ਰੁਪਿਆ ਸਸਤਾ ਮਿਲੇਗਾ। ਇਸ ਤਰ੍ਹਾਂ ਕੀ ਕੋਈ ਵਪਾਰੀ ਕੰਮ ਕਰੇਗਾ ਜੀ? ਕੀ ਕੋਈ ਵਪਾਰੀ ਇਹੋ ਜਿਹੇ ਇੰਡਸਟਰੀਅਲ ਕਲਾਈਮੇਟ

ਵਿੱਚ ਕੰਮ ਕਰੇਗਾ? These are small issues which can be adderessed. There is nothing fiscal or financial about them. These are basically administrative issues.

**ਸਰਦਾਰ ਅਜਾਇਬ ਸਿੰਘ ਭੱਟੀ** : ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ। ਪਿਛਲੀ ਵਿਧਾਨ ਸਭਾ ਵਿੱਚ, 13ਵੀਂ ਵਿਧਾਨ ਸਭਾ ਵਿੱਚ ਮਾਨਯੋਗ ਸਾਬਕਾ ਟਰਾਂਸਪੋਰਟ ਮੰਤਰੀ, ਸ਼੍ਰੀ ਮੋਹਨ ਲਾਲ ਜੀ ਕੋਲ ਇਸ ਇਸ਼ੂ ਤੇ ਮੈਂ ਇੱਕ ਪੁਆਇੰਟ ਲੈ ਕੇ ਆਇਆ ਸੀ ਔਰ ਉਨ੍ਹਾਂ ਨੇ ਵਿਸ਼ਵਾਸ ਦਿੱਤਾ ਸੀ ਕਿ 90 ਦਿਨਾਂ ਦੇ ਵਿੱਚ ਟਰੱਕ ਯੂਨੀਅਨਾਂ ਦੇ ਬਾਰੇ they will make an Act and under that Act, truck unions will work. ਪਰੰਤੂ ਸਮਾਂ ਨਿਕਲ ਗਿਆ, 90 ਦਿਨਾਂ ਦੀ ਬਜਾਏ ਕਈ ਮਹੀਨੇ ਨਿਕਲ ਗਏ ਪ੍ਰੰਤੂ ਅੱਜ ਤੱਕ ਉਸ ਐਸ਼ੋਰੈਂਸ ਦਾ ਕੀ ਹੋਇਆ, ਇਸ ਦੇ ਬਾਰੇ ਰੱਬ ਜਾਣਦਾ ਹੈ ਜਾਂ ਸਰਕਾਰ ਜਾਣਦੀ ਹੈ। ਧੰਨਵਾਦ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ** : ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ। ਜਾਖੜ ਸਾਂਹਬ ਨੇ ਕੱਲ੍ਹ ਵਾਲਾ ਪੁਆਇੰਟ ਉਠਾਇਆ ਹੈ। ਮੁਹਾਲੀ ਵਿੱਚ ਇੱਕ ਯੂਨੀਅਨ ਨਹੀਂ, ਜਿੰਨੀਆਂ ਐਲ.ਸੀ.ਵੀ. ਯੂਨੀਅਨਾਂ ਸਨ, ਜਿੰਨੇ ਟੈਂਪੂ ਸੀ, ਉਹ ਸਾਰੀਆਂ ਇਕੱਠੀਆਂ ਹੋ ਕੇ ਇੱਕ ਗੈਂਗ ਦੇ ਥੱਲੇ ਆ ਗਈਆਂ ਹਨ। ਉਸ ਗੈਂਗ ਵਿੱਚ 200-250 ਬੰਦਾ ਮੋਗੇ ਤੋਂ ਆਇਆ ਹੈ। 200-400 ਬੰਦਾ ਸਾਡੇ ਇਲਾਕੇ ਦਾ ਇਕੱਠਾ ਕੀਤਾ ਹੈ। ਉਸ ਗੈਂਗ ਨੂੰ ਨਕੇਲ ਪਾਉਣ ਦੀ ਗੱਲ ਹੈ, ਨਹੀਂ ਤਾਂ ਉਹ ਲੋਕਾਂ ਦਾ ਨੁਕਸਾਨ ਕਰਨਗੇ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਇਸ ਤੇ ਨਕੇਲ ਪਾਈਏ। ਹੋ ਸਕਦਾ ਹੈ ਚੰਦ ਬੰਦੇ ਹਨ, ਕੋਈ ਮੇਰਾ ਵਰਕਰ ਹੋਣਾ ਹੈ, ਕੋਈ ਕਿਸੇ ਦਾ ਵਰਕਰ ਹੋਣਾ ਹੈ। ਆਪਣਾ ਮੁਨਾਫਾ ਕਰਦੇ ਕਰਦੇ ਪੰਜਾਬ ਦਾ ਗਲਾ ਘੁੱਟ ਰਹੇ ਹਨ, ਇੰਡਸਟਰੀ ਦਾ ਘੁੱਟ ਰਹੇ ਹਨ, ਕਿਸਾਨ ਦਾ ਗਲਾ ਘੁੱਟ ਰਹੇ ਹਨ। ਇੰਡਸਟਰੀ ਨੂੰ ਇਨਸੈਂਟਿਵ ਦੇਣਾ ਪਵੇਗਾ। We also have to consider ਆਪਾਂ ਹਰੇਕ ਵਾਰੀ ਕਹਿ ਦਿੰਦੇ ਹਾਂ ਕਿ ਸੈਂਟਰ ਨੇ ਹਿਮਾਚਲ ਪ੍ਰਦੇਸ਼ ਨੂੰ ਰਿਆਇਤ ਦੇ ਦਿੱਤੀ, ਜੰਮੂ ਕਸ਼ਮੀਰ ਨੂੰ ਦੇ ਦਿੱਤੀ, Let's find out ways within our means,what can we give them as incentive, ਉਨ੍ਹਾਂ ਨੂੰ ਘੱਟੋ-ਘੱਟ ਜ਼ਲੀਲ ਤਾਂ ਨਾ ਕਰੀਏ। ਘੱਟੋ-ਘੱਟ ਜਾ ਕੇ ਉਨ੍ਹਾਂ ਦੀ ਬਿੱਲ ਬੁੱਕ ਤੇ ਸਾਈਨ ਕਰਕੇ ਤਾਂ ਨਾ ਕਰਵਾਈਏ। ਦੋ-ਤਿੰਨ ਵੱਡੇ-ਵੱਡੇ ਇੰਡਸਟਰੀਲਿਸਟ ਹਨ। ਅਨਫਾਰਚੂਨੇਟਲੀ ਦੋ-ਤਿੰਨ ਦਿਨ ਪਹਿਲਾਂ ਨਾਮ ਆਇਆ ਸੀ ਕਿ ਖੰਨਾ ਪੇਪਰ ਮਿੱਲ ਦੇ ਵਿੱਚ ਅੱਗ ਲੱਗ ਗਈ। ਉਹ ਹੁਣ ਆਪਣਾ ਪਲਾਂਟ ਕਿੱਥੇ ਲਗਾ ਰਹੇ ਹਨ, ਉਹ ਕਾਂਡਲਾ ਜਾ ਕੇ ਲਗਾ ਰਹੇ ਹਨ। ਓਸਵਾਲ ਨੂੰ ਇਨ੍ਹਾਂ ਨੇ ਚੇਅਰਮੈਨ ਬਣਾਇਆ ਹੈ ਪਰ ਉਨ੍ਹਾਂ ਦੀਆਂ ਫੈਕਟਰੀਆਂ ਕਿਥੇ ਜਾ ਕੇ ਲਗਦੀਆਂ ਹਨ। ਐਸ.ਪੀ. ਓਸਵਾਲ ਨੂੰ ਜਾ ਕੇ ਪੁੱਛ ਲਵੋ, ਉਹ ਮੱਧ ਪ੍ਰਦੇਸ਼ ਲਗਾ ਰਹੇ ਹਨ। ਟਰਾਈਡੈਂਟ ਵਾਲੇ ਵੀ ਮੱਧ ਪ੍ਰਦੇਸ਼ ਜਾ ਰਹੇ ਹਨ, ਹੈਦਰਾਬਾਦ ਜਾ ਰਹੇ ਹਨ। What is wrong with Punjab. ਆਪਾਂ ਕਹਿ ਰਹੇ ਹਾਂ all is well, ਉਹ ਕਹਿ ਰਹੇ ਹਨ nothing is well. Everybody is running out of Punjab. Let us create an industrial climate.

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ :** ਤੁਸੀਂ ਖੰਨਾ ਪੇਪਰ ਮਿੱਲ ਦੀ ਗੱਲ ਕਰ ਦਿੱਤੀ। ਮੈਂ ਜਾਖੜ ਸਾਹਿਬ ਨੂੰ ਬਿਲਕੁਲ ਟੋਕਣਾ ਨਹੀਂ ਸੀ ਚਾਹੁੰਦਾ because the kind of respect I have for him. I think, even his own Members may not have. ਸਰ, ਖੰਨਾ ਪੇਪਰ ਮਿੱਲ ਦੀ ਗੱਲ ਕੀਤੀ ਹੈ, I am not disputing the other things that you have said. You may be saying right things, which needs to be done. ਕਿਸੇ ਇਕ ਦਾ ਉਦਾਹਰਣ ਚੁੱਕ ਕੇ ਗੱਲ ਕਰਨੀ ਠੀਕ ਨਹੀਂ ਹੈ, ਖੰਨਾ ਪੇਪਰ ਮਿੱਲ ਦੀ ਸਿਚੁਏਸ਼ਨ ਵੱਖਰੀ ਹੈ, ਉਨ੍ਹਾਂ ਦਾ ਜਿੰਨਾ ਪੇਪਰ ਹੈ, ਉਹ ਪੋਰਟ ਤੋਂ ਆਉਂਦਾ ਹੈ, ਉਹ ਫਿਰ ਸਾਰਾ ਪੇਪਰ ਪੋਰਟ ਵਿੱਚ ਅੰਮ੍ਰਿਤਸਰ ਤੱਕ ਲੈ ਕੇ ਆਉਂਦੇ ਹਨ। ਉਨ੍ਹਾਂ ਦੇ ਬਿਜ਼ਨਸ ਪੁਆਇੰਟ ਆਫ ਵਿਊ ਦੇ ਨਾਲ it makes more sence. ਅਸੀਂ ਸਮੁੰਦਰੀ ਕਿਨਾਰੇ ਤੇ ਨਹੀਂ ਹਾਂ। ਇਹ ਸੁਭਾਵਿਕ ਹੈ ਕਿ ਜਿਹੜੀ ਚੀਜ਼ ਪੋਰਟ ਦੇ ਕੰਢੇ ਤੇ ਉਤਰਨੀ ਹੈ ਉਥੇ ਉਸ ਵਿੱਚ ਉਸ ਦਾ ਫਾਇਦਾ ਹੋ ਰਿਹਾ ਹੈ। ਉਹ ਇਥੋਂ ਬਿਜ਼ਨਸ ਪੁਆਇੰਟ ਆਫ ਵਿਊ ਦੇ ਨਾਲ ਜਾ ਰਿਹਾ ਹੈ, ਪੰਜਾਬ ਸਰਕਾਰ ਦੀ ਕਿਸੇ ਪਾਲਿਸੀ ਕਰਕੇ ਨਹੀਂ ਜਾ ਰਿਹਾ। ਜੇ ਅੱਗ ਲੱਗੀ ਸੀ ਤਾਂ ਸਰਦਾਰ ਪਰਕਾਸ਼ ਸਿੰਘ ਬਾਦਲ ਨੇ 10 ਵਾਰੀ ਫੋਨ ਕੀਤੇ, ਡੀ.ਸੀ., ਐਸ.ਐਸ.ਪੀ., ਸਾਰੀ ਅਫਸਰਸ਼ਾਹੀ ਉਥੇ ਬੈਠੀ ਰਹੀ, ਜਦ ਤੱਕ ਸਾਰਾ ਮਾਮਲਾ ਕੰਟਰੋਲ ਨਹੀਂ ਹੋਇਆ, ਇਕ ਜਾਨ ਵੀ ਨਹੀਂ ਜਾਣ ਦਿੱਤੀ। ਰਾਤ-ਦਿਨ ਕਰਕੇ ਉਸ ਹਾਲਾਤ ਨੂੰ ਸੰਭਾਲਿਆ ਹੈ। Let us not be blamed for somebody's business point of view, ਕਿ ਪੰਜਾਬ ਕਰਕੇ ਕੋਈ ਚਲਿਆ ਗਿਆ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਚੇਅਰਮੈਨ ਸਾਹਿਬ, He is very touchy to the subject. I do not know, why ? I do not blame anybody. Whatever may be the reasons, ਜਿਸ ਕਰਕੇ ਅੱਗ ਲੱਗ ਗਈ। ਇਸ ਕਰਕੇ ਉਨ੍ਹਾਂ ਦਾ ਨਾਮ ਮੇਰੇ ਧਿਆਨ ਦੇ ਵਿੱਚ ਆ ਗਿਆ। He is putting up a plant there. ਜਿਸ ਦਿਨ ਉਥੇ ਅੱਗ ਲੱਗੀ ਸੀ, ਉਸ ਦਿਨ ਵੀ ਪੇਪਰ ਕਾਂਡਲਾ ਤੋਂ ਆਉਂਦਾ ਸੀ। We are fooling ourselves. ਅੱਖਾਂ ਮੀਚ ਕੇ ਬਿੱਲੀ ਤਾਂ ਨਹੀਂ ਭੱਜ ਜਾਣੀ। ਇਹ ਆਪਾਂ ਨੂੰ ਪਤਾ ਹੈ। The problem stays. We are a land-locked state. Let us find out the ways how can we make it conductive, how can we make these people come here. We have to work on that. That is what I am asking. I am not blaming ਕਿ ਤੁਹਾਡੇ ਕਰਕੇ ਭੱਜ ਗਏ, Nobody is blaming you. The idea is ਜਿਹੜੇ ਉਥੇ ਜਾ ਕੇ ਫੈਕਟਰੀਆਂ ਲਗਾ ਰਹੇ ਹਨ, We are to try our best to keep these factories here. Otherwise, we will miss the bus. ਲਾਸਟ ਟਾਈਮ ਕੈਪਟਨ ਕੰਵਲਜੀਤ ਸਿੰਘ ਜੀ ਦੇ ਸਾਹਿਬਜ਼ਾਦੇ, on the very first day of his maiden speech, referred to it and we stand accused of that. When this IT boom was happening, we missed that bus. ਇਹ ਜੇ ਮੋਹਾਲੀ ਵਾਲੇ ਏਰੀਏ ਦੇ ਵਿੱਚ ਡਿਵੈਲਪ ਕੀਤਾ ਹੁੰਦਾ ਤਾਂ What is this Hyderabad, Sir. ਉਥੇ ਜਾ ਕੇ ਚਿੰਗਾੜੇ ਨਿਕਲ ਜਾਂਦੇ। ਉਥੇ ਪੱਥਰ ਤਪਦਾ ਹੈ। Still

could they attract and have tapped the opportunity and we have missed the bus. What are we doing now ? ਜੋਸ਼ੀ ਜੀ ਫਿਰ ਨਹੀਂ ਬੈਠੇ, because that relates to him. Every Member has since then got enough. ਇਸ ਦੇ ਵਿੱਚੋਂ ਕੱਢ ਕੇ ਉਨ੍ਹਾਂ ਨੇ ਕਿਹਾ We are putting up these 2500 skill development centres. We need to have these skill development centres. I am not again contesting that. ਉਹ ਪੈਸਾ ਕਿਥੋਂ ਆ ਰਿਹਾ ਹੈ ? He made announcement the other day ਕਿ ਇਨ੍ਹਾਂ ਦੇ ਉਤੇ 3300 ਕਰੋੜ ਰੁਪਿਆ ਲਗਾਵਾਂਗੇ। Where is 3300 Crore Rupees ? No provision has been made in it. May be whatever, I do not go into details. What I am bringing out. I wish, he was sitting here. But since Hon'ble Chief Minister Badal Sahib is sitting here, and our young talented bright Minister is sitting here, eventually he will have to take a call on it. The present status of all the ITIs in Punjab, is not only dismal, but is pathetic. I have no compulsion in saying, ਮੈਂ ਕਿਸੇ ਪਰਟੀਕੁਲਰ ਦੀ ਗੱਲ ਨਹੀਂ ਕਰ ਰਿਹਾ, ਮੈਂ ਬਹੁਤ ਸਾਰੇ ਜਗ੍ਹਾ ਦੇ ਉਤੇ ਜਾ ਕੇ ਆਇਆ ਹਾਂ ਉਨ੍ਹਾਂ ਵਿੱਚੋਂ ਮੈਜਾਰਿਟੀ ਆਫ them and ਉਸ ਦਿਨ at that Seminar, I think, our Hon'ble Member Majithia Sahib was also there and one of the industrilist made an issue there ਕਿ ਇਹ ਜਿਹੜੇ ਆਪਾਂ ਇਥੋਂ ਟੈਕਨੀਕਲ ਡਿਪਲੋਮੇ ਵਾਲੇ ਬੰਦੇ ਕੱਢ ਰਹੇ ਹਾਂ, they cannot even draw a straight line. ਜੇ.ਈ. ਦੀ ਡਿਗਰੀ ਉਸ ਨੂੰ ਦੇ ਕੇ ਕੱਢ ਰਹੇ ਹਾਂ। We have to first control quality of education, ਮਾਪੇ 40-40 ਹਜ਼ਾਰ ਰੁਪਿਆ ਦੇ ਕੇ ਆਪਣਾ ਪੇਟ ਕੱਟ ਕੇ ਬੱਚੇ ਨੂੰ ਉਥੇ ਟੈਕਨੀਕਲ ਇੰਸਟੀਚਿਊਸ਼ਨ ਦੇ ਵਿੱਚ ਭੇਜਦੇ ਹਨ ਕਿ ਕਿਤੇ ਨਾ ਕਿਤੇ ਉਸ ਨੂੰ ਸਕਿੱਲ ਇਨਹਾਂਸਮੈਂਟ ਮਿਲ ਜਾਵੇ। ਅੱਜ ਪੇਪਰ ਦੇ ਵਿੱਚ ਸੋਨਾਲੀਕਾ ਟਰੈਕਟਰ ਵਾਲਿਆਂ ਦੀ ਖ਼ਬਰ ਲੱਗੀ ਹੈ, ਇਹ ਖ਼ਬਰ ਲੱਗੀ ਹੈ that is a very welcome move. They are coming up with a German collabortion to set up these skill enhancement centres. Central Goverment has a scheme. ਉਹ ਜਿਹੜੇ ਇਹ 2500 ਕਹਿ ਰਹੇ ਹਨ they want to really bring in. But do we have the competent staff to run those skill centres ? 10+2 ਐਡ ਕੀਤੀ ਗਈ ਸੀ this is not the forum. ਜੇ ਕਿਤੇ ਸਿੱਬਲ ਸਾਹਿਬ ਜਾਂ ਕਿਤੇ ਉਥੇ ਬੈਠੇ ਹੁੰਦੇ। I would through Assembly, ਤੁਹਾਡੇ ਵੀ ਮੈਂਬਰ ਉਥੇ ਪਾਰਲੀਮੈਂਟ ਦੇ ਵਿੱਚ ਬੈਠੇ ਹਨ ਸਾਡੇ ਵੀ ਬੈਠੇ ਹਨ, We have to raise this issue there, as Punjabi. This 10+2 concept was for technical education, they will make them employable ਉਸ ਦੇ ਵਿੱਚ ਸੀ ਕਿ ਵਰਕਸ਼ਾਪ ਵੀ ਬਣਾਵਾਂਗੇ, ਉਨ੍ਹਾਂ ਨੂੰ ਟਰੇਨਿੰਗ ਵੀ ਦੇਵਾਂਗੇ ਤੇ ਕੋਈ ਇਕੁਇਪਮੈਂਟ ਵੀ ਲਿਆ ਕੇ ਉਨ੍ਹਾਂ ਨੂੰ ਸਿਖਾਇਆ ਜਾਵੇਗਾ ਤਾਂ ਉਸ ਐਜੂਕੇਸ਼ਨ ਦੇ ਕੈਰੀਕੁਲਮ ਦੇ ਵਿੱਚ ਇਕ ਸਾਲ ਹੋਰ ਐਡ ਹੋ ਗਿਆ ਹੈ ਕਿਉਂਕਿ ਨਾ ਤਾਂ ਕਿਤੇ ਕੋਈ ਟਰੇਨਰ ਹੈ, ਨਾ ਹੀ ਕਿਤੇ ਕੋਈ ਵਰਕਸ਼ਾਪ ਹੈ, ਨਾ ਹੀ ਕੋਈ ਉਥੇ ਲਿਫਟ ਚਲਦੀ ਹੈ, ਨਾ ਹੀ ਕੋਈ ਮਸ਼ੀਨ ਹੈ ਪਰ ਉਸ ਗਰੀਬ ਦੇ ਉਤੇ ਇਕ ਸਾਲ ਦੀ ਫੀਸ ਹੋਰ ਪੈ ਗਈ ਹੈ। Whatever these

[ਸ਼੍ਰੀ ਸੁਨੀਲ ਕੁਮਾਰ ਜਾਖੜ]

ITIs are running through audit must be done, Sir, without any prejudice or favour. ਚਾਹੇ ਕਾਂਗਰਸੀ ਹੈ, ਅਕਾਲੀ ਹੈ ਜਾਂ ਬੀ.ਜੇ.ਪੀ. ਵਾਲਾ ਹੈ Through audit must be done where as all is being done only on the basis of built up square feet area, ਇੰਨਾ ਬਿਲਟ ਅੱਪ ਏਰੀਆ ਲੈ ਆਓ, ਲੈ ਜਾਓ ਲਾਇਸੰਸ। ਤੁਹਾਡੇ ਸਟਾਫ ਦੀ ਕੁਆਲੀਫਿਕੇਸ਼ਨ ਕੀ ਹੈ nobody bothers. ਇਸ ਤਰ੍ਹਾਂ ਕਿਵੇਂ ਕੱਲ੍ਹ ਨੂੰ ਅਸੀਂ ਉਨ੍ਹਾਂ ਬੱਚਿਆਂ ਤੋਂ ਇੰਪਲਾਇਮੈਂਟ ਕਰਾਵਾਂਗੇ, ਕਿਵੇਂ ਇੱਥੇ ਆਈ.ਟੀ. ਇੰਡਸਟਰੀ ਆਵੇਗੀ। IT does not need a port, and, this is what we have. Have you seen their application ? ਜਿਹੜੇ ਮੁੰਡੇ ਇੱਥੇ ਕੰਮ ਕਰਨ ਆਉਂਦੇ ਹਨ have you ever seen their application. ਤੁਸੀਂ ਉਨ੍ਹਾਂ ਨੂੰ ਕਹਿ ਦਿਉ ਕਿ ਐਪਲੀਕੇਸ਼ਨ ਲਿਖ ਕੇ ਦੇ ਦਿਓ ਅੱਗੋਂ ਕਹਿੰਦੇ ਹਨ ਕਿ ਸਿਫਾਰਸ਼ ਕਰ ਦਿਉ। ਮੈਂ ਤੁਹਾਨੂੰ ਕਹਾਂਗਾ ਜਿਸ ਦਿਨ ਤੁਹਾਡੇ ਕੋਲ ਲੜਕਾ ਆਵੇਗਾ ਕਿ ਤੂੰ ਮੈਨੂੰ ਐਪਲੀਕੇਸ਼ਨ ਲਿਖ ਕੇ ਲਿਆ ਕੇ ਦੇ। Look at the quality of their education. We are talking about ਪੰਜਾਬ ਨੂੰ ਨੰਬਰ ਵੰਨ ਸਟੇਟ ਤੇ ਲਿਆਉਣ ਦੀ ਗੱਲ ਕਰ ਰਹੇ ਹਾਂ। (ਵਿਘਨ) ਜਦੋਂ ਯੂਨੀਵਰਸਿਟੀ ਵਾਲਾ ਬਿਲ ਆਵੇਗਾ we will talk about that, Speaker Sahib. Let us forget about these pretences. I don't want to take any jibe nor do I not want to make any pointed references. Not only the Chief Minister but our Deputy Chief Minister has also said. I very well remember when ਬਾਦਲ ਸਾਹਿਬ ਨੇ ਓਪਨਿੰਗ ਐਡਰੈਸ ਵਿੱਚ ਕਿਹਾ ਸੀ ਕਿ ਉਸ ਘਰ ਵਿੱਚ ਲੜਕੀ ਦਾ ਰਿਸ਼ਤਾ ਨਹੀਂ ਹੁੰਦਾ ਜੇਕਰ ਕੋਈ ਕਹਿਣ ਲੱਗ ਜਾਵੇ ਕਿ ਮੇਰੇ ਤੇ ਕਰਜ਼ਾ ਚੜ੍ਹਿਆ ਹੋਇਆ ਹੈ। So, what we are talking about these pretences. Let us drop these pretences because ਜਿਹੜੇ ਫਿਗਰਜ਼ ਤੁਸੀਂ ਪੇਸ਼ ਕੀਤੇ ਹਨ ਉਸ ਦੇ ਹਿਸਾਬ ਨਾਲ ਹਾਲੇ ਪੰਜਾਬ is not a debt stress state. ਜਾ ਕੇ ਸੈਂਟਰ ਵਿੱਚ ਸਿੱਧੇ ਕਹੀਏ ਉਨ੍ਹਾਂ ਨੂੰ ਜਾ ਕੇ ਮਿਲੀਏ ਕਿ we need a special pakage for this as we have these problems. ਜਿਹੜੀ ਵਾਰ-ਵਾਰ ਗੱਲ ਕਰਦੇ ਹਨ ਕਿ ਆਤੰਕਵਾਦ ਵੇਲੇ ਦਾ ਕਰਜ਼ਾ ਹੈ, ਉਸ ਵਾਸਤੇ ਤਾਂ ਅਸੀਂ ਤਿੰਨਾਂ ਪ੍ਰਧਾਨ ਮੰਤਰੀਆਂ ਦਾ ਧੰਨਵਾਦ ਕਰ ਦਿੱਤਾ, ਉਹ ਤਾਂ ਨਿਬੜ ਗਿਆ। ਉਸ ਬਾਰੇ ਕੋਟਲੀ ਸਾਹਿਬ ਨੇ ਬੜੇ ਤਫਸੀਲ ਵਿੱਚ ਦਸਿਆ ਸੀ ਕਿ how our GSDP had increased after Sardar Beant Singh's tenure. These things are now passed. So, let us talk about ਕਿ ਕਿਸ ਤਰ੍ਹਾਂ ਜਾ ਕੇ ਉਥੇ ਮਿਲ ਕੇ ਗੱਲ ਕਰੀਏ। ਵਾਹਘਾ ਬਾਰਡਰ ਦੀ ਗੱਲ ਆਈ, ਪਿੰਕੀ ਜੀ ਨੇ ਕਿਹਾ ਸਾਡਾ ਹੁਸੈਨੀਵਾਲਾ ਬਾਰਡਰ ਵੀ ਖੁਲ੍ਹਵਾਓ। It is very disturbing. ਵਾਹਘਾ ਬਾਰਡਰ ਤੇ ਤੁਸੀਂ ਜਾ ਕੇ ਦੇਖੋ the way the posturing is going on. ਇੱਕ ਦੂਜੇ ਨੂੰ ਦੇਖ ਕੇ ਮੁੱਛਾਂ ਨੂੰ ਤਾਅ ਦੇਈ ਜਾਂਦੇ ਹਨ, ਪੈਰ ਕੁੱਟੀ ਜਾਂਦੇ ਹਨ। ਉਸ ਕਿਸਮ ਦੀ ਪੋਸਚ੍ਰਿੰਗ ਅਸੀਂ ਕਰੀ ਜਾਂਦੇ ਹਾਂ ਕਿ ਸੈਂਟਰ ਸਾਡੇ ਨਾਲ ਵਿਤਕਰਾ ਕਰੀ ਜਾਂਦਾ ਹੈ why this posturing and why can't we take concrete steps i.e. these are our poblems. ਚਾਹੇ ਮਨਰੇਗਾ ਵਾਲੀ ਪ੍ਰਾਬਲਮ ਹੈ, ਮੈਂ ਉਸ ਵਿੱਚ ਤੁਹਾਡੇ ਨਾਲ ਸਹਿਮਤ ਹਾਂ। Partly that has been addressed. ਵਲਟੋਹਾ ਸਾਹਿਬ, ਤੁਸੀਂ

ਕਿਹਾ ਸੀ ਕਿ ਮਨਰੇਗਾ ਵਿੱਚ ਇਸ ਤਰ੍ਹਾਂ ਕਰਕੇ ਇਸਤੇਮਾਲ ਨਹੀਂ ਹੋ ਸਕਦਾ they have already partly addressed ਕਿ ਛੋਟਾ ਕਿਸਾਨ ਆਪ ਵੀ ਉਥੇ ਇਸਤੇਮਾਲ ਕਰ ਸਕਦਾ ਹੈ, they are other issues. Why can't we go. ਉਨ੍ਹਾਂ ਨੇ ਕਿਹਾ ਕਿ ਲੀਡਰ ਆਫ਼ ਦਿ ਆਪੋਜ਼ੀਸ਼ਨ ਸਿਫਾਰਸ਼ ਕਰੇਗਾ, ਸਿਫਾਰਸ਼ ਤਾਂ ਕੀ, ਚੇਅਰਮੈਨ ਸਾਹਿਬ, ਮੈਂ ਤੁਹਾਡੇ ਨਾਲ ਚੱਲ ਪਵਾਂਗਾ, ਤੁਹਾਡੇ ਮਗਰ ਗੁਲਦਸਤਾ ਮੈਂ ਚੁੱਕ ਕੇ ਜਾਵਾਂਗਾ। (ਆਪੋਜ਼ੀਸ਼ਨ ਪਾਰਟੀ ਵੱਲੋਂ ਥੰਪਿੰਗ) Let us go together and talk to Centeral Government that these are our problems with our state and we want to sloven them and we have political will. So, let us have a broad Five Year Plan. ਮੈਂ ਪੰਜ ਸਾਲਾਂ ਦੇ ਅੰਕੜੇ ਦੇ ਰਿਹਾ ਹਾਂ this is how our planning is going to be. Why can't we have a Consensus ? As these are our parameters, so this where we want to see our Punjab five years down the lane. Are we partners in that ? ਉਸ ਵਿੱਚ ਕੋਈ ਆ ਕੇ ਬੈਠ ਕੇ ਗੱਲ ਕਰੋ I think we are very capable people on both sides of the House. ਕਿਸੇ ਨਤੀਜੇ ਤੇ ਪਹੁੰਚੀਏ। ਜਿਹੜੀ ਅਸੀਂ ਫਾਰਮਰਜ਼ ਦੇ ਸੁਸਾਈਡ ਦੀ ਗੱਲ ਕਰ ਰਹੇ ਹਾਂ, ਵਪਾਰੀਆਂ ਦੀ ਗੱਲ ਕਰ ਰਹੇ ਹਾਂ, ਦਲਿਤ ਸਾਥੀਆਂ ਦੀ ਗੱਲ ਕਰ ਰਹੇ ਹਾਂ Let us reach at a concrete conclusion and I believe that House would stand up for any issue that relates to Punjab but not for any political purpose. So, even if they will find ways and means now to put it within the legal framework. I don't know how do they are able to do that but they are good at playing with the figures, may be they will but even then Chairman Sahib, I am sorry, I am not agree with this budget. Thank you. (Thumping from Opposition Party.)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ. ਆਰ. ਆਈ. ਮਾਮਲੇ ਮੰਤਰੀ** : ਚੇਅਰਮੈਨ ਸਾਹਿਬ, ਹੁਣ ਕੋਈ ਲੋੜ ਨਹੀਂ ਰਹਿ ਗਈ ਕਿਉਂਕਿ ਜਾਖੜ ਸਾਹਿਬ ਨੇ ਕਿਹਾ ਹੈ ਕਿ that we are commiting a fraud. ਅਖੀਰ ਵਿੱਚ ਆ ਕੇ ਜਾਖੜ ਸਾਹਿਬ ਨੇ ਸਾਨੂੰ ਸਭ ਨੂੰ ਬੜਾ ਕਾਬਲ ਵੀ ਬਣਾ ਦਿੱਤਾ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਮੈਂ ਫਰਾਡ ਨਹੀਂ ਕਿਹਾ, This is illegal and breach of law.

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ. ਆਰ. ਆਈ. ਮਾਮਲੇ ਮੰਤਰੀ** : ਚੇਅਰਮੈਨ ਸਾਹਿਬ, ਮੈਂ ਇਲਲੀਗਲ ਦੀ ਗੱਲ ਹੀ ਕਰ ਰਿਹਾ ਹਾਂ। ਇਸ ਬਾਰੇ ਢੀਂਡਸਾ ਸਾਹਿਬ ਐਡਰੈੱਸ ਕਰ ਦੇਣਗੇ ਪਰ ਐਫ. ਆਰ. ਬੀ. ਐਮ. ਦੇ ਸਾਰੇ ਗੌਰਮਿੰਟ ਆਫ਼ ਇੰਡੀਆ ਲਈ ਵੀ ਅਤੇ ਪੰਜਾਬ ਸਰਕਾਰ ਲਈ ਵੀ ਵੱਖ-ਵੱਖ ਸੂਬਿਆਂ ਦੀਆਂ ਸਰਕਾਰਾਂ ਲਈ ਵੀ ਰੈਵੇਨਿਊ ਡੈਫੇਸਿਟ ਦੇ ਫਿਸਕਲ ਟਾਰਗੇਟ ਸਭ ਨੂੰ ਦਿੱਤੇ ਜਾਂਦੇ ਹਨ। ਜੇ ਕੋਈ ਉਸ ਟਾਰਗੇਟ ਨੂੰ ਮੀਟ ਨਾ ਕਰੇ, ਉਸ ਨੇ ਕਿਸੇ ਨੂੰ ਕੋਈ ਗੋਲੀ

[ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ]

ਨਹੀਂ ਮਾਰ ਦਿੱਤੀ। ਗੌਰਮਿੰਟ ਆਫ ਇੰਡੀਆ ਨੂੰ ਵੀ ਜਿਹੜਾ ਟਾਰਗੇਟ ਫਿਕਸ ਕੀਤਾ ਗਿਆ ਸੀ, ਉਹ 3% ਸੀ ਪਰ ਗੌਰਮਿੰਟ ਆਫ ਇੰਡੀਆ ਦਾ ਟਾਰਗੇਟ ਫਿਸਕਲ ਡੈਫੀਸਿਟ ਦਾ 5.76% ਅਚੀਵ ਹੋਇਆ ਹੈ। ਜੋ ਕਾਨੂੰਨ ਉਨ੍ਹਾਂ ਤੇ ਲਾਗੂ ਹੈ, ਉਹੀ ਕਾਨੂੰਨ ਪੰਜਾਬ ਜਾਂ ਦੂਜੇ ਸੂਬੇ ਤੇ ਲਾਗੂ ਹੋਣਾ ਹੈ। ਮਗਰ ਇਹ ਗੱਲ ਕਹਿ ਦੇਣੀ, ਸਰਦਾਰ ਪਰਕਾਸ਼ ਸਿੰਘ ਬਾਦਲ ਜਿਨ੍ਹਾਂ ਨੂੰ 60-70 ਸਾਲ ਇਸ ਪਵਿੱਤਰ ਸਦਨ ਵਿੱਚ ਹੋ ਗਏ ਕਿ ਉਹ ਆ ਕੇ ਇੱਥੇ ਲਿਪਾਪੋਚੀ of figures or fudge ਕੀਤੇ ਜਾਣਗੇ ? ਜਾਂ ਝੂਠ-ਮੂਠ ਫਿਗਰਾਂ ਪੇਸ਼ ਕੀਤੀਆਂ ਜਾਣਗੀਆਂ। ਇਹ ਬਹੁਤ ਅਫਸੋਸਨਾਕ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਮੈਂ ਇਹ ਨਹੀਂ ਕਿਹਾ ਕਿ ਇਹ ਬਾਦਲ ਸਾਹਿਬ ਨੇ ਕੀਤੀਆਂ ਹਨ ਮੈਂ ਇਹ ਨਹੀਂ ਕਿਹਾ। You are putting these words in my mouth. Chairman Sahib, please refrain him from doing this.

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ. ਆਰ. ਆਈ. ਮਾਮਲੇ ਮੰਤਰੀ** : ਚਲੋ, ਮੈਂ ਸ਼ੁਕਰਗੁਜ਼ਾਰ ਹਾਂ ਕਿ ਇਹ ਇਸ ਗੱਲ ਤੇ ਮੰਨ ਗਏ ਹਨ ਕਿ ਬਾਦਲ ਸਾਹਿਬ ਨੇ ਨਹੀਂ ਕੀਤਾ। ਉਹ ਗੌਰਮਿੰਟ ਨੂੰ ਲੀਡ ਕਰਦੇ ਹਨ, ਕੱਲ੍ਹ ਬਾਦਲ ਸਾਹਿਬ ਨੇ ਆਪ ਹੀ ਗੱਲ ਸੈਟਲ ਕਰ ਦਿੱਤੀ ਹੈ।

**ਸ਼੍ਰੀ ਸਭਾਪਤੀ** : ਹਾਂ ਜੀ, ਢੀਂਡਸਾ ਸਾਹਿਬ। (ਥੰਪਿੰਗ)

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ)** : ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਕਿ ਜੋ ਬਜਟ ਤੇ ਦੋ ਦਿਨ ਇਹ ਬਹਿਸ ਚੱਲੀ ਹੈ, ਉਸ ਨੂੰ ਅੱਜ ਕਨਕਲੂਡ ਕਰਨ ਦਾ ਮੌਕਾ ਦਿੱਤਾ ਹੈ। ਮੈਂ ਅੱਜ ਆਪਣੇ ਆਪ ਨੂੰ ਇਸ ਗੱਲ ਲਈ ਖੁਸ਼ਕਿਸਮਤ ਸਮਝਾਂ ਕਿ ਸੂਬੇ ਦੇ ਮਹਿਬੂਬ ਆਗੂ ਅਤੇ ਦੇਸ਼ ਦੇ ਸਭ ਤੋਂ ਕੱਦਾਵਰ ਨੇਤਾ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਸਰਕਾਰ ਵਿੱਚ ਵਿੱਤ ਮੰਤਰੀ ਦੇ ਤੌਰ ਤੇ ਮੈਨੂੰ ਸਾਲ 2012-13 ਦਾ ਬਜਟ ਪੇਸ਼ ਕਰਨ ਦਾ ਮੈਨੂੰ ਮੌਕਾ ਮਿਲਿਆ ਹੈ। (ਥੰਪਿੰਗ) ਪਿਛਲੇ ਦੋ ਦਿਨਾਂ ਵਿੱਚ ਬਹੁਤ ਚੰਗੇ ਮਿਆਰ ਦੀ ਬਹਿਸ ਵੀ ਹੋਈ ਹੈ ਅਤੇ ਬਜਟ ਦੀ ਨੁਕਤਾਚੀਨੀ ਤੇ ਪ੍ਰਸ਼ੰਸਾ ਵੀ ਹੋਈ ਹੈ। ਮੈਂ ਖੁਦ ਉਸਾਰੂ ਨੁਕਤਾਚੀਨੀ ਤੇ ਆਲੋਚਨਾ ਦੇ ਹੱਕ ਵਿੱਚ ਹਾਂ। ਮੈਂ ਸਮਝਦਾ ਹਾਂ ਕਿ ਕਿਉਂਕਿ ਕਿਸੇ ਵੀ ਮਜ਼ਬੂਤ ਲੋਕਤੰਤਰ ਦੇ ਵਿੱਚ ਇੱਕ ਉਸਾਰੂ ਆਲੋਚਨਾ ਦਾ ਬਹੁਤ ਅਹਿਮ ਰੋਲ ਹੁੰਦਾ ਹੈ। ਉਸ ਨੂੰ ਮਜ਼ਬੂਤ ਕਰਨ ਲਈ ਅਸੈਂਬਲੀ ਵਿੱਚ ਵਿਰੋਧੀ ਧਿਰ ਦੀ ਆਲੋਚਨਾ ਦੇ ਜੇ ਕੋਈ ਐਸੇ ਪੱਖ ਹਨ ਜਿਨ੍ਹਾਂ ਬਾਰੇ ਉਨ੍ਹਾਂ ਨੂੰ ਲੱਗਦਾ ਹੈ ਕਿ ਠੀਕ ਨਹੀਂ, ਉਨ੍ਹਾਂ ਨੂੰ ਉਜਾਗਰ ਕਰਕੇ ਅਗਰ ਕੋਈ ਫਾਇਦਾ ਹੁੰਦਾ ਹੈ ਤਾਂ ਇਹ ਬੜੀ ਵਧੀਆ ਗੱਲ ਹੈ, ਪਰ ਕਈ ਵਾਰੀ ਇਹ ਵੀ ਦੇਖਣ ਨੂੰ ਆਉਂਦਾ ਹੈ ਕਿ ਨੁਕਤਾਚੀਨੀ ਸਿਰਫ ਆਲੋਚਨਾ ਕਰਨ

ਦੇ ਮਕਸਦ ਵਾਸਤੇ ਜਾਂ ਖਬਰਾਂ ਬਣਾਉਣ ਦੇ ਮਕਸਦ ਵਾਸਤੇ ਕੀਤੀ ਜਾਂਦੀ ਹੈ। ਕੋਈ ਵੀ ਬਜਟ ਹੈ, ਤੁਸੀਂ ਉਸ ਦੀ ਪ੍ਰਸੰਸਾ ਵੀ ਕਰ ਸਕਦੇ ਹੋ ਅਤੇ ਆਲੋਚਨਾ ਵੀ ਕਰ ਸਕਦੇ ਹੋ ਕਿਉਂਕਿ ਇਸ ਦੇ ਦੋ ਪਹਿਲੂ ਹੁੰਦੇ ਹਨ। ਪਹਿਲਾ ਹੁੰਦਾ ਹੈ ਕਿ ਇਸ ਤੋਂ ਲੋਕਾਂ ਦੀਆਂ ਕੀ ਉਮੀਦਾਂ ਹਨ। ਲੋਕ ਕੀ ਚਾਹੁੰਦੇ ਹਨ। ਦੂਸਰਾ ਹੈ ਸੂਬੇ ਦੇ ਅਰਥਚਾਰੇ ਨਾਲ ਜੁੜਿਆ ਹੋਇਆ ਕਿ ਫਿਸਕਲ ਡੈਫੀਸਿਟਸ ਤੇ ਫਿਸਕਲ ਪਰੂਡੈਂਸ ਕੀ ਕਹਿੰਦੇ ਹਨ। ਇਹ ਦੋਵੇਂ ਡਾਈਵਰਸਲੀ ਆਪੋਜ਼ਿਟਸ ਹਨ। ਕਿਉਂਕਿ ਜੇਕਰ ਆਪਾਂ ਫਿਸਕਲ ਪਰੂਡੈਂਸ ਵੱਲ ਚਲਦੇ ਹਾਂ ਤਾਂ ਫਿਰ ਆਪਾਂ ਲੋਕਾਂ ਦੀਆਂ ਆਸਾਂ ਉਮੀਦਾਂ ਜਿੰਨੀਆਂ ਉਹ ਚਾਹੁੰਦੇ ਹਨ, ਉਨੀਆਂ ਪੂਰੀਆਂ ਨਹੀਂ ਕਰ ਸਕਦੇ। ਜੇ ਅਸੀਂ ਲੋਕਾਂ ਦੀਆਂ ਉਮੀਦਾਂ ਵੱਲ ਚਲਦੇ ਹਾਂ ਤਾਂ ਫਿਰ ਅਸੀਂ ਫਿਸਕਲ ਡਿਸਿਪਲਨ ਤੋਂ ਪਿਛੇ ਹਟ ਜਾਂਦੇ ਹਾਂ। ਇਸ ਬਜਟ ਦੇ ਵਿੱਚ ਮੈਂ ਦੋਵੇਂ ਪਹਿਲੂਆਂ ਨੂੰ ਬੈਲੰਸ ਕਰਕੇ ਚੱਲਣ ਦਾ ਯਤਨ ਕੀਤਾ ਹੈ। ਅਪਰੋਚ ਕੀਤੀ ਹੈ। ਮੈਂ ਸਮਝਦਾ ਹਾਂ ਕਿ ਇਹ ਫੈਸਲਾ ਤਾਂ ਪੰਜਾਬ ਦੇ ਲੋਕ ਕਰ ਸਕਦੇ ਹਨ ਕਿ ਉਨ੍ਹਾਂ ਦੀ ਇਸ ਗੱਲ ਤੇ ਤਸੱਲੀ ਹੈ ਜਾਂ ਨਹੀਂ। ਇਕ ਹੋਰ ਗੱਲ ਹੈ ਕਿ ਜਿਹੜਾ ਅਸੀਂ ਬਜਟ ਦੇ ਵਿੱਚ ਸਾਰੇ ਪਹਿਲੂਆਂ ਨੂੰ ਕਲੀਅਰ ਕੱਟ ਦਰਸਾਇਆ ਹੈ। ਸਾਰੀਆਂ ਗੱਲਾਂ ਨੂੰ ਰੱਖਿਆ ਹੈ। ਹੁਣੇ ਹੀ ਸਾਡੇ ਮੈਂਬਰ ਸਾਹਿਬ ਕਹਿ ਰਹੇ ਸੀ ਕਿ ਤੁਸੀਂ ਕਿਹਾ ਜੀ ਕਿ ਇੰਨਾ ਪੈਸਾ ਸਾਨੂੰ ਸੈਂਟਰ ਤੋਂ ਆਉਂਦਾ ਹੈ, ਅਸੀਂ ਉਸ ਗੱਲ ਨੂੰ ਲੁਕੋਇਆ ਨਹੀਂ ਸਗੋਂ ਤੁਹਾਨੂੰ ਦੱਸਿਆ ਹੈ ਕਿ ਸਾਨੂੰ ਕਿਸੇ ਸਕੀਮ ਵਾਸਤੇ ਕਿੰਨਾ ਪੈਸਾ ਸੈਂਟਰ ਤੋਂ ਆਇਆ ਹੈ। ਇਸੇ ਤਰ੍ਹਾਂ ਸਾਡੀ ਕਰਜ਼ੇ ਦੀ ਹਾਲਾਤ ਜਾਂ ਰੈਵੇਨਿਊ ਡੈਫੀਸਿਟ ਨੂੰ ਅਸੀਂ ਐਕਸੈਪਟ ਕੀਤਾ ਹੈ, ਕੋਈ ਉਸਨੂੰ ਲੁਕਾਉਣ ਦੀ ਕੋਸ਼ਿਸ਼ ਨਹੀਂ ਕੀਤੀ। ਇਹ ਬੁਨਿਆਦੀ ਗੱਲ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਬਜਟ ਨੂੰ ਫੱਜ ਕਰਨ ਬਾਰੇ, ਜਿਹੜਾ ਕਿਹਾ ਹੈ ਕਿ ਬਜਟ ਦੇ ਜੋ ਅੰਕੜੇ ਹਨ, ਉਨ੍ਹਾਂ ਨੂੰ ਤੋੜ-ਮਰੋੜ ਕੇ ਪੇਸ਼ ਕੀਤਾ ਗਿਆ ਹੈ, ਇਹ ਟੋਟਲੀ ਤੇ ਬਿਲਕੁਲ ਗਲਤ ਹੈ। ਜਿਵੇਂ ਜਾਖੜ ਸਾਹਿਬ ਗੱਲ ਕਰ ਰਹੇ ਸਨ। ਸਾਡੇ ਬਿਕਰਮ ਜੀ ਨੇ ਵੀ ਗੱਲ ਕੀਤੀ ਹੈ ਕਿ ਐਫ. ਆਰ. ਐਮ. ਐਕਟ ਦੀ ਗੱਲ ਕੀਤੀ ਹੈ। ਇਹ ਐਕਟ ਕੇਂਦਰ ਸਰਕਾਰ ਦੇ ਕਹਿਣ ਤੇ ਸਾਰੇ ਸੂਬਿਆਂ ਵਾਸਤੇ ਬਣਾਇਆ ਗਿਆ ਕਿਉਂਕਿ ਇਸ ਦੇ ਨਾਲ ਜੋ ਇਨਸੈਂਟਿਵ ਜੋੜੇ ਗਏ ਕਿ ਜਿਹੜਾ ਸੂਬਾ ਇਸ ਨੂੰ ਪਾਸ ਨਹੀਂ ਕਰੇਗਾ, ਉਸ ਨੂੰ ਫਲਾਣੇ ਇੰਨਸੈਂਟਿਵ ਨਹੀਂ ਮਿਲਣੇ। ਉਸ ਨੂੰ ਇੰਟਰਸਟ ਦੇ ਵਿੱਚ ਰਿਲੈਕਸੇਸ਼ਨ ਨਹੀਂ ਮਿਲੇਗੀ। ਉਨ੍ਹਾਂ ਨੂੰ ਪੂਰੀਆਂ ਸਕੀਮਾਂ ਨਹੀਂ ਮਿਲਣਗੀਆਂ ਇਸ ਦੇ ਨਾਲ ਤਕਰੀਬਨ 500 ਕਰੋੜ ਰੁਪਏ ਦੇ ਇੰਨਸੈਂਟਿਵ ਜੁੜੇ ਹੋਏ ਹਨ। ਸੋ, ਅਸੀਂ ਇਹ ਵੀ ਐਕਟ ਪਾਸ ਕੀਤਾ ਹੈ, ਪਰ ਅਸੀਂ ਫਿਸਕਲ ਤੇ ਹੀ ਨਹੀਂ, ਰੈਵੇਨਿਊ ਡੈਫੀਸਿਟ ਤੇ ਵੀ ਇਸ ਨੂੰ ਕਰਾਸ ਕੀਤਾ ਹੈ। ਇਹ ਵਾਇਲੇਟ ਹੋਇਆ ਹੈ ਪਰ ਅਸੀਂ ਇਕੱਲੇ ਹੀ ਨਹੀਂ, ਜਿਨ੍ਹਾਂ ਨੇ ਸਾਨੂੰ ਇਹ ਅਪਨਾਉਣ ਲਈ ਮਜਬੂਰ ਕੀਤਾ। ਅਸੀਂ ਜਿਨ੍ਹਾਂ ਦੇ ਕਹਿਣ ਤੋਂ ਬਣਾਇਆ ਹੈ। ਸਾਡਾ ਤਾਂ ਹੋਇਆ ਹੈ 3.5% ਦੇ ਅਗੇਂਸਟ 3.88% ਜਿਵੇਂ ਜਾਖੜ ਸਾਹਿਬ ਨੇ ਕਿਹਾ ਹੈ। ਕੇਂਦਰ ਸਰਕਾਰ ਦਾ 3% ਦੇ ਅਗੇਂਸਟ 5.76% ਦਾ ਫਿਸਕਲ ਡੈਫੇਸਿਟ ਹੈ। ਉਨ੍ਹਾਂ ਦੀ ਕੀ ਜਵਾਬਦੇਹੀ ਹੈ ? ਹਾਂ, ਇਹ ਜ਼ਰੂਰ ਹੈ ਕਿ ਸਾਨੂੰ ਇਸ ਨਾਲ ਕੋਈ ਜਿਹੜੀ ਡੈੱਟ ਪੈਨਲਿਟੀ ਹੈ ਇਸ ਨਾਲ ਜਿਹੜਾ ਕੁਝ ਆਰਥਿਕ ਇੰਟਰੈਸਟ ਦਾ, ਕੁਝ ਸਾਡੀਆਂ ਸਕੀਮਜ਼ ਜੋ ਇਸ ਦੇ ਨਾਲ ਜੁੜੀਆਂ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਹੋਈਆਂ ਹਨ, ਉਨ੍ਹਾਂ ਦੇ ਵਿੱਚ ਨੁਕਸਾਨ ਹੋ ਸਕਦਾ ਹੈ। ਹੁਣ ਮੈਂ ਜਿਹੜੀ ਸੂਬੇ ਦੀ ਆਰਥਿਕ ਹਾਲਤ ਹੈ ਉਸ ਬਾਰੇ ਗੱਲ ਕਰਦਾ ਹਾਂ। ਜਿਹੜਾ ਸੂਬੇ ਦਾ ਬਜਟ ਹੈ ਇਸ ਨੂੰ ਇਸ ਵਿੱਚ ਕਵਰ ਕੀਤਾ ਹੈ, ਉਹ ਮੈਂ ਦੱਸਣਾ ਚਾਹੁੰਦਾ ਹਾਂ। ਸਭ ਤੋਂ ਪਹਿਲਾਂ ਅਸੀਂ ਇਹ ਗੱਲ ਮੰਨੀ ਹੈ ਕਿ ਜਿਹੜਾ ਪੰਜਾਬ ਦਾ ਕਰਜ਼ਾ ਹੈ, ਉਹ ਬਹੁਤ ਵੱਧ ਗਿਆ ਹੈ ਔਰ ਇਸ ਸਾਲ ਦੇ ਅਖੀਰ ਤੱਕ ਇਹ 87518 ਕਰੋੜ ਤੱਕ ਪਹੁੰਚਣ ਦਾ ਅੰਦਾਜ਼ਾ ਹੈ ਜਿਹੜਾ ਕਿ ਨਾ-ਸਹਿਣਯੋਗ ਹੈ, ਇਹ ਗੱਲ ਅਸੀਂ ਮੰਨੀ ਹੈ ਪਰ ਕੀ ਮੌਜੂਦਾ ਸਰਕਾਰ ਇਸ ਕਰਜ਼ੇ ਵਾਸਤੇ ਜ਼ਿੰਮੇਵਾਰ ਹੈ ? ਇਨ੍ਹਾਂ ਨੇ ਇਹ ਗੱਲ ਕੀਤੀ ਕਿ ਕਰਜ਼ਾ ਲੈ ਕੇ ਸਰਕਾਰ ਕਰਜ਼ਾ ਮੋੜ ਰਹੀ ਹੈ ਕਿ 13204 ਕਰੋੜ ਦਾ ਕਰਜ਼ਾ ਲਿਆ ਹੈ ਔਰ 10268 ਕਰੋੜ ਦਾ ਕਰਜ਼ਾ ਮੋੜਿਆ ਹੈ। ਸੋ, ਇਹ ਗੱਲ ਮੰਨਦੇ ਹਾਂ ਕਿ ਅਸੀਂ ਕਰਜ਼ਾ ਮੋੜਨ ਲਈ ਕਰਜ਼ਾ ਲਿਆ। ਅਸੀਂ ਕਰਜ਼ੇ ਦੀ ਇੱਕ ਵੀਸ਼ੀਅਸ ਸਾਈਕਲ ਵਿੱਚ ਫਸੇ ਹੋਏ ਹਾਂ। ਇਹ ਅਸੀਂ ਨਹੀਂ ਕਰ ਰਹੇ ਸਗੋਂ ਇਹ ਪਿਛਲੇ 15 ਸਾਲਾਂ ਤੋਂ ਹੀ ਹੋ ਰਿਹਾ ਹੈ। ਕਰਜ਼ਾ ਲੈ ਕੇ ਹੀ ਕਰਜ਼ਾ ਮੋੜਿਆ ਜਾ ਰਿਹਾ ਹੈ। ਇਸ ਕਰਕੇ ਅਸੀਂ ਕੇਂਦਰ ਸਰਕਾਰ ਤੋਂ ਬੇਨਤੀ ਕੀਤੀ ਹੈ ਕਿ ਤੁਸੀਂ ਇਸ ਡੈੱਟ ਵਿੱਚੋਂ ਪੰਜਾਬ ਸੂਬੇ ਨੂੰ ਕੱਢਣ ਲਈ ਮਦਦ ਕਰੋ। ਅਸੀਂ ਪਿਛਲੇ ਸਮੇਂ ਦੇ ਵਿੱਚ ਇਸ ਵਿੱਚੋਂ ਨਿਕਲਣ ਦੇ ਯਤਨ ਕੀਤੇ ਹਨ। ਇਸ ਕਰਜ਼ੇ ਨੂੰ ਅਸੀਂ ਐਬਸੋਲਿਊਟ ਟਰਮਜ਼ ਵਿੱਚ ਕਦੇ ਨਹੀਂ ਦੇਖ ਸਕਦੇ ਕਿ ਇੰਨੇ ਹਜ਼ਾਰ ਕਰੋੜ ਕਰਜ਼ਾ ਹੋ ਗਿਆ। ਇਸ ਨੂੰ ਹਮੇਸ਼ਾ ਸੂਬੇ ਦੀ ਜਿਹੜੀ ਆਰਥਿਕ ਹਾਲਤ ਹੈ, ਉਸ ਨਾਲ ਜੋੜ ਕੇ ਦੇਖਿਆ ਜਾਂਦਾ ਹੈ ਔਰ ਤੁਹਾਨੂੰ ਸੁਣ ਕੇ ਹੈਰਾਨੀ ਹੋਵੇਗੀ ਕਿ ਸਾਲ 2004-05 ਦੇ ਵਿੱਚ ਜਿਹੜੀ ਡੈੱਟ ਟੂ ਜੀ. ਡੀ. ਪੀ. ਰੇਸ਼ੋ ਸੀ, ਉਹ 46.45 ਫੀਸਦੀ ਪਹੁੰਚ ਗਈ ਸੀ ਜਿਸ ਨੂੰ ਅਸੀਂ ਪਿਛਲੇ ਪੰਜ ਸਾਲਾਂ ਦੇ ਵਿੱਚ ਕੰਟਰੋਲ ਕਰਕੇ ਅੱਜ ਅਸੀਂ ਸੂਬੇ ਦੀ ਡੈੱਟ ਟੂ ਜੀ. ਡੀ. ਪੀ. ਰੇਸ਼ੋ 31.5% ਤੇ ਇਸ ਨੂੰ ਲੈ ਕੇ ਆਏ ਹਾਂ। (ਥੰਪਿੰਗ) ਸੋ, ਅਸਲ ਮਾਅਨਿਆਂ ਵਿੱਚ ਪੰਜਾਬ ਦੇ ਕਰਜ਼ੇ ਦੀ ਜਿਹੜੀ ਸਥਿਤੀ ਹੈ, ਉਹ ਪਹਿਲਾਂ ਨਾਲੋਂ ਮਾੜੀ ਨਹੀਂ ਹੋਈ, ਪਹਿਲਾਂ ਨਾਲੋਂ ਚੰਗੀ ਹੋਈ ਹੈ। ਇਸ ਵਿੱਚ ਜਿਹੜੇ ਰੋਜ਼ ਵਸਤਾਂ ਦੇ ਭਾਅ ਵਧਦੇ ਹਨ, ਤੁਸੀਂ ਇਨਫਲੇਸ਼ਨ ਨੂੰ ਵੀ ਇਸ ਵਿੱਚ ਲਗਾ ਦੇ ਦੇਖੋ ਤਾਂ ਕਰਜ਼ੇ ਦਾ ਵਧਣਾ ਸੁਭਾਵਿਕ ਹੈ ਔਰ ਜਿਹੜਾ ਸਾਡਾ ਟਾਰਗੇਟ ਹੈ ਜਿਹੜਾ ਅਸੀਂ ਫਾਇਨਾਂਸ ਕਮਿਸ਼ਨ ਨੂੰ ਦਿੱਤਾ ਹੈ, ਉਸ ਦੇ ਵਿੱਚ ਹੀ ਸਾਡੀ ਕਰਜ਼ੇ ਦੀ ਲਿਮਿਟ ਹੈ। ਇਸੇ ਤਰ੍ਹਾਂ ਜਿਹੜੀ ਫਿਸਕਲ ਡੈਫੀਸਿਟ ਹੈ, ਸਾਡੀ ਇਸ ਸਾਲ ਦੀ ਅਸੀਂ ਉਸ ਲਿਮਿਟ ਵਿੱਚ ਹੀ ਹਾਂ ਔਰ ਅਸੀਂ ਉਹੀ ਫਾਇਨਾਂਸ ਕਮਿਸ਼ਨ ਨੂੰ ਦਿੱਤਾ ਹੈ। ਪਿਛਲੇ ਸਾਲ ਇੱਕ ਰੈਵੇਨਿਊ ਡੈਫਿਸਿਟ ਸਾਡਾ ਕਾਫੀ ਵੱਧ ਗਿਆ ਹੈ। ਉਸ ਬਾਰੇ ਮੈਂ ਬਜਟ ਵਿੱਚ ਦੱਸਿਆ ਹੈ ਕਿ ਇਸ ਦੇ 2-3 ਅਹਿਮ ਕਾਰਨ ਹਨ। ਇੱਕ ਤਾਂ ਮੇਨ ਹੈ ਕਿ ਸਾਨੂੰ ਪੇਅ ਕਮਿਸ਼ਨ ਦੇ ਜਿਹੜੇ ਏਰੀਅਰਜ਼ ਸਨ ਉਹ ਦੇਣੇ ਪਏ ਜਿਹੜਾ ਇਸ ਸਾਲ ਦੇ ਵਿੱਚ ਕੁਝ ਕੈਬਨਿਟ ਸਭ ਕਮੇਟੀ ਦੇ ਫੈਸਲੇ ਸਨ ਉਸ ਸਬੰਧੀ ਵੀ ਅਸੀਂ ਕੁਝ ਭੱਤੇ ਦਿੱਤੇ, ਕੁਝ ਤਨਖ਼ਾਹਾਂ ਵਿੱਚ ਵਾਧਾ ਕੀਤਾ, ਇਸ ਤੇ ਤਕਰੀਬਨ 600 ਕਰੋੜ ਤੋਂ ਉੱਤੇ, ਇਨ੍ਹਾਂ ਸਾਰੀਆਂ ਚੀਜ਼ਾਂ ਦਾ ਅਸਰ ਵੀ ਪਿਆ। ਪਰ ਇਹ ਵੀ ਜਿਹੜਾ ਫਿਗਰ ਹੈ ਇਹ ਸਾਡਾ ਸੂਬੇ ਦੀ ਐਕਚੂਅਲ ਰੈਵੇਨਿਊ ਡੈਫਿਸਿਟ ਨੂੰ ਡਿਪਿਕਟ ਨਹੀਂ ਕਰਦਾ। ਕਿਉਂਕਿ ਕਾਫੀ ਜਿਹੜਾ ਸੂਬੇ ਦਾ ਰੈਵੇਨਿਊ ਹੈ, ਜਿਹੜਾ ਸੂਬੇ ਦੀ ਸਰਕਾਰ ਜਾਂ

ਸਰਕਾਰੀ ਅਦਾਰਾ ਇੱਕਠਾ ਕਰਦੇ ਹਨ ਉਹ ਕੰਸੋਲੀਡੇਟਿਡ ਫੰਡ ਦੇ ਵਿੱਚ ਨਹੀਂ ਆਉਂਦਾ ਉਹ ਕੰਸੋਲੀਡੇਟਿਡ ਫੰਡ ਤੋਂ ਬਾਹਰ ਹੀ ਹੁੰਦਾ ਹੈ ਜਿਵੇਂ ਪੀ.ਆਈ.ਡੀ.ਬੀ., ਆਰ.ਡੀ.ਐਫ. ਹੈ ਅਤੇ 11% ਵੈਟ ਜਿਹੜੀ ਡਿਵਾਲਵ ਸਾਡੇ ਲੋਕਲ ਗੌਰਮਿੰਟ ਡਿਪਾਰਟਮੈਂਟ ਕੋਲ ਹੁੰਦੀ ਹੈ ਇਹ ਤਕਰੀਬਨ 2000 ਕਰੋੜ ਰੁਪਿਆ ਜਿਹੜਾ ਸਿੱਧਾ ਇਨ੍ਹਾਂ ਅਦਾਰਿਆਂ ਨੂੰ ਚੰਦਾ ਜਾਂਦਾ ਹੈ ਇਨ੍ਹਾਂ ਵਿੱਚੋਂ ਤਕਰੀਬਨ 70-80% ਕੈਪੀਟਲ ਐਕਸਪੈਂਡੀਚਰ ਤੇ ਖ਼ਰਚਾ ਹੁੰਦਾ ਹੈ। ਰੈਵੇਨਿਊ ਅਕਾਉਂਟ ਵਿੱਚ ਆ ਕੇ ਕੈਪੀਟਲ ਐਕਸਪੈਂਡੀਚਰ ਤੇ ਖ਼ਰਚ ਹੁੰਦਾ ਹੈ। ਜੇਕਰ ਅਸੀਂ ਇਸ ਨੂੰ ਹਾਈਪੋਥੀਟੈਕਲੀ ਵੀ ਦੇਖੀਏ ਤਾਂ ਤਕਰੀਬਨ ਇਸ ਨਾਲ ਸਾਡਾ 2000-2500 ਕਰੋੜ ਰੁਪਏ ਦਾ ਰੈਵੇਨਿਊ ਡੇਫੀਸਿਟ ਸਿੱਧਾ ਘਟਦਾ ਹੈ ਕਿਉਂਕਿ ਇਹ ਸਾਡਾ ਕੰਸੋਲੀਡੇਟਿਡ ਫੰਡ ਵਿੱਚ ਨਹੀਂ ਹੈ। so even then ਜੇ ਆਪਾਂ ਸੂਬੇ ਦੀ ਵੈਸੇ ਫਿਗਰ ਦੇਖੀਏ ਤਾਂ ਉਹ ਇੰਨੀ ਕੋਈ ਗੰਭੀਰ ਨਹੀਂ ਹੈ ਪਰ ਫਿਰ ਵੀ ਮੈਂ ਇਸ ਗੱਲ ਤੋਂ ਨਹੀਂ ਭਜਦਾ, ਮੈਂ ਸਮਝਦਾ ਹਾਂ ਕਿ ਅੱਜ ਵੀ ਸਾਨੂੰ ਹੋਰ ਫੰਡਜ਼ ਦੀ ਲੋੜ ਹੈ ਕਿ ਅਸੀਂ ਆਪਣਾ ਫਿਸਕਲ ਡੇਫੀਸਿਟ ਘਟਾਈਏ, ਆਪਣਾ ਰੈਵੇਨਿਊ ਡੇਫੀਸਿਟ ਘਟਾਈਏ ਤੇ ਕਰਜ਼ਾ ਘਟਾਈਏ, ਉਸ ਦੇ ਲਈ ਅਸੀਂ ਯਤਨ ਕਰ ਰਹੇ ਹਾਂ। ਉਹ ਕਿਵੇਂ ਘੱਟ ਸਕਦਾ ਹੈ ਹੁਣ ਮੈਂ ਉਸ ਤੇ ਆਉਂਦਾ ਹਾਂ। ਤਿੰਨ ਤਰੀਕੇ ਹਨ, ਇੱਕ ਤਾਂ ਜੋ ਮਾਲੀ ਖਰਚਾ ਹੈ, ਉਹ ਘਟਾਇਆ ਜਾਵੇਂ, ਸਾਡਾ ਮਾਲੀ ਖ਼ਰਚਾ ਤਕਰੀਬਨ 80-85% ਕੁਮਿਟਿਡ ਐਕਸਪੈਂਡੀਚਰ ਹੈ, ਇਸ ਬਾਰੇ ਜਾਖੜ ਸਾਹਿਬ ਨੇ ਵੀ ਜਿਹੜੀ ਗੱਲ ਕੀਤੀ ਹੈ। ਸੋ, ਸਾਡੇ ਕੋਲ to play around with revenue ਤਕਰੀਬਨ 15 ਫੀਸਦੀ ਰਹਿ ਗਿਆ। ਅਸੀਂ ਉਸ 15 ਫੀਸਦੀ ਵਿੱਚੋਂ ਯਤਨ ਕਰਕੇ 250 ਕਰੋੜ ਰੁਪਏ ਆਸਟੈਰਿਟੀ ਮਈਯਰ ਨਾਲ ਘਟਾਇਆ ਹੈ। ਅਸੀਂ ਹੋਰ ਵੀ ਯਤਨ ਕਰ ਰਹੇ ਹਾਂ। ਜੇ ਘਟਾ ਸਕਦੇ ਹਾਂ, ਉਹ ਵੀ ਘਟਾਵਾਂਗੇ। ਦੂਜਾ ਤਰੀਕਾ ਹੈ ਕਿ ਕੈਪੀਟਲ ਐਕਸਪੈਂਡੀਚਰ ਹੈ, ਪੰਜੀਗਤ ਖ਼ਰਚਾ ਜੋ ਹੈ, ਉਸ ਨੂੰ ਘਟਾਓ। ਇਸ ਬਾਰੇ ਮੈਂ ਹਾਉਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੇਕਰ ਕੈਪੀਟਲ ਐਕਸਪੈਂਡੀਚਰ ਨੂੰ ਸਰਕਾਰ ਘਟ ਕਰਦੀ ਹੈ ਤਾਂ ਇਸ ਦੇ ਨਾਲ ਸੂਬੇ ਦੇ ਵਿਕਾਸ ਤੇ ਮਾੜਾ ਅਸਰ ਪੈਂਦਾ ਹੈ। ਇਸ ਗੱਲ ਨੂੰ ਹਰ ਇਕ ਬੰਦਾ ਮੰਨੇਗਾ। ਜੇਕਰ ਅਸੀਂ ਇੰਫੈਕਟ ਬੋਰੋਇੰਗ ਵੱਧ ਕਰ ਸਕਦੇ ਹਾਂ ਸਾਨੂੰ ਸਵੀਕਾਰ ਹੈ। ਸੋ, ਇਹ ਦੋ ਪੱਖ ਹੋ ਗਏ। ਤੀਸਰਾ ਇਹ ਹੈ ਕਿ ਮਾਲੀ ਆਮਦਨ ਵਿੱਚ ਵਾਧਾ ਕਰੀਏ। ਮੈਂ ਪਿਛਲੇ ਪੰਜ ਸਾਲਾਂ ਦੇ ਅੰਕੜੇ ਦਿੱਤੇ ਹਨ। ਅਸੀਂ ਤਕਰੀਬਨ 9017 ਕਰੋੜ ਰੁਪਏ ਤੋਂ 20310 ਕਰੋੜ ਰੁਪਏ ਆਪਣੀ ਮਾਲੀ ਆਮਦਨ ਵਿੱਚ ਵਾਧਾ ਕੀਤਾ ਹੈ। ਇਸ ਪਾਸੇ ਬਹੁਤ ਵੱਡੇ ਯਤਨ ਹੋਏ ਹਨ। ਸੂਬੇ ਦੀ ਮਾਲੀ ਆਮਦਨ ਵਾਲੇ ਪਾਸੇ ਬਹੁਤ ਵੱਡੇ-ਵੱਡੇ ਯਤਨ ਕੀਤੇ ਗਏ ਹਨ। ਕਈ ਕਦਮ ਚੁੱਕੇ ਗਏ ਹਨ। ਇਸ ਬਜਟ ਪਲਾਨ ਦੇ ਵਿੱਚ ਵੀ ਇਸ ਸਬੰਧੀ ਕਈ ਪਰਪੋਜ਼ਲਾਂ ਦਿੱਤੀਆਂ ਹਨ ਕਿ ਸਾਨੂੰ ਘੱਟ ਤੋਂ ਘੱਟ 2000 ਕਰੋੜ ਰੁਪਏ ਦੇ ਐਡੀਸ਼ਨਲ ਰੈਵੀਨਿਊ ਜੈਨਰੇਸ਼ਨ ਦੀ ਲੋੜ ਹੈ। ਜਿਵੇਂ ਮੈਂ ਦੱਸਿਆ ਹੈ ਕਿ ਇਸ ਦੇ ਵਾਸਤੇ ਕਈ ਤਰੀਕੇ ਹਨ। ਅਸੀਂ ਰੈਵੀਨਿਊ ਤੋਂ ਟੈਕਸ ਨੈਟ ਜਿਹੜਾ ਹੈ ਉਸ ਨੂੰ ਵਧਾ ਕੇ ਕਰ ਸਕਦੇ ਹਾਂ। ਅਸੀਂ ਟੈਕਸ ਕੰਪਲਾਇੰਸ ਕਰਕੇ ਵੀ ਕਰ ਸਕਦੇ ਹਾਂ। ਹੋਰ ਵੀ ਕਈ ਤਰੀਕਿਆਂ ਦੇ ਨਾਲ ਇਸ ਨੂੰ ਕਰਨ ਦੀ ਲੋੜ ਹੈ ਔਰ ਆਉਣ ਵਾਲੇ ਸਮੇਂ ਵਿੱਚ ਇਸ ਬਾਰੇ ਸਰਕਾਰ ਗੌਰ ਕਰ ਰਹੀ ਹੈ ਕਿ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਕਿਸ ਤਰੀਕੇ ਦੇ ਨਾਲ ਸਾਡਾ ਰੈਵੀਨਿਊ ਜਿਹੜਾ ਹੈ, ਉਹ ਡਾਇਰੈਕਟਲੀ ਜਾਂ ਇੰਨ ਡਾਇਰੈਕਟਲੀ ਵਧਾਇਆ ਜਾ ਸਕਦਾ ਹੈ। ਚੇਅਰਮੈਨ ਸਾਹਿਬ, ਇਕ ਫਿਸਕਲ ਇੰਡੀਕੇਟਰ ਇਕਨਾਮਿਕ ਗ੍ਰੋਥ ਹੁੰਦਾ ਹੈ। ਕਈ ਮੈਂਬਰ ਸਾਹਿਬਾਨ ਨੇ ਗੱਲ ਕੀਤੀ ਹੈ ਦੇਸ਼ ਦੀ ਇਕਨਾਮਿਕ ਗ੍ਰੋਥ 7.86 ਫੀਸਦੀ ਹੈ ਜਦੋਂ ਕਿ ਸਾਡੇ ਸੂਬੇ ਦੀ 6.74 ਫੀਸਦੀ ਹੈ, ਅਸੀਂ ਇਕ ਫੀਸਦੀ ਦੇਸ਼ ਦੀ ਇਕਨਾਮਿਕ ਗ੍ਰੋਥ ਨਾਲੋਂ ਪਛੜ ਗਏ ਹਾਂ। ਪਰ ਇਸ ਦੇ ਕੁਝ ਕਾਰਨ ਹਨ। ਸਭ ਤੋਂ ਵੱਡਾ ਕਾਰਨ ਇਹ ਹੈ ਕਿ ਜਿਹੜੀ ਸਾਡੀ ਖੇਤੀਬਾੜੀ ਦੀ ਗ੍ਰੋਥ ਹੈ ਉਹ ਸਾਡੀ ਸਟੈਗਨੇਟ ਕਰ ਰਹੀ ਹੈ। ਸਾਡੀ ਖੇਤੀਬਾੜੀ ਦੀ ਗ੍ਰੋਥ 3.25 ਫੀਸਦੀ ਦੇ ਮੁਕਾਬਲੇ ਤੇ ਪਿਛਲੇ ਪੰਜ ਸਾਲਾਂ ਵਿੱਚ ਸਿਰਫ 1.06-07 ਫੀਸਦੀ ਹੈ। ਇਹ ਤੁਸੀਂ ਸਮਝ ਲਓ ਕਿ ਅਸੀਂ ਫ਼ਸਲਾਂ ਦੀ ਪੈਦਾਵਾਰ ਵਿੱਚ ਪਹਿਲਾਂ ਹੀ ਸਿਖਰ ਤੇ ਪਹੁੰਚ ਚੁੱਕੇ ਹਾਂ ਜਾਂ ਸਾਡੇ ਸਾਹਮਣੇ ਨਵੀਂ ਰਿਸਰਚ ਦੇ ਅੱਛੇ ਨਤੀਜੇ ਨਹੀਂ ਆਏ, ਜਿਸ ਦੇ ਨਾਲ ਪੈਦਾਵਾਰ ਵਧਾਈ ਜਾ ਸਕੇ, ਇਸ ਤੋਂ ਬਿਨ੍ਹਾਂ ਕੁਝ ਹੋਰ ਐਸੇ ਤਰੀਕਿਆਂ ਕਰਕੇ ਸਾਡੀ ਗ੍ਰੋਥ ਸਟੈਗਨੇਟ ਹੋ ਗਈ ਹੈ, ਜਿਹੜੀ ਸਾਡੀ ਗ੍ਰੋਥ ਨੂੰ ਥੱਲੇ ਖਿੱਚ ਰਹੀ ਹੈ। ਤੁਸੀਂ ਸੁਣ ਕੇ ਖੁਸ਼ ਹੋਵੇਗੇ ਕਿ ਦੇਸ਼ ਦੇ ਵਿੱਚ ਜਿਹੜਾ ਸਾਡਾ ਸੈਕੰਡਰੀ ਸੈਕਟਰ ਹੈ ਜਿਸ ਵਿੱਚ ਮੇਜਰ ਇੰਡਸਟਰੀਅਲ ਸੈਕਟਰ ਕਹਿੰਦੇ ਹਾਂ ਉਸ ਦਾ ਦੇਸ਼ ਦੇ ਮੁਕਾਬਲੇ ਵਿੱਚ ਪਿਛਲੇ ਪੰਜ ਸਾਲਾਂ ਦੀ ਗ੍ਰੋਥ 7.07% ਫੀਸਦੀ ਹੈ ਲੇਕਿਨ ਜਿਹੜੀ ਪੰਜਾਬ ਦੀ ਗ੍ਰੋਥ ਹੈ ਉਹ 9 ਫੀਸਦੀ ਹੈ ਇਸ ਦਾ ਮਤਲਬ ਇਹ ਹੈ ਕਿ ਪੰਜਾਬ ਦੇ ਵਿੱਚ ਇੰਡਸਟਰੀ ਦੀ ਗ੍ਰੋਥ ਦੇਸ਼ ਦੇ ਮੁਕਾਬਲੇ 2 ਫੀਸਦੀ ਵੱਧ ਹੈ। ਇਸ ਦੇ ਵਾਸਤੇ ਮੈਂ ਪੰਜਾਬ ਦੇ ਵਿੱਚ ਜਿਹੜਾ ਸਮਾਲ ਸਕੇਲ ਅਤੇ ਮੀਡੀਅਮ ਸਕੇਲ ਇੰਡਸਟਰੀ ਦਾ ਐਂਟਰਪ੍ਰੀਓਨਿਓਰ ਹੈ, ਉਸ ਨੂੰ ਇਸ ਵਾਸਤੇ ਵਧਾਈ ਦੇਣੀ ਚਾਹੁੰਦਾ ਹਾਂ ਕਿ ਉਸ ਨੇ ਦੂਜੇ ਸੂਬਿਆਂ ਦੇ ਵਿੱਚ ਜਿਹੜੇ ਇੰਡਸਟਰੀਅਲ ਦੇ ਖੇਤਰ ਵਿੱਚ ਬੈਨੀਫਿਟ ਮਿਲੇ ਹੋਏ ਹਨ ਉਸ ਦੇ ਬਾਵਜੂਦ ਪੰਜਾਬ ਦੇ ਵਿੱਚ ਮੈਨੂਫੈਕਚਰਿੰਗ ਸੈਕਟਰ ਵਿੱਚ ਕਾਫੀ ਗ੍ਰੋਥ ਲਿਆਂਦੀ ਹੈ। ਇਸ ਤੋਂ ਇਲਾਵਾ ਸਾਡੀ ਗ੍ਰੋਥ ਰੇਟ ਭਾਵੇਂ 1 ਫੀਸਦੀ ਘੱਟ ਹੈ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ 10ਵੀਂ ਅਤੇ 11ਵੀਂ ਪਲਾਨ ਵਿੱਚ ਜਦੋਂ 10ਵੀਂ ਪਲਾਨ ਵੇਲੇ ਏਥੇ ਕਾਂਗਰਸ ਸਰਕਾਰ ਸੀ ਅਤੇ 11ਵੀਂ ਪਲਾਨ ਵੇਲੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਸੀ, ਨੈਸ਼ਨਲ ਫਿਗਰ ਤਕਰੀਬਨ ਸਾਰੇ ਹੀ ਸੇਮ ਸੀ। 10ਵੀਂ ਪਲਾਨ ਵੇਲੇ 10.08 ਫੀਸਦੀ ਅਤੇ 11ਵੀਂ ਪਲਾਨ ਵੇਲੇ 6.87 ਫੀਸਦੀ ਸੀ ਅਤੇ ਸੂਬੇ ਦੀ ਗ੍ਰੋਥ 10ਵੀਂ ਪਲਾਨ ਵੇਲੇ 5.11 ਫੀਸਦੀ ਸੀ ਅਤੇ 11ਵੀਂ ਪਲਾਨ ਵੇਲੇ ਹੁਣ ਸਾਡੀ ਸਰਕਾਰ ਵੇਲੇ ਜਦੋਂ ਸੂਬੇ ਦੀ ਗ੍ਰੋਥ ਰੇਟ ਵੱਧ ਕੇ 7.47 ਫੀਸਦੀ ਹੋ ਗਈ, ਇਹ ਡੇਢ ਫੀਸਦੀ ਵਧੀ ਹੈ। ਪੰਜਾਬ ਦੀ ਗ੍ਰੋਥ ਰੇਟ ਵਿੱਚ ਵਾਧਾ ਹੋਇਆ ਹੈ। ਇਸ ਤੋਂ ਵੱਡਾ ਇੰਡੀਕੇਟਰ ਸੂਬੇ ਦੇ ਵਿਕਾਸ ਦਾ ਹੋਰ ਕੀ ਹੋ ਸਕਦਾ ਹੈ। ਜਿੱਥੇ ਮੈਂ ਸਾਰੇ ਪਹਿਲੂਆਂ ਤੇ ਗੱਲ ਕੀਤੀ ਹੈ, ਮੈਂ ਪਲਾਨ ਦੇ ਬਾਰੇ ਗੱਲ ਕਰਨੀ ਚਾਹਾਂਗਾ ਕਿ ਇਹ ਜਿਹੜਾ ਪਲਾਨ ਹੈ ਇਹ 14,000 ਕੋਰੜ ਰੁਪਏ ਦਾ ਪਲਾਨ ਹੈ। ਸਾਨੂੰ ਤਕਰੀਬਨ 15,000 ਕਰੋੜ ਰੁਪਿਆ ਕੇਂਦਰ ਸਰਕਾਰ ਤੋਂ ਗਰਾਂਟ ਦਾ ਆਉਂਣਾ ਹੈ। ਬਾਕੀ ਸਾਡੇ ਸੂਬੇ ਦੇ ਰਿਸੋਰਸਿਜ਼ ਜਾਂ ਨਾਬਾਰਡ ਬੈਂਕਾਂ ਤੋਂ ਲੋਨ ਦੀ ਜ਼ਰੂਰਤ ਹੈ। 14,000 ਕਰੋੜ ਰੁਪਏ ਦੀ ਫੰਡਿੰਗ ਹੋਣੀ ਹੈ, 2 ਏਰੀਆਜ਼ ਵਿੱਚ ਸਾਡਾ ਖਾਸ ਫੋਕਸ ਰਿਹਾ ਹੈ,

ਇਕ ਹੈ ਗ੍ਰੀਨ ਐਨਵਾਇਰਨਮੈਂਟ। ਮਾਨਯੋਗ ਮੁੱਖ ਮੰਤਰੀ ਸਾਹਿਬ ਜਿਹੜਾ ਅਹਿਮ ਕਦਮ ਹੈ ਉਹ ਹੈ ਪੰਜਾਬ ਦੇ ਵਾਤਾਵਰਣ ਦੀ ਸੰਭਾਲ ਤੇ ਫ਼ੋਕਸ ਕਰਨਾ ਹੈ ਦੂਸਰਾ ਇਹ ਹੈ ਕਿ ਅਸੀਂ ਯੂਥ ਨੂੰ ਕਿਸ ਤਰੀਕੇ ਨਾਲ ਉਨ੍ਹਾਂ ਦੀਆਂ ਮੁਸ਼ਕਲਾਂ ਵਿਚੋਂ ਉਭਾਰਨ ਲਈ ਉਨ੍ਹਾਂ ਨੂੰ ਇਕ ਚੰਗਾ ਰਸਤਾ ਵਿਖਾ ਸਕਦੇ ਹਾਂ। ਅਸੀਂ ਵਾਤਾਵਰਣ ਵਾਸਤੇ ਇਸ ਬਜਟ ਵਿਚ ਜੋ ਪ੍ਰੋਵੀਜ਼ਨ ਕੀਤਾ ਹੈ ਉਹ ਹੈ Green Punjab Initiative ਅਸੀਂ ਜਿਸ ਦੇ ਵਿੱਚ ਪੰਜਾਬ ਸਰਕਾਰ ਨੇ 19 ਕਰੋੜ ਰੁਪਏ ਤੋਂ ਵਧਾ ਕੇ 72 ਕਰੋੜ ਰੁਪਏ ਦੀ ਐਲੋਕੇਸ਼ਨ ਫੋਰੈਸਟ ਡਿਪਾਰਟਮੈਂਟ ਨੂੰ ਦੇਣ ਦਾ ਵਾਇਦਾ ਕੀਤਾ ਹੈ। ਇਥੋਂ ਤੱਕ ਹੀ ਸੀਮਤ ਨਹੀਂ ਇਸ ਵਿੱਚ ਸੂਬੇ ਦੀਆਂ ਜਿਹੜੀਆਂ ਸਾਰੀਆਂ ਆਰਗੇਨਾਈਜੇਸ਼ਨਜ਼ ਹਨ, ਭਾਵੇਂ ਉਹ ਪੰਚਾਇਤੀ ਰਾਜ ਇੰਸਟੀਚਿਊਸ਼ਨ ਹੈ, ਭਾਵੇਂ ਲੋਕ ਬਾਡੀਜ਼ ਇੰਸਟੀਚਿਊਸ਼ਨ ਹੈ, ਵੱਖ-ਵੱਖ ਮਹਿਕਮਿਆਂ ਨੂੰ ਕਿਹਾ ਹੈ ਕਿ ਉਹ ਸਾਰੇ ਇਸ ਤੋਂ ਇਲਾਵਾ ਕੰਟਰੀਬਿਊਟ ਕਰਨ ਤਾਂ ਕਿ ਆਉਂਦੇ ਪੰਜ ਸਾਲਾਂ ਵਿੱਚ ਜੋ ਗਰੀਨ ਕਵਰ ਨੂੰ ਡਬਲ ਕਰਨ ਦਾ ਟੀਚਾ ਹੈ, ਉਸ ਨੂੰ ਅਸੀਂ ਪੂਰਾ ਕਰ ਸਕੀਏ। ਇਸ ਸਾਲ ਪੰਜਾਬ ਨੂੰ ਗਰੀਨ ਕਵਰ ਕਰਨ ਵਾਸਤੇ 5000 ਏਕੜ ਦਾ ਟੀਚਾ ਰੱਖਿਆ ਹੈ। ਇਹ ਸਾਡਾ ਇਕ ਬਹੁਤ ਵਧੀਆ ਉਪਰਾਲਾ ਹੈ। ਦੂਸਰਾ ਰਿਵਰ ਕੰਜ਼ਰਵੇਸ਼ਨ ਪ੍ਰੋਗਰਾਮ ਅਧੀਨ 45 ਸ਼ਹਿਰਾਂ ਵਿੱਚ 1947 ਕਰੋੜ ਰੁਪਏ ਨਾਲ ਸੀਵਰੇਜ ਅਤੇ ਸੀਵਰੇਜ ਟਰੀਟਮੈਂਟ ਪਲਾਂਟ ਲਗਾਉਣ ਦਾ ਪ੍ਰਬੰਧ ਕਰਨਾ ਹੈ ਤਾਂ ਕਿ ਸੂਬੇ ਦੇ ਦਰਿਆਵਾਂ ਦੇ ਪਾਣੀ ਨੂੰ ਗੰਦਗੀ ਤੋਂ ਬਚਾਇਆ ਜਾ ਸਕੇ। ਇਨ੍ਹਾਂ ਵਿੱਚੋਂ 10 ਸ਼ਹਿਰਾਂ ਵਾਸਤੇ ਭਾਰਤ ਸਰਕਾਰ ਤੋਂ 289.51 ਕਰੋੜ ਰੁਪਿਆ ਗ੍ਰਾਂਟ ਮਨਜ਼ੂਰ ਹੋਈ ਹੈ, ਉਹ ਕੰਮ ਚਲ ਰਿਹਾ ਹੈ। 25 ਸ਼ਹਿਰਾਂ ਵਾਸਤੇ ਪੰਜਾਬ ਸਰਕਾਰ ਵਲੋਂ ਵੱਖ-ਵੱਖ ਅਦਾਰਿਆਂ ਨੂੰ ਪੈਸੇ ਅਰੇਂਜ ਕਰਕੇ 1658 ਕਰੋੜ ਰੁਪਏ ਦਾ ਕੰਮ ਚਲ ਰਿਹਾ ਹੈ। 10 ਸ਼ਹਿਰਾਂ ਦਾ ਅਸੀਂ ਟਾਈ-ਅੱਪ ਕਰਨਾ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਦੇ ਭਵਿੱਖ ਵਾਸਤੇ ਯੂਥ ਤੇ ਵਾਤਾਵਰਣ ਇਕ ਬਹੁਤ ਵੱਡਾ ਕਦਮ ਹੈ ਜੇ ਅਸੀਂ ਇਨ੍ਹਾਂ ਦੋਨਾਂ ਨੂੰ ਸੰਭਾਲ ਲੈਂਦੇ ਹਾਂ ਤਾਂ ਪੰਜਾਬ ਦਾ ਜਿਹੜਾ ਭਵਿੱਖ ਹੈ, ਉਸ ਨੂੰ ਤਰੱਕੀ ਕਰਨ ਤੋਂ ਕੋਈ ਰੋਕ ਨਹੀਂ ਸਕਦਾ, ਪੰਜਾਬ ਨੂੰ ਅੱਗੇ ਵੱਧਣ ਤੋਂ ਕੋਈ ਰੋਕ ਨਹੀਂ ਸਕਦਾ। ਇਸ ਤਰ੍ਹਾਂ ਵਾਤਾਵਰਣ ਵਾਸਤੇ Non- conventional Energy ਲਈ ਬੀਬੀ ਕਰਨ ਕੌਰ ਬਰਾੜ ਜੀ ਨੇ ਗੱਲ ਕੀਤੀ ਹੈ। ਪਿਛਲੇ ਪੰਜ ਸਾਲਾਂ ਦਾ ਰਿਕਾਰਡ ਹੈ ਕਿ ਅਸੀਂ 504 ਮੈਗਾਵਾਟ ਨਾਨ-ਕਨਵੈਂਸ਼ਨਲ ਐਨਰਜੀ ਪੈਦਾ ਕੀਤੀ ਹੈ। ਇਸ ਵਾਸਤੇ ਅਸੀਂ ਪੇਡਾ ਵੱਲੋਂ higher preferential tariff ਦਿੱਤਾ ਹੈ, ਜਿਸ ਦਾ ਮਤਲਬ ਹੈ ਕਿ ਅਸੀਂ ਉਨ੍ਹਾਂ ਕੋਲੋਂ ਮਹਿੰਗੇ ਭਾਅ ਤੇ, ਅਦਰਵਾਈਜ਼ ਇਹ ਵਾਇਏਬਲ ਨਹੀਂ ਹੈ, ਬਿਜਲੀ ਖਰੀਦ ਕੇ ਸਸਤੇ ਭਾਅ ਵੇਚਣਾ ਬੜਾ ਮੁਸ਼ਕਲ ਹੈ। ਅਸੀਂ ਬਾਇਓ ਮਾਸ ਦੀ ਬਿਜਲੀ 5.08 ਪੈਸੇ ਪ੍ਰਤੀ ਯੂਨਿਟ ਖਰੀਦਦੇ ਹਾਂ ਅਤੇ ਸੋਲਰ ਐਨਰਜੀ 10.39 ਪੈਸੇ ਖਰੀਦ ਕੇ ਪੰਜਾਬ ਦੇ ਸੂਬੇ ਨੂੰ ਦੇ ਰਹੇ ਹਾਂ।

ਇਸੇ ਤਰ੍ਹਾਂ ਮੈਂ ਸੁਆਇਲ ਐਂਡ ਵਾਟਰ ਕੰਜ਼ਰਵੇਸ਼ਨ ਬਾਰੇ ਕਹਿਣਾ ਚਾਹੁੰਦਾ ਹਾਂ। ਅਸੀਂ ਜਲ ਅਤੇ ਭੂਮੀ ਦੀ ਸੰਭਾਲ ਵਾਸਤੇ ਕੀ ਯਤਨ ਕਰੀਏ। ਪਾਣੀ ਇਕ ਸਾਡਾ ਬਹੁਤ ਵੱਡਾ ਸਰੋਤ ਹੈ। ਇਸੇ ਤਰ੍ਹਾਂ ਹੀ ਸਾਡੀ ਭੂਮੀ ਹੈ। ਪੰਜਾਬ ਦੇ ਦੋ ਹੀ ਵੱਡੇ ਸਰੋਤ ਹਨ। ਉਨ੍ਹਾਂ ਦੀ ਕਿਵੇਂ ਸੰਭਾਲ ਕੀਤੀ ਜਾ ਸਕਦੀ ਹੈ? ਇਸ ਵਾਸਤੇ ਬਜਟ ਵਿੱਚ ਵੱਖ-ਵੱਖ ਸਕੀਮਾਂ ਲਈ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]
51% ਦਾ ਵਾਧਾ ਕੀਤਾ ਹੈ। ਇਹ 93 ਕਰੋੜ ਤੋਂ ਵਧਾ ਕੇ ਅਸੀਂ 142 ਕਰੋੜ ਕੀਤਾ ਹੈ, ਇਸ ਦੀ ਅਸੀਂ ਬਜਟ ਵਿੱਚ ਤਜਵੀਜ਼ ਕੀਤੀ ਹੈ ਤਾਂ ਕਿ ਇਹ ਪੈਸਾ ਪੰਜਾਬ ਦੇ ਪਾਣੀ ਅਤੇ ਭੂਮੀ ਦੀ ਰੱਖਿਆ ਵਾਸਤੇ ਖਰਚਿਆ ਜਾ ਸਕੇ।

ਅਸੀਂ ਇਸ ਬਜਟ ਵਿੱਚ ਨੌਜਵਾਨਾਂ ਲਈ ਵੀ ਤਜਵੀਜ਼ਾਂ ਰੱਖੀਆਂ ਹਨ ? ਇਸ ਵਿੱਚ ਅਸੀਂ ਇੰਪਲਾਇਬਿਲਟੀ ਅਲਾਊਂਸ ਦੀ ਪ੍ਰੋਵੀਜ਼ਨ ਕੀਤੀ ਹੈ। ਤੁਸੀਂ ਸਾਰਿਆਂ ਨੇ ਇਸ ਬਾਰੇ ਚਰਚਾ ਵੀ ਕੀਤੀ ਹੈ। ਵਿਰੋਧੀ ਧਿਰ ਨੇ ਇਹ ਵੀ ਕਿਹਾ ਹੈ ਕਿ ਇੰਪਲਾਇਬਿਲਟੀ ਅਲਾਊਂਸ ਦੀ ਜਗ੍ਹਾ ਅਨਇੰਪਲਾਇਮੈਂਟ ਅਲਾਊਂਸ ਹੋਣਾ ਚਾਹੀਦਾ ਸੀ। ਇਹ ਸਾਡੇ ਮੈਨੀਫੈਸਟੋ ਵਿੱਚ ਕਲੀਅਰਕੱਟ ਲਿਖਿਆ ਹੋਇਆ ਹੈ ਕਿ ਅਸੀਂ ਇੰਪਲਾਇਬਿਲਟੀ ਅਲਾਊਂਸ 1000 ਰੁਪਏ ਪ੍ਰਤੀ ਵਿਅਕਤੀ ਪ੍ਰਤੀ ਮਹੀਨਾ ਦਿਆਂਗੇ। ਇਸ ਦਾ ਕੀ ਮਕਸਦ ਹੈ? ਅਸੀਂ ਪੰਜਾਬ ਦੇ ਨੌਜਵਾਨ ਨੂੰ ਨਿਰਭਰ ਨਹੀਂ ਬਣਾਉਣਾ ਚਾਹੁੰਦੇ, ਉਸ ਨੂੰ ਆਪਣੇ ਪੈਰਾਂ ਤੇ ਖੜ੍ਹੇ ਹੋਣ ਦੇ ਯੋਗ ਬਣਾਉਣਾ ਹੈ। ਜੇਕਰ ਉਹ ਆਪਣੀ ਸਕਿੱਲ ਵਿੱਚ ਇੰਪਰੂਵਮੈਂਟ ਕਰਨਾ ਚਾਹੁੰਦਾ ਹੈ, ਜਿਹੜਾ ਬੇਰੁਜ਼ਗਾਰ ਹੈ, ਉਸ ਨੂੰ ਤਿੰਨ ਸਾਲਾਂ ਵਿੱਚ ਪਤਾ ਲਗ ਜਾਂਦਾ ਹੈ ਕਿ ਉਸ ਵਿੱਚ ਕੀ ਕਮੀ ਹੈ ਅਤੇ ਉਸ ਕਮੀ ਨੂੰ ਪੂਰਾ ਕਰਨ ਲਈ ਉਸ ਨੂੰ ਆਰਥਿਕ ਮਦਦ ਦੀ ਲੋੜ ਹੈ ਤਾਂ ਪੰਜਾਬ ਸਰਕਾਰ ਵੱਲੋਂ ਅਸੀਂ ਉਸ ਨੂੰ 12,000 ਹਜ਼ਾਰ ਰੁਪਏ ਪ੍ਰਤੀ ਸਾਲ ਆਰਥਿਕ ਮਦਦ ਦੇਣ ਦੀ ਤਜਵੀਜ਼ ਰੱਖੀ ਹੈ। ਇਸ ਤਰ੍ਹਾਂ ਅਸੀਂ 12ਵੀਂ ਕਲਾਸ ਦੇ ਬੱਚਿਆਂ ਨੂੰ ਟੈਬਲੇਟ ਦੇਣ ਦੀ ਤਜਵੀਜ਼ ਰੱਖੀ ਹੈ। ਅਸੀਂ ਵਾਇਦਾ ਤਾਂ ਜ਼ਰੂਰ 11ਵੀਂ ਤੇ 12ਵੀਂ ਕਲਾਸ ਨੂੰ ਦੇਣ ਦਾ ਕੀਤਾ ਸੀ, ਪਰ ਅਸੀਂ ਇਸ ਸਾਲ 12ਵੀਂ ਕਲਾਸ ਨੂੰ ਦੇ ਰਹੇ ਹਾਂ ਅਤੇ ਅਗਲੇ ਸਾਲ ਸਾਡੀ ਕੋਸ਼ਿਸ਼ ਹੋਵੇਗੀ ਕਿ 11ਵੀਂ ਕਲਾਸ ਦੇ ਬੱਚਿਆਂ ਨੂੰ ਵੀ ਇਸ ਵਿੱਚ ਇਨਕਲੂਡ ਕੀਤਾ ਜਾਵੇ। ਅਸੀਂ ਇਹ ਟੈਬਲੈਟਸ ਦੇ ਰਹੇ ਹਾਂ ਜੇ ਇਸ ਦੇ ਵਿੱਚ ਅਸੀਂ ਕਹੀਏ ਕਿ ਟੈਬਲੇਟ ਦੇ ਦਿੱਤਾ ਜਾਂ ਲੈਪਟੋਪ ਦੇ ਦਿੱਤਾ ਤਾਂ ਇਸ ਦੇ ਵਿੱਚ ਅਤੇ ਲੈਪਟੋਪ ਦੇ ਵਿੱਚ ਕੋਈ ਬਹੁਤਾ ਫਰਕ ਨਹੀਂ। ਇਸ ਦੀ ਯੂਜੇਬਿਲਟੀ ਤਕਰੀਬਨ ਉਸੇ ਤਰ੍ਹਾਂ ਕਰ ਸਕਦੇ ਹਾਂ। ਜਦੋਂ ਅਸੀਂ ਲਵਾਂਗੇ ਤਾਂ ਅਸੀਂ ਜੋ ਸਾਡੇ ਬੱਚਿਆਂ ਦੀਆਂ ਨੀਡਜ ਹਨ, ਸਾਡੇ ਜਿਹੜੇ ਬੱਚੇ 11ਵੀਂ, 12ਵੀਂ ਕਲਾਸ ਵਿੱਚ ਪੜ੍ਹ ਰਹੇ ਹਨ, ਉਨ੍ਹਾਂ ਦੀਆਂ ਜਿਹੜੀਆਂ ਨੀਡਜ ਹਨ, ਉਸ ਦੇ ਮੁਤਾਬਿਕ ਅਸੀਂ ਉਹੀ ਐਪਲੀਕੇਸ਼ਨਜ਼ ਲਵਾਂਗੇ, ਜਿਹੜਾ ਸਾਨੂੰ ਸਪਲਾਈ ਕਰੇਗਾ ਉਹ ਇਨਸ਼ੋਅਰ ਕਰੇਗਾ ਕਿ ਉਹ ਸਾਰੀਆਂ ਐਪਲੀਕੇਸ਼ਨਜ਼ ਹੋਣ ਜਿਹੜੀਆਂ ਸਾਡੇ ਬੱਚਿਆਂ ਦੇ ਵਰਤਣਯੋਗ ਹਨ। ਇਸ ਲਈ ਇਹ ਵੀ ਸਾਡੀ ਇਕ ਸਾਡੇ ਨੌਜਵਾਨਾਂ ਨੂੰ ਕੇਂਦਰਿਤ ਸਕੀਮ ਹੈ। ਇਕ ਇਲੈਕਸ਼ਨ ਮੈਨੀਫੈਸਟੋ ਸਾਡਾ ਸੀ ਕਿ 13 ਖੇਡਾਂ ਵਿੱਚ ਬੱਚਿਆਂ ਨੂੰ ਵਜ਼ੀਫੇ ਦੇਣੇ ਹਨ। ਅਸੀਂ 1300 ਬੱਚਿਆਂ ਨੂੰ ਵਜ਼ੀਫੇ ਦੇਣ ਲੱਗੇ ਹਾਂ। 1 ਅਪ੍ਰੈਲ ਤੋਂ ਇਹ ਅਸੀਂ ਇਨ੍ਹਾਂ ਨੂੰ ਵਜ਼ੀਫੇ ਦੇਵਾਂਗੇ, 16 ਸਾਲ ਦੀ ਉਮਰ ਤੋਂ ਘੱਟ ਦੇ ਬੱਚਿਆਂ ਨੂੰ 500 ਰੁਪਿਆ ਮਹੀਨਾ ਅਤੇ 16 ਸਾਲ ਤੋਂ ਵੱਧ ਦੀ ਉਮਰ ਵਾਲੇ ਬੱਚਿਆਂ ਨੂੰ 1000 ਰੁਪਿਆ ਮਹੀਨਾ ਦੇਵਾਂਗੇ। (ਥੰਪਿੰਗ) ਇੱਕ ਨੌਜਵਾਨਾਂ ਲਈ, ਨੌਜਵਾਨਾਂ ਦੀ ਜਿਹੜੀ ਸਭ ਤੋਂ ਵੱਡੀ ਸਮੱਸਿਆ ਹੈ ਡਰੱਗ ਐਬਿਊਜ਼ ਦੀ ਹੈ। ਡਰੱਗ ਐਬਿਊਜ਼ ਦੇ ਵਿੱਚ ਵੀ ਜਿਹੜੇ ਪ੍ਰੈਸਕ੍ਰਿਪਸ਼ਨ ਡਰੱਗਜ਼ ਹਨ, ਜਿਹੜੇ ਕੈਮਿਸਟ ਤੋਂ ਮਿਲਦੇ ਹਨ

ਉਸ ਦੀ ਵੀ ਐਬਿਊਜ਼ ਬਹੁਤ ਵੱਧ ਗਈ ਹੈ। ਤੁਸੀਂ ਦੇਖਿਆ ਹੋਣਾ ਹੈ ਕਿ ਅਸੀਂ ਤਜਵੀਜ਼ ਕੀਤਾ ਹੈ ਕਿ ਹੈਲਥ ਵਿੱਚ ਜਿਹੜਾ ਇਕ ਨਵਾਂ ਸੈਕਸ਼ਨ ਫੂਡ ਐਂਡ ਡਰੱਗ ਐਡਮਨਿਸਟਰੇਸ਼ਨ ਹੋਵੇਗਾ। ਜਿਹੜੇ ਕਾਨੂੰਨ ਬਣਾਏਗੀ ਉਨ੍ਹਾਂ ਨੂੰ ਇੰਪਲੀਮੈਂਟ ਕਰੇਗੀ। ਪ੍ਰੈਸਕ੍ਰਿਪਸ਼ਨ ਡਰੱਗ ਜਿਹੜੀ ਹੈ, ਉਸਨੂੰ ਰੋਕਣ ਲਈ ਅਤੇ ਜਿਹੜਾ ਸਾਡੇ ਖਾਣੇ ਦੇ ਸਮਾਨ ਦੇ ਵਿੱਚ ਮਿਲਾਵਟ ਹੈ, ਉਸ ਨੂੰ ਰੋਕਣ ਦੇ ਲਈ ਉਹ ਕੰਮ ਕਰੇਗੀ। ਇਸ ਐਡਮਨਿਸਟਰੇਸ਼ਨ ਦਾ ਜਿਹੜਾ ਕੰਮ ਹੈ, ਉਹ ਸਿਰਫ ਤੇ ਸਿਰਫ ਡਰੱਗ ਐਬਿਊਜ ਨੂੰ ਰੋਕਣਾ ਅਤੇ ਜਿਹੜੇ ਖਾਣੇ ਵਿੱਚ ਮਿਲਾਵਟ ਹੈ ਉਸ ਨੂੰ ਰੋਕਣਾ ਹੈ, ਉਸ ਦੇ ਢਾਂਚੇ ਦੇ ਲਈ ਅਸੀਂ 5 ਕਰੋੜ ਰੁਪਿਆ ਇਸ ਬਜਟ ਦੇ ਵਿੱਚ ਰੱਖਿਆ ਹੈ। ਜਾਖੜ ਸਾਹਿਬ ਨੇ ਇਕ ਗੱਲ 73 ਨਵੀਆਂ ਆਈ. ਟੀ. ਆਈਜ਼ ਅਤੇ 25 ਸਬ ਸਕਿੱਲ ਸੈਂਟਰਜ਼ ਦੀ ਗੱਲ ਕੀਤੀ ਸੀ, ਇਹ ਇਸ ਸਾਲ ਨਹੀਂ, ਅਸੀਂ ਇਹ ਆਉਂਦੇ ਸਾਡੇ ਪੰਜ ਸਾਲਾਂ ਦੇ ਯੋਜਨਾ ਦੇ ਵਿੱਚ ਖੋਲ੍ਹਣੇ ਹਨ। ਸੋ, ਅਸੀਂ ਆਉਣ ਵਾਲੇ ਪੰਜ ਸਾਲਾਂ ਵਿੱਚ ਨਵੇਂ 25 ਸਕਿੱਲ ਸੈਂਟਰਜ਼ ਅਤੇ 73 ਨਵੀਆਂ ਆਈ. ਟੀ. ਆਈਜ਼ ਖੋਲ੍ਹ ਰਹੇ ਹਾਂ। ਇਸੇ ਤਰ੍ਹਾਂ ਗਰੀਬ ਪਰਿਵਾਰਾਂ ਦੇ ਬੱਚਿਆਂ ਲਈ ਜਿਹੜੇ ਕੋਚਿੰਗ ਅਫੋਰਡ ਨਹੀਂ ਕਰ ਸਕਦੇ ਜਿਸ ਤਰ੍ਹਾਂ ਤੁਹਾਨੂੰ ਪਤਾ ਹੀ ਹੈ ਕਿ ਅੱਜ ਸਪੈਸ਼ੇਲਾਈਜ਼ ਕੋਚਿੰਗ ਦਾ ਯੁੱਗ ਹੈ ਅਤੇ ਸਾਡੇ ਗਰੀਬ ਪਰਿਵਾਰਾਂ ਦੇ ਬੱਚੇ ਐਸ. ਬੀ., ਬੀ. ਸੀ. ਜਾਂ ਜਿਨ੍ਹਾਂ ਪਰਿਵਾਰਾਂ ਦੀ 30000/- ਰੁਪਏ ਤੋਂ ਘੱਟ ਆਮਦਨ ਹੈ ਅਤੇ ਉਹ ਅਫੋਰਡ ਨਹੀਂ ਕਰ ਸਕਦੇ, ਉਨ੍ਹਾਂ ਲਈ ਅਸੀਂ ਤਜਵੀਜ਼ ਕੀਤਾ ਹੈ ਕਿ ਉਨ੍ਹਾਂ ਨੂੰ ਮੁਫ਼ਤ ਕੋਚਿੰਗ ਦਿੱਤੀ ਜਾਵੇ। ਨੌਜਵਾਨਾਂ ਲਈ 4 ਨਵੇਂ ਸਟੇਡੀਅਮ ਜਲਾਲਾਬਾਦ, ਬਰਨਾਲਾ, ਨਵਾਂ ਸ਼ਹਿਰ ਅਤੇ ਪਠਾਨਕੋਟ, ਉਹ ਵੀ ਇਸ ਬਜਟ ਵਿੱਚ ਤਜਵੀਜ਼ਤ ਹੈ। ਸੋ, ਜਿਵੇਂ ਸਾਡੇ ਵਿਰੋਧੀ ਧਿਰ ਕਾਂਗਰਸ ਵਾਲੇ ਕਹਿ ਰਹੇ ਹਨ ਕਿ ਇਹ ਇਕ ਡਾਇਰੈਕਸ਼ਨ ਲੈਸ ਬਜਟ ਹੈ, ਪਰ ਇਹ ਅਸੀਂ ਬੜਾ ਸੋਚ ਸਮਝ ਕੇ ਆਪਣੀ ਐਨਰਜੀ ਨੂੰ ਕੇਂਦਰਿਤ ਕਰਕੇ ਇਹ ਬਜਟ ਤਿਆਰ ਕੀਤਾ ਹੈ। ਇਕ ਜਿਹੜੇ ਅਗਲੇ 2 ਅਹਿਮ ਸੈਕਟਰ ਹਨ, ਐਜੂਕੇਸ਼ਨ ਅਤੇ ਹੈਲਥ ਜਿਸ ਦੇ ਵਿੱਚ ਵੀ ਸਾਡੀ ਕਾਰਗੁਜ਼ਾਰੀ ਪਿਛਲੇ 5 ਸਾਲਾਂ ਵਿੱਚ ਬਹੁਤ ਵਧੀਆ ਰਹੀ ਹੈ। ਕਾਮਨ ਰਿਵਿਊ ਮਿਸ਼ਨ ਜਿਹੜਾ ਗੌਰਮਿੰਟ ਆਫ ਇੰਡੀਆ ਦਾ ਹੈ, ਉਸ ਨੇ ਪੰਜਾਬ ਦੇ ਹੈਲਥ ਸਿਸਟਮ ਨੂੰ ਐਕਸੀਲੈਂਟ ਕਿਹਾ ਹੈ। ਪੰਜਾਬ ਦਾ ਜਿਹੜਾ ਐਜੂਕੇਸ਼ਨ ਡਿਵੈਲਪਮੈਂਟ ਇੰਡੈਕਸ ਹੈ ਉਸ ਦੇ ਵਿੱਚ ਵੀ ਪੰਜਾਬ ਅੱਜ ਤੀਜੇ ਸਥਾਨ ਤੇ ਪਹੁੰਚ ਗਿਆ ਹੈ। ਉਸ ਕੋਸ਼ਿਸ਼ ਨੂੰ ਜਾਰੀ ਰੱਖਣ ਲਈ ਅਸੀਂ ਇਹ ਤਜਵੀਜ਼ ਕੀਤਾ ਹੈ ਕਿ ਬਜਟ ਦੀ ਜਿਹੜੀ ਐਲੋਕੇਸ਼ਨ ਹੈ ਉਹ 6940 ਕਰੋੜ ਰੁਪਏ ਸਕੂਲ ਐਜੂਕੇਸ਼ਨ ਵਾਸਤੇ ਹੈ, ਉਹ ਕੀਤੀ ਜਾਵੇ ਜਿਹੜੀ 14.77 ਸਾਡੇ ਸਾਰੇ ਖਰਚੇ ਦਾ ਹਿੱਸਾ ਹੈ। ਅਸੀਂ 26000 ਰੁਪਿਆ ਪ੍ਰਤੀ ਸਟੂਡੈਂਟ ਪੰਜਾਬ ਸਰਕਾਰ ਸਰਕਾਰੀ ਸਕੂਲਾਂ ਵਿੱਚ ਪੜ੍ਹ ਰਹੇ ਬੱਚਿਆਂ ਤੇ ਖ਼ਰਚ ਕਰ ਰਹੀ ਹੈ, ਅੱਜ ਇਨਫਰਮੇਸ਼ਨ ਟੈਕਨਾਲੋਜੀ ਦਾ ਯੁੱਗ ਹੈ। ਮੈਂ ਇਕ ਆਰਟੀਕਲ ਪੜ੍ਹ ਰਿਹਾ ਸੀ ਉਸ ਦੇ ਵਿੱਚ ਲਿਖਿਆ ਸੀ ਕਿ ਸਰਕਾਰ ਬੱਚਿਆਂ ਨੂੰ ਲੈਪਟੋਪ ਤਾਂ ਦੇ ਰਹੀ ਹੈ ਪਰ ਉਸ ਦੇ ਵਾਸਤੇ ਪਹਿਲਾਂ ਕੰਪਿਊਟਰ ਪਰਸਿਕਸ਼ਨ ਵਾਸਤੇ ਯਤਨ ਕਰਨੇ ਚਾਹੀਦੇ ਹਨ। ਇਹ ਜਿਹੜਾ ਸਾਡਾ ਆਈ. ਸੀ. ਟੀ. ਪ੍ਰੋਜੈਕਟ ਹੈ, ਜਿਹੜਾ ਮੌਜੂਦਾ ਸਮੇਂ ਵਿੱਚ ਚਲ ਰਿਹਾ ਹੈ, ਇਸ ਦੇ ਵਿੱਚ ਅਸੀਂ 5415 ਸਕੂਲਾਂ ਵਿੱਚ ਇਹ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਪ੍ਰੋਜੈਕਟ ਲਾਗੂ ਕਰ ਸਕਦੇ ਹਾਂ ਜਿੱਥੇ ਕੰਪਿਊਟਰ ਲੈਬ ਵਿੱਚ 6ਵੀਂ ਤੋਂ ਲੈ ਕੇ 12ਵੀਂ ਤੱਕ ਦੇ ਬੱਚਿਆਂ ਨੂੰ ਕੰਪਿਊਟਰ ਐਜੂਕੇਸ਼ਨ ਦਿੱਤੀ ਜਾ ਰਹੀ ਹੈ। ਤਕਰੀਬਨ 500 ਸਕੂਲ ਸਾਡੇ ਰਹਿ ਗਏ ਹਨ ਅਤੇ ਇਹ ਜਿਹੜਾ 6ਵੀਂ ਤੋਂ 12ਵੀਂ ਦੇ ਸਾਰੇ ਬੱਚੇ ਇਸ ਵਿੱਚ ਕਵਰ ਹੋ ਜਾਣਗੇ, ਜਿਨ੍ਹਾਂ ਨੂੰ ਇੱਕ ਕੰਪਿਊਟਰ ਲੈਬ ਦੇ ਵਿੱਚ ਟਰੇਨਿੰਗ ਦਿੱਤੀ ਜਾਵੇਗੀ ਜਿੱਥੇ ਕਿ ਅਸੀਂ ਕੰਪਿਊਟਰ ਟੀਚਰ ਵੀ ਭਰਤੀ ਕਰ ਦਿੱਤੇ ਹਨ। ਇਸ ਦੇ ਵਾਸਤੇ ਵੀ ਅਸੀਂ ਆਈ. ਸੀ. ਟੀ. ਪ੍ਰੋਜੈਕਟ ਲਈ 50% ਵਾਧਾ ਇਸ ਬਜਟ ਵਿੱਚ ਕਰ ਦਿੱਤਾ ਹੈ। ਜਿਹੜੀ ਕੰਪਿਊਟਰ ਦੀ ਟਰੇਨਿੰਗ ਹੈ, ਉਹ ਬੱਚਿਆਂ ਨੂੰ ਦਿੱਤੀ ਜਾ ਸਕੇ ਅਤੇ ਉਹ ਸਮੇਂ ਦੇ ਹਾਣੀ ਬਣ ਸਕਣ। ਇਹ ਵੀ ਸਾਡੀ ਪ੍ਰੋਪੋਜ਼ਲ ਹੈ। ਇਸੇ ਤਰ੍ਹਾਂ ਐਜੂਸੈਟ ਪ੍ਰੋਗਰਾਮ ਹੈ ਜਿਹੜਾ ਕਿ ਗੌਰਮਿੰਟ ਆਫ ਇੰਡੀਆ ਦਾ ਇਕ ਪ੍ਰੋਗਰਾਮ ਹੈ ਜਿਸ ਵਿੱਚ ਵਰਚੂਅਲ ਕਲਾਸਿਜ਼ ਨਾਲ ਟ੍ਰੇਨਿੰਗ ਦਿੱਤੀ ਜਾਂਦੀ ਹੈ। ਇਹ ਕਾਫੀ ਸਫਲਤਾ ਪੂਰਵਕ ਚੱਲ ਰਹੀ ਹੈ। ਮੇਰੇ ਬਹੁਤ ਹੀ ਮਾਨਯੋਗ ਲੀਡਰ ਆਫ ਦਿ ਆਪੋਜੀਸ਼ਨ ਨੇ ਆਈ. ਟੀ. ਆਈਜ਼ ਦੀ ਕੰਡੀਸ਼ਨਜ਼ ਬਾਰੇ ਬੜੀ ਗੰਭੀਰਤਾ ਪ੍ਰਗਟ ਕੀਤੀ ਹੈ, ਮੈਂ ਇਨ੍ਹਾਂ ਨਾਲ ਸਹਿਮਤ ਹਾਂ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ 100 ਕਰੋੜ ਰੁਪਿਆ ਆਈ. ਟੀ. ਆਈਜ਼. ਦੀ ਅੱਪਗਰੇਡਰੇਸ਼ਨ ਵਾਸਤੇ ਰੱਖਿਆ ਹੈ। ਇਹ 60 ਕਰੋੜ ਸਿਰਫ ਸਪੈਸ਼ਲ ਪ੍ਰੋਗਰਾਮ ਟੈਕਨੀਕਲ ਐਜੂਕੇਸ਼ਨ ਕੁਆਲਿਟੀ ਇੰਪਰੂਵਮੈਂਟ ਪ੍ਰੋਗਰਾਮ ਜਿਸ ਨਾਲ ਟੈਕਨੀਕਲ ਐਜੂਕੇਸ਼ਨ ਜੋ ਇੰਪਾਰਟ ਕੀਤੀ ਜਾ ਰਹੀ ਹੈ, ਉਸ ਲਈ ਇਹ 60 ਕਰੋੜ ਰੁਪਿਆ ਰੱਖਿਆ ਹੈ ਤਾਂ ਕਿ ਜਿਹੜੀਆਂ ਕੋਈ ਕਮੀਆਂ ਪੇਸ਼ੀਆਂ ਹਨ, ਕੁਆਲਿਟੀ ਆਫ ਐਜੂਕੇਸ਼ਨ ਵਿੱਚ, ਉਨ੍ਹਾਂ ਨੂੰ ਦੂਰ ਕਰ ਸਕੀਏ। ਇਸ ਤੋਂ ਇਲਾਵਾ ਨਵੇਂ ਇੰਸਟੀਚਿਊਟ ਵੀ ਸਥਾਪਿਤ ਕੀਤੇ ਜਾ ਰਹੇ ਹਨ, ਜਿਵੇਂ ਇੰਡੀਅਨ ਇੰਸਟੀਚਿਊਟ ਆਫ ਟੈਕਨਾਲੋਜੀ, ਪੰਜਾਬ ਇੰਸਟੀਚਿਊਟ ਆਫ ਟੈਕਸਟਾਈਲ ਟੈਕਨਾਲੋਜੀ ਐਂਡ ਰਿਸਰਚ, ਪੰਜਾਬ ਇੰਸਟੀਚਿਊਟ ਆਫ ਫੂਡ ਟੈਕਨਾਲੋਜੀ ਐਂਡ ਰਿਸਰਚ। ਇੱਕ ਇੰਸਟੀਚਿਊਟ ਪਬਲਿਕ ਪ੍ਰਾਈਵੇਟ ਮੋਡ ਤੇ, ਦੋ ਇੰਸਟੀਚਿਊਟ ਪੰਜਾਬ ਟੈਕਨੀਕਲ ਯੂਨੀਵਰਸਿਟੀ ਵਲੋਂ ਖੋਲ੍ਹੇ ਜਾਣਗੇ। ਇਸੇ ਤਰ੍ਹਾਂ ਸਿਹਤ ਸੇਵਾਵਾਂ ਬਾਰੇ ਸੇਖੜੀ ਸਾਹਿਬ ਨੇ ਕਾਫੀ ਚਿੰਤਾ ਜ਼ਾਹਰ ਕੀਤੀ ਹੈ। ਮੈਂ ਸੇਖੜੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਹੈਲਥ ਵਿੱਚ 30 ਫੀਸਦੀ ਬਜਟ ਐਲੋਕੇਸ਼ਨ ਵਿੱਚ ਇਜ਼ਾਫਾ ਕੀਤਾ ਹੈ। ਇਸ ਵਾਸਤੇ ਨਵੀਂ ਸ਼ੁਰੂਆਤ ਕੀਤੀ ਹੈ। ਉਹ ਇਹ ਕਿ ਜੋ ਜੈਨਰਿਕ ਮੈਡੀਸਨਜ਼ ਹਨ, ਉਹ ਸਾਰੇ ਹਸਪਤਾਲਾਂ ਵਿੱਚ ਸਿਰਫ ਪੂਅਰ ਪੇਸ਼ੈਂਟਸ ਹੀ ਨਹੀਂ ਬਲਕਿ ਕੋਈ ਵੀ ਮਰੀਜ਼ ਹੈ, ਉਸ ਨੂੰ ਜੈਨਰਿਕ ਮੈਡੀਸਨ ਫਰੀ ਮਿਲੇਗੀ। ਇਸ ਵਾਸਤੇ 60 ਕਰੋੜ ਰੁਪਿਆ ਤਜਵੀਜ਼ ਕੀਤਾ ਹੈ। ਇਸ ਸਾਲ 1300 ਡਾਕਟਰ ਤੇ 2900 ਪੈਰਾ ਮੈਡੀਕਲ ਸਟਾਫ ਭਰਤੀ ਕਰਨ ਦਾ ਟੀਚਾ ਰੱਖਿਆ ਹੈ। ਜੇ ਉਹ ਸਾਨੂੰ ਉਪਲਬਧ ਹੋ ਜਾਣ ਤਾਂ ਇਸ ਬਜਟ ਵਿੱਚ ਉਹ ਤਜਵੀਜ਼ ਹੈ, ਸਾਰਾ ਪੈਸੇ ਦਾ ਪ੍ਰਬੰਧ ਕੀਤਾ ਹੈ ਤੇ ਇਸ ਦਾ ਸਾਰਾ ਪ੍ਰਾਸੈਸ ਚੱਲ ਰਿਹਾ ਹੈ। ਚੇਅਰਮੈਨ ਸਾਹਿਬ, ਪੰਜਾਬ ਦੇ ਲੋਕਾਂ ਵਾਸਤੇ ਕੈਂਸਰ ਇੱਕ ਬਹੁਤ ਹੀ ਗੰਭੀਰ ਸਮੱਸਿਆ ਹੈ। ਸਾਡੇ ਸੀ. ਐਮ. ਸਾਹਿਬ ਨੇ ਬਹੁਤ ਉਦਮ ਕੀਤੇ ਹਨ। ਅਸੀਂ ਵੀ ਬਜਟ ਵਿੱਚ ਖਾਸ ਤਵੱਜੋਂ ਰੱਖੀ ਹੈ। ਇੱਕ ਤਾਂ ਬਠਿੰਡੇ ਵਿੱਚ ਕੈਂਸਰ ਡਾਇਗਨੋਸਟਿਕ ਐਂਡ ਟਰੀਟਮੈਂਟ ਸੈਂਟਰ ਵਾਸਤੇ 60 ਕਰੋੜ

ਰੁਪਿਆ ਖਰਚਿਆ ਜਾਵੇਗਾ, ਜਿਹੜੇ ਤਿੰਨ ਮੈਡੀਕਲ ਕਾਲਜ ਹਨ, ਉਨ੍ਹਾਂ ਵਿੱਚ ਕੈਂਸਰ ਨਾਲ ਜੋ ਡਿਪਾਰਟਮੈਂਟ ਡੀਲ ਕਰਦੇ ਹਨ, ਉਨ੍ਹਾਂ ਸਾਰਿਆਂ ਨੂੰ ਅਸੀਂ ਅਪਗਰੇਡ ਕਰ ਰਹੇ ਹਾ ਤਾਂ ਕਿ ਗੌਰਮਿੰਟ ਕਾਲਜਿਜ਼ ਵਿੱਚ ਚੰਗੀ ਟਰੀਟਮੈਂਟ ਮੁਹੱਈਆ ਹੋਵੇ। ਆਪਾਂ ਦੇਖਦੇ ਹਾਂ ਕਿ ਬਹੁਤ ਸਾਰੇ ਲੋਕ ਬੀਕਾਨੇਰ ਇਲਾਜ ਕਰਵਾਉਣ ਵਾਸਤੇ ਜਾਂਦੇ ਹਨ। ਇੱਕ ਵਾਰ ਸਾਡੇ ਸਾਰੇ ਕਾਲਜਿਜ਼ ਵਿੱਚ ਇਹ ਡਿਪਾਰਟਮੈਂਟ ਅੱਪਗਰੇਡ ਹੋ ਗਿਆ ਤਾਂ ਇਹ ਚੀਜ਼ ਇੱਥੇ ਹੀ ਰੁਕ ਜਾਵੇਗੀ ਤੇ ਇੱਥੇ ਲੋਕਾਂ ਨੂੰ ਚੰਗੀਆਂ ਸਿਹਤ ਸਹੂਲਤਾਂ ਮਿਲ ਸਕਣਗੀਆਂ। ਇੱਕ ਚੇਅਰਮੈਨ ਸਾਹਿਬ, ਸੂਬੇ ਦੀ ਇਕਾਨਮੀ ਦੀ ਡਿਵੈਲਪਮੈਂਟ ਵਾਸਤੇ ਦੋ ਅਹਿਮ ਸੈਕਟਰ ਹਨ , ਉਨ੍ਹਾਂ ਬਾਰੇ ਪਹਿਲਾਂ ਵੀ ਗੱਲ ਕੀਤੀ ਹੈ, ਉਹ ਖੇਤਰ ਐਗਰੀਕਲਚਰ ਤੇ ਇੰਡਸਟਰੀ ਹਨ।

ਅਸੀਂ ਐਗਰੀਕਲਚਰ ਵਾਸਤੇ ਬਜਟ ਐਲੋਕੇਸ਼ਨ ਵਿੱਚ ਵਾਧਾ ਕੀਤਾ ਹੈ, ਪੰਜਾਬ ਐਗਰੀਕਲਚਰ ਯੂਨੀਵਰਸਿਟੀ ਵਾਸਤੇ ਬਜਟ ਵਿੱਚ ਵਾਧਾ ਕੀਤਾ ਹੈ ਤਾਂ ਕਿ ਰਿਸਰਚ ਵਿੱਚ ਵਾਧਾ ਹੋ ਸਕੇ। ਉਹ ਜਿਹੜੀ ਸਾਨੂੰ ਬਰੇਕ ਥਰੂ ਦੀ ਲੋੜ ਹੈ, ਸਾਨੂੰ ਪੀ. ਏ. ਯੂ. ਦੀ ਲੋੜ ਹੈ, ਉਹ ਸਾਨੂੰ ਉਮੀਦ ਹੈ ਕਿ ਉਥੋਂ ਨਵੀਂ ਬਰੇਕ ਥਰੂ ਜਾਂ ਡਾਈਵਰਸੀਫਿਕੇਸ਼ਨ ਲਈ ਚੰਗੇ ਆਲਟਰਨੇਟਿਵ ਦੇ ਕੇ ਪੀ. ਏ. ਯੂ. ਨਾਮਣਾ ਖਟੇਗੀ ਜਿਸ ਵਾਸਤੇ ਇਹ ਯੂਨੀਵਰਸਿਟੀ ਸਥਾਪਤ ਕੀਤੀ ਗਈ ਹੈ। ਅਸੀਂ ਯੂਨੀਵਰਸਿਟੀ ਦੇ ਬਜਟ ਐਲੋਕੇਸ਼ਨ ਵਿੱਚ ਵੀ 50 ਫੀਸਦੀ ਵਾਧਾ ਕੀਤਾ ਹੈ ਤੇ ਇਸ ਤੋਂ ਇਲਾਵਾ ਡਾਈਵਰਸੀਫਿਕੇਸ਼ਨ ਦੀਆਂ ਸਕੀਮਾਂ ਲਈ ਤਕਰੀਬਨ 87 ਕਰੋੜ ਰੁਪਿਆ, ਦਾਲ, ਮੱਕੀ ਤੇ ਬੀਜਾਂ, ਆਈ. ਸੀ.ਡੀ.ਪੀ., ਇੰਟੈਂਸਿਵ ਕਾਟਨ ਡਿਵੈਲਪਮੈਂਟ ਪ੍ਰੋਗਰਾਮ ਲਈ ਰੱਖਿਆ ਹੈ ਔਰ ਇਸ ਵਾਸਤੇ ਜ਼ਰੂਰੀ ਹੈ। ਡਾਈਵਰਸੀਫਿਕੇਸ਼ਨ ਲਈ ਬੜੇ ਲੰਬੇ ਸਮੇਂ ਤੋਂ ਯਤਨ ਹੋ ਰਹੇ ਹਨ। ਮੈਨੂੰ ਲੱਗਦਾ ਹੈ ਕਿ ਸਾਰੀਆਂ ਸਰਕਾਰਾਂ ਨੇ ਕੋਸ਼ਿਸ਼ ਕੀਤੀ ਹੈ ਤੇ ਦਿਲੋਂ ਕੋਸ਼ਿਸ਼ ਕੀਤੀ ਹੈ ਕਿ ਪੰਜਾਬ ਵਿੱਚ ਕਰਾਪ ਡਾਈਵਰਸੀਫਿਕੇਸ਼ਨ ਹੋਵੇ, ਪਰ ਸਫਲ ਇਸ ਕਰਕੇ ਨਹੀਂ ਹੋ ਸਕੀ ਕਿਉਂ ਜੋ ਹੋਰ ਕਿਸੇ ਕਰਾਪ ਦਾ ਮਾਰਕੀਟਿੰਗ ਸਿਸਟਮ ਵਧੀਆ ਨਹੀਂ ਬਣ ਸਕਿਆ। ਅੱਜ ਵੱਡਾ ਜ਼ਿਮੀਂਦਾਰ ਹੈ, ਉਹ ਡਾਈਵਰਸੀਫਿਕੇਸ਼ਨ ਵੱਲ ਚਲਾ ਜਾਂਦਾ ਹੈ ਪਰ ਛੋਟਾ ਤੇ ਮਾਰਜਨਲ ਫਾਰਮਰ ਹੈ, ਉਸ ਨੂੰ ਡਾਈਵਰਸੀਫਿਕੇਸ਼ਨ ਵੱਲ ਲਿਜਾਉਣਾ ਬਹੁਤ ਔਖਾ ਹੈ। ਤੁਸੀਂ ਦੇਖ ਲਓ, ਰਿਕਾਰਡ ਕਢਵਾ ਲਓ ਤੇ ਦੇਖ ਲਓ ਕਿ ਉਸ ਵਿੱਚ ਸਮਾਲ ਤੇ ਮਾਰਜਨਲ ਫਾਰਮਰ ਡਾਈਵਰਸੀਫਿਕੇਸ਼ਨ ਵੱਲ ਕਿੰਨਾ ਕੁ ਆਕਰਸ਼ਿਤ ਹੈ? ਉਹ ਨਾ ਮਾਤਰ ਹੋਏਗਾ ਕਿਉਂਕਿ ਉਹ ਰਿਸਕ ਲੈਣ ਦੀ ਕਪੈਸਿਟੀ ਵਿੱਚ ਨਹੀਂ ਹੈ। ਦੂਸਰਾ, ਉਸ ਨੂੰ ਐਸ਼ੋਅਰਡ ਰੈਵੇਨਿਊ ਚਾਹੀਦਾ ਹੈ। ਉਹ ਕੋਈ ਬਹੁਤ ਵੱਡਾ ਆਪਣੀ ਫ਼ਸਲ ਦਾ ਮੁੱਲ ਨਹੀਂ ਮੰਗਦਾ। ਉਸ ਨੂੰ ਫ਼ਸਲ ਦਾ ਰੀਜਨੇਬਲ ਮੁੱਲ ਮਿਲ ਜਾਵੇ ਅਤੇ ਮਾਰਕੀਟਿੰਗ ਐਸ਼ੋਅਰਡ ਹੋ ਜਾਵੇ ਤਾਂ ਡਾਈਵਰਸੀਫਿਕੇਸ਼ਨ ਸਕਸੈਸਫੁੱਲ ਹੋਏਗੀ। ਉਸ ਦੇ ਵਾਸਤੇ ਸਾਨੂੰ ਕੋਈ ਵੀ ਕਿਸੇ ਤਰ੍ਹਾਂ ਦੀ ਕੰਨਕਰੀਟ ਪਰੋਪੋਜ਼ਲ ਚਾਹੇ ਐਗਰੀਕਲਚਰ ਇਕਨਾਮਿਸਟ, ਸਾਡਾ ਕੋਈ ਡਿਪਾਰਟਮੈਂਟ, ਐਗਰੀਕਲਚਰ ਯੂਨੀਵਰਸਿਟੀ ਦੇਵੇਗੀ ਤਾਂ ਉਸ ਦੇ ਵਾਸਤੇ ਪੰਜਾਬ ਸਰਕਾਰ ਵੱਲੋਂ ਫੰਡਿੰਗ ਵਾਸਤੇ ਕਦੇ ਵੀ ਕਮੀ ਮਹਿਸੂਸ ਨਹੀਂ ਹੋਵੇਗੀ। ਪੰਜਾਬ ਸਰਕਾਰ ਵੱਲੋਂ ਇਸ ਪਾਸੇ ਕਦੇ ਵੀ ਪੈਸੇ ਦੀ ਘਾਟ ਨਹੀਂ ਰਹੀ ਹੈ। ਇਹ ਜਿਹੜਾ ਡਾਇਰੈਕਟ ਐਗਰੀਕਲਚਰ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਤੇ ਪੈਸਾ ਖ਼ਰਚ ਹੋਇਆ ਹੈ, ਇਸ ਤੋਂ ਇਲਾਵਾ 5100 ਕਰੋੜ ਰੁਪਿਆ ਹਰ ਸਾਲ ਸਬਸਿਡੀ ਐਗਰੀਕਲਚਰ ਸੈਕਟਰ ਵਾਸਤੇ ਬਿਜਲੀ ਉਤੇ ਸਿੱਧੀ ਜਾ ਰਹੀ ਹੈ। ਇਸੇ ਤਰ੍ਹਾਂ ਇਰੀਗੇਸ਼ਨ ਦੀ ਜਿਹੜੀ ਆਊਟ ਲੇਅ ਹੈ, ਉਹ ਵੀ 1128 ਕਰੋੜ ਰੁਪਏ ਹੈ, ਅਸੀਂ ਉਹ ਵੀ ਐਗਰੀਕਲਚਰ ਦੇ ਫਾਇਦੇ ਵਾਸਤੇ ਇਰੀਗੇਸ਼ਨ ਤੇ ਪੈਸਾ ਖ਼ਰਚ ਕਰ ਰਹੇ ਹਾਂ। ਇਸ ਦੇ ਨਾਲ-ਨਾਲ ਜਿਹੜੇ ਸਹਾਇਕ ਐਗਰੀਕਲਚਰ ਧੰਦੇ ਹਨ, ਖਾਸ ਤੌਰ ਤੇ ਡੇਅਰੀ ਡਿਵੈਲਪਮੈਂਟ ਹੈ ਉਸ ਦੇ ਵਿੱਚ ਅਸੀਂ ਬਹੁਤ ਤਵੱਜੋ ਦਿੱਤੀ ਹੈ। ਅਸੀਂ ਐਨੀਮਲ ਹਸਬੈਂਡਰੀ ਅਤੇ ਡੇਅਰੀ ਡਿਵੈਲਪਮੈਂਟ ਵਾਸਤੇ ਬਜਟ ਐਲੋਕੇਸ਼ਨ ਵਿੱਚ 400 ਪ੍ਰਤੀਸ਼ਤ ਇਨਕਰੀਜ਼ ਕੀਤੀ ਹੈ ਤਾਂ ਕਿ ਖੇਤੀਬਾੜੀ ਨੂੰ ਲਾਹੇਵੰਦ ਬਣਾਉਣ ਵਾਸਤੇ ਇੱਕ ਐਨੀਮਲ ਹਸਬੈਂਡਰੀ ਦਾ ਆਲਟਰਨੇਟਿਵ ਧੰਦਾ ਬਣ ਸਕੇ ਅਤੇ ਉਸ ਦੇ ਹੋਰ ਵੀ ਆਮਦਨ ਦੇ ਸਾਧਨ ਪੈਦਾ ਕੀਤੇ ਜਾ ਸਕਣ। ਇਹ ਅੱਜ ਕਿਸਾਨੀ ਦੀ ਸਮੱਸਿਆ ਆਪਾਂ ਸਾਰੇ ਹੀ ਮੰਨਦੇ ਹਾਂ, ਭਾਵੇਂ ਆਪੋਜ਼ੀਸ਼ਨ ਵਿੱਚ ਬੈਠੇ ਹਨ, ਭਾਵੇਂ ਟਰੈਜ਼ਰੀ ਬੈਂਚਿੰਜ ਤੇ ਬੈਠੇ ਹਨ। ਜੀ. ਐਸ. ਡੀ. ਪੀ. ਵਿੱਚ ਐਗਰੀਕਲਚਰ ਦਾ ਸ਼ੇਅਰ ਘੱਟ ਕੇ 22 ਫੀਸਦੀ ਹੈ ਅਤੇ ਪੰਜਾਬ ਵਿੱਚ 40 ਫੀਸਦੀ ਲੋਕ ਐਗਰੀਕੁਲਚਰ ਕਰਦੇ ਹਨ। ਇਸ ਦਾ ਕੀ ਮੀਨਿੰਗ ਹੈ? ਇਸ ਦਾ ਮੀਨਿੰਗ ਹੈ over dependence on agriculture ਅਤੇ ਜਿਹੜੇ ਵੀ ਐਗਰੀਕਲਚਰ ਤੇ ਡਿਪੈਂਡੈਂਟ ਹਨ, ਉਨ੍ਹਾਂ ਦੇ ਮਾਲੀ ਹਾਲਾਤ ਬਾਕੀਆਂ ਨਾਲੋਂ ਮਾੜੇ ਹਨ। ਇਹ ਸਾਡਾ ਡਾਟਾ ਹੈ ਜਿਹੜਾ ਇਸ ਗੱਲ ਨੂੰ ਸਾਫ ਕਰਦਾ ਹੈ। ਇਸ ਕਰਕੇ ਅਸੀਂ ਐਗਰੀਕਲਚਰ ਵਾਸਤੇ ਬਹੁਤ ਵੱਡੀ ਤਵੱਜੋ ਦਿੱਤੀ ਹੈ ਅਤੇ ਸਾਨੂੰ ਉਮੀਦ ਹੈ ਕਿ ਇਸ ਦੇ ਸਿੱਟੇ ਆਉਣ ਵਾਲੇ ਸਮੇਂ ਵਿੱਚ ਜ਼ਰੂਰ ਦੇਖਣ ਨੂੰ ਮਿਲਣਗੇ। ਇਸ ਦੇ ਨਾਲ ਇੰਡਸਟਰੀ ਨੂੰ ਪ੍ਰੋਤਸਾਹਿਤ ਕਰਨ ਲਈ ਇਸ ਬਜਟ ਦੇ ਵਿੱਚ ਯਤਨ ਤੁਹਾਨੂੰ ਵੇਖਣ ਨੂੰ ਮਿਲਣਗੇ। ਤੁਸੀਂ ਕਿਸੇ ਇੰਡਸਟਰੀਲਿਸਟ ਨਾਲ ਗੱਲ ਕਰ ਲਵੋ, ਉਹ ਦੋ ਚੀਜ਼ਾਂ ਭਾਲਦਾ ਹੈ। ਇੱਕ ਤਾਂ ਸਸਤੇ ਭਾਅ ਤੇ ਜ਼ਮੀਨ ਉਹ incumbrance of free land ਚਾਹੁੰਦਾ ਹੈ। ਜਿਸ ਦੇ ਉਤੇ ਕੋਈ ਕੇਸ ਨਾ ਹੋਵੇ, ਉਸ ਜ਼ਮੀਨ ਦੇ ਸਾਰੇ ਐਨ. ਓ. ਸੀ. ਕਲੀਅਰ ਹੋਣ ਅਤੇ ਉਥੇ ਸਾਰਾ ਇਨਫਰਾਸਟਰਕਚਰ ਪੈਦਾ ਹੋਵੇ। ਦੂਸਰਾ, ਉਹ ਪਾਵਰ ਭਾਲਦਾ ਹੈ। ਸੀ. ਐਮ. ਸਾਹਿਬ ਨੇ ਪਾਵਰ ਦੇ ਬਾਰੇ ਸਾਰਾ ਦੱਸ ਦਿੱਤਾ ਹੈ ਕਿ ਦੋ ਸਾਲਾਂ ਵਿੱਚ ਪੰਜਾਬ ਦੀ ਪਾਵਰ, ਖਾਸ ਤੌਰ ਤੇ ਇੰਡਸਟਰੀ ਵਾਸਤੇ 24 ਘੰਟੇ ਅਵੇਲੇਬਲ ਹੋਵੇਗੀ। ਇਸੇ ਤਰ੍ਹਾਂ ਅਸੀਂ ਉਸ ਲੈਂਡ ਦੀ ਅਵੇਲੇਬਿਲਟੀ ਵਾਸਤੇ ਲੈਂਡ ਬੈਂਕ ਸਥਾਪਿਤ ਕਰ ਰਹੇ ਹਾਂ, ਜਿਸ ਵਿੱਚ 300 ਏਕੜ ਇੰਡਸਟਰੀਅਲ ਪਾਰਕ ਰੋਪੜ ਵਾਸਤੇ ਇਹ ਸਾਰਾ ਐਕੋਜੀਸ਼ਨ ਦਾ ਕੰਮ ਚੱਲ ਰਿਹਾ ਹੈ ਜਾਂ ਐਡਵਾਂਸ ਸਟੇਜ ਤੇ ਹੈ ਜਾਂ ਹੋ ਚੁੱਕੀ ਹੈ। 225 ਏਕੜ ਕਪੂਰਥਲੇ ਇੰਡਸਟਰੀਅਲ ਪਾਰਕ ਵਾਸਤੇ ਅਤੇ 1600 ਏਕੜ ਆਈ. ਟੀ. ਸਿਟੀ ਮੁਹਾਲੀ ਬਣ ਰਹੀ ਹੈ, ਉਥੇ ਵੀ ਇਹ ਇੰਡਸਟਰੀਅਲ ਪਾਰਕ ਦਾ ਹਿੱਸਾ ਹੈ। ਇਸ ਬਜਟ ਦੇ ਵਿੱਚ ਇਹ ਨਵੀਂ ਤਜਵੀਜ਼ ਹੈ ਕਿ ਜਿਹੜੇ ਸਾਡੇ ਐਗਜਿਸਟਿੰਗ ਇੰਡਸਟਰੀਅਲ ਫੋਕਲ ਪੁਆਇੰਟ ਹਨ, ਉਸ ਵਿੱਚ ਸਪੈਸ਼ਲ ਪਰਪਜ਼ ਵਹੀਕਲ ਬਣਾ ਕੇ ਉਨ੍ਹਾਂ ਨੂੰ ਰੰਨ ਕੀਤਾ ਜਾਵੇ। ਮੈਂ ਅਖਬਾਰਾਂ ਵਿੱਚ ਪੜ੍ਹ ਰਿਹਾ ਸੀ, ਕਈ ਸਾਡੇ ਇੰਡਸਟਰੀਲਿਸਟਾਂ ਵੱਲੋਂ ਵਿਰੋਧ ਹੋਇਆ ਹੈ ਕਿ ਇਹ ਤਾਂ ਸਰਕਾਰ ਖ਼ਰਚਾ ਕਰਨ

ਤੋਂ ਭੱਜ ਰਹੀ ਹੈ। ਇਹ ਗੱਲ ਨਹੀਂ ਕਿਉਂਕਿ ਅਸੀਂ ਚਾਹੁੰਦੇ ਹਾਂ ਕਿ ਜਿਹੜੇ ਉਥੇ ਲੋਕ ਓਪਰੇਟ ਕਰ ਰਹੇ ਹਨ, ਉਹ ਆਪਣੀ ਇੱਛਾ ਅਨੁਸਾਰ ਫੋਕਲ ਪੁਆਇੰਟ ਨੂੰ ਵਰਤ ਸਕਣ, ਉਥੇ ਮੇਨਟੇਨੈਂਸ ਕਰ ਸਕਣ ਤੇ ਆਪ ਫੰਡਜ਼ ਵੀ ਟਾਈਅੱਪ ਕਰ ਸਕਣ। ਭਾਵੇਂ ਉਥੇ ਇੰਪਰੂਵਮੈਂਟ ਟਰੱਸਟ ਤੋਂ ਪੈਸੇ ਲੈਣ, ਮਿਉਂਸਿਪਲ ਕਮੇਟੀ ਤੋਂ ਪੈਸੇ ਲੈਣ, ਪੀ. ਐਸ. ਆਈ. ਈ. ਸੀ. ਤੋਂ ਪੈਸੇ ਲੈਣ ਜਾਂ ਪੰਜਾਬ ਦੇ ਖਜ਼ਾਨੇ ਤੋਂ ਲੈਣ ਪਰ ਉਨ੍ਹਾਂ ਦੀ ਸਹੀ ਤਰੀਕੇ ਦੇ ਨਾਲ ਮੈਨੇਜਮੈਂਟ ਹੋਵੇ। ਇਹ ਇੱਕ ਕੇਂਦਰਤ ਅਦਾਰੇ ਤੇ ਛੱਡਣ ਦੀ ਬਜਾਏ ਇੱਕ ਸਪੈਸ਼ਲ ਪਰਪਜ਼ ਵਹੀਕਲ ਦੇ ਰਾਹੀਂ ਚਲਾਇਆ ਜਾਵੇ। ਇਸ ਵਿੱਚ ਅਸੀਂ, ਚੇਅਰਮੈਨ ਸਾਹਿਬ, 10 ਕਰੋੜ ਰੁਪਿਆ ਫੋਕਲ ਪੁਆਇੰਟ ਦੀ ਮੇਨਟੇਨੈਂਸ ਵਾਸਤੇ ਤਜਵੀਜ਼ ਕੀਤਾ ਸੀ। ਇਨ੍ਹਾਂ ਫੋਕਲ ਪੁਆਇੰਟਾਂ ਸਬੰਧੀ ਇੱਕ ਹੋਰ ਗੱਲ, ਅੱਜ ਮੇਰੇ ਵੀਰ ਸਰਦਾਰ ਗੁਰਕੀਰਤ ਸਿੰਘ ਕੋਟਲੀ ਹੈ ਨਹੀਂ, ਉਨ੍ਹਾਂ ਨੇ ਇੱਕ ਬੜਾ ਵਾਜਬ ਮੁੱਦਾ ਉਠਾਇਆ ਸੀ। ਉਨ੍ਹਾਂ ਨੇ ਇਹ ਮੁੱਦਾ ਉਠਾਇਆ ਸੀ ਕਿ ਇਹ ਜਿਹੜਾ ਪੈਸਾ ਫੋਕਲ ਪੁਆਇੰਟਾਂ ਲਈ ਰੱਖਿਆ ਗਿਆ ਹੈ ਇਹ ਘੱਟ ਹੈ। ਮੈਂ ਇਸ ਗੱਲ ਦੇ ਨਾਲ ਸਹਿਮਤ ਹਾਂ। ਇਸ ਲਈ ਮੈਂ ਤਜਵੀਜ਼ ਕਰਦਾ ਹਾਂ ਕਿ ਇਸ ਨੂੰ 10 ਕਰੋੜ ਰੁਪਏ ਤੋਂ ਵਧਾ ਕੇ 20 ਕਰੋੜ ਰੁਪਏ ਕਰੀਏ ਤਾਂ ਕਿ ਇਨ੍ਹਾਂ ਫੋਕਲ ਪੁਆਇੰਟਸ ਲਈ ਪੈਸਾ ਦਿੱਤਾ ਜਾ ਸਕੇ। (ਥੰਪਿੰਗ)

ਇਸ ਤਰ੍ਹਾਂ ਅਸੀਂ ਓ. ਟੀ. ਐਸ. ਸਕੀਮ ਬੜੀ ਵਧੀਆ ਢੰਗ ਦੇ ਨਾਲ ਲਾਗੂ ਕੀਤੀ ਹੈ। ਐਗਰੋ ਇੰਡਸਟਰੀ ਨੂੰ ਪਰਮੋਟ ਕਰਨ ਲਈ ਜਿਹੜਾ ਐਗਰੋ ਡਿਪਾਰਟਮੈਂਟ ਆਫ ਫੂਡ ਪ੍ਰਾਸੈਸਿੰਗ ਹੈ, ਉਹ ਨਵਾਂ ਸਥਾਪਤ ਕੀਤਾ ਹੈ ਜਿਹੜਾ ਐਗਰੋ ਇੰਡਸਟਰੀ ਤੇ ਕੇਂਦਰਤ ਸਾਰੀਆਂ ਸਕੀਮਾਂ ਅਤੇ ਉਨ੍ਹਾਂ ਨੂੰ ਇੰਪਲੀਮੈਂਟੇਸ਼ਨ ਕਰਨ ਦਾ ਨੋਡਲ ਡਿਪਾਰਟਮੈਂਟ ਹੋਵੇਗਾ ਕਿਉਂ ਜੋ ਅੱਜ ਐਗਰੋ ਇੰਡਸਟਰੀ ਦਾ ਬਹੁਤ ਵੱਡਾ ਸਕੋਪ ਹੈ। ਇੱਕ ਬੁਨਿਆਦੀ ਢਾਂਚੇ ਦੀ ਗੱਲ ਕਰੀਏ, ਜਿਸ ਨੂੰ ਆਪਾਂ ਡਿਵੈਲਪਮੈਂਟ ਓਰੀਐਂਟਿਡ ਕਹਿ ਸਕਦੇ ਹਾਂ। ਜੇ ਅਸੀਂ ਡਿਵੈਲਪਮੈਂਟ ਦਾ ਪੱਖ ਵੇਖਦੇ ਹਾਂ ਤਾਂ ਉਸ ਵਿੱਚ ਕੀ ਵੇਖਦੇ ਹਾਂ ਕਿ ਉਸ ਦੇ ਵਿੱਚ ਸੜਕਾਂ ਬਣੀਆਂ ਹਨ, ਉਸ ਦੇ ਵਿੱਚ ਬਿਜਲੀ ਦਾ ਕੀ ਹਾਲ ਹੈ, ਵਾਟਰ ਸਪਲਾਈ ਸੀਵਰੇਜ ਬਾਰੇ ਇਹ ਸਾਰਾ ਬੁਨਿਆਦੀ ਢਾਂਚੇ ਵਿੱਚ ਆਉਂਦਾ ਹੈ ਭਾਵੇਂ ਸਾਰੇ ਡਿਪਾਰਟਮੈਂਟ ਦੇ ਹੀ ਇੰਫਰਾਸਟ੍ਰਕਚਰ ਆ ਜਾਂਦੇ ਹਨ, ਸਾਰੇ ਡਿਪਾਰਟਮੈਂਟਾਂ ਨੂੰ ਹੀ ਇੰਫਰਾਸਟ੍ਰਕਚਰ ਦੀ ਲੋੜ ਹੈ, ਪਰ ਬੇਸੀਕਲੀ ਅਸੀਂ ਇਸ ਨੂੰ ਤਿੰਨ ਚਾਰ ਕੈਟਾਗਰੀਜ਼ ਦੇ ਵਿੱਚ ਕਰ ਸਕਦੇ ਹਾਂ। ਉਸ ਬੁਨਿਆਦੀ ਢਾਂਚੇ ਵਿੱਚ ਪੰਜਾਬ ਨੂੰ ਸਮੇਂ-ਸਮੇਂ ਤੇ ਹਿੰਦੁਸਤਾਨ ਦੇ ਪਹਿਲੇ ਨੰਬਰ ਦਾ ਦੂਜਾ ਦਰਜਾ ਅੰਕਿਤ ਕੀਤਾ ਗਿਆ ਹੈ। ਇਹ ਭਾਵੇਂ ਇੰਡੀਆ ਟੂਡੇ ਵੱਲੋਂ ਜਾਂ ਤੁਸੀਂ ਵਰਲਡ ਬੈਂਕ ਦੀ ਰਿਪੋਰਟ ਵੇਖ ਲਵੋ, ਪੰਜਾਬ ਦਾ ਜਿਹੜਾ ਇੰਫਰਾਸਟ੍ਰਕਚਰ ਹੈ, ਉਹ ਇਨ੍ਹਾਂ ਸਾਰੀਆਂ ਏਜੰਸੀਆਂ ਨੇ ਹਿੰਦੁਸਤਾਨ ਦੇ ਵਿੱਚ ਸਭ ਤੋਂ ਵਧੀਆ ਦੱਸਿਆ ਤੇ ਇਸ ਨੂੰ ਹੋਰ ਵਧੀਆ ਕਰਨ ਵਾਸਤੇ ਬਿਜਲੀ ਦੇ ਲਈ ਇਸ ਸਾਲ, ਬਿਜਲੀ ਦੀ ਪੈਦਾਵਾਰ ਵੀ ਹੋ ਜਾਵੇਗੀ ਉਸ ਨੂੰ ਕੰਜਿਊਮਰ ਤੱਕ ਪਹੁੰਚਾਉਣ ਵਾਸਤੇ ਵੀ ਪ੍ਰਬੰਧ ਕਰ ਰਹੇ ਹਾਂ। ਸੋ, ਬਿਜਲੀ ਸੰਚਾਰ ਵਾਸਤੇ 1095 ਕਰੋੜ ਰੁਪਏ, ਬਿਜਲੀ ਦੇ ਉਤਪਾਦਨ ਲਈ 771/- ਕਰੋੜ ਰੁਪਏ ਅਤੇ ਬਿਜਲੀ ਦੀ ਵੰਡ ਵਾਸਤੇ 769 ਕਰੋੜ ਰੁਪਏ ਇਸ ਸਾਲ ਦੇ ਬਜਟ ਦੇ ਵਿੱਚ ਤਜਵੀਜ਼ਤ ਹਨ। ਸ਼ਹਿਰਾਂ ਦੇ ਵਿੱਚ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਬਿਜਲੀ ਦਾ ਜੋ ਸਾਰਾ ਸਿਸਟਮ ਹੈ, ਸੈਟ ਅੱਪ ਹੈ, ਉਸ ਨੂੰ ਏ. ਪੀ. ਆਰ. ਡੀ. ਪੀ. ਸਕੀਮ ਦੇ ਤਹਿਤ 47 ਸ਼ਹਿਰਾਂ ਨੂੰ ਓਵਰਹਾਲ ਇਲੈਬੋਰੇਟ ਕੀਤਾ ਜਾਵੇਗਾ ਇਸ ਦੇ ਉਤੇ 680 ਕਰੋੜ ਰੁਪਿਆ ਖ਼ਰਚ ਆਉਣਾ ਹੈ। ਇਸੇ ਤਰ੍ਹਾਂ ਅਸੀਂ 70 ਕਰੋੜ ਰੁਪਿਆ ਵੀ ਢਾਣੀਆਂ ਨੂੰ ਬਿਜਲੀ ਸਪਲਾਈ ਦੇਣ ਦੇ ਵਾਸਤੇ ਵੀ ਰੱਖਿਆ ਹੈ। ਰੋਡ ਇੰਫਰਾਸਟ੍ਰਕਚਰ ਦੇ ਵਿੱਚ ਵਰਲਡ ਬੈਂਕ ਪ੍ਰਾਜੈਕਟ ਹੈ ਜਿਸ ਦੇ ਵਿੱਚ ਓ. ਪੀ. ਆਰ. ਸੀ., ਫੇਜ਼ 2 ਅਸੀਂ ਇਸ ਸਾਲ ਦੇ ਵਿੱਚ ਸ਼ੁਰੂ ਕਰ ਰਹੇ ਹਾਂ। ਇਹ ਹਿੰਦੁਸਤਾਨ ਦੇ ਵਿੱਚ ਪਹਿਲੀ ਵਾਰੀ ਜਿਹੜਾ ਓ. ਪੀ. ਆਰ. ਸੀ. ਪ੍ਰਾਜੈਕਟ ਸ਼ੁਰੂ ਹੋ ਰਿਹਾ ਹੈ ਤੇ ਪੰਜਾਬ ਦੇ ਓ. ਪੀ. ਆਰ. ਸੀ. ਪ੍ਰਾਜੈਕਟ ਨੂੰ ਵੇਖਣ ਤੋਂ ਬਾਅਦ ਹਰਿਆਣਾ, ਗੁਜਰਾਤ ਤੇ ਹੋਰ ਕਈ ਸੂਬਿਆਂ ਨੇ ਇਸ ਨੂੰ ਅਡਾਪਟ ਕੀਤਾ ਹੈ ਅਤੇ ਵਰਲਡ ਬੈਂਕ ਨੇ ਵੀ ਸਾਰਿਆਂ ਨੂੰ ਸੁਜੈਸਟ ਕੀਤਾ ਹੈ ਕਿ ਵਰਲਡ ਬੈਂਕ ਦਾ ਓ. ਪੀ. ਆਰ. ਸੀ. ਪ੍ਰਾਜੈਕਟ ਹੈ, ਉਸ ਨੂੰ ਇੰਪਲੀਮੈਂਟ ਕਰੋ। ਇਸ ਦਾ ਮਤਲਬ ਹੈ ਕਿ ਲੋਕਾਂ ਨੂੰ ਲੰਮੇ ਸਮੇਂ ਲਈ ਵਧੀਆ ਸੜਕਾਂ ਮੁਹੱਈਆ ਹੋਣ ਤੇ ਸਰਕਾਰ ਦਾ ਖ਼ਰਚਾ ਘਟੇ ਅਤੇ ਇਸ ਦੇ ਵਿੱਚ ਜਿਹੜੀ ਪਿਲਫਰਿਜ ਹੈ, ਉਹ ਘਟੇ। ਉਸ ਵਾਸਤੇ ਅਸੀਂ ਇਸ ਨੂੰ ਦਸ ਸਾਲ ਦੀ ਸਕੀਮ ਦੇ ਤਹਿਤ ਬਿੱਡ ਆਊਟ ਕਰਨਾ ਹੈ, ਇਹ ਲੋਕਾਂ ਦੇ ਉਤੇ ਕੋਈ ਬੋਝ ਨਹੀਂ ਹੈ। ਪੰਜਾਬ ਸਰਕਾਰ ਕੰਟਰੈਕਟਰ ਨੂੰ ਹਰ ਸਾਲ ਐਨ. ਓ. ਸੀ. ਦੇਵੇਗੀ ਤੇ ਉਸ ਨੂੰ ਮੇਨਟੇਨ ਕਰਨਾ, ਬਣਾਉਣਾ ਉਸ ਦੀ ਜ਼ਿੰਮੇਵਾਰੀ ਹੋਵੇਗੀ। ਇਸ ਦੇ ਨਾਲ ਇਕ ਤਾਂ ਉਸ ਦੀ ਜ਼ਿੰਮੇਵਾਰੀ ਬਣੇਗੀ ਕਿ ਦਸ ਸਾਲ ਜਿਹੜਾ ਮੇਨਟੇਨ ਕਰਨਾ ਹੈ ਉਹ ਵਧੀਆ ਕੰਮ ਕਰੇਗਾ। ਉਸ ਦੀ ਟਾਈਮਲੀ ਮੈਂਟੀਨੈਂਸ ਹੋਵੇਗੀ ਉਸ ਦਾ ਖ਼ਰਚਾ ਘਟੇਗਾ, ਇਸ ਤਰ੍ਹਾਂ ਉਸ ਦੇ ਉਤੇ ਸਰਕਾਰ ਦਾ ਵੀ ਕਾਫੀ ਖ਼ਰਚਾ ਘਟੇਗਾ। ਇਹ ਪੰਜਾਬ ਹਿੰਦੁਸਤਾਨ ਦਾ ਪਹਿਲਾ ਸੂਬਾ ਹੈ ਜਿਹੜਾ ਓ. ਪੀ. ਆਰ. ਸੀ. ਪ੍ਰਾਜੈਕਟ ਇੰਪਲੀਮੈਂਟ ਕਰ ਰਿਹਾ ਹੈ, ਇਹ ਵੀ ਇਕ ਵੱਡੀ ਸ਼ੁਰੂਆਤ ਹੈ। (ਥੰਪਿੰਗ) ਇਸੇ ਤਰ੍ਹਾਂ 380 ਕਰੋੜ ਰੁਪਿਆ ਪੇਂਡੂ ਸੜਕਾਂ ਦੀ ਅਪਗਰੇਡੇਸ਼ਨ ਵਾਸਤੇ, 315 ਕਰੋੜ ਰੁਪਿਆ ਜਿਹੜਾ ਸਿਧਵਾਂ ਕੈਨਾਲ ਦਾ ਕੰਮ ਰੋਡ ਦੇ ਉਤੇ ਬਾਈਪਾਸ ਤੇ ਚਲ ਰਿਹਾ ਹੈ ਉਸ ਨੂੰ ਕੰਪਲੀਟ ਕਰਨ, ਚਾਰ ਹਾਈ ਲੈਵਲ ਬ੍ਰਿਜ ਤੇ 22 ਆਰ. ਓ. ਬੀ., ਇਸ ਸਾਲ ਕੰਪਲੀਟ ਕਰਨ ਦੇ ਲਈ ਤਜਵੀਜ਼ਤ ਹਨ। ਇਸੇ ਤਰ੍ਹਾਂ ਵਾਟਰ ਸਪਲਾਈ ਹੈ ਜਿਨ੍ਹਾਂ ਦਾ ਪਿਛਲੇ ਪੰਜ ਸਾਲਾਂ ਦਾ ਵੇਰਵਾ ਬਜਟ ਦੇ ਵਿੱਚ ਦਿੱਤਾ ਹੈ ਇਹ ਬਹੁਤ ਵੱਡਾ ਕੰਮ ਨਾਬਾਰਡ ਦੇ ਵਰਲਡ ਬੈਂਕ ਦੀ ਸਹਾਇਤਾ ਦੇ ਨਾਲ ਪੰਜਾਬ ਦੇ ਵਿੱਚ ਹੋਇਆ ਹੈ। ਹੁਣ ਜਿਹੜੀਆਂ 150 ਹੈਬੀਟੇਸ਼ਨ ਰਹਿ ਗਈਆਂ ਹਨ ਜਿਹੜੀਆਂ ਨਾਟ ਕਵਰਡ ਹਨ ਤੇ 2423 ਪਾਰਸ਼ਲੀ ਕਵਰਡ ਹਨ, ਇਨ੍ਹਾਂ ਸਾਰਿਆਂ ਨੂੰ ਆਉਂਦੇ ਦੋ ਸਾਲਾਂ ਦੇ ਵਿੱਚ ਕਵਰ ਕਰਕੇ, ਹਰ ਘਰ, ਪ੍ਰਤੀ ਵਿਅਕਤੀ 70 ਐਲ. ਪੀ. ਸੀ. ਡੀ. ਪਾਣੀ ਮੁਹੱਈਆ ਕਰਨ ਦੀ ਸਾਡੀ ਕੋਸ਼ਿਸ਼ ਹੈ। ਮੈਨੂੰ ਇਹ ਵੀ ਪਤਾ ਹੈ ਕਿ ਕਈ ਸਕੀਮਾਂ ਅਜਿਹੀਆਂ ਹਨ ਜਿਹੜੀਆਂ ਅੱਪ ਟੂ ਕੈਪੇਸਿਟੀ ਨਹੀਂ ਚੱਲਦੀਆਂ। ਉਨ੍ਹਾਂ ਦੀ ਵਧੀਆ ਫੰਕਸ਼ਨਿੰਗ ਨਹੀਂ ਹੈ। ਉਨ੍ਹਾਂ ਵਿੱਚ ਵੀ ਅਸੀਂ ਇੰਪਰੂਵਮੈਂਟ ਕਰਨ ਦਾ ਯਤਨ ਕਰ ਰਹੇ ਹਾਂ। ਇਸ ਤੋਂ ਬਾਅਦ ਸਮਾਜਿਕ ਸੁਰੱਖਿਆ, ਅਨੁਸੂਚਿਤ ਜਾਤੀਆਂ ਲਈ ਬਜਟ ਵਿੱਚ 1052 ਕਰੋੜ ਰੁਪਿਆ ਤਜਵੀਜ਼ ਕੀਤਾ ਹੈ। ਜਾਖੜ ਸਾਹਿਬ ਨੇ ਓਲਡ ਏਜ ਪੈਨਸ਼ਨ ਦੀ ਗੱਲ ਕੀਤੀ

ਹੈ। ਮੈਂ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਸਾਰੀ ਪੈਨਸ਼ਨ ਨੂੰ ਅਸੀਂ ਸਮੇਂ ਸਿਰ ਨਿਸ਼ਚਿਤ ਕਰਾਂਗੇ, ਕਿ ਇਹ ਸਾਰਿਆਂ ਨੂੰ ਪਹੁੰਚੇ। ਅਸੀਂ ਈ.ਵੀ.ਟੀ. ਸਿਸਟਮ ਇੰਪਲੀਮੈਂਟ ਕਰ ਰਹੇ ਹਾਂ।

**ਸ਼੍ਰੀ ਸੁਨੀਲ ਕੁਮਾਰ ਜਾਖੜ :** 500 ਰੁਪਏ ਦੇਣ ਦੀ ਗੱਲ ਵੀ ਕਰ ਦਿਉ

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ:** ਜਾਖੜ ਸਾਹਿਬ, ਹਾਲੇ ਸ਼ੁਰੂਆਤ ਹੈ। ਇਸੇ ਤਰ੍ਹਾਂ ਆਟਾ-ਦਾਲ ਸਕੀਮ ਵਾਸਤੇ ਬਜਟ ਵਿੱਚ 700 ਕਰੋੜ ਰੁਪਿਆ ਰੱਖਿਆ ਗਿਆ ਹੈ। ਇਹ 350 ਕਰੋੜ ਰੁਪਿਆ ਨਹੀਂ ਹੈ। (ਥੰਪਿੰਗ) ਅਸੀਂ 200 ਕਰੋੜ ਰੁਪਿਆ ਮਈ ਮਹੀਨੇ ਵਿੱਚ ਡਿਪਾਰਟਮੈਂਟ ਨੂੰ ਰਿਲੀਜ਼ ਵੀ ਕਰ ਚੁੱਕੇ ਹਾਂ। ਬੇਬੇ ਨਾਨਕੀ ਸਕੀਮ ਜਿਸ ਵਿੱਚ 20,000 ਰੁਪਿਆ ਬੱਚੀ ਦੇ ਜਨਮ ਸਮੇਂ ਦਿੱਤਾ ਜਾਵੇਗਾ। ਮਾਈ ਭਾਗੋ ਸਕੀਮ ਤਹਿਤ ਬੱਚੀਆਂ ਨੂੰ ਸਾਈਕਲ ਸਕੂਲ ਜਾਣ ਵਾਸਤੇ ਦਿੱਤੇ ਜਾਣਗੇ ਅਤੇ ਪ੍ਰਾਇਮਰੀ ਸਕੂਲ ਦੀਆਂ ਲੜਕੀਆਂ ਵਾਸਤੇ ਉਨ੍ਹਾਂ ਨੂੰ ਅਟੈਂਡੈਂਸ ਸਕਾਲਰਸ਼ਿਪ ਪ੍ਰੋਤਸਾਹਿਤ ਕਰਨ ਵਾਸਤੇ ਤਾਂ ਕਿ ਉਹ ਆ ਕੇ ਸਕੂਲ ਵਿੱਚ ਹਾਜ਼ਰੀ ਲਗਾਉਣ, ਇਸ ਵਾਸਤੇ 60 ਕਰੋੜ ਰੁਪਿਆ ਰੱਖਿਆ ਗਿਆ ਹੈ। ਇਸ ਦੇ ਨਾਲ ਹੀ ਸ਼ਡਿਊਲਡ ਕਾਸਟ ਸਬ-ਪਲਾਨ ਦੀ ਬੜੇ ਲੰਬੇ ਸਮੇਂ ਤੋਂ ਡਿਮਾਂਡ ਸੀ ਕਿ ਉਹ ਇੰਪਲੀਮੈਂਟ ਕੀਤਾ ਜਾਵੇ। ਇਸ ਦਾ ਮਕਸਦ ਇਹ ਹੈ ਕਿ ਸੂਬੇ ਵਿੱਚ ਜਿੰਨੀ ਸ਼ਡਿਊਲਡ ਕਾਸਟ ਪਾਪੂਲੇਸ਼ਨ ਹੈ, ਉਸ ਮੁਤਾਬਿਕ ਉਨ੍ਹਾਂ ਵਾਸਤੇ ਬਜਟ ਵਿੱਚੋਂ ਉਂਨਾ ਪੈਸਾ ਖ਼ਰਚ ਕੀਤਾ ਜਾਵੇ। ਇਸ ਵਿੱਚ ਕੁਝ ਪੈਸਾ ਡਾਇਰੈਕਟਲੀ ਜਾਂਦਾ ਹੈ ਅਤੇ ਕੁਝ ਪੈਸਾ ਇਨਡਾਇਰੈਕਟਲੀ ਜਾਂਦਾ ਹੈ। ਇਨਡਾਇਰੈਕਟਲੀ ਜਿਵੇਂ ਪਿੰਡ ਵਿੱਚ ਅਸੀਂ ਪੈਸੇ ਗਲੀਆਂ-ਨਾਲੀਆਂ ਵਾਸਤੇ ਦਿੱਤੇ, ਉਸ ਵਿੱਚੋਂ ਕਿੰਨਾ ਪੈਸਾ ਐਸ.ਸੀ. ਅਬਾਦੀ ਵਿੱਚ ਲੱਗਾ ਇਹ ਇਸ ਵਿੱਚ ਜੋੜਿਆ ਜਾਵੇਗਾ। ਭਾਵੇਂ ਪੈਸਾ ਇਲੈਕਟ੍ਰੀਫਿਕੇਸ਼ਨ ਵਾਸਤੇ ਜਾਂ ਕਿਸੇ ਵੀ ਸਕੀਮ ਵਿੱਚ ਖ਼ਰਚਿਆ ਜਾਵੇਗਾ, ਉਹ ਇਸ ਐਸ.ਸੀ. ਸਬ-ਪਲਾਨ ਥੱਲੇ ਜੋੜਿਆ ਜਾਵੇਗਾ। ਇਸ ਸਾਲ ਟੋਟਲ 4039 ਕਰੋੜ ਰੁਪਿਆ ਜੋ ਕਿ ਸਾਡੇ ਪਲਾਨ ਦਾ 29% ਹੈ ਅਸੀਂ ਇਸ ਵਿੱਚ ਰੱਖਿਆ ਹੈ। (ਥੰਪਿੰਗ) ਇਸੇ ਤਰ੍ਹਾਂ ਪਹਿਲਾਂ ਜੋ ਗਵਰਨੈਂਸ ਰਿਫਾਰਮਜ਼ ਕਮਿਸ਼ਨ ਸੀ ਉਸ ਨੇ ਬਹੁਤ ਅੱਛਾ ਪਰਫਾਰਮ ਕੀਤਾ ਹੈ which was the baby of our Hon'ble Deputy Chief Minister, Sardar Sukhbir Singh Badal. ਉਸ ਵਿੱਚ ਆਮ ਲੋਕਾਂ ਵਾਸਤੇ ਲਏ ਅਜਿਹੇ ਅੱਛੇ ਸਟੈਪਸ, ਇਨ੍ਹਾਂ ਰਿਫਾਰਮਜ਼ ਦਾ ਅਕਾਲੀ-ਭਾਜਪਾ ਦਾ ਪੰਜਾਬ ਵਿੱਚ ਦੁਬਾਰਾ ਸਰਕਾਰ ਬਣਾਉਣ ਵਿੱਚ ਅਹਿਮ ਰੋਲ ਹੈ। ਇਹ ਵੀ ਉਸ ਦਾ ਇੱਕ ਹਿੱਸਾ ਹੈ। ਪਿਛਲੇ ਸਮੇਂ ਵਿੱਚ ਪੁਲਿਸ, ਰੈਵੇਨਿਊ, ਟ੍ਰਾਂਸਪੋਰਟ ਜਾਂ ਹੋਰ ਐਡਮਨਿਸਟ੍ਰੇਟਿਵ ਰਿਫਾਰਮਜ਼ ਕੀਤੇ ਗਏ, ਰਾਈਟ ਟੂ ਸਰਵਿਸ ਐਕਟ ਲਾਗੂ ਕੀਤਾ ਗਿਆ। ਅਸੀਂ ਹੁਣ ਦੂਜਾ ਪੰਜਾਬ ਗਵਰਨੈਂਸ ਰਿਫਾਰਮਜ਼ ਕਮਿਸ਼ਨ ਸਥਾਪਤ ਕੀਤਾ ਹੈ। ਇਸ ਤਹਿਤ ਐਨ.ਆਰ.ਆਈਜ਼., ਹੈਲਥ, ਐਜੂਕੇਸ਼ਨ, ਸਿਸਟਮ ਮੈਨੇਜਮੈਂਟ ਵੱਲ ਧਿਆਨ ਦਿੱਤਾ ਜਾਵੇਗਾ। ਇਸ ਵਾਸਤੇ 62 ਕਰੋੜ ਰੁਪਿਆ ਰੱਖਿਆ ਗਿਆ ਹੈ। ਬਜਟ ਦੇ ਹੋਰ ਵੀ ਬਹੁਤ ਪੱਖ ਹਨ। ਮੈਂ ਚਾਹੁੰਦਾ ਹਾਂ ਕਿ ਕੁਝ ਮੇਨ ਚੀਜ਼ਾਂ ਤੇ ਹੀ ਫੋਕਸ ਕਰਾਂ। ਕੁਝ ਮਾਨਯੋਗ ਮੈਂਬਰ ਸਾਹਿਬਾਨਾਂ ਨੇ ਡਿਸਕਸ਼ਨ ਦੇ ਸਮੇਂ ਇਸ਼ੂਜ਼ ਰੇਜ਼ ਕੀਤੇ ਹਨ। ਸਰਦਾਰ ਲਾਲ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]
ਸਿੰਘ ਜੀ ਨੇ ਪੁਆਇੰਟ ਰੇਜ਼ ਕੀਤਾ ਸੀ ਕਿ ਪੰਜਾਬ ਦੇ ਪੀ.ਐਸ.ਯੂਜ਼. ਉਤੇ ਡੈੱਟ ਬਹੁਤ ਜ਼ਿਆਦਾ ਹੋ ਗਈ ਹੈ। ਮੈਨੂੰ ਲਗਦਾ ਹੈ ਕਿ ਜਿਹੜਾ ਉਨ੍ਹਾਂ ਨੂੰ ਪਹਿਲੀ ਵਾਰ ਸੁਣ ਰਿਹਾ ਸੀ ਉਹ ਤਾਂ ਘਬਰਾ ਗਿਆ ਹੋਣਾ ਹੈ ਕਿ ਇੰਨਾ ਜ਼ਿਆਦਾ ਕਰਜ਼ਾ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਵਿੱਚ ਦੋ ਤਰ੍ਹਾਂ ਦੀ ਡੈੱਟ ਹੁੰਦੀ ਹੈ। ਇੱਕ ਹੁੰਦੀ ਹੈ ਸ਼ਾਰਟ ਟਰਮ ਡੈੱਟ, ਜਿਸ ਦਾ ਜ਼ਿਆਦਾ ਹਿੱਸਾ ਫੂਡ ਕ੍ਰੈਡਿਟ ਹੁੰਦਾ ਹੈ। ਜਿਸ ਨੂੰ ਅਸੀਂ ਫ਼ਸਲ ਖਰੀਦਣ ਵਾਸਤੇ ਆਰ.ਬੀ.ਆਈ. ਤੋਂ ਲੈਂਦੇ ਹਾਂ। ਇਹ ਜਿਹੜਾ ਪੈਸਾ ਹੈ that is secured against the stock. ਜਿਹੜਾ ਸਰਕਾਰ ਕੋਲ ਪਿਆ ਹੈ। ਜਿਹੜਾ ਇਸ ਸਮੇਂ 37000 ਕਰੋੜ ਰੁਪਿਆ ਫੂਡ ਕ੍ਰੈਡਿਟ ਹੈ, ਇਹ ਉਸ ਨੂੰ ਪੰਜਾਬ ਦਾ ਕਰਜ਼ਾ ਦੱਸ ਕੇ ਗਿਣਾ ਰਹੇ ਹਨ। ਬਾਕੀ ਤਾਂ 64000 ਕਰੋੜ ਰੁਪਿਆ ਹੈ ਪਰ ਜਿਸ ਨੂੰ ਪੰਜਾਬ ਸਰਕਾਰ ਨੇ ਗਰੰਟੀਡ ਕੀਤਾ ਹੈ ਉਹ ਸਿਰਫ਼ 45000 ਕਰੋੜ ਰੁਪਿਆ ਹੈ। ਇਸ ਵਿੱਚੋਂ 37000 ਕਰੋੜ ਰੁਪਿਆ ਫੂਡ ਕ੍ਰੈਡਿਟ ਹੈ ਅਤੇ ਸਿਰਫ਼ 8451 ਕਰੋੜ ਰੁਪਿਆ ਸਾਡਾ ਸਾਰੇ ਪੀ.ਐਸ.ਯੂਜ਼. ਦਾ ਕਰਜ਼ਾ ਹੈ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਮਿਤੀ 31.3.2011 ਨੂੰ 9886 ਕਰੋੜ ਰੁਪਿਆ ਸੀ ਅਤੇ ਇਹ 31.3.2012 ਨੂੰ ਘੱਟ ਕੇ 8451 ਕਰੋੜ ਰੁਪਿਆ ਰਹਿ ਗਿਆ ਹੈ। ਅਸੀਂ ਤਕਰੀਬਨ 1000 ਕਰੋੜ ਰੁਪਏ ਤੋਂ ਉੱਪਰ ਦਾ ਜਿਹੜਾ ਲਾਂਗ ਟਰਮ ਕਰਜ਼ਾ ਮੋੜਿਆ ਹੈ। ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਐਫ.ਆਰ.ਐਮ.ਬੀ. ਦੀ ਉਲੰਘਣਾ ਕੀਤੀ ਹੈ ਅਸੀਂ 80 ਫੀਸਦੀ ਤੋਂ ਵੱਧ ਗਰੰਟੀ ਨਹੀਂ ਦੇ ਸਕਦੇ। ਇਹ ਕਲੀਅਰ ਕੱਟ ਹੈ ਕਿ ਤੁਸੀਂ ਇਹ ਲਾਂਗ ਟਰਮ ਲਈ 80 ਫੀਸਦੀ ਤੋਂ ਵੱਧ ਜੇਕਰ ਸੂਬੇ ਦਾ ਰੈਵੇਨਿਊ ਹੈ ਤਾਂ ਗਰੰਟੀ ਨਹੀਂ ਦੇ ਸਕਦੇ। ਜਦ ਕਿ ਸਾਡੇ ਸੂਬੇ ਦਾ 8000 ਕਰੋੜ ਦਾ ਸਿਰਫ਼ 30.06 ਫੀਸਦੀ ਹੈ। ਸੋ, we are way beyond our guarantee limit. ਸੋ, ਇਸ ਬਾਰੇ ਮੈਂ ਸਮਝਦਾ ਹਾਂ ਕਿ ਕਿਸੇ ਨੂੰ ਕੋਈ ਜ਼ਿਆਦਾ ਚਿੰਤਾ ਕਰਨ ਦੀ ਲੋੜ ਨਹੀਂ ਹੈ। ਇਸ ਤੋਂ ਇਲਾਵਾ ਇਹ ਵੀ ਗੱਲ ਕੀਤੀ ਹੈ ਕਿ ਤੁਸੀਂ ਪੈਸਾ ਕਿਥੋਂ ਪੂਰਾ ਕਰੋਗੇ ? ਇਸ ਦੇ ਵਿੱਚ ਮੈਂ ਦੱਸਣਾ ਚਾਹੁੰਦਾ ਹਾਂ ਕਿ 3000 ਕਰੋੜ ਰੁਪਿਆ ਤਾਂ ਸਾਡੇ ਆਪਣੇ ਰਿਸੋਰਸਿਜ਼ ਹਨ, ਅਸੀਂ ਉਸ ਦੇ ਵਿੱਚ ਵਾਧਾ ਦਿਖਾਇਆ ਹੈ। 20,000 ਕਰੋੜ ਰੁਪਏ ਵਿੱਚੋਂ 3000 ਕਰੋੜ ਰੁਪਏ ਤਾਂ ਨੈਚੁਰਲ ਗਰੋਥ ਦਾ ਹੈ। ਜਾਖੜ ਸਾਹਿਬ ਵੀ ਮੰਨਣਗੇ ਕਿ 15% ਬਹੁਤ ਜ਼ਿਆਦਾ ਹਨ। ਇਸ ਤੋਂ ਇਲਾਵਾ 1000 ਕਰੋੜ ਰੁਪਿਆ ਪਿਛਲੇ ਸਾਲ ਨਾਲੋਂ ਸਾਨੂੰ ਗੌਰਮਿੰਟ ਆਫ਼ ਇੰਡੀਆ ਤੋਂ ਜੋ ਉਨ੍ਹਾਂ ਨੇ ਸਾਨੂੰ ਦੱਸਿਆ ਹੈ ਉਸ ਦੇ ਮੁਤਾਬਕ ਟੈਕਸ ਦੀ ਡੈਵੋਲਿਊਸ਼ਨ ਵੱਧ ਹੋਈ ਹੈ। ਕਿਉਂਕਿ ਅਸੀਂ ਟਾਰਗੇਟ ਨਹੀਂ ਬਣਾਉਂਦੇ, ਉਨ੍ਹਾਂ ਨੇ ਦੱਸਣਾ ਹੁੰਦਾ ਹੈ ਕਿ ਇਸ ਸਾਲ ਤੁਹਾਨੂੰ ਇੰਨਾ ਪੈਸਾ ਡਿਵੋਲਵ ਹੋਣ ਦੀ ਉਮੀਦ ਹੈ। ਬਾਕੀ ਅਸੀਂ ਇਸ ਦੇ ਵਿੱਚ 3081 ਕਰੋੜ ਰੁਪਏ ਦਾ ਏ.ਆਰ.ਐਮ. ਰੱਖਿਆ ਹੈ। ਅਸੀਂ ਮਿਨੀਮਮ 2000 ਕਰੋੜ ਰੁਪਿਆ ਰੱਖਿਆ ਹੈ, as the Head ਜਿਹੜਾ spelt in the Budget. ਕਿ ਮਿਨੀਮਮ 2000 ਕਰੋੜ ਰੁਪਿਆ ਜੈਨਰੇਟ ਕਰਨ ਦੀ ਲੋੜ ਹੈ। ਇਸ ਤਰੀਕੇ ਨਾਲ ਇਹ ਸਾਰੀਆਂ ਸਾਡੀਆਂ ਨੀਡਜ਼ ਹਨ, ਉਨ੍ਹਾਂ ਨੂੰ ਅਸੀਂ ਮੀਟ ਕਰਾਂਗੇ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ. transperency should be the motive of the Govt.

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ:** ਉਹ ਅਸੀਂ ਫੈਸਲਾ ਕਰ ਰਹੇ ਹਾਂ, ਜਾਖੜ ਸਾਹਿਬ, ਤੁਹਾਨੂੰ ਪਤਾ ਲੱਗ ਜਾਵੇਗਾ, ਤੁਹਾਨੂੰ ਕੋਈ ਚਿੰਤਾ ਕਰਨ ਦੀ ਲੋੜ ਨਹੀਂ। ਇਸ ਵਕਤ ਸਾਡਾ ਇਹ ਇਸ਼ੂ ਤੇਜ਼ ਹੋਇਆ ਹੈ ਕਿ ਬਜਟ ਐਸਟੀਮੇਟਸ ਤੇ ਥੋੜ੍ਹਾ-ਥੋੜ੍ਹਾ ਜਿਹਾ ਡਿਫਰੈਂਸ ਹੈ ਅਤੇ ਜੋ ਤੁਸੀਂ ਪਲਾਨਿੰਗ ਕਮਿਸ਼ਨ ਨੂੰ ਡਾਟਾ ਦੇ ਕੇ ਆਏ ਹੋ। ਅਸੀਂ ਜੋ ਪਲਾਨਿੰਗ ਕਮਿਸ਼ਨ ਕੋਲ ਡਾਟਾ ਦੇ ਕੇ ਆਏ ਹਾਂ, ਉਸ ਵਿੱਚ ਅਸੀਂ ਐਡੀਸ਼ਨਲ ਰਿਸੋਰਸਿਜ਼ ਮੋਬੇਲਾਈਜੇਸ਼ਨ 1500 ਕਰੋੜ ਰੁਪਏ ਦੀ ਰੱਖੀ ਸੀ। ਅਸੀਂ ਬਜਟ ਦੇ ਵਿੱਚ 3180 ਕਰੋੜ ਰੁਪਏ ਪਰਪੋਜ਼ ਕੀਤੀ ਹੈ। ਸੋ, ਉਸ ਦਾ ਰੈਵੇਨਿਊ ਦੇ ਅਕਾਊਂਟ ਵਿੱਚ 1600 ਕਰੋੜ ਰੁਪਏ ਦਾ ਵਾਧਾ ਹੈ। ਇਸ ਤਰ੍ਹਾਂ ਜੋ ਸਾਡੀਆਂ ਸੈਲਰੀਜ਼ ਤੇ ਅਲਾਊਂਸਿਜ਼ ਸੀ, ਅਸੀਂ 16,000 ਕਰੋੜ ਰੁਪਿਆ ਖ਼ਰਚ ਦਾ ਪ੍ਰੋਜੈਕਟ ਕੀਤਾ ਸੀ। ਪਰ ਅਸੀਂ ਜਦੋਂ ਆਪਣੇ ਸਾਰੇ ਡਾਟੇ ਚੈੱਕ ਕੀਤੇ ਹਨ ਤਾਂ ਉਹ ਇਸ ਸਾਲ ਵਿੱਚ 14515 ਕਰੋੜ ਰੁਪਏ ਸਾਡਾ ਸੈਲਰੀ ਅਕਾਊਂਟ ਦਾ ਬਣਦਾ ਹੈ ਜਿਹੜਾ ਤਕਰੀਬਨ 1500 ਕਰੋੜ ਘੱਟ ਹੈ। ਮੈਂ ਉਸ ਦਾ ਕਾਰਨ ਦੱਸਦਾ ਹਾਂ, ਉਦੋਂ ਸਾਡੇ ਕੋਲ ਐਗਜੈਕਟ ਡਾਟਾ ਨਹੀਂ ਸੀ। ਤਕਰੀਬਨ ਸਾਡੇ ਕੋਲ ਡਾਟੇ ਸੀ। ਹੁਣ ਪਿਛਲੇ ਸਾਲ ਦਾ ਸਾਡਾ ਟੋਟਲ ਤਨਖ਼ਾਹ ਦਾ ਸੈਲਰੀਜ਼ ਅਤੇ ਦੂਜੇ ਅਲਾਊਂਸਿਜ ਦਾ ਖ਼ਰਚਾ 13300 ਕਰੋੜ ਰੁਪਿਆ ਹੋਇਆ ਹੈ। ਸੋ, ਅਸੀਂ ਜੇ ਉਸ ਦੇ ਵਿੱਚ 7-8 ਫੀਸਦੀ, ਜੋ ਸਾਡੀਆਂ ਆਮ ਤੌਰ ਤੇ ਐਨੂਅਲ ਇਨਕਰੀਜ਼ ਜੋ ਹੁੰਦੀਆਂ ਹਨ, ਜਿਸ ਦੇ ਵਿੱਚ ਡੀ.ਏ. ਅਕਾਊਂਟਸ, ਇੰਨਕਰੀਮੈਂਟਸ ਪਾ ਕੇ ਇਹ ਜਿਹੜਾ 8 ਫੀਸਦੀ ਬਣਦਾ ਹੈ, ਉਸ ਨੂੰ ਵਧਾ ਕੇ 14515 ਕਰੋੜ ਰੁਪਿਆ ਬਣਦਾ ਹੈ। ਇਸ ਤਰ੍ਹਾਂ ਇਹ ਪੈਸਾ ਜਿਹੜਾ ਹੈ, ਇਸ ਅਕਾਊਂਟ ਤੇ ਸਾਡਾ ਖ਼ਰਚਾ ਘਟਿਆ ਹੈ ਜਿਸ ਕਰਕੇ ਸਾਡੇ ਫ਼ਿਗਰ ਜਿਹੜੇ ਹਨ, ਜਿਨ੍ਹਾਂ ਵਿੱਚ ਥੋੜ੍ਹੀ ਜਿਹੀ ਡਿਸਕਰੀਪੈਂਸੀ ਜਿਵੇਂ ਤੁਸੀਂ ਰੇਜ਼ ਕੀਤੀ ਹੈ, ਉਹ ਤੁਹਾਨੂੰ ਦੇਖਣ ਨੂੰ ਮਿਲੀ ਹੈ। ਇੱਕ ਜਾਖੜ ਸਾਹਿਬ ਨੇ ਕੱਲ੍ਹ ਗੱਲ ਕੀਤੀ ਸੀ ਕਿ ਤੁਹਾਡੇ ਕੋਲ ਗੌਰਮਿੰਟ ਆਫ਼ ਇੰਡੀਆ ਦਾ ਐਸ.ਸੀ. ਸਕਾਲਰਸ਼ਿਪ ਵਾਸਤੇ ਪੈਸਾ ਆਇਆ ਹੈ। ਜਿਸ ਦੇ ਵਿੱਚ ਜਿਹੜੀ ਸਾਡੀ ਡਿਟੇਲ ਸੀ, ਉਸ ਦੇ ਵਿੱਚ ਨਹੀਂ ਦਰਸਾਇਆ ਗਿਆ। ਮੈਂ ਇਸ ਗੱਲ ਨੂੰ ਮੰਨਦਾ ਹਾਂ ਕਿ ਉਸ ਦੇ ਵਿੱਚ ਅਸੀਂ ਨਹੀਂ ਕਰ ਸਕੇ, ਮੈਂ, ਹੁਣ ਜਾਖੜ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਨੂੰ ਪਿਛਲੇ ਸਾਲ 66 ਕਰੋੜ ਰੁਪਿਆ ਰਿਸੀਵ ਹੋਇਆ, ਉਸ ਦੇ ਵਿੱਚੋਂ ਅਸੀਂ ਐਫ.ਡੀ. ਵੱਲੋਂ 32 ਕਰੋੜ ਰੁਪਿਆ ਸੈਂਕਸ਼ਨ ਕਰ ਦਿੱਤਾ ਹੈ ਬਾਕੀ 34 ਕਰੋੜ ਰੁਪਿਆ ਜਦ ਵੀ ਉਸ ਦੀ ਸਾਨੂੰ ਐਡਮਨਿਸਟ੍ਰੇਟਿਵ ਡਿਪਾਰਟਮੈਂਟ ਵੱਲੋਂ ਰਲੀਜ਼ ਦੀ ਪ੍ਰੋਪੋਜ਼ਲ ਭੇਜੇਗਾ, ਅਸੀਂ ਉਹ ਪੈਸਾ ਸੈਂਕਸ਼ਨ ਕਰ ਦੇਵਾਂਗੇ। ਬਾਕੀ ਓ.ਬੀ.ਸੀਜ਼ ਦਾ, ਬੀ.ਸੀਜ਼ ਦਾ ਤੇ ਮਨਿਆਰਟੀਜ਼ ਬਾਰੇ ਇਸ ਵਿੱਚ ਕਾਫ਼ੀ ਵਿਸਥਾਰ ਵਿੱਚ ਦੱਸਿਆ ਗਿਆ ਸੀ। ਇੱਕ ਇਨ੍ਹਾਂ ਨੇ ਫੂਡ ਸਕਿਉਰਿਟੀ ਮਿਸ਼ਨ ਦੀ ਗੱਲ ਕੀਤੀ ਸੀ ਕਿ ਉਹ ਇਸ ਵਿੱਚ ਨਹੀਂ ਆਇਆ। ਇਹ ਸਾਰਾ ਜੋ ਪੈਸਾ ਹੈ, ਇਹ ਐਗਰੀਕਲਚਰ ਡਿਪਾਰਟਮੈਂਟ ਨੂੰ ਚਲਿਆ ਜਾਂਦਾ ਹੈ, ਇਹ ਕੰਨਸੋਲੀਡੇਟਿਡ ਫੰਡ ਦੇ ਵਿੱਚ ਨਹੀਂ ਆਉਂਦਾ। ਇਹ ਸਾਨੂੰ ਪਿਛਲੇ ਪੰਜ ਸਾਲਾਂ ਵਿੱਚ 206 ਕਰੋੜ ਰੁਪਿਆ ਰਸੀਵ ਹੋਇਆ ਹੈ। ਤੁਹਾਡਾ ਜਿਹੜਾ ਅੰਕੜਾ 200 ਕਰੋੜ ਦਾ ਸੀ, ਉਹ ਠੀਕ ਸੀ, 200 ਕਰੋੜ ਰੁਪਿਆ ਰਸੀਵ ਵੀ ਹੋਇਆ ਹੈ ਅਤੇ

[ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਤਕਰਬੀਨ 200 ਕਰੋੜ ਰੁਪਏ ਤੋਂ ਉਪਰ ਖ਼ਰਚਿਆ ਵੀ ਗਿਆ ਹੈ। ਇਸ ਦੇ ਬਾਰੇ ਜੋ ਵੀ ਇਨਫਰਮੇਸ਼ਨ ਤੁਹਾਨੂੰ ਹੋਰ ਵੀ ਚਾਹੀਦੀ ਹੋਵੇਗੀ, ਉਹ ਤੁਹਾਨੂੰ ਅਸੀਂ ਪਹੁੰਚਦੀ ਕਰ ਦੇਵਾਂਗੇ। ਇਸ ਤੋਂ ਇਲਾਵਾ ਸਾਡੇ ਮੈਂਬਰ ਵਲਟੋਹਾ ਸਾਹਿਬ ਨੇ ਗੱਲ ਕੀਤੀ ਹੈ ਕਿ ਸਾਡੇ ਚਿਲਿੰਗ ਸੈਂਟਰ ਖੋਲ੍ਹਿਆ ਜਾਵੇ, ਇਨ੍ਹਾਂ ਦੀ ਡਿਮਾਂਡ ਸੀ। ਸੋ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਸੀਂ 50 ਕਰੋੜ ਰੁਪਿਆ ਵੇਰਕਾ ਨੂੰ ਅਪਗ੍ਰੇਡੇਸ਼ਨ ਲਈ ਦਿੱਤਾ ਹੈ, ਸੋ, ਉਸ ਵਿੱਚੋਂ ਅਸੀਂ ਇਨ੍ਹਾਂ ਨਾਲ ਗੱਲ ਕਰਾਂਗੇ ਕਿ ਕੀ ਜਿਹੜੀ ਤੁਹਾਡੀ ਪਰਪੋਜ਼ਲ ਹੈ ਇਸ ਵਿੱਚ ਹੈ ਕਿ ਨਹੀਂ ਹੈ, ਇਹ ਉਹ ਦੱਸ ਸਕਦੇ ਹਨ। ਦੂਸਰਾ ਇਨ੍ਹਾਂ ਨੇ ਰੈਨੋਵੇਸ਼ਨ ਆਫ਼ ਰੈਸਟ ਹਾਊਸ ਦੀ ਗੱਲ ਕੀਤੀ ਹੈ, ਮੈਂ ਮੈਂਬਰ ਸਾਹਿਬ ਇਸ ਗੱਲ ਦੀ ਮੁਆਫੀ ਚਾਹੁੰਦਾ ਹਾਂ ਕਿਉਂਕਿ ਇਸ ਸਾਲ ਵਿੱਚ ਅਸੀਂ ਰੈਨੋਵੇਸ਼ਨ ਲਈ ਕੋਈ ਖ਼ਰਚਾ ਕਿਸੇ ਵੀ ਦਫ਼ਤਰ ਤੇ ਜਾਂ ਹੋਰ ਜਗ੍ਹਾ ਤੇ ਬੰਦ ਕੀਤਾ ਹੈ, ਮੈਂ ਉਸ ਲਈ ਤੁਹਾਨੂੰ ਪੈਸਾ ਨਹੀਂ ਦੇ ਸਕਾਂਗਾ ਇਸ ਵਾਸਤੇ ਮੈਂ ਮੁਆਫੀ ਚਾਹੁੰਦਾ ਹਾਂ। ਇਕ ਸਾਡੇ ਆਪੋਜੀਸ਼ਨ ਦੇ ਮੈਂਬਰ ਸਾਹਿਬ ਨੇ ਗੱਲ ਕੀਤੀ ਹੈ ਮੈਨੂੰ ਨਾਂ ਹੁਣ ਯਾਦ ਨਹੀਂ, ਉਨ੍ਹਾਂ ਨੇ ਗੱਲ ਕੀਤੀ ਸੀ ਕਿ ਪੰਜਾਬ ਦਾ ਕੇਂਦਰ ਵਿੱਚੋਂ 13000 ਕਰੋੜ ਰੁਪਿਆ ਇਸ ਸਾਲ ਆਉਣਾ ਹੈ, ਮੈਂ ਉਨ੍ਹਾਂ ਨੂੰ ਵੀ ਕਹਿਣਾ ਚਾਹੁੰਦਾ ਹਾਂ ਕਿ ਤਕਰੀਬਨ 8900 ਕਰੋੜ ਰੁਪਏ ਦੇ ਕਰੀਬ ਸਾਨੂੰ ਆਉਣਾ ਹੈ ਜਿਸ ਵਿੱਚ 4202 ਕਰੋੜ ਰੁਪਿਆ ਸ਼ੇਅਰ ਆਫ਼ ਟੈਕਸਿਸ ਔਰ 4700 ਕਰੋੜ ਰੁਪਿਆ ਸਾਡਾ ਗ੍ਰਾਂਟਸ ਦਾ ਸ਼ੇਅਰ ਹੈ, ਉਹ ਇਸ ਵਿੱਚ ਹੋਵੇਗਾ। ਜਾਖੜ ਸਾਹਿਬ ਤੁਸੀਂ 7000 ਕਰੋੜ ਦੀ ਵੇਜ ਐਂਡ ਮੀਨਜ਼ ਦੀ ਗੱਲ ਕੀਤੀ ਹੈ ਕਿ ਬਹੁਤ ਵੱਡਾ ਟਾਰਗੇਟ ਹੈ, ਇਹ ਠੀਕ ਹੈ, ਇਹ ਪੈਸਾ ਸਾਨੂੰ ਇਸ ਕਰਕੇ ਰੱਖਣਾ ਪਿਆ ਕਿ ਜਿੰਨੀ ਵਾਰ ਵੀ ਅਸੀਂ ਵੇਜ ਐਂਡ ਮੀਨਜ਼ ਅਡਾਪਟ ਕਰਦੇ ਹਾਂ ਉਸ ਵਿੱਚ ਸਾਨੂੰ ਡਬਲ ਐਂਟਰੀ ਦਿਖਾਉਣੀ ਪੈਂਦੀ ਹੈ ਇੱਕ ਰਿਸੀਵਡ, ਇੱਕ ਖਰਚੇ ਵਿੱਚ ਵਿਖਾਉਣੀ ਪੈਂਦੀ ਹੈ। ਸੋ, ਉਸ ਨੂੰ ਭਾਵੇਂ ਅਸੀਂ ਇਕ ਵਾਰ ਲੈ ਕੇ ਫਿਰ ਮੋੜ ਦੇਈਏ, ਉਹ ਭਾਵੇਂ ਬੜਾ ਲਿਮਟਿਡ ਹੈ ਪਰ ਉਹ ਦੁਬਾਰਾ ਰੋਟੇਸ਼ਨ ਕਰਕੇ ਉਹ ਜਿਹੜੀਆਂ ਐਂਟਰੀਜ਼ ਹਨ, ਉਹ 7000 ਕਰੋੜ ਦੇ ਕਰੀਬ ਬਣ ਜਾਂਦੀਆਂ ਹਨ। ਸੋ, ਇਸ ਕਰਕੇ ਅਸੀਂ ਇਹ 7000 ਕਰੋੜ ਵੇਜ ਐਂਡ ਮੀਨਜ਼ ਦਾ ਇਸ ਵਿੱਚ ਸ਼ੋਅ ਕੀਤਾ ਹੈ। ਇੱਕ ਤੁਸੀਂ ਕਿਹਾ ਸੀ ਕਿ 110% of revenue receipts is committed expenditure. ਇਹ 110 ਫੀਸਦੀ ਨਹੀਂ ਹੈ ਇਹ 89.9% ਰੈਵੇਨਿਊ ਰਿਸੀਟਸ ਕੁਮਿਟਿਡ ਐਕਸਪੈਂਡੀਚਰ ਦਾ ਹੈ। ਅਸੀਂ ਇਸ ਸਾਲ ਇਸ ਨੂੰ ਘਟਾ ਕੇ 80% ਦੇ ਕਰੀਬ ਕਰਨ ਦਾ ਇਸ ਬਜਟ ਵਿੱਚ ਰੱਖਿਆ ਹੈ। ਸੋ, ਮਾਨਯੋਗ ਸਭਾਪਤੀ ਸਾਹਿਬ, ਮੈਂ ਕਾਫੀ ਵਿਸਥਾਰ ਦੇ ਵਿੱਚ ਇਸ ਬਜਟ ਬਾਰ੍ਹੇ ਬੋਲਿਆ ਹਾਂ। ਜੋ ਸਾਡਾ ਪਲਾਨ ਹੈ, ਕੀ ਅਸੀਂ ਚਾਹੁੰਦੇ ਹਾਂ, ਅਸੀਂ ਕਿਹੋ ਜਿਹਾ ਪੰਜਾਬ ਦੇਖਣਾ ਚਾਹੁੰਦੇ ਹਾਂ, ਕੀ ਸਾਡੇ ਮੁੱਖ ਮੰਤਰੀ ਸਾਹਿਬ ਦਾ ਸੁਫਨਾ ਹੈ, ਉਹ ਕਾਫੀ ਇਸ ਬਜਟ ਵਿੱਚ ਰਿਫਲੈਕਟ ਹੋਇਆ ਹੈ। ਮੈਨੂੰ ਇਸ ਬਜਟ ਦੀ ਪ੍ਰੀਪਰੇਸ਼ਨ ਦੇ ਵਿੱਚ ਮਾਨਯੋਗ ਮੁੱਖ ਮੰਤਰੀ ਸਾਹਿਬ ਦਾ ਡਿਪਟੀ ਮੁੱਖ ਮੰਤਰੀ ਸਾਹਿਬ ਦਾ ਬਹੁਤ ਵੱਡਾ ਸਹਿਯੋਗ ਰਿਹਾ ਹੈ ਔਰ ਆਪਣੇ ਮੈਂਬਰ ਸਾਹਿਬਾਨ ਦਾ ਅਤੇ ਆਪੋਜੀਸ਼ਨ ਦੇ ਮੈਂਬਰ ਸਾਹਿਬਾਨ ਦਾ ਵੀ ਬੜਾ ਕੰਸਟ੍ਰਕਟਿਵ ਯੋਗਦਾਨ ਰਿਹਾ ਹੈ ਉਨ੍ਹਾਂ ਦਾ ਵੀ ਮੈਂ ਧੰਨਵਾਦ ਕਰਨਾ ਚਾਹੁੰਦਾ ਹਾਂ, ਖਾਸ ਤੌਰ ਤੇ ਜਿਹੜੇ ਨਵੇਂ ਮੈਂਬਰ

ਆਏ ਹਨ, ਉਨ੍ਹਾਂ ਨੇ ਬੜੇ ਚੰਗੇ ਕੰਸਟ੍ਰਕਟਿਵ ਸੁਝਾਅ ਦਿੱਤੇ ਹਨ। ਉਨ੍ਹਾਂ ਵਿੱਚੋਂ ਕੁਝ ਨੂੰ ਮੈਂ ਇੰਪਲੀਮੈਂਟ ਕਰਨ ਦਾ ਵਾਅਦਾ ਵੀ ਕੀਤਾ ਹੈ ਕੁਝ ਨੂੰ ਅਸੀਂ ਆਉਂਦੇ ਸਮੇਂ ਵਿੱਚ ਵੀ ਜੋ ਸਾਡੇ ਆਰਥਿਕ ਹਾਲਾਤ ਹਨ, ਉਨ੍ਹਾਂ ਨੂੰ ਮੁੱਖ ਰੱਖ ਕੇ ਅਸੀਂ ਕੋਸ਼ਿਸ਼ ਕਰਾਂਗੇ ਕਿ ਉਨ੍ਹਾਂ ਨੂੰ ਵੀ ਆਉਣ ਵਾਲੇ ਸਮੇਂ ਵਿੱਚ ਤੁਹਾਡੀਆਂ ਭਾਵਨਾਵਾਂ ਦੀ ਕਦਰ ਕਰਦੇ ਹੋਏ, ਅਸੀਂ ਆਪਣੇ ਬਜਟ ਦੇ ਵਿੱਚ ਰੱਖ ਸਕੀਏ। ਸੋ, ਮੈਂ ਤਾਂ ਚੇਅਰਮੈਨ ਸਾਹਿਬ ਆਖਿਰ ਦੇ ਵਿੱਚ ਇਹੋ ਕਹਿ ਸਕਦਾ ਹਾਂ ਕਿ ਇਹ ਬਜਟ ਬਣਾਉਣ ਦੇ ਵੇਲੇ ਅਸੀਂ ਇਸ ਗੱਲ ਨੂੰ ਮੁੱਖ ਰੱਖਿਆ ਹੈ ਕਿ ਇਸ ਬਜਟ ਦੇ ਰਾਹੀਂ ਪੰਜਾਬ ਦੀ ਤਰੱਕੀ ਹੋਵੇ, ਪੰਜਾਬ ਦੇ ਲੋਕ ਖੁਸ਼ਹਾਲ ਹੋਣ, ਇਹੀ 2 ਮੁੱਖ ਚੀਜ਼ਾਂ ਅਸੀਂ ਰੱਖੀਆਂ। ਅਸੀਂ ਲੋਕਾਂ ਦੀਆਂ ਸਮੱਸਿਆਵਾਂ ਨੂੰ ਵੀ ਮੁੱਖ ਰੱਖਿਆ, ਸਾਰੀਆਂ ਤਾਂ ਭਾਵੇਂ ਐਡਰੈਸ ਨਹੀਂ ਕਰ ਸਕੇ ਪਰ ਬਹੁਤੀਆਂ ਮੁਸ਼ਕਲਾਂ ਨੂੰ ਇਸ ਬਜਟ ਦੇ ਵਿੱਚ ਅਸੀਂ ਐਡਰੈਸ ਕਰਨ ਦੀ ਕੋਸ਼ਿਸ਼ ਕੀਤੀ ਹੈ, ਉਨ੍ਹਾਂ ਦਾ ਹੱਲ ਕਰਨ ਦੀ ਕੋਸ਼ਿਸ਼ ਕੀਤੀ ਹੈ। ਮੈਨੂੰ ਇਸ ਗੱਲ ਦਾ ਵੀ ਅਹਿਸਾਸ ਹੈ ਕਿ ਪੰਜਾਬ ਦੇ ਲੋਕਾਂ ਦੀਆਂ ਵੱਡੀਆਂ ਆਸਾਂ ਹਨ, ਉਨ੍ਹਾਂ ਦੀ ਇਸ ਬਜਟ ਤੇ ਬਹੁਤ ਨਿਗਾਹ ਟਿਕੀ ਹੋਈ ਹੈ, ਇਸ ਦੇ ਨਾਲ ਹੀ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਵੀ ਬਹੁਤ ਵੱਡਾ ਭਰੋਸਾ ਤੇ ਵਿਸ਼ਵਾਸ ਮੇਰੇ ਤੇ ਪ੍ਰਗਟ ਕੀਤਾ ਹੈ, ਇੱਕ ਵਿੱਤ ਮੰਤਰੀ ਦੀ ਬਹੁਤ ਵੱਡੀ ਮੈਨੂੰ ਜ਼ਿੰਮੇਵਾਰੀ ਦਿੱਤੀ ਹੈ। ਮੇਰੀ ਕੋਸ਼ਿਸ਼ ਹੈ ਕਿ ਹਰ ਹਾਲਤ ਦੇ ਵਿੱਚ ਮੈਂ ਇਨ੍ਹਾਂ ਦੀਆਂ, ਲੋਕਾਂ ਦੀਆਂ ਔਰ ਸਾਡੇ ਮੁੱਖ ਮੰਤਰੀ ਸਾਹਿਬ ਦੀਆਂ ਆਸਾਂ ਤੇ ਪੂਰਾ ਉਤਰਾਂ। ਅੰਤ ਵਿੱਚ, ਮੈਂ ਇਸ ਹਾਊਸ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿੱਥੇ ਬਜਟ ਪੰਜਾਬ ਨੂੰ ਹੋਰ ਆਰਥਿਕ ਮਜ਼ਬੂਤੀ ਪ੍ਰਦਾਨ ਕਰੇਗਾ, ਉਸ ਦੇ ਨਾਲ ਹੀ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਸਾਹਿਬ ਵੱਲੋਂ ਪਾਈਆਂ ਵਿਕਾਸ ਦੀਆਂ ਲੀਹਾਂ ਨੂੰ ਹੋਰ ਬੁਲੰਦੀਆਂ ਵੱਲ ਲੈ ਕੇ ਜਾਵੇਗਾ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਫਿਰ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਇਸ ਬਜਟ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। (ਥੰਪਿੰਗ) ਤੁਹਾਡਾ ਬਹੁਤ-ਬਹੁਤ ਧੰਨਵਾਦ।

**ਸ਼੍ਰੀ ਸਭਾਪਤੀ** : ਧੰਨਵਾਦ ਜੀ। ਹੁਣ ਸਦਨ ਬੁੱਧਵਾਰ, ਮਿਤੀ 27 ਜੂਨ, 2012 ਦੇ 10.00 ਵਜੇ ਸਵੇਰ ਤੱਕ ਸਥੱਗਿਤ ਕੀਤਾ ਜਾਂਦਾ ਹੈ।

| *6.09 ਵਜੇ ਸ਼ਾਮ | (*ਇਸ ਉਪਰੰਤ ਸਦਨ ਬੁੱਧਵਾਰ, ਮਿਤੀ 27 ਜੂਨ, 2012 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੋ ਗਿਆ।) |
|---|---|

---------

# APPENDIX
# TO
# PUNJAB VIDHAN SABHA
# DEBATES

Tuesday, the 26th June, 2012

Vol. II-No. 5

## STARRED QUESTION AND ANSWER

### ਸਾਲ 2009 ਵਿੱਚ ਫਸਲਾਂ ਦੇ ਖਰਾਬੇ ਦਾ ਮੁਆਵਜ਼ਾ

***160 ਸ਼੍ਰੀ ਬ੍ਰਹਮ ਮਹਿੰਦਰਾ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਰਾਜ ਵਿੱਚ ਸਾਲ 2009 ਵਿੱਚ ਖਰੀਫ ਦੀਆਂ ਫਸਲਾਂ ਦੇ ਨੁਕਸਾਨ ਲਈ ਮੁਆਵਜ਼ੇ ਵਜੋਂ ਕਿਸਾਨਾਂ ਨੂੰ ਕੁੱਲ ਕਿੰਨੀ ਰਕਮ ਅਦਾ ਕੀਤੀ ਗਈ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਫੰਡਾਂ ਵਿੱਚ ਕੇਂਦਰ ਅਤੇ ਰਾਜ ਦਾ ਵੱਖ ਵੱਖ ਕਿੰਨਾ ਹਿੱਸਾ ਸ਼ਾਮਿਲ ਹੈ;

(ੲ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਮੰਤਵ ਲਈ ਕੇਂਦਰ ਸਰਕਾਰ ਤੋਂ ਪ੍ਰਾਪਤ ਕੁੱਲ ਰਕਮ ਨੂੰ ਅਦਾ ਕਰ ਦਿੱਤੀ ਗਈ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ ਅਤੇ ਅਜਿਹੀ ਰਕਮ ਕਿੰਨੀ ਹੈ ਜੋ ਰਾਜ ਸਰਕਾਰ ਪਾਸ ਉਪਲੱਬਧ ਨਹੀਂ ਹੈ?

**ਸਰਦਾਰ ਬਿਕਰਮ ਸਿੰਘ ਮਜੀਠੀਆ :** (ੳ) ਰਾਜ ਸਾਲ 2009 ਵਿੱਚ ਖਰੀਫ ਦੀਆਂ ਫਸਲਾਂ ਦੇ ਨੁਕਸਾਨ ਲਈ ਮੁਆਵਜ਼ੇ ਵਜੋਂ ਕਿਸਾਨਾਂ ਨੂੰ ਕੁੱਲ ਰਕਮ 2,52,02,428/- ਰੁਪਏ (ਕੇਵਲ ਦੋ ਕਰੋੜ ਬਵੰਜਾ ਲੱਖ ਦੋ ਹਜ਼ਾਰ ਚਾਰ ਸੌ ਅਠਾਈ ਰੁਪਏ) ਅਦਾ ਕੀਤੀ ਗਈ।

(ਅ) ਭਾਗ (ੳ) ਵਿੱਚ ਕੇਂਦਰ ਸਰਕਾਰ ਦਾ 29,97,910/- ਰੁਪਏ (ਕੇਵਲ ਉਨੱਤੀ ਲੱਖ ਸਤਾਨਵੇਂ ਹਜ਼ਾਰ ਨੌ ਸੌ ਦੱਸ ਰੁਪਏ) ਹਿੱਸਾ ਸ਼ਾਮਿਲ ਹੈ।

(ੲ) ਹਾਂ ਜੀ।

---------

4856/11-12-13/305 ਕਾਪੀਆਂ-ਸਰਕਾਰੀ ਪ੍ਰੈਸ, ਪਟਿਆਲਾ।

# PUNJAB VIDHAN SABHA

## DEBATES

*Wednesday, the 27th June, 2012*

**Vol. II – No. 6**

## OFFICIAL REPORT




## CONTENTS



**Punjab Vidhan Sabha Secretariat, Chandigarh.**

Price : Rs.________.

## PUNJAB VIDHAN SABHA

*Wednesday, the 27th June, 2012*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Doctor Charnjit Singh Atwal) in the Chair.*

---

## STARRED QUESTIONS AND ANSWERS

### ਨਿਸ਼ਾਨ ਵਾਲਾ ਪ੍ਰਸ਼ਨ ਨੰ: 290*

**ਮਾਨਯੋਗ ਸਪੀਕਰ :** ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਇਸ ਸਵਾਲ ਦੀ ਐਕਸਟੈਨਸ਼ਨ ਦੀ ਕੀ ਲੋੜ ਸੀ? ਇਸ ਸਵਾਲ ਦਾ ਜਵਾਬ ਆ ਜਾਣਾ ਚਾਹੀਦਾ ਸੀ? This is a very important matter.

**ਮਾਨਯੋਗ ਸਪੀਕਰ :** ਨਹੀਂ ਜੀ, ਤੁਹਾਡੇ ਸਵਾਲ ਦਾ ਜਵਾਬ ਬੜਾ ਲੰਮਾ-ਚੌੜਾ ਸੀ ਅਤੇ ਫੀਲਡ ਵਿੱਚੋਂ ਆਉਣਾ ਸੀ। ਮੈਂ ਗੱਲ ਨੂੰ ਸਮਝਦਾ ਹਾਂ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ,......

(ਇਸ ਵੇਲੇ ਮਾਨਯੋਗ ਮੈਂਬਰ ਸਾਹਿਬ ਦਾ ਮਾਈਕ ਬੰਦ ਸੀ।)

**ਮਾਨਯੋਗ ਸਪੀਕਰ :** ਨਹੀਂ ਜੀ, you cannot challenge the Chair. Please sit down. Sardar Balbir Singh Sidhu.

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਗੌਰਮਿੰਟ ਦੇ ਪੈਸੇ ਨੂੰ ਸ਼ਰੇਆਮ ਲੁੱਟਿਆ ਜਾ ਰਿਹਾ ਹੈ। This is not fair. This is not the way.

**Mr. Speaker :** Please sit down. ਜਿਹੜੀ ਸੂਚਨਾ ਤੁਸੀਂ ਮੰਗੀ ਹੈ, ਇਹ ਬੜੀ ਲੰਮੀ-ਚੌੜੀ ਹੈ। ਸਾਰੇ ਹੈਡਕੁਆਰਟਰਾਂ ਤੋਂ ਸੂਚਨਾ ਪ੍ਰਾਪਤ ਕਰਨ ਲਈ ਸਮਾਂ ਲਗਦਾ ਹੈ। ਮੈਂ ਤੁਹਾਡੀ ਗੱਲ ਸਮਝਦਾ ਹਾਂ। ਜਦੋਂ ਤੁਹਾਡਾ ਜਵਾਬ ਮੁਕੰਮਲ ਆ ਜਾਵੇਗਾ ਤਾਂ ਉਹ ਤੁਹਾਨੂੰ ਲਿਖਤੀ ਤੌਰ ਤੇ ਭੇਜ ਦਿੱਤਾ ਜਾਵੇਗਾ। ਹੁਣ ਕੋਈ ਡਿਸਕਸ਼ਨ ਨਹੀਂ, ਪਲੀਜ਼। (ਸ਼ੋਰ, ਵਿਘਨ) No discussion, please.

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੇਰੀ ਰਿਕੁਐਸਟ ਹੈ ਜੀ। ਮੈਂ ਚਾਹਾਂਗਾ ਕਿ ਤੁਸੀਂ ਹਾਊਸ ਐਕਸਟੈਂਡ ਕਰ ਦਿਓ।

---

* For Starred Question No. 290 and reply thereto please see __________.

**ਮਾਨਯੋਗ ਸਪੀਕਰ :** ਨਹੀਂ ਜੀ, ਤੁਹਾਨੂੰ ਲਿਖਤੀ ਜਵਾਬ ਭੇਜ ਦਿੱਤਾ ਜਾਵੇਗਾ। ਹਾਊਸ ਐਕਸਟੈਂਡ ਕਰਨ ਬਾਰੇ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਨੇ ਫੈਸਲਾ ਕਰਨਾ ਹੁੰਦਾ ਹੈ। ਹੁਣ ਬੈਠੋ, ਪਲੀਜ਼। ਅਗਲਾ ਸਵਾਲ, ਸਰਦਾਰ ਬਲਬੀਰ ਸਿੰਘ ਸਿੱਧੂ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਆਪਣਾ ਸਵਾਲ ਕਰਨ ਤੋਂ ਪਹਿਲਾਂ ਇਕ ਰਿਕੁਐਸਟ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਮੇਰੇ ਪਹਿਲਾਂ ਲੱਗੇ ਕੁਐਸਚਨ ਪੋਸਟਪੋਨ ਕਰ ਦਿੱਤੇ ਗਏ ਹਨ, ਉਹ ਹੁਣ ਕਦੋਂ ਲੱਗਣਗੇ ਜੀ।

**ਮਾਨਯੋਗ ਸਪੀਕਰ :** ਨਹੀਂ ਜੀ, ਤੁਸੀਂ ਆਪਣਾ ਹੁਣ ਵਾਲਾ ਸਵਾਲ ਪੁੱਟ ਕਰੋ।

---

## ਪਨਬਸ ਦੇ ਡਰਾਈਵਰਾਂ/ਕੰਡਕਟਰਾਂ ਦੀ ਗਿਣਤੀ

***81. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਪਨਬਸ ਦੁਆਰਾ ਕਿਰਾਏ ਤੇ ਲਈਆਂ ਗਈਆਂ ਬੱਸਾਂ ਜਾਂ ਪਨਬਸ ਨਾਲ ਕੰਮ ਕਰ ਰਹੀਆਂ ਪ੍ਰਾਈਵੇਟ ਕੰਪਨੀਆਂ ਦੀਆਂ ਬੱਸਾਂ ਦੇ ਡਰਾਈਵਰਾਂ ਅਤੇ ਕੰਡਕਟਰਾਂ ਦੀ ਵੱਖ-ਵੱਖ ਕੁੱਲ ਗਿਣਤੀ ਕਿੰਨੀ ਹੈ ;

(ਅ) ਕੀ ਉਕਤ ਡਰਾਈਵਰਾਂ ਅਤੇ ਕੰਡਕਟਰਾਂ ਨੂੰ ਤਨਖ਼ਾਹ ਅਤੇ ਭੱਤੇ, ਓਵਰਟਾਈਮ ਅਤੇ ਬੀਮਾ ਆਦਿ ਪ੍ਰਤੀ ਮਹੀਨੇ ਅਦਾ ਕੀਤੇ ਜਾ ਰਹੇ ਹਨ, ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਨੂੰ ਅਜਿਹੀ ਅਦਾਇਗੀ ਕਿਸ ਦਰ ਤੇ ਕੀਤੀ ਜਾ ਰਹੀ ਹੈ;

(ੲ) ਕੀ ਉਕਤ ਭਾਗ (ਅ) ਵਿੱਚ ਵਰਣਿਤ ਤਨਖ਼ਾਹਾਂ ਅਤੇ ਭੱਤਿਆਂ ਨੂੰ ਵਧਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

**ਸਰਦਾਰ ਅਜੀਤ ਸਿੰਘ ਕੋਹਾੜ :** (ੳ) ਪਨਬਸ ਦੁਆਰਾ ਕਿਰਾਏ ਤੇ ਲਈਆਂ ਕੁੱਲ 08 ਵਾਲਵੋ ਬੱਸਾਂ ਕਿਲੋਮੀਟਰ ਸਕੀਮ ਅਧੀਨ ਚਲਾਈਆਂ ਜਾ ਰਹੀਆਂ ਹਨ। ਇਨ੍ਹਾਂ ਬੱਸਾਂ ਤੇ ਡਰਾਈਵਰ ਕਿਲੋਮੀਟਰ ਸਕੀਮ ਬੱਸ ਓਪਰੇਟਰ/ਮਾਲਕ ਵਲੋਂ ਲਗਾਇਆ ਜਾਂਦਾ ਹੈ ਅਤੇ ਇਨ੍ਹਾਂ ਬੱਸਾਂ ਨਾਲ 1.5 ਦੀ ਨਾਰਮ ਨਾਲ 08 ਬੱਸਾਂ ਨੂੰ 12 ਕੰਡਕਟਰ ਵਿਭਾਗ ਵੱਲੋਂ ਮੁਹੱਈਆ ਕਰਵਾਏ ਜਾਂਦੇ ਹਨ।

(ਅ) ਇਨ੍ਹਾਂ ਬੱਸਾਂ ਦੇ ਡਰਾਈਵਰ ਸਟਾਫ਼ ਨੂੰ ਤਨਖ਼ਾਹ ਅਤੇ ਭੱਤੇ ਕਿਲੋਮੀਟਰ ਸਕੀਮ ਬੱਸ ਓਪਰੇਟਰ/ ਮਾਲਕ ਵੱਲੋਂ ਦਿੱਤੇ ਜਾਂਦੇ ਹਨ। ਇਨ੍ਹਾਂ ਬੱਸਾਂ ਤੇ ਆਊਟ ਸੋਰਸਿੰਗ ਰਾਹੀਂ ਮੈਸ: ਪ੍ਰੋਵਾਈਡਰ ਮੈਨੇਜਮੈਂਟ ਇੰਨਫਰਮੇਟਿਕ ਪ੍ਰਾਈਵੇਟ ਲਿਮ: ਪਾਸੋਂ ਲਏ ਗਏ

ਕੰਡਕਟਰ ਹੀ ਵਿਭਾਗ ਵੱਲੋਂ ਤੈਨਾਤ ਕੀਤੇ ਜਾਂਦੇ ਹਨ। ਕੰਡਕਟਰ ਸਟਾਫ਼ ਦੀ ਅਦਾਇਗੀ ਸਬੰਧਤ ਡਿਪੂ ਵੱਲੋਂ 0.90 ਪੈਸੇ ਪ੍ਰਤੀ ਕਿਲੋਮੀਟਰ ਦੇ ਹਿਸਾਬ ਨਾਲ ਮੈਸ: ਪ੍ਰੋਵਾਈਡਰ ਮੈਨੇਜਮੈਂਟ ਇੰਨਫਰਮੇਟਿਕ ਪ੍ਰਾਈਵੇਟ ਲਿਮ: ਕੰਪਨੀ ਨੂੰ ਕੀਤੀ ਜਾਂਦੀ ਹੈ ਅਤੇ ਪ੍ਰੋਵਾਈਡਰ ਕੰਪਨੀ ਵੱਲੋਂ ਕੀਤੇ ਗਏ ਐਗਰੀਮੈਂਟ ਅਨੁਸਾਰ ਬਣਦੀਆਂ ਕਟੌਤੀਆਂ ਕਰਨ ਉਪਰੰਤ ਅਦਾਇਗੀ ਕੰਡਕਟਰ ਸਟਾਫ਼ ਨੂੰ ਕੀਤੀ ਜਾਂਦੀ ਹੈ।ਇਸ ਤੋਂ ਇਲਾਵਾ ਸਬੰਧਿਤ ਕੰਪਨੀ ਕੰਡਕਟਰਾਂ ਨੂੰ ਐਗਰੀਮੈਂਟ ਅਨੁਸਾਰ ਤਨਖ਼ਾਹ ਤੇ ਭੱਤੇ ਓਵਰ-ਟਾਈਮ, ਪ੍ਰੋਵੀਡੈਂਟ ਫੰਡ ਆਦਿ ਦੀ ਸਹੂਲਤ ਦੇਣ ਲਈ ਵੀ ਪਾਬੰਦ ਹੈ।

(ੲ) ਪਨਬਸ ਵੱਲੋਂ ਉਕਤ ਭਾਗ (ਅ) ਵਿੱਚ ਵਰਣਿਤ ਤਨਖ਼ਾਹ ਅਤੇ ਭੱਤਿਆਂ ਨੂੰ ਹਾਲ ਦੀ ਘੜੀ ਵਧਾਉਣ ਦੀ ਕੋਈ ਤਜਵੀਜ਼ ਨਹੀਂ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਪਹਿਲੀ ਗੱਲ ਇਹ ਹੈ ਕਿ ਜਿਹੜਾ ਮੇਰਾ ਸਵਾਲ ਹੈ ਉਸ ਸਵਾਲ ਦੀ ਤਾਂ ਸ਼ਕਲ ਹੀ ਬਦਲ ਦਿੱਤੀ ਗਈ ਹੈ। ਮੇਰਾ ਸਵਾਲ ਸੀ ਕਿ ਪਨਬਸ ਅਤੇ ਪੰਜਾਬ ਰੋਡਵੇਜ਼ ਵਿੱਚ ਆਊਟ ਸੋਰਸਿੰਗ ਰਾਹੀਂ ਇਹ ਬੰਦੇ ਮੈਸ: ਪ੍ਰੋਵਾਈਡਰ ਮੈਨੇਜਮੈਂਟ ਇਨਫਰਮੈਟਿਕ ਪ੍ਰਾਈਵੇਟ ਲਿਮਟਿਡ ਦੁਆਰਾ ਭਰਤੀ ਕੀਤੇ ਜਾਂਦੇ ਹਨ। ਚਲੋ, ਕੋਈ ਗੱਲ ਨਹੀਂ ਜਿਹੜਾ ਸਵਾਲ ਲਗਾ ਦਿੱਤਾ ਹੈ ਇਹ ਵੀ ਇਸ ਦੇ ਨਾਲ ਹੀ ਰਿਲੇਟਿਡ ਹੈ। ਗੱਲ ਇਹ ਹੈ ਕਿ ਜਿਹੜੇ ਸਰਵਿਸ ਪ੍ਰੋਵਾਈਡਰ ਹਨ ਇਸਦੇ ਰਾਹੀਂ ਬੰਦੇ ਰੱਖੇ ਹੋਏ ਹਨ, ਉਨ੍ਹਾਂ ਬੰਦਿਆਂ ਦਾ ਸੋਸ਼ਣ ਹੋ ਰਿਹਾ ਹੈ। ਪਹਿਲਾਂ ਤਾਂ ਉਨ੍ਹਾਂ ਕੋਲੋਂ ਪੰਜ ਹਜ਼ਾਰ, ਦਸ ਹਜ਼ਾਰ ਰੁਪਏ ਦੀ ਨੌਕਰੀ ਦੇਣ ਲਈ ਸਕਿਓਰਟੀ ਜਮ੍ਹਾਂ ਕਰਵਾਈ ਜਾਂਦੀ ਹੈ। ਕਈਆਂ ਕੋਲ ਤਾਂ ਸਕਿਓਰਟੀ ਜਮ੍ਹਾਂ ਕਰਵਾਉਣ ਲਈ ਪੈਸੇ ਵੀ ਨਹੀਂ ਹੁੰਦੇ। ਜੇਕਰ ਕਿਸੇ ਤੋਂ ਕੋਈ ਗਲਤੀ ਹੋ ਜਾਂਦੀ ਹੈ ਤਾਂ ਉਹ ਸਕਿਓਰਟੀ ਫੋਰਫੀਟ ਕਰ ਲਈ ਜਾਂਦੀ ਹੈ ਅਤੇ ਜਿਹੜਾ ਉਸ ਬੰਦੇ ਨੇ ਕੰਮ ਕੀਤਾ ਹੁੰਦਾ ਹੈ ਉਸ ਦਾ ਮਿਹਨਤਾਨਾ ਵੀ ਖੂਹ ਵਿੱਚ ਜਾਂਦਾ ਹੈ। ਜਿਹੜਾ ਇਹ ਸਿਸਟਮ ਹੈ ਉਸ ਸਬੰਧ ਵਿੱਚ ਮੁੱਖ ਮੰਤਰੀ ਸਾਹਿਬ ਨਾਲ ਵੀ ਜੱਥੇਬੰਦੀ ਦੀ ਮੀਟਿੰਗ ਹੋਈ ਸੀ, ਜਿਸ ਵਿੱਚ ਫੈਸਲਾ ਹੋਇਆ ਸੀ ਕਿ ਹਰਿਆਣਾ ਪੈਟਰਨ ਉੱਤੇ ਜਿਵੇਂ ਉਨ੍ਹਾਂ ਨੇ ਡਾਇਰੈਕਟ ਰੱਖੇ ਹੋਏ ਹਨ ਕੀ ਸਰਕਾਰ ਦੀ ਅਜਿਹੀ ਕੋਈ ਤਜਵੀਜ਼ ਹੈ ਕਿ ਜਿਵੇਂ ਜਥੇਬੰਦੀ ਦੇ ਨਾਲ ਫੈਸਲਾ ਹੋਇਆ ਹੈ, ਉਸ ਫੈਸਲੇ ਨੂੰ ਲਾਗੂ ਕਰਨ ਦੀ ਕੋਈ ਤਜਵੀਜ਼ ਹੈ?

**ਮੰਤਰੀ :** ਉਨ੍ਹਾਂ ਦੇ ਤਨਖ਼ਾਹ ਅਤੇ ਭੱਤੇ ਹਾਲ ਦੀ ਘੜੀ ਵਧਾਉਣ ਦੀ ਕੋਈ ਤਜਵੀਜ਼ ਨਹੀਂ ਹੈ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਸਵਾਲ ਪੁੱਛਿਆ ਹੈ ਕਿ ਕੀ ਹਰਿਆਣਾ ਪੈਟਰਨ ਉੱਤੇ ਕਰਨ ਵਾਸਤੇ ਤਿਆਰ ਹੋ?

**ਮੰਤਰੀ :** ਨਹੀਂ ਜੀ, ਅਜੇ ਕੋਈ ਵਿਚਾਰ ਨਹੀਂ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਸਾਰੇ ਹਿੰਦੁਸਤਾਨ ਦੇ ਸੂਬਿਆਂ ਵਿੱਚ ਇਸ ਬਾਰੇ ਅਲੱਗ-ਅਲੱਗ ਕਾਨੂੰਨ ਹਨ ਜਿਹੜੇ ਅਜਿਹੇ ਲੋਕਾਂ ਲਈ ਮਾਰੂ ਹਨ। ਇਕ ਡਰਾਈਵਰ ਵਿਚਾਰਾ ਅੰਮ੍ਰਿਤਸਰ ਰੋਜ਼ ਅੱਪ-ਡਾਊਨ ਕਰਦਾ ਹੈ। ਜੇਕਰ ਉਸ ਕੋਲੋਂ ਕਿਤੇ ਗੱਡੀ ਮਾੜੀ-ਮੋਟੀ ਸੱਜੇ-ਖੱਬੇ ਲੱਗ ਜਾਂਦੀ ਹੈ ਤਾਂ ਉਸ ਨੂੰ ਕੱਢ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਉਸ ਨਾਲ ਧੱਕਾ ਹੁੰਦਾ ਹੈ। ਜੇਕਰ ਸਰਕਾਰ ਵਿੱਚ ਇਨਵਾਲਵ ਹੋ ਜਾਵੇ ਤਾਂ ਉਨ੍ਹਾਂ ਦੇ ਰਾਈਟ ਵੀ ਸੇਫ਼ ਹੋ ਜਾਣਗੇ। ਮੁੱਖ ਮੰਤਰੀ ਨਾਲ ਪਿੱਛੇ ਜਿਹੇ ਉਨ੍ਹਾਂ ਦੀ ਬੈਠਕ ਵੀ ਹੋਈ ਸੀ ਜਿਸ ਵਿੱਚ ਕੋਈ ਫੈਸਲਾ ਹੋਇਆ ਸੀ। ਕੀ ਸਰਕਾਰ ਉਨ੍ਹਾਂ ਫੈਸਲਿਆਂ ਨੂੰ ਲਾਗੂ ਕਰੇਗੀ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਜੇਕਰ ਮੇਰੇ ਪੱਧਰ ਤੇ ਕੋਈ ਵੀ ਫੈਸਲਾ ਹੋਇਆ ਹੈ, ਪਰ ਮੈਨੂੰ ਪਤਾ ਨਹੀਂ ਕਿ ਕੀ ਹੋਇਆ ਹੈ, ਅਗਰ ਕੋਈ ਫੈਸਲਾ ਹੋਇਆ ਵੀ ਹੈ ਤਾਂ ਉਹ ਜ਼ਰੂਰ ਲਾਗੂ ਹੋਵੇਗਾ।

---

## ਸ਼ਗਨ ਸਕੀਮ ਲਈ ਪੈਂਡਿੰਗ ਅਰਜ਼ੀਆਂ ਦੀ ਗਿਣਤੀ

***282. ਸਰਦਾਰ ਸਾਧੂ ਸਿੰਘ :** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਲਾਕ ਨਾਭਾ, ਜ਼ਿਲ੍ਹਾ ਪਟਿਆਲਾ ਵਿਚ ਸ਼ਗਨ ਸਕੀਮ ਦੇ ਕੁੱਲ ਕਿੰਨੇ ਕੇਸ ਭੁਗਤਾਨ ਕਰਨ ਲਈ ਪੈਂਡਿੰਗ ਪਏ ਹਨ ਅਤੇ ਇਨ੍ਹਾਂ ਪੈਂਡਿੰਗ ਪਏ ਕੇਸਾਂ ਦਾ ਕਦੋਂ ਤੱਕ ਨਿਪਟਾਰਾ ਕਰ ਦਿੱਤਾ ਜਾਵੇਗਾ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** ਬਲਾਕ ਨਾਭਾ, ਜ਼ਿਲ੍ਹਾ ਪਟਿਆਲਾ ਵਿੱਚ ਸ਼ਗਨ ਸਕੀਮ ਅਧੀਨ ਸਾਲ 2009-10 ਦੇ 298 ਕੇਸ, 2010-11 ਦੇ 510, 2011-12 ਦੇ 90 ਅਤੇ 2012-13 ਦੇ 90, ਕੁੱਲ 988 ਕੇਸ ਭੁਗਤਾਨ ਕਰਨ ਲਈ ਪੈਂਡਿਗ ਪਏ ਹਨ। ਪੈਂਡਿੰਗ ਕੇਸਾਂ ਦਾ ਨਿਪਟਾਰਾ ਮਿਤੀ 31.7.2012 ਤੱਕ ਕਰ ਦਿੱਤਾ ਜਾਵੇਗਾ।

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਮੰਤਰੀ ਜੀ ਨੇ ਠੀਕ ਕਿਹਾ ਹੈ ਕਿ ਇੰਨੇ ਚਿਰ ਦੀਆਂ ਅਰਜ਼ੀਆਂ ਬਕਾਇਆ ਪਈਆਂ ਸਨ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਉਂਜ ਤਾਂ ਬੜੇ ਵੱਡੇ ਵੱਡੇ ਦਾਅਵੇ ਕਰਦੀ ਹੈ ਕਿ ਉਹ ਗਰੀਬਾਂ ਦੀ ਰਾਖੀ ਕਰਨ ਵਾਲੀ ਹੈ, ਗਰੀਬ ਲੋਕਾਂ ਨੂੰ ਟਾਈਮ ਸਿਰ ਭੱਤੇ ਦਿੰਦੀ ਹੈ ਪ੍ਰੰਤੂ ਤੁਸੀਂ ਵੇਖੋ ਕਿ ਸਾਲ 2009-10, 2010-11, 2011-12 ਅਤੇ 2012-13 ਦੇ ਪੈਸੇ ਬਕਾਇਆ ਪਏ ਹਨ। ਮੈਂ ਸਮਝਦਾ ਹਾਂ ਕਿ ਇੰਨੇ ਲੇਟ ਕਰਨਾ ਉਨ੍ਹਾਂ ਗਰੀਬ ਲੋਕਾਂ ਨਾਲ ਮਜ਼ਾਕ.........

**ਮਾਨਯੋਗ ਸਪੀਕਰ :** ਤੁਸੀਂ ਸਪਲੀਮੈਂਟਰੀ ਪੁੱਛੋ, ਸਵਾਲ ਪੁੱਛੋ।

**ਸਰਦਾਰ ਸਾਧੂ ਸਿੰਘ :** ਕੀ ਮੰਤਰੀ ਜੀ ਤਸੱਲੀਬਖਸ਼ ਤਰੀਕੇ ਨਾਲ ਕਹਿ ਸਕਦੇ ਹਨ ਕਿ ਇਹ ਬਕਾਇਆ ਮਿਤੀ 31.7.2012 ਤੱਕ ਦੇ ਦਿੱਤੇ ਜਾਣਗੇ।

**ਮਾਨਯੋਗ ਸਪੀਕਰ :** ਉਨ੍ਹਾਂ ਦਾ ਜਵਾਬ ਆ ਗਿਆ ਹੈ। ਸਰਦਾਰ ਸਾਧੂ ਸਿੰਘ ਜੀ, ਇਸ ਦੀ ਹੁਣ ਲੋੜ ਨਹੀਂ ਹੈ।

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਮੇਰੀ ਦੂਜੀ ਸਪਲੀਮੈਂਟਰੀ ਇਸ ਸਵਾਲ ਦੇ ਨਾਲ ਹੀ ਸਬੰਧਿਤ ਹੈ। ਇਕ ਬਹੁਤ ਵੱਡਾ ਘਪਲਾ ਜ਼ਿਲ੍ਹਾ ਮਾਨਸਾ ਵਿਚ ਸ਼ਗਨ ਸਕੀਮਾਂ ਦਾ ਹੋਇਆ ਹੈ। ਇਹ ਤਕਰੀਬਨ 36.52 ਲੱਖ ਰੁਪਏ ਦਾ ਘਪਲਾ ਹੈ। ਜ਼ਿਲ੍ਹਾ ਭਲਾਈ ਅਫ਼ਸਰ ਮਾਨਸਾ ਵੱਲੋਂ 51 ਚੈੱਕ ਜਿਨ੍ਹਾਂ ਲੋਕਾਂ ਦੇ ਬਾਈ-ਨੇਮ ਕੱਟੇ ਹੋਏ ਸਨ, ਉਨ੍ਹਾਂ ਲੋਕਾਂ ਨੂੰ ਚੈੱਕ ਨਾ ਦੇ ਕੇ, ਉਨ੍ਹਾਂ ਦੇ ਪੈਸੇ ਸਤਲੁਜ ਗ੍ਰਾਮੀਣ ਬੈਂਕ ਰਾਹੀਂ ਕਢਵਾ ਕੇ ਆਪਣੇ ਖਾਤੇ ਵਿਚ ਜਮ੍ਹਾਂ ਕਰਵਾਏ ਗਏ ਹਨ। 11 ਮਾਰਚ, 2011 ਨੂੰ 1,20,800/-ਰੁਪਏ, 18 ਮਾਰਚ, 2011 ਨੂੰ 64,350/-ਰੁਪਏ, 13 ਅਪ੍ਰੈਲ ਨੂੰ 2,31,100/-ਰੁਪਏ, 1 ਜੂਨ, 2011 ਨੂੰ 50,000/-ਰੁਪਏ ਅਤੇ 29 ਜੂਨ, 2011 ਨੂੰ 50,000/- ਰੁਪਏ ਸਿੱਧੇ ਤੌਰ ਤੇ ਬੈਂਕ ਦੇ ਮੈਨੇਜਰ ਰਾਹੀਂ ਆਪਣੇ ਖਾਤੇ ਵਿਚ ਜਮ੍ਹਾਂ ਕਰਵਾਏ ਗਏ ਹਨ। ਉਨ੍ਹਾਂ ਚੈੱਕਾਂ ਦਾ ਕਿਸੇ ਵੀ ਸਬੰਧਿਤ ਵਿਅਕਤੀ ਨੂੰ ਭੁਗਤਾਨ ਨਹੀਂ ਹੋਇਆ। ਮੇਰੇ ਕੋਲ ਇਸ ਦਾ ਆਫੀਸ਼ੀਅਲ ਰਿਕਾਰਡ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੋਸ਼ੀ ਅਫ਼ਸਰ ਬਾਰੇ ਜਾਣਕਾਰੀ ਤੁਹਾਡੇ ਧਿਆਨ ਵਿਚ ਪਹਿਲਾਂ ਹੀ ਹੋਵੇਗੀ। ਜੇ ਧਿਆਨ ਵਿੱਚ ਨਹੀਂ ਤਾਂ ਬੜੇ ਅਫ਼ਸੋਸ ਦੀ ਗੱਲ ਹੈ। ਕੀ ਜਿਸ ਅਫ਼ਸਰ ਨੇ ਇੰਨਾ ਵੱਡਾ ਘਪਲਾ ਕੀਤਾ ਹੈ, ਉਸ ਦੇ ਖਿਲਾਫ਼ ਸਖ਼ਤ ਤੋਂ ਸਖ਼ਤ ਕਾਰਵਾਈ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਸਵਾਲ ਤਾਂ ਨਾਭੇ ਦਾ ਕੀਤਾ ਸੀ, ਫਿਰ ਵੀ ਜਿਹੜਾ ਇਹ ਕੇਸ ਦੱਸ ਰਹੇ ਹਨ, ਇਹ ਮੈਨੂੰ ਦੇ ਦੇਣ। ਇਸ ਦੀ ਪੜਤਾਲ ਕਰਵਾ ਕੇ ਜਿਹੜੀ ਕਾਰਵਾਈ ਕਰਨੀ ਬਣਦੀ ਹੈ, ਕਰਾਂਗੇ, ਕਿਉਂ ਨਹੀਂ ਕਰਾਂਗੇ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਮਾਨਯੋਗ ਸਪੀਕਰ ਸਾਹਿਬ,........

**ਮਾਨਯੋਗ ਸਪੀਕਰ :** ਮੰਤਰੀ ਜੀ ਨੇ ਕਹਿ ਦਿੱਤਾ ਹੈ ਕਿ ਕਾਰਵਾਈ ਕਰਾਂਗੇ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਮਾਨਯੋਗ ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਕੱਲੇ ਇਹ ਸਿਰਫ ਸਤਲੁੱਜ ਗ੍ਰਾਮੀਣ ਬੈਂਕ ਮਾਨਸਾ ਦਾ ਮਸਲਾ ਨਹੀਂ ਹੈ। ਅੱਜ ਦੀ ਰਿਪੋਰਟ ਦੇ ਮੁਤਾਬਿਕ ਖੁਦ ਮੰਤਰੀ ਜੀ ਦੇ ਪੀ.ਏ. ਦੇ ਖਿਲਾਫ ਕੇਸ ਰਜਿਸਟਰ ਹੋਇਆ ਹੈ, **regarding embezzlement of these funds.** ਇਸੇ ਤਰ੍ਹਾਂ ਮਾਨਸਾ ਦਾ ਹੈ, ਇਹ ਫਰੀਦਕੋਟ ਦੀ ਰਿਪੋਰਟ ਲੈ ਲਓ, ਸ਼ਗਨ ਸਕੀਮ ਦਾ 3 ਕਰੋੜ ਰੁਪਏ ਦਾ ਉੱਥੇ ਵੀ ਘਪਲਾ ਹੋਇਆ। **It needs a thorough enquiry into the entire affair.**

**ਮਾਨਯੋਗ ਸਪੀਕਰ** : ਇਹ ਤੁਸੀਂ ਨਿਊਜ਼ ਪੇਪਰ ਦੀ ਖ਼ਬਰ ਦੀ ਗੱਲ ਕਰ ਰਹੇ ਹੋ ਨਾ?

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਰ, ਇਹ ਨਿਊਜ਼ ਪੇਪਰ ਦੀ ਖ਼ਬਰ ਨਹੀਂ ਹੈ। ਸਤਲੁੱਜ ਗ੍ਰਾਮੀਣ ਬੈਂਕ ਦੀ ਆਪਣੀ ਇੰਟਰਨਲ ਰਿਪੋਰਟ ਹੈ ਮੇਰੇ ਕੋਲ, ਇਹ ਲੈ ਲਓ ਜੀ ਪਰੰਤੂ ਇਕੱਲੇ ਸਤਲੁੱਜ ਗ੍ਰਾਮੀਣ ਬੈਂਕ ਦਾ ਨਹੀਂ ਇਹ ਸਾਰੇ ਪੰਜਾਬ ਦਾ ਮਸਲਾ ਹੈ, ਇਹ ਫਰੀਦਕੋਟ ਦਾ ਮਸਲਾ ਹੈ। ਅੱਜ ਖੁਦ ਇਨ੍ਹਾਂ ਦੇ ਪੀ.ਏ. ਦਾ..

**ਮਾਨਯੋਗ ਸਪੀਕਰ** : ਇਨ੍ਹਾਂ ਨੇ ਸਿਰਫ਼ ਨਾਭੇ ਦੇ ਬਾਰੇ ਪੁੱਛਿਆ ਹੈ ਅਤੇ ਜੇ ਤੁਸੀਂ ਕੋਈ ਹੋਰ ਪੁੱਛਣਾ ਚਾਹੁੰਦੇ ਹੋ ਤਾਂ ਸੈਪਰੇਟ ਕੁਐਸਚਨ ਦੇ ਦਿਓ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਸੈਪਰੇਟ ਕੁਐਸਚਨ ਨਹੀਂ, ਇਹ ਤਾਂ ਸਿੱਧਾ-ਸਿੱਧਾ ਸਵਾਲ ਗਰੀਬਾਂ ਦੀ ਪੈਨਸ਼ਨ ਦੀ ਸਕੀਮ ਦਾ ਹੈ। Would the Hon'ble Minister or Chief Minister order an enquiry into this? ਸਪੀਕਰ ਸਾਹਿਬ, ਇੰਨਾ ਵੱਡਾ ਘਪਲਾ ਹੈ, Chief Minister should order an enquiry into this. ਮਾਨਯੋਗ ਚੀਫ਼ ਮਨਿਸਟਰ ਸਾਹਿਬ ਕਹਿਣ ਕਿ ਇਹ ਸ਼ਗਨ ਸਕੀਮ ਦੀ ਡਿਸਬਰਸਲ ਦਾ ਮਾਮਲਾ ਹੈ, ਅਸੀਂ ਇਸ ਤੇ ਇਨਕੁਆਰੀ ਕਰਾਂਗੇ। ਮੰਤਰੀ ਸਾਹਿਬ ਕੀ ਇਨਕੁਆਰੀ ਕਰਨਗੇ? According to the news report ਮੰਤਰੀ ਸਾਹਿਬ ਦੇ ਪੀ.ਏ. ਉੱਪਰ ਤਾਂ ਅੱਜ ਖੁਦ ਕੇਸ ਰਜਿਸਟਰ ਹੋਇਆ ਹੈ ਜੀ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਸ਼ਗਨ ਸਕੀਮ ਜਿਹੜੀ ਹੈ ਇਹ ਬਹੁਤ ਹੀ ਪ੍ਰੈਸਟੀਜ਼ੀਅਸ ਸਕੀਮ ਹੈ ਕਿਉਂਕਿ ਇਸ ਦਾ ਤਾਅਲੁੱਕ ਗਰੀਬ ਪਰਿਵਾਰਾਂ ਦੇ ਬੱਚਿਆਂ ਦੀ ਸ਼ਾਦੀ ਦੇ ਨਾਲ ਹੈ। ਦੋ ਇਸ਼ੂ ਇੱਥੇ ਉੱਠੇ ਹਨ ਪਹਿਲਾ ਇਹ ਕਿ ਸਮੇਂ ਸਿਰ ਸ਼ਗਨ ਪਹੁੰਚਣ। ਇਸ ਬਾਰੇ ਮੈਂ ਹਾਊਸ ਨੂੰ ਯਕੀਨ ਦਿਵਾਉਂਦਾ ਹਾਂ ਕਿ ਜੋ ਅਸੀਂ ਫੈਸਲਾ ਕੀਤਾ ਹੈ ਉਹ ਇਹ ਕਿ ਅੱਗੇ ਤੋਂ from this month or next month ਜਿਹੜੇ ਸ਼ਗਨ ਦੇ ਪੈਸੇ ਹੋਣਗੇ ਇਹ ਇਕ ਮਹੀਨਾ ਪਹਿਲਾਂ ਦਿੱਤੇ ਜਾਣਗੇ ਮਤਲਬ ਇਹ ਕਿ ਪਹਿਲਾਂ ਸਾਰਾ ਕੁਝ ਐਸਟੀਮੇਟਿਡ ਹੀ ਹੁੰਦਾ ਸੀ ਕਿਉਂਕਿ ਪਤਾ ਨਹੀਂ ਹੁੰਦਾ ਸੀ ਕਿ ਕਿੰਨੀਆਂ ਸ਼ਾਦੀਆਂ ਹੋਣੀਆਂ ਹਨ। ਰਫ ਐਸਟੀਮੇਟ ਦੇ ਮੁਤਾਬਿਕ ਇਹ ਮਹਿਕਮਾ ਜਿੰਨਾ ਪੈਸਾ ਸ਼ਾਦੀਆਂ ਲਈ ਮਹੀਨੇ ਵਿੱਚ ਵੰਡਦਾ ਹੈ ਉਸਦੇ ਮੁਤਾਬਿਕ ਹੁਣ ਇਹ ਐਡਵਾਂਸ ਦਿੱਤੇ ਜਾਣਗੇ ਤਾਂ ਕਿ ਉਹ ਪੈਸਾ ਸ਼ਾਦੀ ਤੋਂ ਪਹਿਲਾਂ ਜਾਂ ਦੋ ਦਿਨ ਬਾਅਦ ਜਾਂ ਉਸ ਦਿਨ ਦਿੱਤਾ ਜਾ ਸਕੇ। ਮਤਲਬ ਇੱਕ ਮਹੀਨੇ ਤੋਂ ਵੱਧ ਡਿਲੇਅ ਨਹੀਂ ਹੋਵੇਗੀ। ਇਹ ਵੀ ਠੀਕ ਹੈ ਕਿ ਰੁਪਏ ਬਕਾਇਆ ਪਏ ਹਨ, ਉਸ ਬਾਰੇ ਵੀ ਫਾਇਨਾਂਸ ਡਿਪਾਰਟਮੈਂਟ ਅਤੇ ਮਹਿਕਮੇ ਨੂੰ ਹਦਾਇਤ ਕਰ ਦਿੱਤੀ ਹੈ ਕਿ ਹਰ ਮਹੀਨੇ 5-10 ਕਰੋੜ ਕਰਕੇ ਜਿਹੜਾ ਬੈਲੰਸ ਰਹਿੰਦਾ ਹੈ ਉਹ ਵੀ ਛੇਤੀ ਤੋਂ ਛੇਤੀ ਅਦਾ ਕਰ ਦਿੱਤਾ ਜਾਵੇ ਤਾਂ ਕਿ ਸ਼ਗਨ ਸਕੀਮ ਦਾ ਕੋਈ ਕੇਸ ਬਕਾਇਆ ਨਾ ਰਹੇ। ਤੀਸਰਾ, ਚੌਧਰੀ ਸਾਹਿਬ ਨੇ ਜਾਂ ਸਰਦਾਰ ਸਾਧੂ ਸਿੰਘ ਨੇ ਸਾਡੇ

ਸਾਹਮਣੇ ਜੋ ਘਪਲਾ ਲਿਆਂਦਾ ਹੈ, ਸਾਡਾ ਇਹ ਜਿਹੜਾ ਮੁਲਕ ਹੈ ਇੱਥੇ ਇਹ ਤਾਂ ਹੋ ਹੀ ਨਹੀਂ ਸਕਦਾ ਕਿ ਇੱਥੇ ਘਪਲਾ ਹੀ ਕੋਈ ਨਾ ਹੋਵੇ। ਮਨਿਸਟਰ ਕਰੀ ਜਾਂਦੇ ਹਨ, ਸਾਡੇ ਗੁਆਂਢੀ ਸੂਬੇ ਦਾ ਮੁੱਖ ਮੰਤਰੀ ਵੀ ਚਾਰਜ਼ ਹੋ ਗਿਆ, ਜਿਸ ਨੂੰ ਮੇਰੇ ਹਿਸਾਬ ਨਾਲ ਬੜਾ ਚੰਗਾ ਸਮਝਦੇ ਸੀ। ਇਹ ਤਾਂ ਰੱਬ ਦੀਆਂ ਰੱਬ ਹੀ ਜਾਣੇ। ਲੇਕਿਨ ਜਿਹੜੀ ਗੱਲ ਸਾਡੇ ਸਾਹਮਣੇ ਆਉਂਦੀ ਹੈ, ਭਾਵੇਂ ਤੁਸੀਂ ਨਾਭੇ ਵਾਲੀ ਦੱਸੀ ਹੈ ਜਾਂ ਹੋਰ, ਉਸ ਤੇ ਤੁਰੰਤ ਕਰਾਵਾਈ ਕਰਾਂਗੇ। ਇਹ ਨਹੀਂ ਕਿ ਅਖਬਾਰ ਪੜ੍ਹ ਕੇ ਕਾਰਵਾਈ ਕਰਾਂਗੇ। ਮੈਂ ਤਾਂ ਹਰ ਰੋਜ਼ ਤੜਕੇ ਅਖਬਾਰ ਪੜ੍ਹ ਕੇ ਸਾਰੇ ਡੀ.ਸੀਜ਼ ਨੂੰ ਪੁੱਛਦਾ ਹਾਂ। ਅੱਜ ਵੀ ਡੀ.ਸੀ. ਅੰਮ੍ਰਿਤਸਰ ਨਾਲ ਗੱਲ ਕੀਤੀ ਹੈ। ਜਿਹੜੀ ਤੁਸੀਂ ਰਣੀਕੇ ਸਾਹਿਬ ਦੇ ਪੀ.ਏ. ਦੀ ਗੱਲ ਕੀਤੀ ਹੈ, ਉਸ ਬਾਰੇ ਪੁੱਛ ਕੇ ਹਟਿਆ ਹਾਂ। ਤੁਹਾਡੇ ਵੱਲੋਂ ਵੀ ਗੱਲ ਆਉਂਦੀ ਹੈ ਜਾਂ ਅਖ਼ਬਾਰ ਵੱਲੋਂ ਆਉਂਦੀ ਹੈ, ਉਸ ਬਾਰੇ ਮੈਂ ਡੀ.ਸੀ. ਸਾਹਿਬ ਨੂੰ ਕਿਹਾ ਹੈ ਕਿ ਉਸ ਤੇ ਤੁਰੰਤ ਐਕਸ਼ਨ ਲਿਆ ਜਾਵੇ। ਇਸ ਸਰਕਾਰ ਵਿੱਚ ਕੋਈ ਜੁਰਮ ਕਰਨ ਵਾਲਾ ਬਚੇਗਾ ਨਹੀਂ ਅਤੇ ਬੇਗੁਨਾਹ ਤੇ ਕਿਸੇ ਪ੍ਰਕਾਰ ਦਾ ਤਸ਼ੱਦਦ ਨਹੀਂ ਹੋਵੇਗਾ।(ਥੰਪਿੰਗ) (ਵਿਘਨ)

**ਮਾਨਯੋਗ ਸਪੀਕਰ :** ਹੁਣ ਉਨ੍ਹਾਂ ਦੀ ਸਟੇਟਮੈਂਟ ਤੋਂ ਬਾਅਦ ਫਿਰ ਕੀ ਕਲੈਰੀਫੀਕੇਸ਼ਨ ਲੈਣੀ ਹੈ? ਸੋਢੀ ਸਾਹਿਬ, ਕੀ ਕਲੈਰੀਫੀਕੇਸ਼ਨ ਲੈਣੀ ਹੈ? ਚਲੋ, ਸੋਢੀ ਸਾਹਿਬ, ਪੁੱਛੋ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਸੀ.ਐਮ. ਸਾਹਿਬ ਨੇ ਇਹ ਗੱਲ ਕਹੀ ਹੈ ਕਿ ਸ਼ਗਨ ਸਕੀਮ ਦੀਆਂ ਜਿਹੜੀਆਂ ਪੈਂਡਿੰਗ ਐਪਲੀਕੇਸ਼ਨਾਂ ਹਨ, ਉਹ ਸਿਰਫ਼ ਇਸੇ ਜ਼ਿਲ੍ਹੇ ਦੀ ਹੀ ਗੱਲ ਕਰ ਰਹੇ ਹਨ ਜਾਂ ਸਾਰੇ ਪੰਜਾਬ ਦੀ ਕਰ ਰਹੇ ਹਨ। ਸਾਰੇ ਪੰਜਾਬ ਵਿੱਚ ਹੀ ਸ਼ਗਨ ਸਕੀਮ ਦੀਆਂ ਐਪਲੀਕੇਸ਼ਨਜ਼ ਪੈਂਡਿੰਗ ਪਈਆਂ ਹਨ, 2-2, 3-3 ਸਾਲ ਦੀਆਂ ਪੈਡਿੰਗ ਪਈਆਂ ਹਨ। ਕੀ ਸੀ.ਐਮ. ਸਾਹਿਬ ਕੋਈ ਡੇਟ ਫਿਕਸ ਕਰ ਦੇਣਗੇ ਕਿ 31.7.2012 ਤੱਕ ਜਿਹੜੀਆਂ ਪੈਂਡਿੰਗ ਪਈਆਂ ਹਨ, ਉਹ ਦੇ ਦਿੱਤੀਆਂ ਜਾਣਗੀਆਂ। ਫਿਕਸ ਅਤੇ ਜਿਹੜੀ ਨਵੀਂ ਐਨਹਾਂਸਡ ਸ਼ਗਨ ਸਕੀਮ ਹੈ, ਉਸ ਦੇ ਅਧਾਰ ਤੇ ਦੇਣਗੇ?

**ਮਾਨਯੋਗ ਸਪੀਕਰ :** ਇਸ ਦਾ ਜਵਾਬ ਰਣੀਕੇ ਸਾਹਿਬ ਨੇ ਦੇ ਦਿੱਤਾ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਰਣੀਕੇ ਸਾਹਿਬ ਨੇ ਨਹੀਂ ਦਿੱਤਾ। ਸੀ.ਐਮ. ਸਾਹਿਬ ਨੇ ਇਸ ਬਾਰੇ ਗੱਲ ਕੀਤੀ ਹੈ।

**ਮਾਨਯੋਗ ਸਪੀਕਰ :** ਮਨਿਸਟਰ ਸਾਹਿਬ ਨੇ ਵੀ ਜਵਾਬ ਦਿੱਤਾ ਹੈ ਤੇ ਸੀ.ਐਮ. ਸਾਹਿਬ ਨੇ ਵੀ ਸਟੇਟਮੈਂਟ ਦੇ ਦਿੱਤੀ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਇਨ੍ਹਾਂ ਨੇ ਗਰੀਬਾਂ ਨੂੰ ਸ਼ਗਨ ਦੇਣ ਦੀ ਗੱਲ ਕੀਤੀ ਹੈ। ਸਾਰੇ ਪੰਜਾਬ ਵਿੱਚ ਇਹ ਐਪਲੀਕੇਸ਼ਨਾਂ ਪੈਂਡਿੰਗ ਪਈਆਂ ਹਨ,

[ਰਾਣਾ ਗੁਰਮੀਤ ਸਿੰਘ ਸੋਢੀ ]

ਇਹ ਕੋਈ ਇੱਕ ਜ਼ਿਲ੍ਹੇ ਦੀ ਗੱਲ ਨਹੀਂ ਹੈ। ਤੁਸੀਂ ਫਿਰੋਜ਼ਪੁਰ ਚਲੇ ਜਾਓ, ਜਲੰਧਰ ਚਲੇ ਜਾਓ, ਅੰਮ੍ਰਿਤਸਰ ਚਲੇ ਜਾਓ, ਲੁਧਿਆਣੇ ਚਲੇ ਜਾਓ, ਸਾਰੀ ਜਗ੍ਹਾ ਤੇ ਅਰਜੀਆਂ ਪੈਂਡਿੰਗ ਪਈਆਂ ਹਨ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਜਦੋਂ ਮੈਂ ਸਵਾਲ ਦਾ ਜਵਾਬ ਦਿੰਦਾ ਹੁੰਦਾ ਹਾਂ ਤਾਂ ਸਾਰੇ ਪੰਜਾਬ ਵਾਸਤੇ ਜਵਾਬ ਦਿੰਦਾ ਹੁੰਦਾ ਹਾਂ। ਮੈਂ ਸਾਰੇ ਪੰਜਾਬ ਦਾ ਮੁੱਖ ਮੰਤਰੀ ਹਾਂ, ਕੇਵਲ ਨਾਭੇ ਦਾ ਮੁੱਖ ਮੰਤਰੀ ਨਹੀਂ।

---

## ਸਿਵਲ ਹਸਪਤਾਲ, ਮੁਕੇਰੀਆਂ ਵਿਖੇ ਟਰੋਮਾ ਸੈਂਟਰ ਸਥਾਪਿਤ ਕਰਨਾ

***264. ਸ਼੍ਰੀ ਰਜਨੀਸ਼ ਕੁਮਾਰ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੁਕੇਰੀਆਂ ਵਿਖੇ ਸਿਵਲ ਹਸਪਤਾਲ ਵਿੱਚ ਟਰੋਮਾ ਸੈਂਟਰ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ ?

**ਸ਼੍ਰੀ ਮਦਨ ਮੋਹਨ ਮਿੱਤਲ :** ਸ਼੍ਰੀਮਾਨ ਜੀ, ਨਹੀਂ। ਇਸ ਸਮੇਂ ਸਬ ਡਵੀਜ਼ਨਲ ਹਸਪਤਾਲ ਮੁਕੇਰੀਆਂ ਵਿਖੇ ਟਰੋਮਾ ਸੈਂਟਰ ਬਣਾਉਣ ਦੀ ਕੋਈ ਤਜਵੀਜ਼ ਰਾਜ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸ਼੍ਰੀ ਰਜਨੀਸ਼ ਕੁਮਾਰ :** ਸਪੀਕਰ ਸਾਹਿਬ, ਦਸੰਬਰ, 2000 ਵਿੱਚ ਸੀ.ਐਮ. ਸਾਹਿਬ ਨੇ ਮੁਕੇਰੀਆਂ ਵਿਖੇ ਹਸਪਤਾਲ ਦਾ ਉਦਘਾਟਨ ਕੀਤਾ ਸੀ ਔਰ ਇਹ 100 ਬੈਡਿਡ ਹਸਪਤਾਲ ਸੀ ਪਰ ਇਹ ਚਾਲੂ 50 ਬੈਡਿਡ ਹੋਇਆ ਜਦ ਕਿ ਕਾਗਜ਼ਾਂ ਵਿੱਚ ਇਸ ਦੀ ਸੈਂਕਸ਼ਨ 75 ਬੈਡ ਦੀ ਹੈ। ਇਸ ਦੀ ਇਮਾਰਤ ਵੀ ਨਹੀਂ ਬਣੀ। ਕੀ ਮੰਤਰੀ ਜੀ ਦੱਸਣਗੇ ਕਿ ਇਸ ਦੀ ਬਿਲਡਿੰਗ ਕਦੋਂ ਤੱਕ ਬਣ ਜਾਵੇਗੀ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦਾ ਸਵਾਲ ਟਰੋਮਾ ਸੈਂਟਰ ਬਾਰੇ ਸੀ। ਟਰੋਮਾ ਸੈਂਟਰ ਬਾਰੇ ਜੋ ਗਾਈਡਲਾਈਨਜ਼ ਹਨ, ਉਸ ਵਿੱਚ ਇਨ੍ਹਾਂ ਦਾ ਹਸਪਤਾਲ ਨਹੀਂ ਆਉਂਦਾ। ਮੈਂ ਇਹ ਗੱਲ ਕਹਿਣ ਨੂੰ ਤਿਆਰ ਹਾਂ ਕਿ ਇਨ੍ਹਾਂ ਦਾ ਹਸਪਤਾਲ ਬਹੁਤ ਵਧੀਆ ਚੱਲ ਰਿਹਾ ਹੈ। 75 ਬੈਡ ਦਾ ਹਸਪਤਾਲ ਅਪਗਰੇਡ ਕੀਤਾ ਗਿਆ ਸੀ ਪਰ ਇਸ ਦੀ ਆਕੂਪੈਂਸੀ 50-55 ਤੋਂ ਕਦੇ ਵਧੀ ਨਹੀਂ ਕਿਉਂਕਿ ਟਰੋਮਾ ਸੈਂਟਰ ਖੋਲ੍ਹਣ ਵਾਸਤੇ ਜੋ ਕੰਡੀਸ਼ਨਜ਼ ਹਨ, ਉਸ ਵਾਸਤੇ distance between Pathankot and Mukerian ਬਹੁਤ ਥੋੜ੍ਹਾ ਹੈ। ਇਸ ਕਰਕੇ ਟਰੋਮਾ ਸੈਂਟਰ ਬਣ ਨਹੀਂ ਸਕਦਾ ਲੇਕਿਨ ਜੇ ਉਥੇ ਵੱਡਾ ਹਸਪਤਾਲ ਕਰਨ ਦੀ ਜ਼ਰੂਰਤ ਪਵੇਗੀ ਜਾਂ ਪੇਸ਼ੈਂਟ ਵੱਧ ਜਾਣਗੇ ਤਾਂ ਤਜਵੀਜ਼ ਜ਼ਰੂਰ ਵਿਚਾਰ ਕੀਤੀ ਜਾਵੇਗੀ। ਅਜਿਹੀ ਕੋਈ ਦਿੱਕਤ ਵਾਲੀ ਗੱਲ ਨਹੀਂ ਹੈ।

**ਸ਼੍ਰੀ ਰਜਨੀਸ਼ ਕੁਮਾਰ** : ਸਪੀਕਰ ਸਾਹਿਬ, ਮੁਕੇਰੀਆਂ ਦਾ ਹਸਪਤਾਲ ਜੀ.ਟੀ. ਰੋਡ ਤੇ ਪੈਂਦਾ ਹੈ ਅਤੇ ਹਰ ਰੋਜ਼ ਐਕਸੀਡੈਂਟਸ ਦੇ ਕੇਸ ਆਉਂਦੇ ਹਨ। ਸਤਿਕਾਰਯੋਗ ਸੀ.ਐਮ. ਸਾਹਿਬ 100 ਬੈਡਿਡ ਹਸਪਤਾਲ ਦਾ ਉਦਘਾਟਨ ਕਰਕੇ ਗਏ ਸੀ ਪਰ ਜੋ ਉਥੇ 75 ਬੈਡ ਦਾ ਸੈਂਕਸ਼ਨ ਹੋਇਆ ਹੈ ਤਾਂ ਇਹ ਮੁਕੇਰੀਆਂ ਵਾਸੀਆਂ ਦੀ ਮੰਗ ਤੇ ਇਸ ਦੀ ਬਿਲਡਿੰਗ ਕਦੋਂ ਤੱਕ ਬਣਾ ਦੇਣਗੇ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਕਿਹਾ ਹੈ ਕਿ ਜੇ ਲੋੜ ਪਵੇਗੀ ਤਾਂ ਜ਼ਰੂਰ ਬਣਾ ਦਿਆਂਗੇ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ. 16*

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਸਰਹਿੰਦ ਚੋਅ ਦੀ ਸਫ਼ਾਈ

***252. ਸਰਦਾਰ ਕੁਲਜੀਤ ਸਿੰਘ ਨਾਗਰਾ (ਸਰਦਾਰ ਰਣਦੀਪ ਸਿੰਘ ਨਾਭਾ ਵੱਲੋਂ ਪੇਸ਼ ਕੀਤਾ ਗਿਆ)**: ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਹਿੰਦ ਚੋਅ ਦੀ ਸਫ਼ਾਈ ਕਰਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ ਇਸ ਦੀ ਸਫ਼ਾਈ ਕਰਵਾ ਦਿੱਤੀ ਜਾਵੇਗੀ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਹਾਂ ਜੀ, ਸਰਹੰਦ ਚੋਅ ਜਿਸਦੀ ਪੰਜਾਬ ਰਾਜ ਵਿੱਚ ਲੰਬਾਈ 160 ਕਿਲੋਮੀਟਰ ਹੈ, ਦੀ ਸਾਲ 2011 ਵਿੱਚ 8.30 ਕਿਲੋਮੀਟਰ ਸਫ਼ਾਈ ਕੀਤੀ ਗਈ ਸੀ। ਮੌਜੂਦਾ ਸਾਲ ਬੁਰਜੀ 547000 (ਜਿਥੋਂ ਚੋਅ ਸ਼ੁਰੂ ਹੁੰਦਾ ਹੈ) ਤੋਂ 447000 (ਤਕਰੀਬਨ 30 ਕਿਲੋਮੀਟਰ) ਜੋ ਕਿ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੀ ਹਦੂਦ ਵਿੱਚ ਪੈਂਦੀ ਹੈ, ਦੀ ਸਫ਼ਾਈ ਸ਼ੁਰੂ ਕੀਤੀ ਜਾ ਚੁੱਕੀ ਹੈ ਅਤੇ 30.06.2012 ਤੱਕ ਮੁਕੰਮਲ ਕਰ ਦਿੱਤੀ ਜਾਵੇਗੀ।

**ਮਾਨਯੋਗ ਸਪੀਕਰ** : ਕੀ ਤੁਹਾਨੂੰ ਨਾਗਰਾ ਸਾਹਿਬ ਨੇ ਅਥਾਰਿਟੀ ਦਿੱਤੀ ਹੈ?

**ਸਰਦਾਰ ਰਣਦੀਪ ਸਿੰਘ ਨਾਭਾ** : ਮੈਨੂੰ ਨਾਗਰਾ ਸਾਹਿਬ ਨੇ ਆਥੋਰਾਈਜ਼ ਕੀਤਾ ਸੀ।

**ਮਾਨਯੋਗ ਸਪੀਕਰ** : ਮੇਰੇ ਤੱਕ ਤਾਂ ਅਥਾਰਟੀ ਆਈ ਨਹੀਂ।

---

* For starred Question No.16 and reply thereto, please see.....

**ਸਰਦਾਰ ਰਣਦੀਪ ਸਿੰਘ ਨਾਭਾ:** ਤੁਹਾਡੇ ਤੱਕ ਭੇਜ ਦੇਣਗੇ। ਮੈਨੂੰ ਸਵੇਰੇ ਟੈਲੀਫੋਨ ਤੇ ਕਿਹਾ ਸੀ ਕਿ ਚਿੱਠੀ ਕੌਸ਼ਿਕ ਸਾਹਿਬ ਨੂੰ ਦੇ ਦਿੱਤੀ ਹੈ।

**ਮਾਨਯੋਗ ਸਪੀਕਰ :** ਨਹੀਂ, ਨਹੀਂ। ਪਹਿਲਾਂ ਮੈਨੂੰ ਅਥਾਰਟੀ ਦਿਓ। ਫਿਰ ਮੈਂ ਪਰਮਿਸ਼ਨ ਦਿਆਂਗਾ। ਫਿਰ ਤੁਸੀਂ ਸਪਲੀਮੈਂਟਰੀ ਪੁੱਛ ਸਕਦੇ ਹੋ।

**ਸਰਦਾਰ ਰਣਦੀਪ ਸਿੰਘ ਨਾਭਾ :** ਠੀਕ ਹੈ ਜੀ।

**ਮਾਨਯੋਗ ਸਪੀਕਰ :** ਅਗਲਾ ਸਵਾਲ, ਸਰਦਾਰ ਸਾਧੂ ਸਿੰਘ ਜੀ।

---

## ਭਾਦਸੋਂ-ਨਾਭਾ ਬੀੜ ਦੁਆਲੇ ਤਾਰ ਲਗਾਉਣਾ

***266. ਸਰਦਾਰ ਸਾਧੂ ਸਿੰਘ :** ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਭਾਦਸੋਂ-ਨਾਭਾ ਬੀੜ ਦੇ ਆਲੇ-ਦੁਆਲੇ ਕੰਡਿਆਲੀ ਤਾਰ ਲਗਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਹ ਤਾਰ ਕਦੋਂ ਤੱਕ ਲਗਾ ਦਿੱਤੀ ਜਾਵੇਗੀ?

**ਸ਼੍ਰੀ ਸੁਰਜੀਤ ਕੁਮਾਰ ਜਿਆਣੀ :** ਸ਼੍ਰੀਮਾਨ ਜੀ, ਹਾਂ। ਪੰਜਾਬ ਸਰਕਾਰ, ਵਣ ਅਤੇ ਜੰਗਲੀ ਜੀਵ ਸੁਰੱਖਿਆ ਵਿਭਾਗ ਵੱਲੋਂ ਬੀੜ ਭਾਦਸੋਂ, ਜੰਗਲੀ ਜੀਵ ਸੈਂਚੁਰੀ ਅਤੇ ਬੀੜ ਦੋਸਾਂਝ, ਜੰਗਲੀ ਜੀਵ ਸੈਂਚੁਰੀ ਦੇ ਆਲੇ-ਦੁਆਲੇ ਤਾਰ ਲਗਾਉਣ ਦੀ ਤਜ਼ਵੀਜ਼ ਹੈ। ਬੀੜ ਭਾਦਸੋਂ ਜੰਗਲੀ ਜੀਵ ਸੈਂਚੁਰੀ ਦੀ ਕੁੱਲ ਪੈਰੀਫੇਰੀ ਲੰਬਾਈ 16.5 ਕਿਲੋਮੀਟਰ ਹੈ, ਜਿਸ ਵਿੱਚੋਂ 4.35 ਕਿਲੋਮੀਟਰ ਤਾਰ ਲਗਾਉਣ ਦਾ ਕੰਮ ਕੀਤਾ ਜਾ ਚੁੱਕਾ ਹੈ ਅਤੇ ਬਾਕੀ ਰਹਿੰਦੀ 12.15 ਕਿਲੋਮੀਟਰ ਪੈਰੀਫੇਰੀ ਤੇ ਤਾਰ ਲਗਾਉਣ ਦਾ ਕੰਮ ਬਜਟ ਦੀ ਉਪਲਬਧਤਾ ਅਨੁਸਾਰ ਕੀਤਾ ਜਾਵੇਗਾ। ਇਸੇ ਤਰ੍ਹਾਂ ਬੀੜ ਦੋਸਾਂਝ ਜੰਗਲੀ ਜੀਵ ਸੈਂਚੁਰੀ ਦੀ ਕੁੱਲ ਪੈਰੀਫੇਰੀ ਲੰਬਾਈ 17 ਕਿਲੋਮੀਟਰ ਹੈ ਜਿਸ ਦੀ ਤਾਰ ਲਗਾਉਣ ਦਾ ਕੰਮ ਵੀ ਬਜਟ ਦੀ ਉਪਲਬਧਤਾ ਅਨੁਸਾਰ ਕੀਤਾ ਜਾਵੇਗਾ।

**ਸਰਦਾਰ ਸਾਧੂ ਸਿੰਘ :** ਸਰ, ਇਨ੍ਹਾਂ ਨੇ ਕਿਹਾ ਹੈ ਕਿ ਬਾਕੀ ਰਹਿੰਦੀ ਤਾਰ ਦਾ ਕੰਮ ਬਜਟ ਦੀ ਉਪਲਬਧਤਾ ਅਨੁਸਾਰ ਕੀਤਾ ਜਾਵੇਗਾ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਹਾਡੇ ਧਿਆਨ ਵਿੱਚ ਹੈ ਕਿ ਕਦੋਂ ਬਜਟ ਮਿਲਣਾ ਹੈ ਅਤੇ ਕਦੋਂ ਤਾਰ ਲਗਾਉਣੀ ਹੈ? ਕੀ ਇਹ ਕਿਰਪਾ ਕਰਕੇ ਸਮਾਂ-ਬੱਧ ਕਰਕੇ ਦੱਸਣਗੇ?

**ਮੰਤਰੀ :** ਸਪੀਕਰ ਸਾਹਿਬ, ਬਜਟ ਵਿੱਚ 6 ਕਰੋੜ ਰੁਪਿਆ ਪਾ ਦਿੱਤਾ ਹੈ ਔਰ ਬਜਟ ਆਉਂਦੇ ਸਾਰ ਹੀ ਤਾਰ ਲਗਾ ਦਿੱਤੀ ਜਾਵੇਗੀ।

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਬਜਟ ਕਦੋਂ ਆਉਣਾ ਹੈ? ਇਸ ਸਾਲ ਆਉਣਾ ਹੈ ਜਾਂ ਅਗਲੇ ਸਾਲ ਆਉਣਾ ਹੈ, ਕਦੋਂ ਆਉਣਾ ਹੈ?

**ਮਾਨਯੋਗ ਸਪੀਕਰ :** ਤੁਹਾਨੂੰ ਤਾਂ ਧੰਨਵਾਦ ਕਰਨਾ ਚਾਹੀਦਾ ਸੀ।

**ਮੰਤਰੀ :** ਬਜਟ ਵਿੱਚ ਪਾ ਦਿੱਤਾ ਹੈ।

**Sardar Sadhu Singh :** Thank you.

**ਸਰਦਾਰ ਜਗਮੋਹਨ ਸਿੰਘ ਕੰਗ :** ਮਾਨਯੋਗ ਸਪੀਕਰ ਸਾਹਿਬ, ਫੋਰੈਸਟ ਦੀ ਗੱਲ ਚੱਲੀ ਹੈ, ਇਸ ਦਾ ਲਾਹਾ ਲੈਂਦਾ ਹੋਇਆ ਮੈਂ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਡੀ-ਫੋਰੈਸਟੇਸ਼ਨ ਸਾਰੇ ਪੰਜਾਬ ਵਿੱਚ ਹੀ ਹੈ। ਇਸ ਸਮੇਂ ਗਲੋਬਲ ਵਾਰਮਿੰਗ ਵਰਗੇ ਮੁੱਦੇ ਸਾਹਮਣੇ ਆ ਰਹੇ ਹਨ। ਕੀ ਮੁੱਖ ਮੰਤਰੀ ਸਾਹਿਬ ਸਪੈਸ਼ਲ ਉਪਰਾਲਾ ਕਰਕੇ ਸਾਰੇ ਪੰਜਾਬ ਵਿੱਚ ਪਲਾਂਟੇਸ਼ਨ ਦੀ ਮੁਹਿੰਮ ਚਲਾਉਣਗੇ? ਅਸੀਂ ਪੂਰਾ ਸਾਥ ਦੇਵਾਂਗੇ......

**Mr. Speaker:** No, Next question, Rana Gurmit Singh Sodhi ji.

---

## ਗੁਰੂ ਹਰ ਸਹਾਏ ਨੂੰ ਤਹਿਸੀਲ ਦਾ ਦਰਜਾ

***287. ਰਾਣਾ ਗੁਰਮੀਤ ਸਿੰਘ ਸੋਢੀ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਜ਼ਿਲ੍ਹਾ ਫਿਰੋਜ਼ਪੁਰ ਵਿੱਚ ਗੁਰੂ ਹਰਸਹਾਏ ਨੂੰ ਤਹਿਸੀਲ ਵਜੋਂ ਅਪਗ੍ਰੇਡ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਉਥੇ ਬੁਨਿਆਦੀ ਢਾਂਚਾ, ਐਸ.ਡੀ.ਐਮ., ਮਾਲ ਅਫ਼ਸਰ ਅਤੇ ਹੋਰ ਸਬੰਧਤ ਅਮਲਾ ਕਦੋਂ ਤੱਕ ਲਗਾ ਦਿੱਤਾ ਜਾਵੇਗਾ?

**ਸਰਦਾਰ ਬਿਕਰਮ ਸਿੰਘ ਮਜੀਠੀਆ :** ਹਾਂ ਜੀ। ਜ਼ਿਲ੍ਹਾ ਫਿਰੋਜ਼ਪੁਰ ਵਿੱਚ ਸਬ-ਤਹਿਸੀਲ ਗੁਰੂ ਹਰਸਹਾਏ ਨੂੰ ਮਿਤੀ 27.7.2011 ਨੂੰ ਉਪ ਮੰਡਲ/ਤਹਿਸੀਲ ਅਪ-ਗ੍ਰੇਡ ਕੀਤਾ ਗਿਆ ਹੈ। ਸਰਕਾਰ ਵੱਲੋਂ ਉਪ ਮੰਡਲ ਮੈਜਿਸਟਰੇਟ, ਗੁਰੂ ਹਰਸਹਾਏ ਦੀ ਅਸਾਮੀ ਦਾ ਵਾਧੂ ਚਾਰਜ ਵਧੀਕ ਡਿਪਟੀ ਕਮਿਸ਼ਨਰ (ਵਿਕਾਸ) ਫਿਰੋਜ਼ਪੁਰ ਨੂੰ ਦਿੱਤਾ ਹੋਇਆ ਹੈ। ਤਹਿਸੀਲਦਾਰ (ਮਾਲ ਅਫ਼ਸਰ) ਦੀ ਅਸਾਮੀ ਦਾ ਕੰਮ ਨਾਇਬ ਤਹਿਸੀਲਦਾਰ ਆਪਣੇ ਕੰਮ ਤੋਂ ਇਲਾਵਾ ਕਰ ਰਿਹਾ ਹੈ। ਇਸ ਸਮੇਂ ਗੁਰੂ ਹਰਸਹਾਏ ਵਿਖੇ 6 ਕਲਰਕ ਅਤੇ 5 ਗਰੁੱਪ-ਡੀ ਕਰਮਚਾਰੀ ਨਿਯੁਕਤ ਕੀਤੇ ਜਾ ਚੁੱਕੇ ਹਨ। ਬਾਕੀ ਅਮਲੇ ਦੀ ਨਿਯੁਕਤੀ ਲਈ ਅਧੀਨ ਸੇਵਾਵਾਂ ਚੋਣ ਬੋਰਡ ਨੂੰ ਮੰਗ-ਪੱਤਰ ਭੇਜਿਆ ਜਾ ਚੁੱਕਾ ਹੈ। ਗਰੁੱਪ-ਡੀ ਦੇ ਕਰਮਚਾਰੀਆਂ ਦੀਆਂ ਨਿਯੁਕਤੀਆਂ ਆਊਟ-ਸੋਰਸਿੰਗ ਰਾਹੀਂ ਕਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ। ਸਬ-ਡਵੀਜ਼ਨ ਗੁਰੂ ਹਰਸਹਾਏ ਵਿਖੇ ਉਪ ਮੰਡਲ/ਤਹਿਸੀਲ ਕੰਪਲੈਕਸ ਦੀ ਉਸਾਰੀ ਸਬੰਧੀ ਕਾਰਵਾਈ ਕੀਤੀ ਜਾ ਰਹੀ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਸਰ, ਮਨਿਸਟਰ ਸਾਹਿਬ ਨੇ ਹੁਣੇ ਫ਼ੁਰਮਾਇਆ ਹੈ ਕਿ ਗੁਰੂ ਹਰਸਹਾਏ ਨੂੰ ਅਪਗ੍ਰੇਡ ਕਰਕੇ ਤਹਿਸੀਲ ਹੈਡਕੁਆਰਟਰ ਬਣਾ ਦਿੱਤਾ ਹੈ, ਪਹਿਲੀ ਗੱਲ.........

**ਮਾਨਯੋਗ ਸਪੀਕਰ :** ਫਿਰ ਤਾਂ ਤੁਹਾਨੂੰ ਧੰਨਵਾਦ ਕਰਨਾ ਚਾਹੀਦਾ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਮੈਂ ਉਹੀ ਗੱਲ ਕਰ ਰਿਹਾ ਹਾਂ। ਮੈਂ ਧੰਨਵਾਦ ਤਾਂ ਇਸ ਕਰਕੇ ਕਰ ਰਿਹਾ ਹਾਂ ਕਿ ਬਾਇ ਡਿਫਾਲਟ ਸਾਡਾ ਵੀ ਕੰਮ ਬਣ ਗਿਆ ਕਿਉਂਕਿ ਮੇਰੇ ਸਾਥੀ ਨੇ ਭੁੱਖ ਹੜਤਾਲ ਰੱਖੀ ਅਤੇ ਉਨ੍ਹਾਂ ਦਾ ਜ਼ਿਲ੍ਹਾ ਫਾਜ਼ਿਲਕਾ ਬਣ ਗਿਆ ਅਤੇ ਨਾਲ ਅਸੀਂ ਅਪਗ੍ਰੇਡ ਹੋ ਗਏ। ਅਦਰਵਾਈਜ਼ ਤਾਂ ਸਾਡੀ ਨਹੀਂ ਸੀ ਸੁਣੀ ਜਾਣੀ ਲੇਕਿਨ Keeping aside everything else, ਮੇਰੇ ਕਹਿਣ ਦਾ ਮਤਲਬ ਹੈ ਕਿ ਜਦੋਂ ਅਸੀਂ ਸਬ-ਤਹਿਸੀਲ ਜਾਂ ਡਿਸਟ੍ਰਿਕਟ ਹੈਡਕੁਆਰਟਰ ਬਣਾਉਂਦੇ ਹਾਂ ਤਾਂ ਸਰਕਾਰ ਲੋਕਾਂ ਨੂੰ ਉਥੇ ਸਹੂਲਤਾਂ ਦੇਣ ਵਾਸਤੇ ਜ਼ਿਲ੍ਹੇ ਜਾਂ ਤਹਿਸੀਲ ਹੈਡਕੁਆਟਰ ਕਰੀਏਟ ਕਰਦੀ ਹੈ। ਲੇਕਿਨ ਇਥੋਂ ਦਾ ਕੇਸ ਬੜਾ ਡਿਫਰੈਂਟ ਹੈ, ਗੁਰੂ ਹਰਸਹਾਏ ਨੂੰ ਤਹਿਸੀਲ ਹੈਡਕੁਆਰਟਰ ਬਣਾਉਣ ਤੋਂ ਬਾਅਦ ਸਗੋਂ ਲੋਕਾਂ ਦੀਆਂ ਦੁੱਖ ਤਕਲੀਫਾਂ ਵੱਧ ਗਈਆਂ ਹਨ। ਉਥੇ ਐਸ.ਡੀ.ਐਮ. ਤਾਂ ਲੱਗਿਆ ਨਹੀਂ ਜੀ। ਐਸ.ਡੀ.ਐਮ. ਵਾਸਤੇ ਲੋਕਾਂ ਨੂੰ ਫਿਰੋਜ਼ਪੁਰ ਜਾਣਾ ਪੈਂਦਾ ਹੈ ਅਤੇ ਜਿਹੜਾ ਸਬ ਜੱਜ ਹੈ, ਉਹ ਉਥੇ ਪੋਸਟਿਡ ਨਹੀਂ ਹੈ। ਉਸ ਵਾਸਤੇ ਜਲਾਲਾਬਾਦ ਜਾਣਾ ਪੈਂਦਾ ਹੈ। 15 ਜੁਲਾਈ ਤੋਂ ਹੁਣ ਸਾਨੂੰ ਫਾਜ਼ਿਲਕਾ ਜਾਣਾ ਪਵੇਗਾ। ਨਾ ਉਥੇ ਕੋਈ ਫਾਇਰ ਬ੍ਰਿਗੇਡ ਹੈ, ਨਾ ਉਥੇ ਕੋਈ ਗੈਸਟ ਹਾਊਸ ਹੈ, ਨਾ ਉਥੇ ਤਹਿਸੀਲ ਦਾ ਕੰਪਲੈਕਸ ਹੈ। ਮਨਿਸਟਰ ਸਾਹਿਬ ਨੇ ਫੁਰਮਾਇਆ ਹੈ ਕਿ ਅਸੀਂ ਉਸ ਦੀ ਤਜਵੀਜ਼ ਕਰ ਰਹੇ ਹਾਂ ਲੇਕਿਨ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੇ ਦਿਨਾਂ ਦੇ ਵਿੱਚ ਉਥੇ ਉਸਾਰੀ ਸ਼ੁਰੂ ਕਰ ਦੇਣਗੇ ਔਰ ਕਿੰਨਾ ਪੈਸਾ ਹੈਡਕੁਆਟਰ ਦੀ ਉਸਾਰੀ ਵਾਸਤੇ ਅਤੇ ਡਿਵੈਲਪਮੈਂਟ ਵਾਸਤੇ ਜੋ ਸਹੂਲਤਾਂ ਚਾਹੀਦੀਆਂ ਹਨ, ਉਹ ਕਰੀਏਟ ਕਰ ਦੇਣਗੇ? ਸਟਾਫ਼ ਦੀ ਕਮੀ ਨੂੰ ਕਿੰਨੇ ਦਿਨਾਂ ਵਿੱਚ ਪੂਰਾ ਕਰ ਦੇਣਗੇ, ਮੈਂ ਇਹ ਪੁੱਛਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਦਿਨਾਂ ਵਿੱਚ ਨਹੀਂ ਹੁੰਦਾ, ਇਸ ਨੂੰ ਸਮਾਂ ਲਗਦਾ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਦਿਨ ਨਹੀਂ ਤਾਂ ਚਲੋ ਸਮਾਂ ਦੱਸ ਦੇਣ।

**ਮੰਤਰੀ :** ਸਪੀਕਰ ਸਾਹਿਬ, ਵੈਸੇ ਮੈਂ ਸੋਚਦਾ ਸੀ ਕਿ ਸੋਢੀ ਸਾਹਿਬ ਬਹੁਤ ਸਿਆਣੇ ਹਨ, ਪਹਿਲਾਂ ਤਾਂ ਇਹ ਧੰਨਵਾਦ ਕਰਨਗੇ ਕਿ ਜਿਹੜਾ ਕੰਮ, ਇਹ ਕੈਪਟਨ ਸਾਹਿਬ ਦੇ ਬਹੁਤ ਨੇੜੇ ਰਹੇ ਹਨ, ਉਨ੍ਹਾਂ ਕੋਲੋਂ ਨਹੀਂ ਕਰਵਾਇਆ ਗਿਆ, ਬਾਦਲ ਸਾਹਿਬ ਨੇ ਕਰ ਦਿੱਤਾ। (ਥੰਪਿੰਗ) ਧੰਨਵਾਦ ਤਾਂ ਚਲੋ ਨਹੀਂ ਕੀਤਾ, ਹੁਣ ਲੁਕ-ਛਿਪ ਕੇ ਕਰ ਦਿੰਦੇ, ਪਰ ਕੋਈ ਗੱਲ ਨਹੀਂ। (ਹਾਸਾ) ਬਾਕੀ ਜਿਹੜੀ ਗੱਲ ਹੈ, ਬੇਨਤੀ ਹੈ ਸੋਢੀ ਸਾਹਿਬ ਕਿ ਸਾਰੇ ਮਸਲੇ ਹਲ ਕਰਨ ਵਾਸਤੇ ਲੋਕਾਂ ਨੇ ਪੰਜਾਬ ਦੀ ਸਰਕਾਰ ਇਥੇ ਬਣਾਈ ਹੈ ਜਿਹੜਾ ਕੰਮ ਤੁਹਾਡੇ ਕੋਲੋਂ ਦੋ-ਤਿੰਨ ਵਾਰੀ ਬਣਿਆਂ ਤੋਂ ਵੀ ਨਹੀਂ ਹੋਇਆ ਅਸੀਂ ਫਟਾ-ਫਟ ਕਰਕੇ ਅੱਗੇ ਵੀ ਕੋਈ ਮੁਸ਼ਕਲ ਲੋਕਾਂ ਨੂੰ ਨਹੀਂ ਅਉਣ ਦਿਆਂਗੇ। ਮੈਂ ਤੁਹਾਡੇ ਨਾਲ ਪਿਆਰ ਵੀ ਬਹੁਤ ਕਰਦਾ ਹਾਂ, ਤੁਹਾਡੀ ਇੱਜ਼ਤ ਵੀ ਬਹੁਤ ਕਰਦਾ ਹਾਂ। ਜਿਥੇ ਤੁਹਾਨੂੰ ਕੰਡਾ ਚੁਭੇਗਾ

ਮੈਨੂੰ ਆਪ ਮਹਿਸੂਸ ਹੁੰਦਾ ਹੈ ਕਿ ਕੋਈ ਗੜਬੜ ਹੋਈ ਹੈ। ਇਸ ਲਈ ਅਸੀਂ ਇਸ ਦਾ ਛੇਤੀ ਤੋਂ ਛੇਤੀ ਹੱਲ ਕਰ ਦਿਆਂਗੇ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੰਤਰੀ ਜੀ ਬਹੁਤ ਫਰਾਖ਼ਦਿਲ ਵੀ ਹਨ ਅਤੇ ਸ਼ਰਿਊਡ ਵੀ ਹਨ। ਇਹ ਬੜੇ ਅੱਛੇ ਢੰਗ ਦੇ ਨਾਲ ਸਵਾਲਾਂ ਜਵਾਬਾਂ ਨੂੰ ਹੈਂਡਲ ਕਰਦੇ ਹਨ ਲੇਕਿਨ ਇਨ੍ਹਾਂ ਨੂੰ ਸਿੱਧੀ ਗੱਲ ਕਰਨੀ ਚਾਹੀਦੀ ਹੈ ਕਿ ਇਕ ਸਾਲ ਜਾਂ ਛੇ ਮਹੀਨੇ, ਤੁਸੀਂ ਕਹਿ ਰਹੇ ਸੀ ਕਿ ਦਿਨਾਂ ਦੇ ਵਿਚ ਨਹੀਂ ਬਣ ਸਕਦਾ, ਮਹੀਨਿਆਂ ਵਿਚ ਹੁੰਦਾ ਹੈ, ਸਾਲ ਵਿਚ ਹੁੰਦਾ ਹੈ, ਕੋਈ ਟਾਈਮ ਫਰੇਮ ਤਾਂ ਦੇ ਦੇਣ ਤਾਂ ਕਿ ਲੋਕਾਂ ਨੂੰ ਕੋਈ ਆਸ ਤਾਂ ਦੇ ਦੇਈਏ। ਛੇਤੀ ਤੋਂ ਛੇਤੀ ਦਾ ਕੀ ਪਤਾ ਲਗਦਾ ਹੈ ਕਿ ਹੁਣ ਛੇਤੀ ਕਿੰਨੀ ਦੇਰ ਵਿੱਚ ਹੁੰਦੀ ਹੈ। ਸੀ.ਐਮ.ਸਾਹਿਬ ਵੀ ਬੈਠੇ ਹਨ, ਫੰਡਜ਼ ਇਨ੍ਹਾਂ ਨੇ ਮੁਹੱਈਆ ਕਰਨੇ ਹਨ ਔਰ ਇਨ੍ਹਾਂ ਦਾ ਏਰੀਆ ਉਥੇ ਹੈ। ਇਹ ਦੱਸ ਦੇਣ ਕਿ ਕਿੰਨੀ ਦੇਰ ਵਿੱਚ ਕਰ ਦੇਣਗੇ, ਸਾਲ ਵਿਚ ਜਾਂ ਦੋ ਸਾਲ ਵਿਚ ਕਰ ਦੇਣਗੇ।

**ਮਾਨਯੋਗ ਸਪੀਕਰ :** ਪੈਸਿਆਂ ਦਾ ਮਸਲਾ ਹੈ।

**ਮੰਤਰੀ :** ਸਪੀਕਰ ਸਾਹਿਬ, ਬੇਨਤੀ ਹੈ ਕਿ ਸਾਰਾ ਕੁਝ ਹੀ ਇਨ੍ਹਾਂ ਨੂੰ ਦੇ ਦਿੱਤਾ ਹੈ, ਇਹ ਹਾਲੇ ਵੀ ਵਿਸ਼ਵਾਸ ਨਹੀਂ ਕਰਦੇ। ਮੈਂ ਤੁਹਾਨੂੰ ਕਹਿੰਦਾ ਹਾਂ ਕਿ ਜਿਵੇਂ ਹੀ ਤੁਸੀਂ ਜ਼ਮੀਨ ਆਈਡੈਂਟੀਫਾਈ ਕਰੋਗੇ ਤੇ ਜਦੋਂ ਜ਼ਮੀਨ ਆਈਡੈਂਟੀਫਾਈ ਹੋ ਜਾਵੇਗੀ ਤਾਂ ਵਿਦਇੰਨ ਸਟਿਪੂਲੇਟਿਡ ਪੀਰੀਅਡ ਦੇ ਜਿੰਨੀ ਅਲਾਟ ਹੁੰਦੀ ਹੈ ਉਸ ਤੋਂ ਪਹਿਲਾਂ ਬਣਾ ਦਿਆਂਗੇ। ਜੇ ਆਮ ਤੌਰ ਤੇ ਬਣਾਉਣ ਨੂੰ ਸਾਲ ਲਗਦਾ ਹੈ ਤਾਂ ਤਹਾਨੂੰ ਪਹਿਲਾਂ ਬਣਾ ਕੇ ਦੇ ਦਿਆਂਗੇ। ਮਗਰ ਉਸ ਤੋਂ ਪਹਿਲਾਂ ਜਿਹੜੀ ਕੰਡੀਸ਼ਨ ਹੈ ਕਿ ਕਿਥੇ ਬਣਾਉਣਾ ਹੈ, ਕਿਵੇਂ ਕਰਨਾ ਹੈ ਉਹ ਸਾਡਾ ਫਾਈਨੇਲਾਈਜ਼ ਹੋ ਰਿਹਾ ਹੈ। ਜ਼ਮੀਨ ਦੀ ਥੋੜ੍ਹੀ-ਬਹੁਤੀ ਪ੍ਰਾਬਲਮ ਆਈ ਹੈ, ਤੁਹਾਡੇ ਨਾਲ ਬਹਿ ਕੇ ਸਲਾਹ ਕਰ ਲਵਾਂਗੇ, ਤੁਹਾਡੀ ਸਲਾਹ ਤੋਂ ਬਗੈਰ ਤਾਂ ਉਂਜ ਵੀ ਕੋਈ ਕੰਮ ਨਹੀਂ ਕਰਦੇ। ਇਹ ਵੀ ਤੁਹਾਡੀ ਸਲਾਹ ਦੇ ਨਾਲ ਛੇਤੀ ਤੋਂ ਛੇਤੀ ਕਰ ਦਿਆਂਗੇ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 250

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

**ਮਾਨਯੋਗ ਸਪੀਕਰ :** ਨੈਕਸਟ ਕੁਐਸਚਨ, ਸ਼੍ਰੀ ਅਸ਼ਵਨੀ ਸੇਖੜੀ ਜੀ।

## ਐਨ.ਆਰ.ਆਈਜ਼ ਵੱਲੋਂ ਪੰਜਾਬ ਵਿੱਚ ਨਿਵੇਸ਼

*239. ਸ਼੍ਰੀ ਅਸ਼ਵਨੀ ਸ਼ੇਖੜੀ } : ਕੀ ਉਦਯੋਗ ਮੰਤਰੀ ਕਿਰਪਾ ਕਰਕੇ
ਸ਼੍ਰੀ ਰਾਕੇਸ਼ ਪਾਂਡੇ:

ਦੱਸਣਗੇ ਕਿ :-

(ੳ) ਪਿਛਲੇ ਤਿੰਨ ਸਾਲਾਂ ਵਿੱਚ ਐਨ.ਆਰ.ਆਈਜ਼ ਪਾਸੋਂ ਪੰਜਾਬ ਵਿੱਚ ਉਦਯੋਗ ਦੇ ਖੇਤਰ ਵਿੱਚ ਨਿਵੇਸ਼ ਕਰਨ ਸਬੰਧੀ ਪ੍ਰਾਪਤ ਹੋਈਆਂ ਪ੍ਰਤੀਬੇਨਤੀਆਂ ਦੇ ਵੇਰਵੇ ਕੀ ਹਨ ਅਤੇ ਉਨ੍ਹਾਂ ਵਲੋਂ ਕਿੰਨੇ ਉਦਯੋਗ ਸਥਾਪਿਤ ਹੋ ਚੁੱਕੇ ਹਨ;

(ਅ) ਜਿਹੜੀਆਂ ਪ੍ਰਤੀਬੇਨਤੀਆਂ ਹਾਲੇ ਵੀ ਕਾਰਵਾਈ ਅਧੀਨ ਹਨ ਉਨ੍ਹਾਂ ਦਾ ਨਿਪਟਾਰਾ ਕਦੋਂ ਤੱਕ ਕਰ ਦਿੱਤਾ ਜਾਵੇਗਾ?

**ਸ਼੍ਰੀ ਅਨਿਲ ਜੋਸ਼ੀ:** (ੳ) ਇਸ ਤਰ੍ਹਾਂ ਦੀਆਂ ਕੇਵਲ ਦੋ ਤਜਵੀਜ਼ਾਂ ਐਨ.ਆਰ.ਆਈਜ਼. ਤੋਂ ਪ੍ਰਾਪਤ ਹੋਈਆਂ ਹਨ। ਇੱਕ ਤਜਵੀਜ਼ ਦੁਬਈ ਦੇ ਸ਼੍ਰੀ ਸੋਹਨ ਲਾਲ ਸ਼ਰਮਾ ਤੋਂ ਹੈ ਜਿਸ ਵੱਲੋਂ ਪੰਜਾਬ ਰਾਜ ਵਿੱਚ ਫੂਡ/ਦੁੱਧ ਤੇ ਅਧਾਰਤ ਚੀਜ਼ਾਂ ਅਤੇ ਹੋਰ ਸਬੰਧਤ ਯੂਨਿਟਾਂ ਨੂੰ ਸਥਾਪਿਤ ਕਰਨ ਲਈ ਤਜਵੀਜ਼ ਕੀਤਾ ਹੈ। ਦੂਜੀ ਕੈਨੇਡਾ ਦੇ ਸ਼੍ਰੀ ਬੀ.ਸਿੰਘ , ਜਿਨ੍ਹਾਂ ਵੱਲੋਂ ਪੰਜਾਬ ਵਿੱਚ ਪੀ.ਵੀ, ਸੋਲਰ ਪੈਨਲ/ਸੋਲਰ ਪਾਵਰ ਪਲਾਂਟ ਤਿਆਰ ਕਰਨ ਲਈ ਯੂਨਿਟ ਸਥਾਪਿਤ ਕਰਨ ਦੀ ਤਜਵੀਜ਼ ਦਿੱਤੀ ਹੈ।

(ਅ) ਕੋਈ ਸਮਾਂ ਸੀਮਾ ਨਿਰਧਾਰਤ ਨਹੀਂ ਕੀਤਾ ਜਾ ਸਕਦਾ ਕਿਉਂਜੋ ਇਹ ਅਧੂਰੀਆਂ ਤਜਵੀਜ਼ਾਂ ਹਨ।

**ਸ਼੍ਰੀ ਅਸ਼ਵਨੀ ਸ਼ੇਖੜੀ :** ਸਪੀਕਰ ਸਾਹਿਬ, ਮੈਂ ਪਿਛਲੇ 30 ਸਾਲ ਤੋਂ ਪੰਜਾਬ ਦੀ ਇੰਡਸਟਰੀ ਨਾਲ ਜੁੜਿਆ ਹੋਇਆ ਹਾਂ ਕਿਉਂਕਿ ਇੰਡਸਟ੍ਰੀਲਿਸਟਾਂ ਨਾਲ ਇੰਟਰਐਕਸ਼ਨ ਵੀ ਹੁੰਦਾ ਰਹਿੰਦਾ ਹੈ, ਸਿਆਸੀ ਲਾਈਫ ਕਰਕੇ ਉਨ੍ਹਾਂ ਲੋਕਾਂ ਨੂੰ ਮਿਲਦੇ ਵੀ ਰਹਿੰਦੇ ਹਾਂ। 1990 ਤੋਂ ਲੈ ਕੇ ਹੁਣ 20 ਸਾਲ ਹੋ ਗਏ ਹਨ, ਐਨ.ਆਰ.ਆਈਜ਼. ਦੇ ਬੜੇ ਸੈਮੀਨਾਰ, ਇੰਟਰਐਕਸ਼ਨ ਹੋਏ ਔਰ ਸਾਡੇ ਮਨਿਸਟਰਜ਼ ਵੀ ਬਾਹਰਲੇ ਮੁਲਕਾਂ ਨੂੰ ਜਾਂਦੇ ਹਨ, ਉਨ੍ਹਾਂ ਦੇ ਫੰਕਸ਼ਨ ਅਟੈਂਡ ਕਰਦੇ ਹਨ ਪਰ ਮੈਂ ਵੇਖਿਆ ਹੈ ਕਿ ਐਨ.ਆਰ.ਆਈ. ਦਾ ਸਿਰਫ ਹਵਾ ਦੇ ਵਿਚ ਹੀ ਨਾਮ ਹੈ। ਪ੍ਰੈਕਟੀਕਲੀ ਉਨ੍ਹਾਂ ਨੇ ਸਾਡੀ ਪੰਜਾਬ ਦੀ ਧਰਤੀ ਤੇ ਕੋਈ ਖਾਸ ਇਨਵੈਸਟਮੈਂਟ ਨਹੀਂ ਕੀਤੀ ਜਾਂ ਕੋਈ ਪ੍ਰਾਜੈਕਟ ਨਹੀਂ ਲਗਾਇਆ। ਪੰਜਾਬ ਦੇ ਵਿਚ ਬਹੁਤ ਸਾਰੀਆਂ ਸਮਾਲ ਸਕੇਲ ਇੰਡਸਟਰੀਜ਼ ਹਨ ਜਿਨ੍ਹਾਂ ਨੇ ਪਿਛਲੇ ਲਗਭਗ 50 ਸਾਲ ਤੋਂ ਇਥੇ ਇਨਵੈਸਟਮੈਂਟ ਕਰਕੇ ਇਸ ਧਰਤੀ ਨੂੰ, ਪੰਜਾਬ ਦੀ ਸਰਕਾਰ ਨੂੰ ਕਰੋੜਾਂ ਰੁਪਏ ਦਾ ਰੈਵੇਨਿਊ ਦਿੱਤਾ ਹੈ ਔਰ ਇਥੇ ਹੀ ਵਰਕ ਕਰਦੇ ਹਨ। ਵੇਰੀਅਸ ਇੰਡਸਟਰੀਲਿਸਟਾਂ ਤੇ ਜੇ ਸਟੱਡੀ ਕਰੀਏ ਤਾਂ ਨਵੀਆਂ ਇੰਡਸਟਰੀਆਂ ਵਾਸਤੇ ਐਨ.ਆਰ.ਆਈਜ਼ ਨੂੰ ਅਤੇ ਬਾਹਰਲੇ ਮੁਲਕਾਂ ਤੋਂ ਇਨਵੈਸਟਮੈਂਟ ਅਟਰੈਕਟ ਕਰਨ ਵਾਸਤੇ ਪਾਲਿਸੀਆਂ ਆਉਂਦੀਆਂ

ਹਨ। ਪਰ ਜਿਹੜੇ ਐਗਜ਼ਿਸਟਿੰਗ ਇੰਡਸਟਰੀਲਿਸਟ ਹਨ, ਜਿਹੜੇ ਇਸ ਧਰਤੀ ਦੇ ਨਾਲ ਜੁੜ ਕੇ ਇਥੇ ਕੰਮ ਕਰਦੇ ਹਨ ਤੇ ਸਟੇਟ ਦੇ ਰੈਵੇਨਿਊ ਵਿੱਚ ਕੰਟਰੀਬਿਊਟ ਕਰਦੇ ਹਨ, ਉਨ੍ਹਾਂ ਵਾਸਤੇ ਕੋਈ ਇੰਸੈਂਟਿਵ ਜਾਂ ਉਨ੍ਹਾਂ ਲਈ ਕੋਈ ਖਾਸ ਪ੍ਰੋਪੋਜ਼ਲ ਨਹੀਂ ਬਣਦੀ। ਮੈਂ ਮੰਤਰੀ ਜੀ ਨੂੰ ਇਹ ਸਵਾਲ ਇਸ ਲਈ ਪੁੱਛਿਆ ਸੀ ਕਿ ਇਹ ਗੱਲ ਸਮਾਜ ਦੇ ਸਾਹਮਣੇ ਆਵੇ ਕਿ ਐਨ.ਆਰ.ਆਈਜ਼ ਦੀ ਕੀ ਕੰਟਰੀਬਿਊਸ਼ਨ ਹੈ? ਕੀ ਜਿਹੜੀ ਨਵੀਂ ਇੰਡਸਟਰੀ ਪਾਲਿਸੀ ਬਣਾ ਰਹੇ ਹਨ...

**ਮਾਨਯੋਗ ਸਪੀਕਰ:** ਤੁਸੀਂ ਸਪਲੀਮੈਂਟਰੀ ਕਰੋ।

**ਸ਼੍ਰੀ ਅਸ਼ਵਨੀ ਸੇਖੜੀ :** ਸਪਲੀਮੈਂਟਰੀ ਹੀ ਕਰ ਰਿਹਾ ਹਾਂ ਜੀ ਕੀ ਜਿਹੜੇ ਇਥੋਂ ਦੇ ਲਾਇਲ ਇੰਡਸਟਰੀਲਿਸਟ ਹਨ, ਜਿਹੜੇ ਸਮਾਲ ਸਕੇਲ ਇੰਡਸਟਰੀ ਵਾਲੇ ਹਜ਼ਾਰਾਂ ਕੰਮ ਕਰ ਰਹੇ ਹਨ, ਜਿਨ੍ਹਾਂ ਨੇ ਇਥੋਂ ਦੀ ਇਕਾਨਮੀ ਔਰ ਲੋਕਾਂ ਨੂੰ ਇੰਪਲਾਇਮੈਂਟ ਦਿੱਤੀ ਹੈ ਉਨ੍ਹਾਂ ਲਈ ਕੋਈ ਖਾਸ ਪ੍ਰੋਗਰਾਮ ਦੇਣਗੇ? ਐਨ.ਆਰ.ਆਈ. ਵਾਲਾ ਸ਼ਗੂਫਾ ਤਾਂ ਫੇਲ੍ਹ ਹੋ ਗਿਆ ਹੈ, ਕੀ ਇਥੋਂ ਦੀ ਐਗਜ਼ਿਸਟਿੰਗ ਇੰਡਸਟਰੀ ਲਈ ਕੋਈ ਪਾਲਿਸੀ ਦੇਣਗੇ?

**ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਗੱਲ ਨੂੰ ਆਪ ਵੀ ਨਹੀਂ ਸਮਝਿਆ ਸੀ। ਇਨ੍ਹਾਂ ਨੇ ਖਾਸ ਤੌਰ ਤੇ ਐਨ.ਆਰ.ਆਈਜ਼. ਦੀ ਗੱਲ ਕੀਤੀ ਸੀ। ਇਹ ਸਵਾਲ ਇਸ ਤਰ੍ਹਾਂ ਕਰ ਸਕਦੇ ਸੀ ਕਿ ਇਥੋਂ ਦੇ ਜਿਹੜੇ ਲੋਕਲ ਵਿਅਕਤੀ ਇੰਸਟਰੀ ਲਗਾਉਣਾ ਚਾਹੁੰਦੇ ਹਨ ਕੀ ਉਨ੍ਹਾਂ ਲਈ ਕੋਈ ਪਾਲਿਸੀ ਦਿਓਗੇ? ਮੇਰਾ ਖਿਆਲ ਕਿ ਇਨ੍ਹਾਂ ਦੀ ਨਿਗਾਹ ਵਿੱਚ ਕੋਈ ਅਜਿਹੇ ਐਨ.ਆਰ.ਆਈਜ਼. ਹਨ। ਇਹ ਲੋਕ ਇਨਵੈਸਟਮੈਂਟ ਦੇ ਪਰਪਜ਼ ਨਾਲ ਆਉਂਦੇ ਹਨ, ਮੈਂ ਤਾਂ ਇਥੋਂ ਤੱਕ ਕਹਾਂਗਾ ਕਿ ਉਨ੍ਹਾਂ ਦਾ ਪ੍ਰਾਜੈਕਟ ਮੈਨੂੰ ਦੇ ਦਿਉ, ਵਿਦਇਨ ਇਕ ਮਹੀਨਾ ਉਨ੍ਹਾਂ ਨੂੰ ਸਾਰੀਆਂ ਅਪਰੂਵਲਜ਼ ਲੈ ਕੇ ਦੇ ਦਿਆਂਗਾ। ਇਨਵੈਸਟਮੈਂਟਾਂ ਲਾਉਣ ਲਈ ਉਹ ਤੁਹਾਨੂੰ ਵੀ ਮਿਲਦੇ ਰਹਿੰਦੇ ਹਨ ਅਤੇ ਤੁਹਾਡੇ ਵੀ ਐਨ.ਆਰ.ਆਈਜ਼. ਨਾਲ ਬਹੁਤ ਸਬੰਧ ਹਨ। ਉਹ ਵਿਚਾਰੇ ਤਾਂ ਕੰਮ ਕਰਨ ਬਾਹਰਲੇ ਮੁਲਕਾਂ ਵਿੱਚ ਜਾਂਦੇ ਹਨ ਅਤੇ ਫੇਰ ਇਥੇ ਆ ਕੇ ਆਪਣੀ ਇਨਵੈਸਟਮੈਂਟ ਕਰਦੇ ਹਨ। ਮੇਰਾ ਖਿਆਲ ਹੈ ਕਿ ਉਨ੍ਹਾਂ ਦਾ ਆਪਣਾ ਕੋਈ ਨਿੱਜੀ ਇੰਟਰਸਟ ਨਹੀਂ ਹੈ। ਮੇਰੇ ਵੱਲੋਂ ਭਾਵੇਂ ਐਨ.ਆਰ.ਆਈਜ਼. ਇੰਡਸਟਰੀ ਲਾਉਣਾ ਚਾਹੁੰਦੇ ਹਨ ਜਾਂ ਫੇਰ ਲੋਕਲ ਪੰਜਾਬ ਦੇ ਲੋਕ ਇਨਵੈਸਟਮੈਂਟ ਕਰਨਾ ਚਾਹੁੰਦੇ ਹਨ, ਉਨ੍ਹਾਂ ਨੂੰ ਅਸੀਂ ਵੈਲਕਮ ਕਰਾਂਗੇ। ਬਾਕੀ ਛੋਟੀਆਂ, ਮੀਡੀਅਮ ਅਤੇ ਮਾਈਕ੍ਰੋ ਜਿਹੜੀਆਂ ਵੀ ਉਹ ਇੰਡਸਟ੍ਰੀਜ਼ ਲਾਉਣਾ ਚਾਹੁੰਦੇ ਹਨ ਉਨ੍ਹਾਂ ਵਾਸਤੇ ਕੁੱਝ ਸਹੂਲਤਾਂ ਕੇਂਦਰ ਸਰਕਾਰ ਤੋਂ ਮਿਲਦੀਆਂ ਹਨ, ਅਸੀਂ ਆਪ ਵੀ ਸੋਚ ਰਹੇ ਹਾਂ ਕਿ ਉਨ੍ਹਾਂ ਨੂੰ ਥੋੜ੍ਹੀ-ਬਹੁਤੀ ਹੋਰ ਸਹੂਲਤ ਦੇ ਕੇ ਇੱਥੇ ਵਧੀਆ ਮਾਹੌਲ ਬਣਾਇਆ ਜਾਵੇ। ਮੈਂ ਇੱਥੇ ਹਾਊਸ ਵਿੱਚ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਹ ਦੱਸਣਾ ਚਾਹੁੰਦਾ ਹਾਂ ਕਿ ਕੋਈ ਵੀ ਇਨਵੈਸਟਮੈਂਟ ਕਰਨ ਵਾਲਾ ਜਾਂ ਇੰਡਸਟ੍ਰੀਲਿਸਟ ਜੇਕਰ ਕੋਈ ਇੰਡਸਟਰੀ ਲਾਉਣਾ ਚਾਹੁੰਦਾ ਹੈ ਤਾਂ ਮੈਂ ਆਪਣਾ ਕੰਮ ਸਮਝ ਕੇ ਉਸ ਦੇ ਪ੍ਰਾਜੈਕਟ ਲਈ ਇੱਕ ਮਹੀਨੇ ਵਿੱਚ ਸਾਰੀਆਂ ਅਪਰੂਵਲਜ

[ ਉਦਯੋਗ ਮੰਤਰੀ ]

ਲੈ ਕੇ ਦੇਵਾਂਗਾ। ਅਸੀਂ ਚੰਗਾ ਮਾਹੌਲ ਬਣਾਉਣਾ ਚਾਹੁੰਦੇ ਹਾਂ। ਅਸੀਂ ਆਪ ਸਾਰੇ ਵੱਡੇ ਇੰਡਸਟ੍ਰੀਲਿਸਟਾਂ ਨੂੰ ਚਿੱਠੀਆਂ ਲਿਖੀਆਂ ਹਨ ਕਿ ਪੰਜਾਬ ਵਿੱਚ ਆ ਕੇ ਇੰਡਸਟਰੀ ਲਗਾਓ। ਲੈਂਡ ਬੈਂਕਾਂ ਨਾਲ ਗੱਲ ਕਰਨ ਵਾਸਤੇ ਅਸੀਂ ਆਪਣੇ ਸਾਰੇ ਸਟਾਫ਼ ਅਤੇ ਅਫ਼ਸਰਾਂ ਨੂੰ ਕਿਹਾ ਹੈ ਤਾਂ ਕਿ ਸਾਨੂੰ ਸਸਤੀ ਅਤੇ ਸਹੀ ਜ਼ਮੀਨ ਮਿਲ ਸਕੇ, ਵੱਡੀ ਜ਼ਮੀਨ ਹੋਵੇ ਜਾਂ ਪੰਚਾਇਤੀ ਜ਼ਮੀਨ, ਜਿਹੜੀ ਵੀ ਹੋਵੇ ਉਹ ਇਕੱਠੀ ਕਰਕੇ ਅਸੀਂ ਆਪ ਇੰਡਸਟ੍ਰੀਲਿਸਟਾਂ ਵਾਸਤੇ ਲੋੜੀਂਦੇ ਕੰਮ ਕਰਾਂਗੇ ਤਾਂ ਕਿ ਉਹ ਜ਼ਮੀਨ ਪਸੰਦ ਕਰਨ ਅਤੇ ਇੱਥੇ ਇਨਵੈਸਟਮੈਂਟ ਕਰਨ। ਉਨ੍ਹਾਂ ਨੂੰ ਲੋੜੀਂਦੀਆਂ ਸਹੂਲਤਾਂ ਦਿੱਤੀਆਂ ਜਾਣਗੀਆਂ। ਜਿਹੜੀਆਂ ਦੂਜੀਆਂ ਸਟੇਟਾਂ ਹਨ ਜਿਵੇਂ ਗੁਜਰਾਤ ਅਤੇ ਮੱਧ ਪ੍ਰਦੇਸ਼ ਵਗੈਰਾ ਹਨ, ਜਿਨ੍ਹਾਂ ਦੀ ਇਹ ਗੱਲ ਕਰਦੇ ਹਨ, ਉਥੇ ਇੰਡਸਟਰੀ ਨੂੰ ਕੋਈ ਇੰਸੈਂਟਿਵ ਨਹੀਂ ਦਿੱਤੇ ਗਏ। ਉਥੋਂ ਦਾ ਵਾਤਾਵਰਣ ਹੀ ਅਜਿਹਾ ਹੈ ਕਿ ਲੋਕ ਉਥੇ ਇੰਡਸਟਰੀ ਲਗਾਉਂਦੇ ਹਨ। ਚੰਗਾ ਵਾਤਾਵਰਣ ਦੇਣ ਦੀ ਸੀ.ਐਮ. ਸਾਹਿਬ ਦੀ, ਡਿਪਟੀ ਸੀ.ਐਮ. ਸਾਹਿਬ ਦੀ ਅਤੇ ਸਾਡੀ ਆਪਣੀ ਇੱਛਾ ਹੈ ਕਿ ਅਸੀਂ ਇੱਥੇ ਅਜਿਹਾ ਵਾਤਾਵਰਣ ਬਣਾਈਏ ਤਾਂ ਕਿ ਇੰਡਸਟ੍ਰੀਲਿਸਟ ਇੱਥੇ ਇੰਡਸਟਰੀ ਲਗਾਉਣ। ਜੇਕਰ ਕਿਸੇ ਇੰਡਸਟ੍ਰੀਲਿਸਟ ਨੂੰ ਕੋਈ ਪ੍ਰਾਬਲਮ ਹੈ ਤਾਂ ਉਹ ਆਪ ਸਿੱਧਾ ਆ ਕੇ ਮੈਨੂੰ ਮਿਲ ਸਕਦਾ ਹੈ।

**ਸ਼੍ਰੀ ਅਸ਼ਵਨੀ ਸੇਖੜੀ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਇਹ ਕੁਐਸਚਨ ਇਸ ਪਰਪਜ਼ ਲਈ ਪੁੱਛਿਆ ਸੀ ਤਾਂ ਕਿ ਮੈਂ ਹਾਊਸ ਦੀ ਨਿਗਾਹ ਵਿੱਚ ਲਿਆ ਸਕਾਂ ਕਿ ਬਾਹਰਲੇ ਲੋਕ ਪੰਜਾਬ ਵਿੱਚ ਇਨਵੈਸਟਮੈਂਟ ਨਹੀਂ ਕਰਦੇ। ਇਨ੍ਹਾਂ ਨੇ ਇਹ ਨਹੀਂ ਦੱਸਿਆ ਕਿ ਜਿਹੜੇ ਇਥੋਂ ਦੇ ਲੋਕ ਹਨ ਉਨ੍ਹਾਂ ਲਈ ਕੋਈ ਨਵੀਂ ਪਾਲਿਸੀ......

**Mr Speaker:** Please sit down. ਤੁਹਾਡਾ ਪੁਆਇੰਟ ਆ ਗਿਆ ਹੈ।

**ਮੰਤਰੀ** : ਸੇਖੜੀ ਸਾਹਿਬ, ਨਵੀਂ ਇਨਵੈਸਟਮੈਂਟ ਲਿਆਓ। ਪਾਲਿਸੀ ਛੱਡੋ, ਲੋਕਾਂ ਨੂੰ ਬਿਹਤਰ ਮਾਹੌਲ ਮਿਲੇਗਾ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਹੁਣੇ ਇੰਡਸਟਰੀ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਅਸੀਂ ਇੰਸੈਂਟਿਵ ਤਾਂ ਨਹੀਂ ਲੇਕਿਨ ਵਧੀਆ ਮਾਹੌਲ ਕ੍ਰੀਏਟ ਕਰਾਂਗੇ। ਇਸ ਵਾਸਤੇ ਮੈਂ ਪੁੱਛਣਾ ਚਾਹੁੰਦਾ ਹਾਂ ਕਿ whether they have implemented the single window service to the industrialists and what is the frame of the single window system?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਸਿੰਗਲ ਵਿੰਡੋ ਸਿਸਟਮ ਹੈ ਇਹ ਲਗਭਗ ਕੰਪਲੀਟ ਹੈ, ਇੱਕ-ਅੱਧੀ ਮੀਟਿੰਗ ਹੋਰ ਰਹਿੰਦੀ ਹੈ। ਜਿਹੜੇ ਵੀ ਡਿਪਾਰਟਮੈਂਟ ਇਸ ਨਾਲ ਰਿਲੇਟਿਡ ਹਨ, ਜਿਹੜੇ ਡਿਪਾਰਟਮੈਂਟ ਦੀ ਅਪਰੂਵਲ ਨਹੀਂ ਆਵੇਗੀ, ਇੰਡਸਟਰੀ ਡਿਪਾਰਟਮੈਂਟ ਤੇ ਮੈਂ ਆਪਣੇ ਵੱਲੋਂ ਡੀਮਡ

ਅਪਰੂਵਲ ਲੈ ਕੇ ਦੇਵਾਂਗਾ। ਅਸੀਂ with in one month ਟੋਟਲ ਅਪਰੂਵਲਜ਼ ਉਨ੍ਹਾਂ ਨੂੰ ਦੇਵਾਂਗੇ। (ਥੰਪਿੰਗ)

---

## ਮਕਾਨਾਂ ਦੀ ਉਸਾਰੀ ਨੂੰ ਨਿਯਮਿਤ ਕਰਨਾ

*330. **ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਸੰਗਰੂਰ ਦੇ ਮੂਨਕ ਵਿਖੇ ਬਲਾਕ ਅਨਦਾਨਾ ਦੇ ਪਿੰਡ ਬੁਸੇਹਰਾ ਦੀ ਸ਼ਾਮਲਾਤ ਜ਼ਮੀਨ ਉੱਤੇ ਪਿਛਲੇ ਕਈ ਸਾਲਾਂ ਤੋਂ ਗਰੀਬ ਲੋਕਾਂ ਦੁਆਰਾ ਬਣਾਏ ਗਏ ਛੋਟੇ ਘਰਾਂ ਦੀ ਉਸਾਰੀ ਨੂੰ ਨਿਯਮਿਤ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

**ਸਿੰਜਾਈ ਮੰਤਰੀ (ਸਰਦਾਰ ਜਨਮੇਜਾ ਸਿੰਘ ਸੇਖੋਂ)**: ਸ਼੍ਰੀਮਤੀ ਜੀ, ਨਹੀਂ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੰਤਰੀ ਜੀ ਅੱਛੇ ਹਨ, ਉਹ ਵੀ ਸਿਆਣੇ ਸੀ ਜਿਹੜੇ ਅੱਜ ਨਹੀਂ ਆਏ, ਲੇਕਿਨ ਜਵਾਬ ਮਾੜਾ ਹੈ ਕਿਉਂਕਿ ਬੜੀ ਹੀ ਜੈਨੂਅਨ ਡਿਮਾਂਡ ਸੀ। 14 ਸਾਲ ਹੋ ਗਏ ਹਨ, 1988 ਵਿੱਚ ਗੌਰਮਿੰਟ ਦੀ ਹਦਾਇਤ ਤੇ ਬੁਸੇਹਰਾ ਪਿੰਡ ਦੀ ਫਿਰਨੀ ਬਣਾਈ ਗਈ ਸੀ ਅਤੇ ਉਸ ਦੇ ਅਕਾਰਡਿੰਗਲੀ ਸਾਰੇ ਪਿੰਡ ਵਿੱਚ ਗਰੀਬਾਂ ਨੂੰ ਪਾਣੀ ਦੀਆਂ ਟੂਟੀਆਂ ਲਗਾਈਆਂ ਅਤੇ ਬਾਕੀ ਜਿੰਨੇ ਵੀ ਕੰਮ ਹੋਏ, ਚਾਹੇ ਉਹ ਆਫੀਸ਼ੀਅਲ ਸਨ ਜਾਂ ਪ੍ਰਾਈਵੇਟ ਸਨ ਉਹ according to that ਹੋਏ ਸਨ। ਸਾਰਾ ਪਿੰਡ ਅੱਜ ਵੀ ਇਹੀ ਚਾਹੁੰਦਾ ਹੈ ਪਰ ਜਿਹੜੀ ਨਵੀਂ ਪੰਚਾਇਤ ਹੈ ਉਸ ਨੇ ਕਹਿ ਦਿੱਤਾ ਹੈ ਕਿ ਅਸੀਂ ਇਸ ਨੂੰ ਨਹੀਂ ਮੰਨਦੇ ਅਤੇ ਨਵੀਂ ਫਿਰਨੀ ਬਣਾਈ ਜਾਵੇਗੀ। ਇਸ ਫਿਰਨੀ ਵਿੱਚ 50-60 ਗਰੀਬਾਂ ਦੇ ਘਰ ਹਨ ਜਿਨ੍ਹਾਂ ਵਿਚਾਰਿਆਂ ਨੇ ਮੁਸ਼ਕਿਲਾਂ ਨਾਲ ਦਿਹਾੜੀਆਂ ਕਰਕੇ ਆਪਣੇ ਘਰ ਬਣਾਏ ਹਨ। ਉਹ ਘਰ ਢਾਹੇ ਜਾਣੇ ਹਨ। So, this is a very important matter. ਇੰਨੇ ਸਾਲਾਂ ਤੋਂ ਚੱਲ ਰਹੀ ਫਿਰਨੀ ਨੂੰ ਨਵੀਂ ਪੰਚਾਇਤ ਦੇ ਆਪਣੇ ਕਿਸੀ ਨਿੱਜੀ ਕਾਰਨ ਕਰਕੇ ਜਿਹੜਾ ਵੀ ਕੋਈ ਹੋਵੇਗਾ, I don't know ਉਹ ਕਹਿ ਦੇਵੇ ਕਿ ਅੱਜ ਇਹ ਫਿਰਨੀ ਬਣਾ ਦਿੰਦੇ ਹਾਂ ਤਾਂ ਫੇਰ ਗੌਰਮਿੰਟ ਦੇ ਸਾਰੇ ਕੀਤੇ ਹੋਏ ਕੰਮ ਉਸ ਮੁਤਾਬਿਕ ਗਲਤ ਹਨ? It means that Government was wrong at that time. ਮੈਂ ਸਮਝਦੀ ਹਾਂ ਕਿ ਸਾਨੂੰ ਸਿੰਪੈਥੈਟੇਕਲੀ ਉਨ੍ਹਾਂ ਗਰੀਬ ਲੋਕਾਂ ਨੂੰ, ਜਿਨ੍ਹਾਂ ਨੇ according to that phrini ਆਪਣੇ ਘਰ ਬਣਾਏ ਹਨ, ਉਹ 14 ਸਾਲ ਤੋਂ ਉਥੇ ਬੈਠੇ ਹਨ, ਉਨ੍ਹਾਂ ਨੂੰ ਹੁਣ ਉਜਾੜਨਾ ਨਹੀਂ ਚਾਹੀਦਾ। ਉਹ ਬਹੁਤ ਹੀ ਗਰੀਬ ਲੋਕ ਹਨ। ਮੈਂ ਚਾਹੁੰਦੀ ਹਾਂ ਕਿ ਭਾਵੇਂ ਬਾਦਲ ਸਾਹਿਬ ਇਸ ਮੈਟਰ ਵਿੱਚ ਇੰਟਰਵੀਨ ਕਰਨ। ਇਹ ਹਮੇਸ਼ਾ ਕਹਿੰਦੇ ਹਨ ਕਿ ਮੈਨੂੰ ਗਰੀਬਾਂ ਨਾਲ ਸਿੰਪਥੀ ਹੈ। ਉਹ 50-60 ਘਰ ਹਨ, ਉਹ ਇੱਕਠੇ ਹੋ ਕੇ ਮਿਲ ਕੇ ਮੈਨੂੰ ਇਹ ਮੰਗ ਪੱਤਰ ਦੇ ਕੇ ਗਏ ਹਨ। ਮੇਰੀ ਹੰਬਲ ਰਿਕੁਐਸੁਟ ਹੈ ਕਿ ਜਿਹੜੀ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਫਿਰਨੀ 14 ਸਾਲ ਤੋਂ ਆਲਰੇਡੀ ਚਲਦੀ ਹੈ, ਉਸ ਦੀ ਥਾਂ ਅੱਜ ਕਿਸੇ ਨਿੱਜੀ ਕਾਰਨ ਕਰਕੇ ਕੋਈ ਵੀ ਮੌਕੇ ਦਾ ਸਰਪੰਚ ਨਵੀਂ ਫਿਰਨੀ ਬਣਾ ਕੇ ਉਨ੍ਹਾਂ ਲੋਕਾਂ ਦੇ ਘਰ ਨਾ ਢਾਹੇ।

**ਮੰਤਰੀ :** ਸਪੀਕਰ ਸਾਹਿਬ, ਬੀਬੀ ਜੀ ਨੇ ਬੁਸੇਹਰਾ ਪਿੰਡ ਦੀ ਗੱਲ ਕੀਤੀ ਹੈ, ਇਨ੍ਹਾਂ ਨੇ ਸ਼ਾਮਲਾਤ ਜ਼ਮੀਨ ਦੀ ਗੱਲ ਕੀਤੀ ਹੈ। ਇਹ ਜਿਹੜੀ ਜ਼ਮੀਨ ਹੈ, ਇਹ ਜ਼ਮੀਨ ਸ਼ਾਮਲਾਤ ਜ਼ਮੀਨ ਨਹੀਂ ਹੈ ਸਗੋਂ ਇਹ ਮੁਸ਼ਤਰਕਾ ਮਾਲਕਾਨ ਜ਼ਮੀਨ ਹੈ। ਜਿਹੜੀ ਮੁਸ਼ਤਰਕਾ ਮਾਲਕਾਨ ਜ਼ਮੀਨ ਹੁੰਦੀ ਹੈ, ਉਹ ਅਸੀਂ ਕਿਸੇ ਨੂੰ ਦੇ ਨਹੀਂ ਸਕਦੇ। ਉਹ ਪਿੰਡ ਦੇ ਹਿੱਸੇਦਾਰਾਂ ਦੀ ਜ਼ਮੀਨ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਜੀ, ਉਨ੍ਹਾਂ ਨੂੰ 14 ਸਾਲਾਂ ਤੋਂ ਦਿੱਤੀ ਹੋਈ ਹੈ। 14 ਸਾਲਾਂ ਤੋਂ ਉਸ ਜ਼ਮੀਨ ਦੇ ਉੱਪਰ ਉਹ ਬੈਠੇ ਹਨ। ਮੈਂ ਨਹੀਂ ਕਹਿੰਦੀ ਜੇ 14 ਸਾਲਾਂ.......

**ਮੰਤਰੀ (ਬੈਠੇ-ਬੈਠੇ) :** ਕਬਜ਼ਾ ਕੀਤਾ ਹੋਇਆ ਹੈ, ਦਿੱਤੀ ਕਿਸੇ ਨੂੰ ਨਹੀਂ ਹੋਈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਮੈਂ ਪੁੱਛਣਾ ਚਾਹੁੰਦੀ ਹਾਂ ਕਿ ਪੰਜਾਬ ਦੇ 12,000 ਪਿੰਡਾਂ ਵਿੱਚ ਕਿੰਨੇ ਹੀ ਲੋਕ ਹਨ, ਜਿਹੜੇ ਅੱਜ ਵੀ ਸ਼ਾਮਲਾਤ ਜ਼ਮੀਨਾਂ ਵਿੱਚ ਬੈਠੇ ਹਨ।

**ਮੰਤਰੀ (ਬੈਠੇ-ਬੈਠੇ) :** ਇਹ ਸ਼ਾਮਲਾਤ ਨਹੀਂ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਮੈਂ ਕਹਿੰਦੀ ਹਾਂ ਕਿ ਜੇ ਸ਼ਾਮਲਾਤ ਨਹੀਂ ਤਾਂ ਇਹ ਕਿਸੇ ਦੀ ਮੁਸ਼ਤਰਕਾ ਖਾਤੇ ਵਾਲੀ ਜ਼ਮੀਨ ਹੈ ਔਰ ਇਹ ਲੋਕ ਵੀ 14 ਸਾਲਾਂ ਤੋਂ ਇੱਥੇ ਹੀ ਬੈਠੇ ਹਨ। ਅੱਜ ਕੀ ਤਕਲੀਫ਼ ਹੋ ਗਈ, ਜੇ ਪਿਛਲੇ 14 ਸਾਲਾਂ ਤੋਂ ਉਥੇ ਬੈਠੇ ਹਨ? ਭਾਵੇਂ ਕਿਸੇ ਵੀ ਸ਼ਾਮਲਾਤ ਜ਼ਮੀਨ ਵਿੱਚ ਬੈਠੇ ਹਨ ਜਾਂ ਸ਼ਾਮਲਾਤ ਜ਼ਮੀਨ ਵਿੱਚ ਨਹੀਂ ਬੈਠੇ ਤੇ ਮੁਸ਼ਤਰਕਾ ਜ਼ਮੀਨ ਵਿੱਚ ਬੈਠੇ ਹਨ। ਉਨ੍ਹਾਂ ਨੇਂ ਮੈਨੂੰ ਦੱਸਿਆ ਹੈ ਕਿ ਬਿਜਲੀ ਦੇ ਕੁਨੈਕਸ਼ਨ ਘਰਾਂ ਨੂੰ ਉਸੇ ਫਿਰਨੀ ਦੇ ਅਕਾਰਡਿੰਗ ਦਿੱਤੇ ਹਨ, ਗਰਿੱਡ ਉਸੇ ਅਕਾਰਡਿੰਗ ਲੱਗਿਆ ਹੈ ਔਰ ਜਿਹੜੀਆਂ ਪਾਣੀ ਦੀਆਂ ਟੂਟੀਆਂ ਲਾਈਆਂ ਹਨ, ਉਹ ਵੀ ਉਸ ਦੇ ਅਕਾਰਡਿੰਗ ਹੀ ਲਾਈਆਂ ਹਨ। ਅੱਜ ਉਨ੍ਹਾਂ ਗਰੀਬਾਂ ਦਾ ਕੀ ਕਸੂਰ ਹੈ ਜਿਹੜੇ 14 ਸਾਲਾਂ ਤੋਂ ਉਸ ਬਣੀ ਹੋਈ ਸਰਕਾਰੀ ਫਿਰਨੀ ਦੇ ਮੁਤਾਬਕ ਬੈਠ ਕੇ ਆਪਣੇ ਘਰ ਬਣਾ ਬੈਠੇ ਹਨ? ਜਾਂ ਤਾਂ ਉਦੋਂ ਹੀ ਫੈਸਲਾ ਕਰਦੇ। ਅੱਜ ਜਦੋਂ ਉਹ ਲੋਕ 14 ਸਾਲਾਂ ਤੋਂ ਬੈਠੇ ਹਨ ਤਾਂ ਉਨ੍ਹਾਂ ਨੂੰ ਉਜਾੜਨਾ ਠੀਕ ਨਹੀਂ ਹੈ। ਮੈਂ ਫਿਰ ਦੁਬਾਰਾ ਰਿਪੀਟ ਕਰਦੀ ਹਾਂ ਕਿ ਲੋਕਾਂ ਨੂੰ ਵਸਾਉਣਾ ਠੀਕ ਹੈ ਪਰ ਉਜਾੜਨਾ ਬੜੀ ਮਾੜੀ ਗੱਲ ਹੈ।

**ਮੰਤਰੀ :** ਸਪੀਕਰ ਸਾਹਿਬ, ਰੂਰਲ ਡਿਵੈਲਪਮੈਂਟ ਵਿਭਾਗ ਵੱਲੋਂ ਉਨ੍ਹਾਂ ਨੂੰ ਕੋਈ ਵੀ ਨੋਟਿਸ ਨਹੀਂ ਦਿੱਤਾ ਗਿਆ ਕਿ ਤੁਸੀਂ ਇੱਥੋਂ ਉਠ ਜਾਵੋ। ਬਿਲਕੁਲ ਇਹੋ ਜਿਹੀ ਕੋਈ ਗੱਲ ਨਹੀਂ ਹੈ ਪਰ ਅਸੀਂ ਉਨ੍ਹਾਂ ਨੂੰ ਇਹ ਜ਼ਮੀਨ ਦੇ ਨਹੀਂ ਸਕਦੇ ਅਤੇ ਨਾ ਹੀ ਉਹ ਉਸ ਤੇ ਉਸਾਰੀ ਕਰ ਸਕਦੇ ਹਨ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਅੱਜ ਵੀ ਉਥੇ ਬੁਲਡੋਜ਼ਰ ਖੜ੍ਹੇ ਹਨ। ਮੈਂ ਇੰਨੀ ਐਸ਼ੋਰੈਂਸ ਚਾਹੁੰਦੀ ਹਾਂ ਕਿ ਜੇ ਤੁਸੀਂ ਲੋਕਾਂ ਨੂੰ ਵਸਾਉਂਦੇ ਨਹੀਂ ਤਾਂ ਕਿਤੇ ਉਜਾੜਣਗੇ ਤਾਂ ਨਹੀਂ? ਇਹ ਮੈਨੂੰ ਐਸ਼ੋਰੈਂਸ ਦੇ ਦਿਉ।

**ਮੰਤਰੀ :** ਬੀਬੀ ਜੀ, ਬਿਲਕੁਲ ਨਹੀਂ ਉਜਾੜਾਂਗੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਬਹੁਤ ਧੰਨਵਾਦ ਜੀ।

---

## ਰੇਲਵੇ ਓਵਰ ਬ੍ਰਿਜ ਦੀ ਉਸਾਰੀ

***243. ਸ਼੍ਰੀਮਤੀ ਕਰਨ ਕੌਰ ਬਰਾੜ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੁਕਤਸਰ ਸ਼ਹਿਰ ਵਿਚ ਜਾਲਾਲਾਬਾਦ ਸੜਕ ਉੱਪਰ ਉਸਾਰੇ ਜਾਣ ਵਾਲੇ ਰੇਲਵੇ ਓਵਰ ਬਰਿਜ ਦੀ ਮੌਜੂਦਾ ਸਥਿਤੀ ਕੀ ਹੈ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਸ਼੍ਰੀਮਾਨ ਜੀ, ਜੀ ਹਾਂ। ਮੁਕਤਸਰ ਸ਼ਹਿਰ ਵਿੱਚ ਜਲਾਲਾਬਾਦ ਸੜਕ ਉੱਪਰ ਕੋਟਕਪੂਰਾ ਫਾਜ਼ਿਲਕਾ ਰੇਲਵੇ ਲਾਈਨ ਤੇ ਰੇਲਵੇ ਓਵਰ ਬਰਿਜ ਉਸਾਰੀ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਇਸ ਰੇਲਵੇ ਓਵਰ ਬਰਿਜ ਦੀ ਵਿਸਥਾਰ ਪੂਰਵਕ ਪ੍ਰੋਜੈਕਟ ਰਿਪੋਰਟ ਤਿਆਰ ਕਰਨ ਲਈ ਮੈਸ: ਰਾਈਟਸ ਲਿਮ:, ਗੁੜਗਾਉਂ ਨੂੰ ਨਿਯੁਕਤ ਕੀਤਾ ਗਿਆ ਹੈ। ਉਨ੍ਹਾਂ ਵੱਲੋਂ ਮੌਕਾ ਦੇਖਣ ਉਪਰੰਤ ਸੋਧੀ ਹੋਈ ਜਰਨਲ ਅਰੇਂਜਮੈਂਟ ਡਰਾਇੰਗ ਦਿੱਤੀ ਗਈ ਹੈ, ਜਿਸ ਦਾ ਫੀਲਡ ਅਧਿਕਾਰੀਆਂ ਵੱਲੋਂ ਨਿਰੀਖਣ ਕੀਤਾ ਜਾ ਰਿਹਾ ਹੈ।

**ਸ਼੍ਰੀਮਤੀ ਕਰਨ ਕੌਰ ਬਰਾੜ :** ਸਪੀਕਰ ਸਾਹਿਬ, ਇਹ ਜਿਹੜਾ ਓਵਰ ਬਰਿਜ ਸੀ, ਇਸ ਦੀ ਪਹਿਲਾਂ ਸਾਲ 2009 ਦੇ ਵਿੱਚ ਪਲੈਨ ਬਣੀ ਸੀ। ਉਸ ਤੋਂ ਬਾਅਦ ਪੈਸੇ ਵੀ ਐਕਸੀਅਨ, ਬੀ.ਐਂਡ.ਆਰ. ਨੇ ਪੀ.ਆਈ.ਡੀ.ਬੀ. ਦੇ ਵਿਚੋਂ ਦਿੱਤੇ ਸੀ। ਇਹ ਉਡੀਕ ਦੇ ਵਿੱਚ ਫਸੀ ਹੋਈ ਹੈ ਕਿਉਂਕਿ ਉਥੇ ਕੁਝ ਨਜਾਇਜ਼ ਕਬਜ਼ੇ ਹਨ ਅਤੇ ਕੰਜ਼ਿਊਮਰ ਫੋਰਮ ਨੇ ਵੀ ਕਿਹਾ ਹੈ ਕਿ ਇਹ ਕੱਢੇ ਜਾਣੇ ਚਾਹੀਦੇ ਸੀ। ਉਸ ਤੋਂ ਬਾਅਦ ਫਿਰ ਇਨ੍ਹਾਂ ਨੇ ਰਾਈਟਸ ਲਿਮਿਟਿਡ ਨੂੰ ਚਿੱਠੀ ਲਿਖੀ ਸੀ ਕਿ ਇਸ ਨੂੰ ਫਿਰ ਰਿਵਿਊ ਕਰੋ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਹੁਣ ਇਸ ਨੂੰ ਕਿੰਨਾ ਕੁ ਟਾਈਮ ਲੱਗੇਗਾ? ਉਥੇ ਜਿਹੜੇ ਬੱਚੇ ਸਕੂਲ ਜਾਂਦੇ ਹਨ, ਉਨ੍ਹਾਂ ਨੂੰ ਫਾਟਕ ਦੇ ਬੰਦ ਹੋਣ ਕਾਰਨ ਪੈਦਲ ਜਾਣਾ ਪੈਂਦਾ ਹੈ।

**ਮੰਤਰੀ :** ਸਪੀਕਰ ਸਾਹਿਬ, ਰੇਲਵੇ ਓਵਰ ਬਰਿਜ ਦੀ ਵਿਸਥਾਰ ਪੂਰਵਕ ਪ੍ਰੋਜੈਕਟ ਰਿਪੋਰਟ ਤਿਆਰ ਕਰਨ ਲਈ ਪਹਿਲਾਂ ਵੀ ਮਿਤੀ 23.10.2010 ਨੂੰ ਕੰਸਲਟੈਂਟ ਦਾ ਪੈਨਲ ਨਿਯੁਕਤ ਕੀਤਾ ਗਿਆ ਸੀ ਪਰੰਤੂ ਉਨ੍ਹਾਂ ਵੱਲੋਂ ਉਨ੍ਹਾਂ ਦੇ ਮਨਜ਼ੂਰ ਹੋਏ ਰੇਟਾਂ ਮੁਤਾਬਕ ਇਸ ਸਬੰਧੀ ਇਨਕਾਰ ਕਰ ਦਿੱਤਾ ਗਿਆ। ਉਸ ਤੋਂ ਬਾਅਦ ਕੰਸਲਟੈਂਟ ਦਾ

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

ਪੈਨਲ ਦੁਬਾਰਾ ਬਣਾ ਕੇ ਮਿਤੀ 3.11.2010 ਨੂੰ ਰਾਈਟਸ ਲਿਮਟਿਡ, ਗੁੜਗਾਉਂ ਨੂੰ ਰੇਲਵੇ ਬ੍ਰਿਜ ਬਣਾਉਣ ਵਾਸਤੇ ਨਿਯੁਕਤ ਕੀਤਾ ਗਿਆ। ਸੀ.ਐਮ. ਸਾਹਿਬ ਆਪ ਇਸ ਦੇ ਬਾਰੇ ਕਾਫ਼ੀ ਜ਼ਿਆਦਾ ਚਿੰਤਤ ਹਨ। ਇੱਥੇ ਸਭ ਤੋਂ ਵੱਡੀ ਜੋ ਪ੍ਰਾਬਲਮ ਆ ਰਹੀ ਹੈ, ਉਹ ਹੈ ਕਿ ਇੱਥੇ 27 ਦੁਕਾਨਾਂ ਅਤੇ ਬੂਥ ਵਿੱਚ ਆਉਂਦੇ ਹਨ ਜਿਸ ਕਰਕੇ ਸੀ.ਐਮ. ਸਾਹਿਬ ਚਾਹੁੰਦੇ ਹਨ ਕਿ ਇਹ ਫਲਾਈ ਓਵਰ ਵੀ ਬਣਾਇਆ ਜਾਵੇ ਅਤੇ ਲੋਕਾਂ ਨੂੰ ਉਜਾੜਿਆ ਵੀ ਨਾ ਜਾਵੇ। ਇਸ ਕਰਕੇ ਇਹ ਬਹੁਤ ਸੀਰੀਅਸ ਮਸਲਾ ਹੈ ਲੇਕਿਨ ਇਹ ਮੈਂ ਜ਼ਰੂਰ ਗਾਰੰਟੀ ਦਿੰਦਾ ਹਾਂ ਕਿ ਪੁਲ ਹਰ ਹਾਲਤ ਦੇ ਵਿੱਚ ਉਸਾਰਿਆ ਜਾਵੇਗਾ।

**ਸ਼੍ਰੀਮਤੀ ਕਰਨ ਕੌਰ ਬਰਾੜ :** ਸਪੀਕਰ ਸਾਹਿਬ, ਹੁਣੇ ਜਿਹੇ ਕੰਜ਼ਿਊਮਰ ਫੋਰਮ ਦੀ ਇੱਕ ਹੋਰ ਤਰੀਕ ਹੋਈ ਸੀ ਉਸ ਤੋਂ ਬਾਅਦ ਡੀ.ਸੀ. ਸਾਹਿਬ ਨੇ ਮੈਨੂੰ ਦੱਸਿਆ ਸੀ ਕਿ ਇਨ੍ਹਾਂ ਨੇ ਹੁਣ ਨਿਸ਼ਚੇ ਕੀਤਾ ਹੈ ਕਿ ਪੁਰਾਣੀ ਦਾਣਾ ਮੰਡੀ ਦੇ ਵਿੱਚ ਇਹ ਜਿਹੜੀਆਂ ਨਜਾਇਜ਼ ਦੁਕਾਨਾਂ ਹਨ ਉਹ ਸ਼ਿਫਟ ਕੀਤੀਆਂ ਜਾਣਗੀਆਂ। ਮੈਂ ਮੰਤਰੀ ਜੀ ਨੂੰ ਇੱਕੋ ਹੀ ਗੁਜਾਰਿਸ਼ ਕਰਦੀ ਹਾਂ ਅਤੇ ਪੁੱਛ ਰਹੀ ਹਾਂ ਕਿ ਸਾਨੂੰ ਕੋਈ ਟਾਈਮ ਫਰੇਮ ਦੇ ਦੇਣ।

**ਮਾਨਯੋਗ ਸਪੀਕਰ :** ਟਾਈਮ ਕੋਈ ਦੱਸ ਸਕਦੇ ਹੋ?

**ਮੰਤਰੀ :** ਸਪੀਕਰ ਸਾਹਿਬ, ਜਿੱਥੋਂ ਤੱਕ ਟਾਈਮ ਦਾ ਤਾਅਲੁੱਕ ਹੈ, ਟਾਈਮ ਨਹੀਂ ਦੱਸ ਸਕਦੇ ਲੇਕਿਨ ਮੈਂ ਗਰੰਟੀ ਦਿੰਦਾ ਹਾਂ ਕਿ ਇੱਥੇ ਫਲਾਈ ਓਵਰ ਬਣਾਇਆ ਜਾਵੇਗਾ। ਅਸੀਂ ਇਸ ਦੀ ਫਿਜ਼ੇਬਿਲਟੀ ਸਬੰਧੀ ਸਟੱਡੀ ਕਰ ਰਹੇ ਹਾਂ ਕਿਉਂਕਿ ਸੀ.ਐਮ. ਸਾਹਿਬ ਕਿਸੇ ਨੂੰ ਉਜਾੜਨਾ ਨਹੀਂ ਚਾਹੁੰਦੇ। ਅਸੀਂ ਚਾਹੁੰਦੇ ਹਾਂ ਕਿ ਐਮੀਕੇਬਲੀ ਇਸਦਾ ਮਸਲਾ ਹੱਲ ਹੋ ਜਾਵੇ। ਉਹ ਲੋਕ ਉਜਾੜੇ ਵੀ ਨਾ ਜਾਣ ਅਤੇ ਫਲਾਈ ਓਵਰ ਵੀ ਬਣ ਜਾਵੇ। ਬਹੁਤ ਜਲਦੀ ਅਸੀਂ ਇਸ ਦੀ ਸਾਰੀ ਪਲਾਨ ਬਣਾ ਕੇ, ਮੀਟਿੰਗਾਂ ਕਰਕੇ ਇੱਥੇ ਪੁਲ ਦੀ ਉਸਾਰੀ ਕਰਾਂਵਾਂਗੇ।

**Mr. Speaker :** Thank you. ਅਗਲਾ ਸਵਾਲ, ਦੀਪ ਮਲਹੋਤਰਾ ਜੀ।

---

## ਲਿੰਕ ਸੜਕਾਂ ਦਾ ਨਿਰਮਾਣ

***328.ਸ਼੍ਰੀ ਦੀਪ ਮਲਹੋਤਰਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਫਰੀਦਕੋਟ ਅਤੇ ਸਾਦਿਕ ਮਾਰਕੀਟ ਕਮੇਟੀਆਂ ਅਧੀਨ ਉਨ੍ਹਾਂ ਸੜਕਾਂ ਦੇ ਵੇਰਵੇ ਕੀ ਹਨ ਜੋ ਅੱਜ ਤੱਕ ਬਣਾਈਆਂ ਨਹੀਂ ਗਈਆਂ ਅਤੇ ਕੀ ਨੇੜੇ ਭਵਿੱਖ ਵਿੱਚ ਇਨ੍ਹਾਂ ਸੜਕਾਂ ਦੀ ਉਸਾਰੀ ਸਬੰਧੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਵੇਰਵੇ ਦਿੱਤੇ ਜਾਣ?

**ਸਰਦਾਰ ਪਰਕਾਸ਼ ਸਿੰਘ ਬਾਦਲ :** ਮਾਰਕੀਟ ਕਮੇਟੀ, ਫਰੀਦਕੋਟ ਅਤੇ ਸਾਦਿਕ ਵਿੱਚ ਆਉਂਦੇ ਸਾਰੇ ਪਿੰਡਾਂ ਨੂੰ ਘੱਟੋ-ਘੱਟ ਇੱਕ ਲਿੰਕ ਸੜਕ ਰਾਹੀਂ ਪਹਿਲਾਂ ਹੀ

ਜੋੜ ਦਿੱਤਾ ਗਿਆ ਹੈ। ਰਾਜ ਵਿੱਚ ਨਵੀਆਂ ਸੜਕਾਂ ਦੀ ਉਸਾਰੀ ਕਰਨ ਦੀ ਕੋਈ ਤਜਵੀਜ਼ ਹਾਲ ਦੀ ਘੜੀ ਵਿਚਾਰ ਅਧੀਨ ਨਹੀਂ ਹੈ ਪਰ ਜੇਕਰ ਕੋਈ ਸੜਕ ਬਹੁਤ ਅਹਿਮੀਅਤ ਰੱਖਦੀ ਹੈ ਤਾਂ ਉਸ ਉੱਤੇ ਵਿਚਾਰ ਕਰਕੇ ਬਣਾਇਆ ਜਾਵੇਗਾ।

**ਸ਼੍ਰੀ ਦੀਪ ਮਲਹੋਤਰਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅਤਿ ਜ਼ਰੂਰੀ ਸੜਕਾਂ ਜਿਨ੍ਹਾਂ ਵਿੱਚ ਮੰਡੀਆਂ ਨੂੰ ਜਾਣ ਵਾਲੀਆਂ ਸੜਕਾਂ, ਸਕੂਲੀ ਬੱਚਿਆਂ ਦੇ ਜਾਣ ਵਾਲੀਆਂ ਸੜਕਾਂ, ਸ਼ਮਸ਼ਾਨ ਘਾਟ ਨੂੰ ਜਾਣ ਵਾਲੀਆਂ ਸੜਕਾਂ ਕਦੋਂ ਤੱਕ ਬਣਵਾਈਆਂ ਜਾਣਗੀਆਂ?

**ਮੁੱਖ ਮੰਤਰੀ** : ਮੇਰੇ ਕੋਲ ਉਨ੍ਹਾਂ ਸੜਕਾਂ ਦੀ ਕੋਈ ਲਿਸਟ ਨਹੀਂ ਹੈ ਜਿਸ ਬਾਰੇ ਐਮ.ਐਲ.ਏ. ਸਾਹਿਬ ਫੁਰਮਾ ਰਹੇ ਹਨ। ਇਹ ਮੇਰੇ ਕੋਲ ਲਿਸਟ ਭੇਜ ਦੇਣ ਤਾਂ ਫਿਰ ਉਨ੍ਹਾਂ ਦੀ ਅਹਿਮੀਅਤ ਨੂੰ ਵੇਖ ਕੇ ਜ਼ਰੂਰ ਕੋਸ਼ਿਸ਼ ਕਰਾਂਗੇ ਕਿ ਤਕਲੀਫ਼ ਦੂਰ ਕੀਤੀ ਜਾਵੇ।

**ਸ਼੍ਰੀ ਦੀਪ ਮਲਹੋਤਰਾ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ। ਸਾਡੇ ਸਾਦਿਕ ਇਲਾਕੇ ਦੇ ਵਿੱਚ ਕੁਝ ਮੰਡੀਆਂ ਸੀ.ਐਮ. ਸਾਹਿਬ ਦੀ ਮਿਹਰਬਾਨੀ ਨਾਲ ਬਾਅਦ ਵਿੱਚ ਬਣੀਆਂ ਹਨ। ਉਨ੍ਹਾਂ ਮੰਡੀਆਂ ਦੇ ਜਿਹੜੇ ਰਸਤੇ ਹਨ ਉਹ ਕੱਚੇ ਹਨ। ਉਨ੍ਹਾਂ ਨੂੰ ਪੱਕਾ ਕਰਨਾ ਚਾਹੀਦਾ ਹੈ ਕਿਉਂਕਿ ਸੀ.ਐਮ. ਸਾਹਿਬ ਕਿਸਾਨਾਂ ਦੇ ਮਸੀਹਾ ਹਨ। ਅੱਜ ਜਦੋਂ ਅਨਾਜ ਵਾਲੇ ਟਰੱਕ ਲੈ ਕੇ ਕਿਸਾਨ ਕੱਚੇ ਰਸਤਿਆਂ ਵਿੱਚੋਂ ਜਾਂਦੇ ਹਨ ਉਨ੍ਹਾਂ ਨੂੰ ਦਿੱਕਤ ਹੁੰਦੀ ਹੈ। ਇੱਕ ਉਹ ਸੜਕਾਂ ਅਤੇ ਦੂਜੀ ਸਕੂਲੀ ਸੜਕਾਂ ਦੀ ਮੈਂ ਲਿਸਟ ਦੇ ਦਿੰਦਾ ਹਾਂ। ਸਾਡੇ ਸਾਧਾਂਵਾਲਾਂ ਤੋਂ ਪੱਤੀ ਖੁਰਦ, ਕੌਲੀ ਤੋਂ ਰੁਪਈਆਂਵਾਲਾ, ਸੁੱਖਨਾਲਾ ਤੋਂ ਚੇਤ ਸਿੰਘ ਵਾਲਾ, ਸੈਦੇ ਤੋਂ ਦੀਪ ਸਿੰਘ ਵਾਲਾ, ਗੋਲੇਵਾਲਾ ਤੋਂ ਕੋਠੇ ਮਲੂਕੇ ਪੱਤੀ ਤੱਕ ਕੱਚਾ ਰਸਤਾ ਹੈ ਜਿਹੜਾ ਸਰਕਾਰੀ ਪ੍ਰਾਇਮਰੀ ਸਕੂਲ ਨੂੰ ਜਾਂਦਾ ਹੈ ਇਹ ਬੜੀ ਛੋਟੀ ਜਿਹੀ ਚੀਜ਼ ਹੈ, ਇਸ ਦੀ ਮਿਹਰਬਾਨੀ ਕਰਕੇ ਕੋਈ ਸਮਾਂ-ਸੀਮਾ ਰੱਖ ਦੇਣ ਜੀ। ਮੈਂ ਸੀ.ਐਮ. ਸਾਹਿਬ ਨੂੰ ਇੰਨੀ ਬੇਨਤੀ ਕਰਦਾ ਹਾਂ ਜੀ ਕਿ ਇਹ ਇਸ ਤੇ ਕੋਈ ਟਾਈਮ ਫਰੇਮ ਕਰ ਦੇਣ ਅਤੇ ਜਿਹੜੀਆਂ ਅਤਿ ਜ਼ਰੂਰੀ ਸੜਕਾਂ ਹਨ ਉਹ ਬਣਾ ਦੇਣ ਕਿਉਂਕਿ ਸਾਡੀ ਸਾਦਿਕ ਮਾਰਕਿਟ ਕਮੇਟੀ ਬੜੀ ਗਰੀਬ ਹੈ। ਇਸ ਨੂੰ ਮਿਹਰਬਾਨੀ ਕਰਕੇ ਕਰ ਦੇਣ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਹਿ ਚੁੱਕਿਆ ਹਾਂ ਕਿ ਮੈਨੂੰ ਤਾਂ ਪਤਾ ਨਹੀਂ ਇਹ ਸੜਕਾਂ ਕਿੰਨੀਆਂ ਲੰਮੀਆਂ ਹਨ, ਕਿੰਨੀਆਂ ਚੌੜੀਆਂ ਹਨ, ਕਿੱਥੇ ਹਨ। ਇਹ ਮੈਨੂੰ ਲਿਸਟ ਭੇਜ ਦੇਣ ਅਤੇ ਉਸ ਤੇ ਪੂਰਾ ਵਿਚਾਰ ਕਰਕੇ, ਕੋਸ਼ਿਸ਼ ਕਰਾਂਗੇ ਕਿ ਵੱਧ ਤੋਂ ਵੱਧ ਸੜਕਾਂ ਬਣ ਜਾਣ।

**ਸ਼੍ਰੀ ਦੀਪ ਮਲਹੋਤਰਾ** : ਇਹ ਸਿਰਫ਼ 20.80 ਕਿਲੋਮੀਟਰ ਸੜਕਾਂ ਹਨ ਜੀ।

**ਮਾਨਯੋਗ ਸਪੀਕਰ** : ਠੀਕ ਹੈ ਜੀ, ਉਨ੍ਹਾਂ ਨੇ ਹੁਣ ਐਸ਼ੋਰੈਂਸ ਦੇ ਦਿੱਤੀ ਹੈ। ਅਗੰਲਾ ਸਵਾਲ। ਦੀਪ ਮਲਹੋਤਰਾ ਜੀ, ਤੁਹਾਡਾ ਹੀ ਸਵਾਲ ਹੈ।

---

## ਫਰੀਦਕੋਟ ਵਿਖੇ ਸੀਵਰੇਜ ਦੀ ਸਹੂਲਤ ਉਪਲਬਧ ਕਰਵਾਉਣਾ

***326. ਸ਼੍ਰੀ ਦੀਪ ਮਲਹੋਤਰਾ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਫਰੀਦਕੋਟ ਸ਼ਹਿਰ ਵਿੱਚ ਸੀਵਰੇਜ ਸਿਸਟਮ ਵਿਛਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ਅਤੇ ਫਰੀਦਕੋਟ ਵਾਸੀਆਂ ਨੂੰ ਇਹ ਸਹੂਲਤਾਂ ਕਦੋਂ ਤੱਕ ਮਿਲ ਜਾਣ ਦੀ ਸੰਭਾਵਨਾ ਹੈ?

**ਸ਼੍ਰੀ ਚੂਨੀ ਲਾਲ ਭਗਤ :** ਨਹੀਂ ਜੀ।

**ਸ਼੍ਰੀ ਦੀਪ ਮਲਹੋਤਰਾ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਫਰੀਦਕੋਟ 1972 ਦਾ ਜ਼ਿਲ੍ਹਾ ਬਣਿਆ ਹੋਇਆ ਹੈ। 1972 ਤੋਂ ਬਾਅਦ ਪੰਜਾਬ ਦੇ ਹੋਰ ਜ਼ਿਲ੍ਹਿਆਂ ਦੇ ਛੋਟੇ ਕਸਬਿਆਂ ਵਿੱਚ ਅਤੇ ਛੋਟੇ ਸ਼ਹਿਰਾਂ ਵਿੱਚ ਵੀ ਸੀਵਰੇਜ਼ ਵਿਛਾਇਆ ਗਿਆ। ਕੀ ਪੰਜਾਬ ਸਰਕਾਰ ਦੀ ਕੋਈ ਪਾਲਿਸੀ ਹੈ ਕਿ ਅਬਾਦੀ ਦੇ ਹਿਸਾਬ ਨਾਲ ਸੀਵਰੇਜ਼ ਵਿਛਾਉਣ ਲਈ ਅਸੀਂ ਫੰਡਜ਼ ਦੇਣੇ ਹਨ। ਇਸ ਇੰਨੇ ਪੁਰਾਣੇ ਜ਼ਿਲ੍ਹੇ ਦਾ ਹਾਲੇ ਤੱਕ ਨੰਬਰ ਨਹੀਂ ਆਇਆ। 1972 ਤੋਂ ਲੈ ਕੇ ਅੱਜ ਤੱਕ ਇੱਕ ਰੁਪਿਆ ਵੀ ਪੰਜਾਬ ਸਰਕਾਰ ਨੇ ਸੀਵਰੇਜ ਲਈ ਸਾਡੇ ਜ਼ਿਲ੍ਹੇ ਵਿੱਚ ਨਹੀਂ ਦਿੱਤਾ। ਮੈਂ ਇਸਦੇ ਬਾਰੇ ਹੀ ਪੁੱਛਣਾ ਚਾਹੁੰਦਾ ਹਾਂ ਕਿ ਕਿਹੜੀ ਨੀਤੀ ਤਹਿਤ ਇਹ ਦੂਜਿਆਂ ਨੂੰ ਦਿੰਦੇ ਹਨ ਅਤੇ ਅਸੀਂ ਕਿੱਥੇ ਖੜ੍ਹੇ ਹਾਂ?

**ਮੰਤਰੀ :** ਸਪੀਕਰ ਸਾਹਿਬ, ਇਸ ਸਮੇਂ 70% ਜਿਹੜੀ ਅਬਾਦੀ ਨੂੰ ਸੀਵਰੇਜ ਦੀ ਸਹੂਲਤ ਮੁਹੱਈਆ ਹੋ ਗਈ ਹੈ ਅਤੇ ਜਿਹੜੀ ਫਰੀਦਕੋਟ ਦੀ 30% ਅਬਾਦੀ ਹੈ। ਉਸ ਨੂੰ ਸਹੂਲਤ ਦੇਣ ਵਾਸਤੇ 79.24 ਕਰੋੜ ਰੁਪਏ ਦੀ ਲੋੜ ਹੈ। ਮੈਂ ਮੁੱਖ ਮੰਤਰੀ ਜੀ ਨੂੰ ਵੀ ਬੇਨਤੀ ਕਰਦਾ ਹਾਂ ਕਿ ਕਿਸੇ ਪਾਸੇ ਤੋਂ ਪ੍ਰਬੰਧ ਕਰਕੇ ਜਿਹੜੀ ਬਾਕੀ ਅਬਾਦੀ ਹੈ ਉਸ ਵਾਸਤੇ ਸੀਵਰੇਜ਼ ਦੀ ਸਹੂਲਤ ਦਿੱਤੀ ਜਾਵੇ।

**ਮਾਨਯੋਗ ਸਪੀਕਰ :** ਜਦੋਂ ਪੈਸਾ ਮਿਲ ਜਾਵੇਗਾ ਤਾਂ ਇਹ ਕੰਮ ਆਪੇ ਹੋ ਜਾਵੇਗਾ। (ਵਿਘਨ) ਜਦੋਂ ਪੈਸਾ ਉਪਲਬਧ ਹੋ ਜਾਵੇਗਾ ਤਾਂ ਉਥੇ ਸਹੂਲਤ ਦੇ ਦਿੱਤੀ ਜਾਵੇਗੀ। (ਵਿਘਨ) ਇਨ੍ਹਾਂ ਨੇ ਕਹਿ ਦਿੱਤਾ ਹੈ ਕਿ ਜਦੋਂ ਪੈਸੇ ਮਿਲਣਗੇ ਉਥੇ ਸਹੂਲਤ ਦੇ ਦਿੱਤੀ ਜਾਵੇਗੀ।

**ਸ਼੍ਰੀ ਦੀਪ ਮਲਹੋਤਰਾ :** ਸਪੀਕਰ ਸਾਹਿਬ, ਫਰੀਦਕੋਟ ਸ਼ਹਿਰ ਸੂਫੀ ਸੰਤ ਬਾਬਾ ਫਰੀਦ ਦੀ ਵਸਾਈ ਹੋਈ ਨਗਰੀ ਹੈ ਅਤੇ ਮੁੱਖ ਮੰਤਰੀ ਜੀ ਨੇ ਇਸ ਧਾਰਮਿਕ ਸ਼ਹਿਰ ਵਿੱਚ ਵਿਕਾਸ ਦੇ ਵੱਡੇ-ਵੱਡੇ ਕੰਮ ਕਰਵਾਏ ਹਨ। ਫਰੀਦਕੋਟ ਸ਼ਹਿਰ ਵਿਖੇ ਇਕਲੌਤੀ ਮੈਡੀਕਲ ਯੂਨੀਵਰਸਿਟੀ ਤੋਂ ਇਲਾਵਾ ਉਥੇ ਡੈਂਟਲ ਕਾਲਜ, ਸਰਕਾਰੀ ਡਿਗਰੀ ਕਾਲਜ ਅਤੇ ਬੀ.ਐਡ. ਕਾਲਜ ਹੋਣ ਕਰਕੇ ਇਹ ਐਜੂਕੇਸ਼ਨ ਹੱਬ ਦੇ ਤੌਰ ਤੇ ਜਾਣਿਆ ਜਾਂਦਾ ਹੈ। ਮੈਂ ਸੀ.ਐਮ. ਸਾਹਿਬ ਨੂੰ ਹੁਣ ਫਿਰ ਬੇਨਤੀ ਕਰਦਾ ਹਾਂ ਕਿ ਇਹ ਸ਼ਹਿਰ ਇੱਕ ਐਜੂਕੇਸ਼ਨ ਦੀ

ਹੱਬ ਬਣ ਗਿਆ ਹੈ ਅਤੇ ਹੋਰ ਕਈ ਚੀਜ਼ਾਂ ਬਣ ਗਈਆਂ ਹਨ। ਇਸ ਲਈ ਸੀਵਰੇਜ ਦੀ ਸਹੂਲਤ ਵਾਸਤੇ ਵੀ ਸਾਨੂੰ ਥੋੜ੍ਹੇ ਜਿਹੇ ਫੰਡਜ਼ ਮੁਹੱਈਆ ਕਰਵਾ ਕੇ ਇਸ ਨੂੰ ਟਾਈਮ ਬਾਊਂਡ ਕਰ ਦਿੱਤਾ ਜਾਵੇ।

**ਮਾਨਯੋਗ ਸਪੀਕਰ :** ਇਨ੍ਹਾਂ ਨੇ ਕਹਿ ਦਿੱਤਾ ਹੈ ਕਿ ਜਦੋਂ ਪੈਸੇ ਉਪਲਬਧ ਹੋਣਗੇ ਉਦੋਂ ਹੋ ਜਾਵੇਗਾ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਜੋ ਮੌਜੂਦਾ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਹੈ ਇਸ ਦਾ ਸਭ ਤੋਂ ਵੱਡਾ ਨਿਸ਼ਾਨਾ ਇਹ ਹੈ ਕਿ ਜਿੰਨੇ ਵੀ ਪੰਜਾਬ ਦੇ ਸ਼ਹਿਰ ਹਨ ਉਨ੍ਹਾਂ ਨੂੰ ਵਾਟਰ ਸਪਲਾਈ, ਸੀਵਰੇਜ, ਸੀਵਰੇਜ ਟਰੀਟਮੈਂਟ ਪਲਾਂਟ, ਰੋਡਜ਼ ਅਤੇ ਸਟਰੀਟ ਲਾਈਟਜ਼ ਦਿੱਤੀਆਂ ਜਾਣ। (ਥੰਪਿੰਗ) ਜਿੱਥੋਂ ਤੱਕ ਫਰੀਦਕੋਟ ਸ਼ਹਿਰ ਦੇ ਸਪੈਸੇਫਿਕ ਕੁਐਸਚਨ ਦਾ ਸਵਾਲ ਹੈ ਇਹ ਐਮ.ਐਲ.ਏ. ਸਾਹਿਬ ਮੇਰੇ ਕੋਲ ਕੱਲ੍ਹ ਵੀ ਆਏ ਸਨ ਅਤੇ ਮੈਂ ਉਦੋਂ ਹੀ ਆਪਣੇ ਲੋਕਲ ਬਾਡੀਜ਼ ਡਿਪਾਰਟਮੈਂਟ ਦੇ ਸੈਕਟਰੀ ਸਾਹਿਬ ਨੂੰ ਇਹ ਹਦਾਇਤ ਕਰ ਦਿੱਤੀ ਹੈ ਕਿ ਫਰੀਦਕੋਟ ਸ਼ਹਿਰ ਦੇ ਸੀਵਰੇਜ ਦਾ ਐਸਟੀਮੇਟ ਬਣਾ ਕੇ ਉਸ ਤੇ ਤੁਰੰਤ ਕੰਮ ਵੀ ਅਰੰਭ ਕੀਤਾ ਜਾਵੇ। (ਥੰਪਿੰਗ) ਮੇਰਾ ਖਿਆਲ ਹੈ ਕਿ ਜੋ ਤੁਹਾਡੇ ਮਨ ਦੀ ਮਨਸ਼ਾ ਹੈ ਉਹ ਸਾਰੀ ਪੂਰੀ ਹੋ ਜਾਵੇਗੀ।

**ਸ਼੍ਰੀ ਦੀਪ ਮਲਹੋਤਰਾ :** ਸੀ.ਐਮ. ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਜੀ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੇਰਾ ਇਕ ਸੁਜੈਸ਼ਨ ਹੈ ਜੀ......

**ਮਾਨਯੋਗ ਸਪੀਕਰ :** ਜਦੋਂ ਸੀ.ਐਮ. ਸਾਹਿਬ ਨੇ ਐਸ਼ੋਰੈਂਸ ਦੇ ਦਿੱਤੀ ਹੈ ਉਸ ਤੋਂ ਬਾਅਦ ਹੁਣ ਹੋਰ ਕੀ ਕਹਿਣਾ ਬਣਦਾ ਹੈ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਚੌਧਰੀ ਸਾਹਿਬ (ਸ਼੍ਰੀ ਸੁਨੀਲ ਕੁਮਾਰ ਜਾਖੜ ਵੱਲ ਇਸ਼ਾਰਾ) ਤੁਸੀਂ ਸਾਰੇ ਐਮ.ਐਲ.ਏਜ਼. ਨੂੰ ਆਖੋ ਕਿ ਉਹ ਮੈਨੂੰ ਸੁਜੈਸ਼ਨ ਦੇਣ, ਇਸ ਲਈ ਮੈਂ ਟਾਈਮ ਰੱਖ ਦਿੰਦਾ ਹਾਂ, ਮੈਨੂੰ ਸੁਜੈਸ਼ਨ ਦਿਆ ਕਰੋ। ਆ ਜਾਇਆ ਕਰੋ, ਸੁਜੈਸ਼ਨ ਜ਼ਰੂਰ ਦਿਆ ਕਰੋ।

**ਰਾਣਾ ਗੁਰਮੀਤ ਸਿੰਘ ਸੋਢੀ :** ਸਰ, ਮੈਨੂੰ on the floor of the house ਸੁਜੈਸ਼ਨ ਦੇ ਲੈਣ ਦਿਉ। ਇਸ ਵਿਚ ਕੀ ਹਰਜ ਹੈ ਜੀ।

**ਮੁੱਖ ਮੰਤਰੀ :** ਮੇਰੀ ਬੇਨਤੀ ਹੈ ਕਿ ਪਹਿਲਾਂ ਇਨ੍ਹਾਂ ਨੇ ਸੁਜੈਸ਼ਨ ਦੇ ਕੇ ਇਕ ਬੰਦਾ ਤਾਂ ਮਰਵਾ ਦਿੱਤਾ ਹੈ। (ਹਾਸਾ)

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਇਹ ਤਾਂ ਇਨ੍ਹਾਂ ਨੂੰ ਅੱਗੇ ਪਤਾ ਲੱਗੇਗਾ ਕਿ ਸੁਜੈਸ਼ਨ ਕੀ ਹੁੰਦਾ ਹੈ? ਬਾਦਲ ਸਾਹਿਬ ਤਾਂ ਬਹੁਤ ਫ਼ਰਾਖ਼ਦਿਲ ਇਨਸਾਨ

[ ਰਾਣਾ ਗੁਰਮੀਤ ਸਿੰਘ ਸੋਢੀ ]

ਹਨ। ਲੇਕਿਨ ਇਨ੍ਹਾਂ ਨੇ ਕਰਨਾ ਉਹੀ ਹੁੰਦਾ ਹੈ ਜੋ ਇਨ੍ਹਾਂ ਦੇ ਮਨ ਵਿੱਚ ਹੈ। ਇਹ ਮੇਰੀ ਗੱਲ ਸੁਣ ਲੈਣ। ਜੋ ਇਨ੍ਹਾਂ ਨੇ ਕਰਨਾ ਹੈ, ਉਹ ਕਰਨ।

**ਮਾਨਯੋਗ ਸਪੀਕਰ** : ਦੱਸੋ ਤੁਹਾਡਾ ਕੀ ਸੁਜੈਸ਼ਨ ਹੈ?

**ਰਾਣਾ ਗੁਰਮੀਤ ਸਿੰਘ ਸੋਢੀ** : ਮੇਰਾ ਸੁਜੈਸ਼ਨ ਇਹ ਹੈ, ਇਨ੍ਹਾਂ ਨੇ ਇਹ ਗੱਲ ਕਹੀ ਹੈ ਕਿ ਜਿਹੜਾ ਪੰਜਾਬ ਵਿੱਚ ਇਨ੍ਹਾਂ ਦਾ ਬੀ.ਜੇ.ਪੀ. ਦੇ ਨਾਲ ਅਲਾਇੰਸ ਹੈ ਇਨ੍ਹਾਂ ਨੇ ਪੰਜਾਬ ਦੇ ਲੋਕਾਂ ਦੇ ਨਾਲ ਵਾਅਦਾ ਕੀਤਾ ਹੈ ਕਿ ਪੀਣ ਵਾਲਾ ਪਾਣੀ, ਸੀਵਰੇਜ ਅਤੇ ਲਾਈਟ, ਸੜਕਾਂ ਸ਼ਹਿਰਾਂ ਨੂੰ ਵਧੀਆ ਢੰਗ ਦੇ ਨਾਲ ਮੁਹੱਈਆ ਕੀਤੀਆਂ ਜਾਣਗੀਆਂ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਂ ਗੱਲ ਹੈ.........(ਵਿਘਨ)

**ਮਾਨਯੋਗ ਸਪੀਕਰ** : ਜੇਕਰ ਕੋਈ ਸੁਜੈਸ਼ਨ ਦੇਣਾ ਹੈ ਤਾਂ ਦਿਉ ਨਾ ਕਿ.....

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੇਰਾ ਇਨ੍ਹਾਂ ਨੂੰ ਸੁਜੈਸ਼ਨ ਹੈ ਕਿ ਇਹ ਕੰਮ ਕਦੋਂ ਤੱਕ ਕਰਨ ਵਾਸਤੇ ਇਨ੍ਹਾਂ ਦੀ ਪ੍ਰਾਇਆਰਟੀ ਹੈ?

**ਮਾਨਯੋਗ ਸਪੀਕਰ** : ਨਹੀਂ ਜੀ, ਇਹ ਕੋਈ ਸੁਜੈਸ਼ਨ ਨਹੀਂ ਹੈ। ਅਗਲਾ ਸਵਾਲ। (ਵਿਘਨ)

**ਰਾਣਾ ਗੁਰਮੀਤ ਸਿੰਘ ਸੋਢੀ** : ਸਰ, ** **

**Mr Speakar** : Nothing is going to be recorded.

---

## ਸਰਕਾਰੀ ਹਸਪਤਾਲਾਂ ਵਿੱਚ ਦਵਾਈਆਂ ਦੀ ਮੁਫ਼ਤ ਸਪਲਾਈ

***274. ਸ਼੍ਰੀ ਸੁੰਦਰ ਸ਼ਾਮ ਅਰੋੜਾ** : ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਦੇ ਸਰਕਾਰੀ ਹਸਪਤਾਲਾਂ ਵਿੱਚ ਮਰੀਜ਼ਾਂ ਨੂੰ ਕੁਝ ਦਵਾਈਆਂ ਮੁਫ਼ਤ ਵੀ ਦਿੱਤੀਆਂ ਜਾਂਦੀਆਂ ਹਨ, ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਦਵਾਈਆਂ ਦੀ ਸੂਚੀ ਦੱਸੀ ਜਾਵੇ?

**ਸ਼੍ਰੀ ਮਦਨ ਮੋਹਨ ਮਿੱਤਲ** : ਹਾਂ, ਸ਼੍ਰੀਮਾਨ ਜੀ। ਇਨ੍ਹਾਂ ਦਵਾਈਆਂ ਦੀ ਸੂਚੀ ਅਨੁਲੱਗ "ੳ"* ਤੇ ਨੱਥੀ ਕੀਤੀ ਜਾਂਦੀ ਹੈ।

**ਸ਼੍ਰੀ ਸੁੰਦਰ ਸ਼ਾਮ ਅਰੋੜਾ** : ਸਪੀਕਰ ਸਾਹਿਬ, ਸਿਵਲ ਹਸਪਤਾਲ, ਹੁਸ਼ਿਆਰਪੁਰ ਵਿਚ 25 ਦਵਾਈਆਂ ਦੀ ਲਿਸਟ ਲੱਗੀ ਹੋਈ ਹੈ। ਜਿਹੜੀ ਮੰਤਰੀ ਜੀ ਨੇ 272 ਦਵਾਈਆਂ ਦੀ ਲਿਸਟ ਦਿੱਤੀ ਹੈ, ਉਹ ਸਹੀ ਹੈ ਜਾਂ ਜਿਹੜੀ ਹੁਸ਼ਿਆਰਪੁਰ ਦੇ ਸਿਵਲ ਹਸਪਤਾਲ ਵਿੱਚ ਲਿਸਟ ਲੱਗੀ ਹੋਈ ਹੈ, ਉਹ ਸਹੀ ਹੈ।

---

** Not recorded as ordered by the Chair.

* Placed in the Revisor Branch.

**ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਉਹ ਲਿਸਟ ਮੰਗੀ ਹੈ ਜੋ ਦਵਾਈ ਅਸੀਂ ਫਰੀ ਆਫ ਕੌਸਟ ਸਪਲਾਈ ਕਰਦੇ ਹਾਂ। ਉਹ ਲਿਸਟ ਅਸੀਂ ਮੁਹੱਈਆ ਕਰ ਦਿੱਤੀ ਹੈ। ਇਹ 272 ਕਿਸਮ ਦੀਆਂ ਦਵਾਈਆਂ ਹਨ ਜਿਹੜੀਆਂ ਅਸੀਂ ਹਸਪਤਾਲਾਂ ਵਿਚ ਪ੍ਰੋਵਾਈਡ ਕਰਦੇ ਹਾਂ। ਜੇਕਰ ਹੁਸ਼ਿਆਰਪੁਰ ਦੇ ਹਸਪਤਾਲ ਵਿੱਚ ਦਵਾਈਆਂ ਘੱਟ ਆ ਰਹੀਆਂ ਹਨ ਤਾਂ ਉਹ ਮੈਨੂੰ ਦੱਸ ਦੇਣ, ਮੈਂ ਐਸ਼ਿਓਰ ਕਰ ਦੇਵਾਂਗਾ ਅਤੇ ਉਹ ਜ਼ਰੂਰ ਪਹੁੰਚ ਜਾਣਗੀਆਂ।

**ਸ਼੍ਰੀ ਸੁੰਦਰ ਸ਼ਾਮ ਅਰੋੜਾ :** ਸਪੀਕਰ ਸਾਹਿਬ, ਜਿਹੜੀਆਂ 272 ਦਵਾਈਆਂ ਦੀ ਲਿਸਟ ਮੰਤਰੀ ਜੀ ਨੇ ਦਿੱਤੀ ਹੈ, ਕੀ ਉਹ ਲਿਸਟ ਸਾਰੇ ਸਿਵਲ ਹਸਪਤਾਲਾਂ ਦੇ ਬਾਹਰ ਲੱਗ ਜਾਵੇਗੀ ਤਾਂ ਜੋ ਗਰੀਬ ਮਰੀਜ਼ਾਂ ਅਤੇ ਦੂਜੇ ਮਰੀਜ਼ਾਂ ਨੂੰ ਪਤਾ ਲੱਗ ਸਕੇ ਕਿ ਸਰਕਾਰ ਵੱਲੋਂ ਇਹ ਦਵਾਈਆਂ ਫਰੀ ਦਿੱਤੀਆਂ ਜਾਂਦੀਆਂ ਹਨ। ਕੀ ਮੰਤਰੀ ਜੀ ਐਸ਼ਿਓਰ ਕਰਨਗੇ ਕਿ ਜਿਹੜੀ 272 ਦਵਾਈਆਂ ਦੀ ਲਿਸਟ ਇਨ੍ਹਾਂ ਨੇ ਹੁਣ ਦਿੱਤੀ ਹੈ, ਇਹ ਸਾਰੇ ਸਿਵਲ ਹਸਪਤਾਲਾਂ ਦੇ ਬਾਹਰ ਲੱਗ ਜਾਵੇਗੀ।

**ਮੰਤਰੀ :** ਸਪੀਕਰ ਸਾਹਿਬ, ਲਿਸਟ ਬਾਹਰ ਲਗਾਉਣ ਦੀ ਕੋਈ ਪ੍ਰੋਵੀਜ਼ਨ ਨਹੀਂ ਹੈ। ਅਸੀਂ ਦਵਾਈਆਂ ਦਿੰਦੇ ਹਾਂ। ਸਵਾਲ ਤਾਂ ਦਵਾਈਆਂ ਦੇਣ ਦਾ ਹੈ। ਅਸੀਂ ਦਵਾਈਆਂ ਦੇਣ ਦੀ ਕੁਮਿਟਮੈਂਟ ਕੀਤੀ ਹੈ, ਅਸੀਂ ਦਵਾਈਆਂ ਦਿਆਂਗੇ। ਇਥੋਂ ਤੱਕ ਹੀ ਨਹੀਂ, ਅਸੀਂ ਈਵਨ ਐਮਰਜੰਸੀ ਵਾਲੀਆਂ ਦਵਾਈਆਂ ਵੀ ਦਿੰਦੇ ਹਾਂ।

**ਸ਼੍ਰੀ ਸੁੰਦਰ ਸ਼ਾਮ ਅਰੋੜਾ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਹੜੀ ਹੁਸ਼ਿਆਰਪੁਰ ਹਸਪਤਾਲ ਵਿਚ 25 ਦਵਾਈਆਂ ਦੀ ਲਿਸਟ ਲੱਗੀ ਹੋਈ ਹੈ, ਉਹ ਦਵਾਈਆਂ ਵੀ ਮਿਲ ਨਹੀਂ ਰਹੀਆਂ। ਮੈਨੂੰ ਹੈਰਾਨਗੀ ਹੈ ਕਿ ਮੰਤਰੀ ਜੀ ਨੇ ਹੁਣ 272 ਦਵਾਈਆਂ ਦੀ ਲਿਸਟ ਦਿੱਤੀ ਹੈ, ਉਹ ਕਿਥੋਂ ਮਿਲਣਗੀਆਂ? ਜੇਕਰ ਲਿਸਟ ਲੱਗ ਜਾਵੇ ਤਾਂ ਹਰਜ ਵੀ ਕੀ ਹੈ? ਇਸ ਨਾਲ ਗਰੀਬ ਲੋਕਾਂ ਨੂੰ ਪਤਾ ਲੱਗ ਜਾਵੇਗਾ ਕਿ ਸਰਕਾਰ ਵੱਲੋਂ ਇਹ-ਇਹ ਦਵਾਈਆਂ ਹਸਪਤਾਲ ਵਿਚ ਮੁਹੱਈਆ ਕਰਵਾਈਆਂ ਜਾ ਰਹੀਆਂ ਹਨ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਕਹਿ ਦਿੱਤਾ ਹੈ ਕਿ ਲਿਸਟ ਲਗਾਉਣ ਦੀ ਕੋਈ ਪ੍ਰੋਵੀਜ਼ਨ ਨਹੀਂ ਹੈ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਜਿਹੜਾ ਮੰਤਰੀ ਜੀ ਨੇ ਜਵਾਬ ਦਿੱਤਾ ਹੈ, ਉਹ ਦੀਵੇ ਥੱਲੇ ਹਨੇਰੇ ਵਾਲੀ ਗੱਲ ਹੈ। ਦਵਾਈਆਂ ਤਾਂ ਐਮ.ਐਲ.ਏ ਹੋਸਟਲ ਵਿਚ ਨਹੀਂ ਮਿਲ ਰਹੀਆਂ, ਪੰਜਾਬ ਦੀਆਂ ਡਿਸਪੈਂਸਰੀਆਂ ਵਿਚ ਕੀ ਮਿਲਦੀਆਂ ਹੋਣਗੀਆਂ। ਮੈਂ ਇਸ ਬਾਰੇ ਮੰਤਰੀ ਸਾਹਿਬ ਨੂੰ ਅਤੇ ਸਕੱਤਰ, ਸਿਹਤ ਵਿਭਾਗ ਨੂੰ ਪੱਤਰ ਲਿਖਿਆ ਸੀ। ਮੈਂ ਉਨ੍ਹਾਂ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਫੌਰੀ ਤੌਰ ਤੇ ਕੁਝ ਦਵਾਈਆਂ ਇੱਥੇ ਐਮ.ਐਲ.ਏ. ਸਹਿਬਾਨ ਦੀ ਡਿਸਪੈਂਸਰੀ ਵਿੱਚ ਭਿਜਵਾਈਆਂ। ਕੀ ਮੰਤਰੀ ਜੀ ਅੱਗੇ ਵਾਸਤੇ ਐਸ਼ਿਓਰ ਕਰਵਾਉਣਗੇ ਕਿ ਦਵਾਈਆਂ ਲਗਾਤਾਰ ਸਾਰੇ ਪੰਜਾਬ ਵਿੱਚ ਮਿਲਦੀਆਂ ਰਹਿਣਗੀਆਂ?

**ਮਾਨਯੋਗ ਸਪੀਕਰ :** ਅਗਲਾ ਪ੍ਰਸ਼ਨ, ਸ਼੍ਰੀ ਸੁੰਦਰ ਸ਼ਾਮ ਅਰੋੜਾ ਜੀ।

---

## ਧਰਤੀ ਹੇਠਲੇ ਪਾਣੀ ਦਾ ਪੱਧਰ ਘਟਣਾ

***275. ਸ਼੍ਰੀ ਸੁੰਦਰ ਸ਼ਾਮ ਅਰੋੜਾ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਪੰਜਾਬ ਵਿਚ ਧਰਤੀ ਹੇਠਲੇ ਪਾਣੀ ਦਾ ਪੱਧਰ ਲਗਾਤਾਰ ਹੇਠਾਂ ਜਾ ਰਿਹਾ ਹੈ, ਜੇਕਰ ਅਜਿਹਾ ਹੋਵੇ ਤਾਂ ਸਰਕਾਰ ਇਸ ਲਈ ਕੀ ਉਪਰਾਲੇ ਕਰ ਰਹੀ ਹੈ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਹਾਂ, ਸ਼੍ਰੀਮਾਨ ਜੀ। ਇਹ ਸੱਚ ਹੈ ਕਿ ਪੰਜਾਬ ਰਾਜ ਦੇ 85% ਰਕਬੇ ਵਿਚ ਧਰਤੀ ਹੇਠਲੇ ਪਾਣੀ ਦਾ ਪੱਧਰ ਲਗਾਤਾਰ ਨੀਚੇ ਜਾ ਰਿਹਾ ਹੈ। ਇਸ ਸਬੰਧੀ ਬਹੁਤ ਉਪਰਾਲੇ, ਜਿਵੇਂ ਕਿ ਆਰਟੀਫੀਸ਼ੀਅਲ ਰੀਚਾਰਜ ਸਕੀਮਾਂ ਲਾਗੂ ਕਰਨਾ, ਲੋਅ ਡੈਮਾਂ ਦੀ ਉਸਾਰੀ ਕਰਨਾ, ਨਹਿਰਾਂ ਦੀ ਸਾਈਡ ਲਾਈਨਿੰਗ ਕਰਨਾ, ਜ਼ਮੀਨ-ਦੋਜ਼ ਪਾਣੀ ਦੇ ਲੈਵਲ ਦੀ ਲਗਾਤਾਰ ਮੌਨੀਟਰਿੰਗ ਕਰਨਾ, ਹਾਈਡ੍ਰੋਲੋਜੀਕਲ ਡਾਟਾ ਕੁਲੈਕਸ਼ਨ ਸਿਸਟਮ ਨੂੰ ਸੁਧਾਰਨਾ, ਰੂਫ ਟਾਪ ਰੇਨ ਵਾਟਰ ਹਾਰਵੈਸਟਿੰਗ ਸਕੀਮਜ਼ ਅਤੇ ਪੰਜਾਬ ਪ੍ਰੀਜ਼ਰਵੇਸ਼ਨ ਆਫ਼ ਸਬ-ਸੋਆਇਲ ਵਾਟਰ ਐਕਟ-2009 ਨੂੰ ਲਾਗੂ ਕਰਨਾ ਆਦਿ ਕੀਤੇ ਜਾ ਰਹੇ ਹਨ।

**ਸ਼੍ਰੀ ਸੁੰਦਰ ਸ਼ਾਮ ਅਰੋੜਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਫਸਲਾਂ ਜਾਂ ਦਰੱਖਤ ਪਾਣੀ ਦੇ ਲੈਵਲ ਨੂੰ ਡੂੰਘਾ ਕਰ ਰਹੇ ਹਨ, ਉਨ੍ਹਾਂ ਨੂੰ ਰੋਕਣ ਵਾਸਤੇ ਸਰਕਾਰ ਦੀ ਕੋਈ ਤਜ਼ਵੀਜ਼ ਹੈ?

**ਮੰਤਰੀ :** ਸਪੀਕਰ ਸਾਹਿਬ, ਸਿੰਜਾਈ ਵਿਭਾਗ ਵੱਲੋਂ ਜੋ ਅਸੀਂ ਕਰ ਰਹੇ ਹਾਂ, ਉਹ ਦੋ ਸਫ਼ਿਆਂ ਦਾ ਜਵਾਬ ਹੈ। ਉਹ ਮੈਂ ਆਨਰੇਬਲ ਮੈਂਬਰ ਨੂੰ ਭੇਜ ਦਿੰਦਾ ਹਾਂ। ਜਿਥੋਂ ਤੱਕ ਦਰੱਖਤ ਪੁੱਟਣ ਦਾ ਸਵਾਲ ਹੈ, ਉਹ ਖੇਤੀਬਾੜੀ ਮਹਿਕਮੇ ਨਾਲ ਸਬੰਧਿਤ ਹੈ, ਮੇਰੇ ਮਹਿਕਮੇ ਨਾਲ ਨਹੀਂ।

**ਮਾਨਯੋਗ ਸਪੀਕਰ :** ਤੁਸੀਂ ਬਰੀਫ਼ ਜਿਹਾ ਦੱਸ ਹੀ ਦਿਉ।

**ਮੰਤਰੀ :** ਸਪੀਕਰ ਸਾਹਿਬ, ਬਰੀਫ਼ ਤਾਂ ਨਹੀਂ, ਇਹ ਸਾਰਾ ਜਵਾਬ ਹੀ ਚੰਗਾ ਹੈ। ਇਹ ਸਾਰੇ ਪੰਜਾਬ ਬਾਰੇ ਹੈ ਕਿ ਅਸੀਂ ਕਿੱਥੇ ਕੀ ਕੁਝ ਕਰ ਰਹੇ ਹਾਂ। ਜੇਕਰ ਕਹੋ ਤਾਂ ਮੈਂ ਮੈਂਬਰ ਸਾਹਿਬ ਨੂੰ ਪਹੁੰਚਾ ਦਿੰਦਾ ਹਾਂ।

**Mr. Speaker :** You can lay it on the Table of the House.

**ਮੰਤਰੀ :** ਠੀਕ ਹੈ, ਮੈਂ ਟੇਬਲ ਤੇ ਰਖਵਾ ਦਿੰਦਾ ਹਾਂ।

ਸੈਂਟਰਲ ਗਰਾਊਂਡ ਵਾਟਰ ਬੋਰਡ ਦੇ ਨਾਲ ਜਲ ਸਾਧਨ ਵਾਤਾਵਰਣ ਡਾਇਰੈਕਟੋਰੇਟ, ਪੰਜਾਬ ਸਿੰਜਾਈ ਵਿਭਾਗ, ਚੰਡੀਗੜ੍ਹ ਨੇ ਪੰਜਾਬ ਰਾਜ ਦੀ ਮਾਰਚ, 2009 ਤੱਕ "ਡਾਇਨੈਮਿਕ ਗਰਾਊਂਡ ਵਾਟਰ ਰਿਸੋਰਸਿਜ਼ ਆਫ਼ ਪੰਜਾਬ" ਦੀ ਰਿਪੋਰਟ ਤਿਆਰ ਕੀਤੀ ਹੈ ਜੋ ਕਿ ਮਨਜ਼ੂਰ ਹੋ ਗਈ ਹੈ। ਭਾਰਤ ਸਰਕਾਰ ਵੱਲੋਂ ਬਣਾਈ ਇਹ ਰਿਪੋਰਟ "ਡਾਇਨੈਮਿਕ ਗਰਾਊਂਡ ਵਾਟਰ ਰਿਸੋਰਸਿਜ਼ ਆਫ਼ ਇੰਡੀਆ" ਵਿੱਚ ਇਹ ਰਿਪੋਰਟ ਸ਼ਾਮਿਲ ਹੈ। ਮਾਰਚ, 2009 ਦੀ ਰਿਪੋਰਟ ਮੁਤਾਬਿਕ ਰਾਜ ਵਿਚ ਹੁਣ ਦੀ ਧਰਤੀ ਹੇਠਲੇ ਪਾਣੀ ਦੀ ਸਟੇਜ ਆਫ਼ ਡਿਵੈਲਪਮੈਂਟ 170% ਹੈ। ਰਾਜ ਦੇ 138 ਬਲਾਕਾਂ ਦਾ ਸਰਵੇਖਣ ਕੀਤਾ ਗਿਆ ਹੈ, ਜਿਸ ਮੁਤਾਬਿਕ 110 ਬਲਾਕ ਓਵਰ ਐਕਸਪਲਾਇਟਿਡ, 3 ਬਲਾਕ ਕ੍ਰਿਟੀਕਲ, 2 ਬਲਾਕ ਸੈਮੀ ਕ੍ਰਿਟੀਕਲ ਅਤੇ 23 ਬਲਾਕ ਸੇਫ਼ ਕੈਟਾਗਰੀ ਵਿੱਚ ਪਾਏ ਗਏ ਹਨ।

ਪੰਜਾਬ ਵਿੱਚ ਮੁੱਖ ਤੌਰ ਤੇ ਅੰਮ੍ਰਿਤਸਰ, ਜਲੰਧਰ, ਕਪੂਰਥਲਾ, ਲੁਧਿਆਣਾ, ਪਟਿਆਲਾ, ਫਤਹਿਗੜ੍ਹ ਸਾਹਿਬ ਅਤੇ ਮੋਗਾ ਆਦਿ ਜ਼ਿਲ੍ਹਿਆਂ ਵਿੱਚੋਂ ਤਕਰੀਬਨ 85 ਪ੍ਰਤੀਸ਼ਤ ਰਕਬੇ ਵਿੱਚੋਂ ਧਰਤੀ ਹੇਠਲੇ ਪਾਣੀ ਦੀ ਸਤਹਿ ਹੇਠਾਂ ਜਾ ਰਹੀ ਹੈ, ਜਿੱਥੇ ਕਿ ਪਾਣੀ ਖੇਤੀਬਾੜੀ ਦੇ ਯੋਗ ਹੈ।

**ਪੰਜਾਬ ਰਾਜ ਦੇ ਘੱਟ ਰਹੇ ਜ਼ਮੀਨਦੋਜ਼ ਪਾਣੀ ਦੇ ਪੱਧਰ ਨੂੰ ਰੋਕਣ ਲਈ ਸਿੰਜਾਈ ਵਿਭਾਗ,ਪੰਜਾਬ ਸਰਕਾਰ ਵੱਲੋਂ ਹੇਠ ਲਿਖੀਆਂ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ:-**

1. 55 ਰੈਸਟ ਹਾਊਸਾਂ ਤੇ ਨਹਿਰੀ ਪਾਣੀ ਰਾਹੀਂ ਜ਼ਮੀਨਦੋਜ਼ ਪਾਣੀ ਨੂੰ ਰੀਚਾਰਜ ਕਰਨ ਲਈ ਨਾਬਾਰਡ ਆਰ.ਆਈ.ਡੀ.ਐਫ-ਧ111 ਅਧੀਨ ਦੀ ਸਕੀਮ ਪ੍ਰਵਾਨਿਤ ਹੈ। ਇਸ ਵਿੱਚੋਂ 6 ਸਕੀਮਾਂ ਤੇ ਯਾਨੀ ਸੀਲ, ਕੁੰਜਰ, ਆਦਮਪੁਰ, ਢੰਗੇਰੀਆਂ, ਪੋਲਾ ਤੇ ਕੋਕਰੀ ਰੈਸਟ ਹਾਊਸਾਂ ਤੇ ਫੀਲਡ ਵਿੱਚ ਕੰਮ ਤਕਰੀਬਨ ਖ਼ਤਮ ਹੋਣ ਤੇ ਹੈ।

2. ਕੰਡੀ ਏਰੀਏ ਵਿੱਚ 12 ਨੰ: ਨੀਵੇਂ ਬੰਨ ਉਸਾਰੇ ਜਾ ਚੁੱਕੇ ਹਨ ਅਤੇ 9 ਹੋਰ ਨੀਵੇਂ ਬੰਨ ਸਿੰਚਾਈ ਸਹੂਲਤਾਂ ਅਤੇ ਅਚਾਨਕ ਹੜ੍ਹਾਂ ਨੂੰ ਰੋਕਣ ਵਾਸਤੇ ਉਸਾਰਨ ਦੀ ਤਜਵੀਜ਼ ਹੈ ਜਿਸ ਨਾਲ ਧਰਤੀ ਹੇਠਲੇ ਪਾਣੀ ਨੂੰ ਰੀਚਾਰਜ ਕਰਨ ਅਤੇ ਪਾਣੀ ਦੇ ਪੱਧਰ ਨੂੰ ਹੇਠਾਂ ਜਾਣ ਤੋਂ ਰੋਕਣ ਲਈ ਮਦਦ ਮਿਲੇਗੀ।

3. ਰਾਜ ਦੇ ਡਿੱਗਦੇ ਗਰਾਊਂਡ ਵਾਟਰ ਰਿਸੋਰਸਿਜ਼ ਏਰੀਏ ਵਿੱਚ ਜ਼ਿਆਦਾਤਰ ਨਹਿਰਾਂ ਦੀਆਂ ਸਿਰਫ਼ ਸਾਈਡਾਂ (ਬੈੱਡ ਨਹੀਂ) ਦੀ ਲਾਈਨਿੰਗ ਕੀਤੀ ਜਾ ਰਹੀ ਹੈ ਤਾਂ ਜੋ ਸਰਫੇਸ ਵਾਟਰ ਕੁਦਰਤੀ ਤਰੀਕੇ ਨਾਲ ਗਰਾਊਂਡ ਵਾਟਰ ਰਿਸੋਰਸਿਜ਼ ਵਿੱਚ ਪਰਵੇਸ਼ ਕਰ ਸਕਣ।

4. ਜ਼ਿਲ੍ਹਾ ਅੰਮ੍ਰਿਤਸਰ ਅਤੇ ਤਰਨ-ਤਾਰਨ ਵਿੱਚ ਨਹਿਰੀ ਪਾਣੀ ਰਾਹੀਂ ਆਰਟੀਫਿਸ਼ੀਅਲ

[ ਸਿੰਜਾਈ ਮੰਤਰੀ ]

ਰੀਚਾਰਜ ਸਕੀਮਾਂ, ਸੈਂਟਰਲ ਗਰਾਊਂਡ ਵਾਟਰ ਬੋਰਡ ਵੱਲੋਂ 80.88 ਲੱਖ ਲਈ ਪ੍ਰਵਾਨਿਤ ਅਤੇ ਟੈਂਡਰਾਂ ਨਾਲ ਆਈ 94.09 ਲੱਖ ਦੀ ਕੀਮਤ, ਲਗਾਈਆਂ ਜਾ ਰਹੀਆਂ ਹਨ।

5. ਕੰਪਰੀਹੈਨਸਿਵ ਪ੍ਰੋਪੋਜਲ "ਮੈਨੇਜਮੈਂਟ ਆਫ਼ ਡਿਕਲਾਈਨਿੰਗ ਗਰਾਊਂਡ ਵਾਟਰ ਰਿਸੋਰਸਿਜ਼-ਟੂ-ਸਸਟੇਨ ਫੂਡ ਪ੍ਰੋਡਕਸ਼ਨ" ਸਮੇਤ ਆਰਟੀਫੀਸ਼ੀਅਲ ਰੀਚਾਰਜ ਕੰਪੋਨੈਂਟ, ਭਾਰਤ ਸਰਕਾਰ ਦੇ ਜਲ ਸਾਧਨ ਮੰਤਰਾਲੇ ਨੂੰ 3498.40 ਕਰੋੜ ਦੀ ਵਿੱਤੀ ਸਹਾਇਤਾ ਮੁਹੱਈਆ ਕਰਵਾਉਣ ਹਿੱਤ ਵਿਚਾਰਨ ਅਤੇ ਪ੍ਰਵਾਨਗੀ ਲਈ ਭੇਜਿਆ ਹੋਇਆ ਹੈ।

**ਦੂਸਰੇ ਵਿਭਾਗਾਂ ਵੱਲੋਂ ਹੋਰ ਕੋਸ਼ਿਸ਼ਾਂ ਹੇਠ ਲਿਖੇ ਅਨੁਸਾਰ ਹਨ:-**

1. ਰੂਫ ਟਾਪ ਰੇਨ ਵਾਟਰ ਹਾਰਵੈਸਟਿੰਗ ਸਿਸਟਮ ਉਸਾਰਨਾ ਲਾਜ਼ਮੀ ਕਰਨ ਲਈ, ਸਥਾਨਕ ਸਰਕਾਰ ਅਤੇ ਪੁੱਡਾ ਵੱਲੋਂ ਕ੍ਰਮਵਾਰ 200 ਵਰਗ ਗਜ਼ ਅਤੇ 400 ਸੁਕੇਅਰ ਮੀਟਰ ਅਤੇ ਇਸ ਤੋਂ ਵੱਧ ਦੇ ਪੰਲਾਟ ਏਰੀਆ ਤੇ ਬਣਨ ਵਾਲੀਆਂ ਇਮਾਰਤਾਂ ਲਈ ਬਿਲਡਿੰਗ ਨਿਯਮਾਂ ਵਿੱਚ ਸੋਧ ਕੀਤੀ ਗਈ ਹੈ।

2. ਸੋਆਇਲ ਕਨਜ਼ਰਵੇਸ਼ਨ ਵਿਭਾਗ ਵੱਲੋਂ ਚੈੱਕ ਡੈਮਾਂ ਦੀ ਉਸਾਰੀ ਅਤੇ ਸਪਰਿੰਕਲਰ ਤੇ ਡਰਿੱਪ ਸਿੰਜਾਈ ਦੀਆਂ ਸਕੀਮਾਂ ਉਸਾਰੀਆਂ ਜਾ ਰਹੀਆਂ ਹਨ।

3. ਸਥਾਨਕ ਸਰਕਾਰ ਵਿਭਾਗ ਵੱਲੋਂ ਪਿੰਡਾਂ ਦੇ ਛੱਪੜਾਂ ਦੀ ਸਫ਼ਾਈ ਅਤੇ ਵਿਕਾਸ ਦੇ ਕੰਮ ਵੇਖੇ ਜਾ ਰਹੇ ਹਨ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਇਹ ਮੈਂਬਰ ਸਾਹਿਬ ਨੇ ਬੜਾ ਹੀ ਅਹਿਮ ਮਸਲਾ ਚੁੱਕਿਆ ਹੈ।

**ਮਾਨਯੋਗ ਸਪੀਕਰ** : ਜੇ ਤੁਸੀਂ ਜਵਾਬ ਚਾਹੁੰਦੇ ਹੋ ਤਾਂ ਉਹ ਪੜ੍ਹ ਦਿੰਦੇ ਹਨ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਉਹ ਜਿਹੜਾ ਜਵਾਬ ਦੇ ਰਹੇ ਹਨ he is referring only from his perspective as on Irrigation Minister. This needs a comprehensive policy on behalf of the Government how to save water level. ਕੱਲ੍ਹ ਨੂੰ ਪੀਣ ਲਈ ਪਾਣੀ ਨਹੀਂ ਮਿਲਣਾ ਜੀ। He has pointed out rightly ਉਨ੍ਹਾਂ ਨੇ ਇਹ ਨਹੀਂ ਕਿਹਾ ਕਿ ਤੁਸੀਂ ਕੀ ਕਰ ਰਹੇ ਹੋ। ਉਨ੍ਹਾਂ ਨੂੰ ਕਹੋ ਕਿ ਜਿਹੜੀਆਂ ਫਸਲਾਂ ਜਾਂ ਪੌਦੇ ਲਗਵਾਉਣੇ ਹਨ ਉਨ੍ਹਾਂ ਵਾਸਤੇ ਮੇਰੀ humble submission through you to the Hon'ble Minister and to this Government ਹੈ ਕਿ ਕੋਈ ਐਕਸਪਰਟਸ ਦੀ ਕਮੇਟੀ ਬਣਾਓ। ਇਹ ਬੜਾ ਸੀਰੀਅਸ ਮਸਲਾ ਹੈ ਜੀ, ਇਸ ਨੂੰ

ਗੰਭੀਰਤਾ ਨਾਲ ਲਿਆ ਜਾਵੇ। It is not a matter of ਕਿ ਇਰੀਗੇਸ਼ਨ ਮਨਿਸਟਰ ਨੇ ਕਹਿ ਦਿੱਤਾ, ਸੋਅਇਲ ਕੰਜ਼ਰਵੇਸ਼ਨ ਮਨਿਸਟਰ ਕੁਝ ਅਲੱਗ ਕਹਿ ਰਿਹਾ ਹੈ, ਐਗਰੀਕਲਚਰਲ ਮਨਿਸਟਰ ਕੁਝ ਅਲੱਗ ਬੋਲ ਰਿਹਾ ਹੈ। There should be a comprehensive Committee to look into it as a totality.

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਇਹ ਪੰਜਾਬ ਦਾ ਬਹੁਤ ਹੀ ਅਹਿਮ ਮਸਲਾ ਹੈ ਅਤੇ ਇਸ ਮਸਲੇ ਦੀ ਅਹਿਮੀਅਤ ਨੂੰ ਦੇਖਦੇ ਹੋਏ ਸੈਂਟਰ ਸਰਕਾਰ ਦੇ ਵਾਟਰ ਰਿਸੋਰਸਿਜ਼ ਮਹਿਕਮੇ ਦੇ ਨਾਲ ਜੋ ਮੰਤਰੀ ਤਾਅਲੁੱਕ ਰੱਖਦੇ ਹਨ ਉਨ੍ਹਾਂ ਨਾਲ ਮੇਰੀ ਮੀਟਿੰਗ ਹੋਈ ਹੈ। ਤਕਰੀਬਨ 10-15 ਦਿਨ ਵਿੱਚ ਚਿੱਠੀ ਭੇਜ ਕੇ ਹਿੰਦੁਸਤਾਨ ਦੇ ਸਾਰੇ ਐਕਸਪਰਟਸ, ਜੋ ਇਸ ਮਸਲੇ ਸਬੰਧੀ ਐਡਵਾਈਸ ਦੇ ਸਕਦੇ ਹਨ, ਉਨ੍ਹਾਂ ਦੇ ਨਾਮ ਮੇਰੇ ਕੋਲ ਹਨ, ਉਨ੍ਹਾਂ ਦੀ ਮੀਟਿੰਗ ਮੈਂ ਥੋੜ੍ਹੇ ਦਿਨਾਂ ਵਿੱਚ ਹੀ ਬੁਲਾ ਰਿਹਾ ਹਾਂ ਅਤੇ ਉਸ ਮੀਟਿੰਗ ਵਿੱਚ ਕੋਈ ਕੰਪਰੀਹੈਂਸਿਵ ਸਕੀਮ ਬਣਾ ਦਿੱਤੀ ਜਾਵੇਗੀ ਕਿ ਪੰਜਾਬ ਦਾ ਪਾਣੀ ਜਿਹੜਾ ਥੱਲੇ ਜਾ ਰਿਹਾ ਹੈ ਇਸ ਦਾ ਹੱਲ ਕਿਸ ਤਰ੍ਹਾਂ ਕੀਤਾ ਜਾ ਸਕਦਾ ਹੈ।

**ਸ਼੍ਰੀ ਸੁੰਦਰ ਸ਼ਾਮ ਅਰੋੜਾ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ.......

**ਮਾਨਯੋਗ ਸਪੀਕਰ :** ਸੀ.ਐਮ. ਸਾਹਿਬ ਵੱਲੋਂ ਜਵਾਬ ਦੇਣ ਤੋਂ ਬਾਅਦ ਕੋਈ ਗੱਲ ਰਹਿ ਗਈ ਹੈ?

**ਸ਼੍ਰੀ ਸੁੰਦਰ ਸ਼ਾਮ ਅਰੋੜਾ:** ਜੋ ਮੰਤਰੀ ਜੀ ਨੇ ਜਵਾਬ ਦਿੱਤਾ ਹੈ ਉਸ ਵਿੱਚ ਇਨ੍ਹਾਂ ਨੇ ਰੂਫ ਟਾਪ, ਰੇਨ ਵਾਟਰ ਬਾਰੇ ਜੋ ਜ਼ਿਕਰ ਕੀਤਾ ਹੈ-------

**ਮਾਨਯੋਗ ਸਪੀਕਰ :** ਮੰਤਰੀ ਜੀ ਨੇ ਤਾਂ ਸਾਰਾ ਹੀ ਜਵਾਬ ਸਦਨ ਦੀ ਮੇਜ਼ ਤੇ ਰੱਖ ਦਿੱਤਾ ਹੈ।

**ਸ਼੍ਰੀ ਸੁੰਦਰ ਸ਼ਾਮ ਅਰੋੜਾ:** ਸਰ, ਇਨ੍ਹਾਂ ਨੇ ਨਗਰ ਪਾਲਿਕਾ ਜਾਂ ਕਾਰਪੋਰੇਸ਼ਨ ਨੂੰ ਕੋਈ ਆਦੇਸ਼ ਜਾਰੀ ਕੀਤੇ ਹਨ...

**ਮਾਨਯੋਗ ਸਪੀਕਰ :** ਨਹੀਂ ਜੀ, ਇਹ ਇਸ ਨਾਲ ਕਨਸਰਨ ਨਹੀਂ ਰੱਖਦਾ। ਅਗਲਾ ਸਵਾਲ।

---

## ਸਬ-ਤਹਿਸੀਲ ਬਾਦਸ਼ਾਹਪੁਰ ਦਾ ਕੰਮ-ਕਾਜ

***228. ਸ਼੍ਰੀਮਤੀ ਵਰਿੰਦਰ ਕੌਰ ਲੂੰਬਾ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਜ਼ਿਲ੍ਹਾ ਪਟਿਆਲਾ ਦੇ ਸ਼ਹਿਰ ਬਾਦਸ਼ਾਹਪੁਰ ਨੂੰ ਸਬ-ਤਹਿਸੀਲ ਦਾ ਦਰਜਾ ਕਿਸ

[ਸ਼੍ਰੀਮਤੀ ਵਨਿੰਦਰ ਕੌਰ ਲੂੰਬਾ]

ਮਿਤੀ ਨੂੰ ਦਿੱਤਾ ਗਿਆ ਸੀ ਅਤੇ ਇਸ ਸਬੰਧ ਵਿੱਚ ਜਾਰੀ ਕੀਤੀ ਗਈ ਨੋਟੀਫਿਕੇਸ਼ਨ ਦੀ ਕਾਪੀ ਸਦਨ ਦੀ ਮੇਜ਼ ਉੱਤੇ ਰੱਖੀ ਜਾਵੇ;

(ਅ) ਕੀ ਤਹਿਸੀਲਦਾਰ ਜਾਂ ਨਾਇਬ ਤਹਿਸੀਲਦਾਰ ਇਸ ਵੇਲੇ ਬਾਦਸ਼ਾਹਪੁਰ ਵਿਖੇ ਤਾਇਨਾਤ ਹਨ; ਜੇਕਰ ਨਹੀਂ ਤਾਂ ਇਸਦੇ ਕੀ ਕਾਰਨ ਹਨ ਅਤੇ ਇਹ ਅਧਿਕਾਰੀ ਕਦੋਂ ਤੱਕ ਬਾਦਸ਼ਾਹਪੁਰ ਵਿਖੇ ਆਪਣਾ ਕੰਮ ਸ਼ੁਰੂ ਕਰ ਦੇਣਗੇ?

**ਸਰਦਾਰ ਬਿਕਰਮ ਸਿੰਘ ਮਜੀਠੀਆ :** (ੳ) ਜ਼ਿਲ੍ਹਾ ਪਟਿਆਲਾ ਦੇ ਸ਼ਹਿਰ ਬਾਦਸ਼ਾਹਪੁਰ ਨੂੰ ਅਜੇ ਤੱਕ ਸਬ-ਤਹਿਸੀਲ ਦਾ ਦਰਜਾ ਨਹੀਂ ਦਿੱਤਾ ਗਿਆ ਹੈ ਅਤੇ ਬਾਦਸ਼ਾਹਪੁਰ ਵਿਖੇ ਕਿਸੇ ਤਹਿਸੀਲਦਾਰ ਅਤੇ ਨਾਇਬ ਤਹਿਸੀਲਦਾਰ ਨੂੰ ਤਾਇਨਾਤ ਨਹੀਂ ਕੀਤਾ ਗਿਆ ਹੈ। ਕੇਵਲ ਲੋਕ ਹਿੱਤ ਨੂੰ ਮੁੱਖ ਰੱਖਦੇ ਹੋਏ ਹਫ਼ਤੇ ਵਿੱਚ ਦੋ ਦਿਨ ਬਾਦਸ਼ਾਹਪੁਰ ਵਿਖੇ ਨਾਇਬ ਤਹਿਸੀਲਦਾਰ, ਪਾਤੜਾਂ ਦੀ ਡਿਊਟੀ ਲਗਾਈ ਗਈ ਸੀ, ਜੋ ਕਿ ਪਾਤੜਾਂ ਵਿਖੇ ਸੁਵਿਧਾ ਕੇਂਦਰ ਸਥਾਪਿਤ ਹੋਣ ਕਾਰਨ ਬੰਦ ਹੋ ਗਈ ਸੀ।

(ਅ) ਪਾਤੜਾਂ ਵਿਖੇ ਸੁਵਿਧਾ ਕੇਂਦਰ ਸਥਾਪਿਤ ਹੋ ਜਾਣ ਕਾਰਨ ਅਤੇ ਰਜਿਸਟਰੇਸ਼ਨ ਲਈ ਲੋੜੀਂਦਾ ਢਾਂਚਾ ਉਪਲਬਧ ਨਾ ਹੋਣ ਕਾਰਨ ਤਹਿਸੀਲਦਾਰ ਜਾਂ ਨਾਇਬ ਤਹਿਸੀਲਦਾਰ ਬਾਦਸ਼ਾਹਪੁਰ ਵਿਖੇ ਤੈਨਾਤ ਨਹੀਂ ਕੀਤਾ ਗਿਆ। ਜਦੋਂ ਬਾਦਸ਼ਾਹਪੁਰ ਨੂੰ ਸਬ-ਤਹਿਸੀਲ ਦਾ ਦਰਜਾ ਦਿੱਤਾ ਜਵੇਗਾ, ਉਦੋਂ ਹੀ ਪੱਕੇ ਤੌਰ ਤੇ ਤਹਿਸੀਲਦਾਰ ਜਾਂ ਨਾਇਬ ਤਹਿਸੀਲਦਾਰ ਤੈਨਾਤ ਕੀਤਾ ਜਾਵੇਗਾ।

**ਸ਼੍ਰੀਮਤੀ ਵਨਿੰਦਰ ਕੌਰ ਲੂੰਬਾ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਦੱਸਣਾ ਚਾਹੁੰਦੀ ਹਾਂ...

**ਮਾਨਯੋਗ ਸਪੀਕਰ :** ਬੇਟਾ, ਮੰਤਰੀ ਜੀ ਨੂੰ ਦੱਸਣਾ ਨਹੀਂ ਹੁੰਦਾ, ਕੁਐਸਚਨ ਪੁੱਛੋ।

**ਸ਼੍ਰੀਮਤੀ ਵਨਿੰਦਰ ਕੌਰ ਲੂੰਬਾ :** ਠੀਕ ਹੈ ਜੀ। ਸਰ, 30.1.2009 ਨੂੰ ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਸੰਗਤ ਦਰਸ਼ਨ ਵਿੱਚ ਬਾਦਸ਼ਾਹਪੁਰ ਨੂੰ ਸਬ-ਤਹਿਸੀਲ ਅਨਾਊਂਸ ਕੀਤਾ ਸੀ ਅਤੇ 1.2.2009 ਨੂੰ ਸ਼੍ਰੀ ਰਾਜ ਕੁਮਾਰ ਖੁਰਾਣਾ, ਪਾਰਲੀਮੈਂਟਰੀ ਸੈਕਟਰੀ ਅਤੇ ਸਰਦਾਰ ਪ੍ਰੇਮ ਸਿੰਘ ਚੰਦੂਮਾਜਰਾ ਜੀ ਨੇ ਉਦਘਾਟਨ ਕੀਤਾ ਸੀ ਅਤੇ ਪੰਜ-ਛੇ ਮਹੀਨੇ ਉਥੇ ਨਾਇਬ ਤਹਿਸੀਲਦਾਰ ਬੈਠਦਾ ਰਿਹਾ ਹੈ। ਮੈਂ ਪੁੱਛਣਾ ਚਾਹੁੰਦੀ ਹਾਂ ਕਿ ਇਸ ਦੀ ਨੋਟੀਫਿਕੇਸ਼ਨ ਕਦੋਂ ਹੋਵੇਗੀ?

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਬੀਬੀ ਜੀ ਐਮ.ਐਲ.ਏ. ਸਾਹਿਬਾ ਠੀਕ ਕਹਿੰਦੇ ਹਨ। ਜੋ ਡੇਟਾਂ ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਉਸ ਵੇਲੇ ਮੈਂ ਉਥੇ ਗਿਆ ਸੀ। ਮੈਨੂੰ ਅਫ਼ਸੋਸ ਹੈ ਕਿ ਇਹ ਹੋ ਨਹੀਂ ਸਕਿਆ। ਮੈਂ ਅੱਜ ਹੀ ਇਹ ਕੰਮ ਕਰਾਂਗਾ ਕਿ ਅਗਲੀ ਕੈਬਨਿਟ ਵਿੱਚ ਇੱਥੇ ਸਬ-ਤਹਿਸੀਲ ਬਣਾਈ

ਜਾਵੇ। (ਥੰਪਿੰਗ) ਇਕੱਲੀ ਸਬ-ਤਹਿਸੀਲ ਹੀ ਨਹੀਂ ਇਸੇ ਸਾਲ ਵਿੱਚ ਜਗ੍ਹਾ ਦਾ ਪ੍ਰਬੰਧ ਕਰਕੇ ਬਿਲਡਿੰਗ ਵੀ ਬਣਾਈ ਜਾਵੇਗੀ ਅਤੇ ਪੱਕੇ ਤਰੀਕੇ ਨਾਲ ਇਹ ਸਬ-ਤਹਿਸੀਲ ਬਣ ਜਾਵੇਗੀ।

**ਸ਼੍ਰੀਮਤੀ ਵਨਿੰਦਰ ਕੌਰ ਲੂੰਬਾ :** ਮੈਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦੀ ਹਾਂ ਜੀ।

---

## ਸਕੂਲ ਅਪਗ੍ਰੇਡ ਕਰਨਾ

***237. ਸਰਦਾਰ ਬਲਵਿੰਦਰ ਸਿੰਘ ਬੈਂਸ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰੀ ਹਾਈ ਸਕੂਲ, ਕੋਟ ਮੰਗਲ ਸਿੰਘ, ਸਰਕਾਰੀ ਹਾਈ ਸਕੂਲ, ਲੋਹਾਰਾ, ਸਰਕਾਰੀ ਹਾਈ ਸਕੂਲ, ਸ਼ੇਰਪੁਰਾ, ਸਰਕਾਰੀ ਪ੍ਰਾਇਮਰੀ ਸਕੂਲ, ਡਾਬਾ, ਸਰਕਾਰੀ ਪ੍ਰਾਇਮਰੀ ਸਕੂਲ, ਸ਼ੇਰਪੁਰ ਅਤੇ ਸਰਕਾਰੀ ਪ੍ਰਾਇਮਰੀ ਸਕੂਲ, ਗਿਆਸਪੁਰ ਨੂੰ ਅਪਗ੍ਰੇਡ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਹ ਸਕੂਲ ਕਦੋਂ ਤੱਕ ਅੱਪਗ੍ਰੇਡ ਕਰ ਦਿੱਤੇ ਜਾਣਗੇ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਸਰਕਾਰੀ ਹਾਈ ਸਕੂਲ, ਕੋਟ ਮੰਗਲ ਸਿੰਘ, ਸਰਕਾਰੀ ਹਾਈ ਸਕੂਲ, ਲੋਹਾਰਾ ਅਤੇ ਸਰਕਾਰੀ ਹਾਈ ਸਕੂਲ, ਸ਼ੇਰਪੁਰ ਦੀ ਅਪਗ੍ਰੇਡੇਸ਼ਨ ਦੀ ਤਜਵੀਜ਼ ਹਾਲ ਹੀ ਵਿੱਚ ਜ਼ਿਲ੍ਹਾ ਸਿੱਖਿਆ ਅਫ਼ਸਰ ਵੱਲੋਂ ਪ੍ਰਾਪਤ ਹੋਈ ਹੈ। ਇਨ੍ਹਾਂ ਤਜਵੀਜ਼ਾਂ ਨੂੰ ਪੂਰੀ ਤਰ੍ਹਾਂ ਘੋਖਣ ਉਪਰੰਤ ਯੋਗ ਕਾਰਵਾਈ ਕੀਤੀ ਜਾਵੇਗੀ।

ਜਿਥੋਂ ਤੱਕ ਸਰਕਾਰੀ, ਪ੍ਰਾਇਮਰੀ ਸਕੂਲ, ਡਾਬਾ, ਸਰਕਾਰੀ ਪ੍ਰਾਇਮਰੀ ਸਕੂਲ, ਸ਼ੇਰਪੁਰ ਅਤੇ ਸਰਕਾਰੀ ਪ੍ਰਾਇਮਰੀ ਸਕੂਲ, ਗਿਆਸਪੁਰ ਦੀ ਅਪਗ੍ਰੇਡੇਸ਼ਨ ਦਾ ਸਵਾਲ ਹੈ, ਇਨ੍ਹਾਂ ਸਕੂਲਾਂ ਦੀ ਅਪਗ੍ਰੇਡੇਸ਼ਨ ਦੀ ਕੋਈ ਤਜਵੀਜ਼ ਨਹੀਂ ਹੈ ਕਿਉਂਕਿ ਇਹ ਸਕੂਲ ਅਪਗ੍ਰੇਡੇਸ਼ਨ ਸਬੰਧੀ ਸ਼ਰਤਾਂ ਪੂਰੀਆਂ ਨਹੀਂ ਕਰਦੇ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਰ, ਸਭ ਤੋਂ ਪਹਿਲਾਂ ਮੈਂ ਮਾਨਯੋਗ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ......

---

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਰੇਲਵੇ ਓਵਰ ਬਰਿਜ ਦੀ ਉਸਾਰੀ

*22. **ਸ਼੍ਰੀਮਤੀ ਰਾਜਵਿੰਦਰ ਕੌਰ ਭਾਗੀਕੇ** :ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਮੋਗਾ ਵਿੱਚ ਢੁਡੀਕੇ-ਅਜੀਤਵਾਲ ਰੋਡ ਉੱਤੇ ਕਸਬਾ ਅਜੀਤਵਾਲ ਵਿੱਚ ਰੇਲਵੇ ਓਵਰ ਬ੍ਰਿਜ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੋਵੇ ਤਾਂ ਇਹ ਓਵਰ ਬ੍ਰਿਜ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ** : ਸ਼੍ਰੀਮਾਨ ਜੀ, ਨਹੀਂ ਜੀ। ਹਾਲ ਦੀ ਘੜੀ ਜ਼ਿਲ੍ਹਾ ਮੋਗਾ ਵਿੱਚ ਢੁਡੀਕੇ-ਅਜੀਤਵਾਲ ਰੋਡ ਉਤੇ ਕਸਬਾ ਅਜੀਤਵਾਲ ਵਿਚ ਰੇਲਵੇ ਓਵਰ ਬਰਿਜ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

### ਆਰ.ਓ.ਸਿਸਟਮ ਰਾਹੀਂ ਜਲ ਸਪਲਾਈ

*263. **ਸ਼੍ਰੀ ਰਜਨੀਸ਼ ਕੁਮਾਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੁਕੇਰੀਆਂ ਹਲਕੇ ਦੇ ਪਿੰਡਾਂ ਦੇ ਵਿੱਚ ਸਾਫ-ਸੁਥਰਾ ਪਾਣੀ ਮੁਹੱਈਆ ਕਰਾਉਣ ਲਈ ਆਰ.ਓ.ਸਿਸਟਮ ਲਗਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਇਹ ਆਰ.ਓ. ਸਿਸਟਮ ਕਦੋਂ ਤੱਕ ਅਤੇ ਕਿੱਥੇ-ਕਿੱਥੇ ਲਗਾਏ ਜਾਣਗੇ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਹਲਕਾ ਮੁਕੇਰੀਆਂ ਅਧੀਨ ਪੈਂਦੇ ਪਿੰਡਾਂ ਵਿੱਚ ਹਾਲ ਦੀ ਘੜੀ ਆਰ.ਓ.ਸਿਸਟਮ ਲਗਾਉਣ ਲਈ ਸਰਕਾਰ ਦੀ ਕੋਈ ਤਜ਼ਵੀਜ਼ ਨਹੀਂ ਹੈ ਜੀ।

---

## MATTERS RAISED DURING ZERO HOUR AND STATEMENTS BY THE CHIEF MINISTER AND MINISTERS THEREON.

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਇੱਕ ਬੜਾ ਹੀ ਅਹਿਮ ਮਸਲਾ ਸਦਨ ਵਿੱਚ ਉਠਾਉਣਾ ਚਾਹੁੰਦਾ ਹਾਂ ਜੋ ਕਿ ਮੇਰੇ ਹਲਕੇ ਨਾਲ ਸਬੰਧਿਤ ਹੈ। ਸਪੀਕਰ ਸਾਹਿਬ, ਇੱਕ ਗਊ ਚਰਾਂਦ ਸ਼ਾਮਲਾਤ ਹੁੰਦੀ ਹੈ। ਪਿੰਡ ਸਿੰਹਪੁਰ ਬੱਠ ਗਰਾਮ ਮੌਜਾ ਹੈ ਜਿਸ ਦੀ ਸੱਤ ਏਕੜ ਜ਼ਮੀਨ ਸੀ। ਪਹਿਲਾਂ ਤਾਂ ਪੰਚਾਇਤ ਨੇ ਉਸ ਸੱਤ ਏਕੜ

ਜ਼ਮੀਨ ਵਿੱਚੋਂ ਅੱਠ ਅੱਠ ਫੁੱਟ ਡੂੰਘੀ ਮਿੱਟੀ ਵੇਚ ਦਿੱਤੀ। ਉਸ ਵਿੱਚ ਕਿੱਕਰਾਂ ਸੀ, ਉਹ ਵੀ ਪੁੱਟ ਕੇ ਵੇਚ ਦਿੱਤੀਆਂ। ਕੋਈ ਪੈਸਾ ਪੰਚਾਇਤ ਦੇ ਖਾਤੇ ਵਿਚ ਜਮ੍ਹਾਂ ਨਹੀਂ ਹੋਇਆ। ਉਸ ਦੀ ਇਨਕੁਆਇਰੀ ਬਾਰੇ ਕੋਰਟ ਨੇ ਆਰਡਰ ਵੀ ਕੀਤੇ ਪਰ ਫਿਰ ਵੀ ਫੈਸਲਾ ਨਹੀਂ ਹੋਇਆ। ਉਸ ਤੋਂ ਬਾਅਦ ਪੰਚਾਇਤ ਦੇ ਬੰਦਿਆਂ ਨੇ ਜ਼ਮੀਨ ਅੱਗੇ ਵੇਚ ਦਿੱਤੀ, ਜਿਸ ਵਿੱਚ ਡੀ.ਡੀ.ਪੀ.ਓ. ਅਤੇ ਬੀ.ਡੀ.ਪੀ.ਓ. ਸਾਰੇ ਇਨਵਾਲਵ ਹਨ ਅਤੇ ਪਿੰਡ ਦੇ ਹੋਰ ਬੰਦਿਆਂ ਨੇ ਕੋਰਟ ਵਿੱਚ ਕੇਸ ਕੀਤਾ ਅਤੇ ਕੋਰਟ ਨੇ ਉਨ੍ਹਾਂ ਦੇ ਖਿਲਾਫ ਫੈਸਲਾ ਦਿੱਤਾ ਪਰ ਉਸ ਦੀ ਕੋਈ ਇੰਪਲੀਮੈਂਨਟੇਸ਼ਨ ਨਹੀਂ ਹੋਈ। ਕੀ ਮੁੱਖ ਮੰਤਰੀ ਸਾਹਿਬ ਜਾਂ ਮੰਤਰੀ ਸਾਹਿਬ ਵਿਸ਼ਵਾਸ ਦਿਵਾਉਣਗੇ ਕਿ ਇਸ ਸਬੰਧੀ ਕਾਰਵਾਈ ਕੀਤੀ ਜਾਵੇਗੀ ਅਤੇ ਜਿਹੜੀ ਗਊ ਚਰਾਂਦ ਹੈ, ਉਸ ਨੂੰ ਬਚਾਇਆ ਜਾਵੇਗਾ ਜਿਹੜੀ ਕਿ ਪਿੰਡ ਦੀ ਬਹੁਤ ਹੀ ਬੇਸ਼ਕੀਮਤੀ ਜ਼ਮੀਨ ਹੈ। ਇਸ ਜ਼ਮੀਨ ਦੀ ਕੀਮਤ ਤਕਰੀਬਨ ਚਾਲੀ ਕਰੋੜ ਰੁਪਏ ਬਣਦੀ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਦੇ ਧਿਆਨ ਵਿੱਚ ਅਹਿਮ ਮੁੱਦਾ ਇਸ ਜ਼ੀਰੋ ਆਵਰ ਦੌਰਾਨ ਲਿਆਉਣਾ ਚਾਹੁੰਦਾ ਹਾਂ। ਮੇਰੇ ਕੋਲ 20 ਜੂਨ, 2012 ਦੀ ਇੱਕ ਚਿੱਠੀ ਪਈ ਹੈ, ਜਿਹੜੀ ਕਿ ਮਨਿਸਟਰੀ ਆਫ ਫਾਇਨਾਂਸ ਡਿਪਾਰਟਮੈਂਟ ਵੱਲੋਂ ਆਈ ਸੀ ਜਿਸ ਬਾਰੇ ਕੱਲ੍ਹ ਫਾਇਨਾਂਸ ਮਨਿਸਟਰ ਸਾਹਿਬ ਨੇ ਵੀ ਕਿਹਾ ਹੈ। ਵੈਸੇ ਤਾਂ ਮੰਤਰੀ ਜੀ ਬਹੁਤ ਹੀ ਸਤਿਕਾਰਯੋਗ ਸ਼ਰੀਫ ਹਨ, ਮੇਰੇ ਵੱਲੋਂ ਇਨ੍ਹਾਂ ਨਾਲ ਹਮਦਰਦੀ ਵੀ ਹੈ ਕਿਉਂਕਿ ਇਹ ਮਹਿਕਮਾ ਇਨ੍ਹਾਂ ਕੋਲ ਹੈ। ਸਾਡੀ ਪਰਿਵਾਰਿਕ ਸਾਂਝ ਵੀ ਹੈ।ਐਸ.ਸੀਜ਼ ਬੱਚਿਆਂ ਨੂੰ ਪੋਸਟ ਮੈਟ੍ਰਿਕ ਸਕਾਲਰਸ਼ਿਪ ਦੇਣ ਬਾਰੇ ਇਨ੍ਹਾਂ ਨੇ ਕੱਲ੍ਹ ਜ਼ਿਕਰ ਵੀ ਕੀਤਾ ਹੈ। ਸਪੀਕਰ ਸਾਹਿਬ ਆਪਣੀ ਫਾਇਨਾਂਸ ਸਪੀਚ ਵਿੱਚ ਇਹ ਵੀ ਜ਼ਿਕਰ ਕੀਤਾ ਹੈ ਕਿ 30 ਕਰੋੜ ਰੁਪਿਆ ਲਾਗਤ ਹੋਈ ਹੈ।

**ਮਾਨਯੋਗ ਸਪੀਕਰ** : ਇਹ ਬਣਦੀ ਨਹੀਂ। ਨਹੀਂ। ਨਹੀਂ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਕੇਂਦਰ ਦੀ ਸਰਕਾਰ ਨੇ 110 ਕਰੋੜ ਰੁਪਿਆ ਦਿੱਤਾ ਹੈ ਤੇ 30 ਕਰੋੜ ਰੁਪਿਆ 2010-11 ਦੌਰਾਨ ਆਇਆ ਹੈ।

**ਮਾਨਯੋਗ ਸਪੀਕਰ** : ਨਹੀਂ, ਇਹ ਨਹੀਂ ਬਣਦੀ। ਕੋਈ ਹੋਰ ਦੱਸੋ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਹਾਊਸ ਨੂੰ ਮਿਸਲੀਡ ਕੀਤਾ ਗਿਆ ਹੈ। (ਵਿਘਨ)

**ਮਾਨਯੋਗ ਸਪੀਕਰ** : ਨਹੀਂ, ਇਹ ਨਹੀਂ ਬਣਦੀ। ਕੁਝ ਨੈਕਸਟ ਹੈ ਤਾਂ ਦੱਸੋ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਜੇ ਗਰੀਬ ਬੱਚਿਆਂ ਨਾਲ ਇਹ ਕੁਝ ਕਰਾਂਗੇ ਤਾਂ ਬਾਕੀ ਪੰਜਾਬ ਦਾ ਕੀ ਹਾਲ ਹੋਵੇਗਾ।.

**ਮਾਨਯੋਗ ਸਪੀਕਰ :** ਕੁਝ ਨੈਕਸਟ ਹੈ ਤਾਂ ਦੱਸੋ।

**ਸ਼੍ਰੀਮਤੀ ਕਰਨ ਕੌਰ ਬਰਾੜ :** ਸਪੀਕਰ ਸਾਹਿਬ, ਮੈਂ ਇਕ ਸੀ.ਡੀ. ਸਦਨ ਦੀ ਟੇਬਲ ਤੇ ਰੱਖਣ ਦੀ ਇਜਾਜ਼ਤ ਮੰਗਦੀ ਹਾਂ ਜਿਹੜੀ 7 ਤਾਰੀਖ ਨੂੰ ਮੁਕਤਸਰ ਵਿੱਚ ਵਾਰਡ ਨੰ. 15 ਦੀ ਇਲੈਕਸ਼ਨ ਵਿੱਚ ਹੋਈਆਂ ਐਕਸੈਸਿਜ਼ ਬਾਰੇ ਹੈ।

**ਮਾਨਯੋਗ ਸਪੀਕਰ :** ਟੇਬਲ ਤੇ ਰੱਖਣ ਦੀ ਲੋੜ ਨਹੀਂ। ਕੁਝ ਕਹਿਣਾ ਹੈ ਤਾਂ ਕਹਿ ਸਕਦੇ ਹੋ।

**ਸ਼੍ਰੀਮਤੀ ਕਰਨ ਕੌਰ ਬਰਾੜ :** ਫਿਰ ਮੈਂ ਪੋਸਟ ਕਰਕੇ ਭੇਜ ਦਿੰਦੀ ਹਾਂ। I want to put it on the table of the House.

**ਮਾਨਯੋਗ ਸਪੀਕਰ :** ਭੈਣ ਜੀ, ਜੇ ਤੁਸੀਂ ਕੁਝ ਕਹਿਣਾ ਹੈ ਤਾਂ ਕਹਿ ਸਕਦੇ ਹੋ, ਟੇਬਲ ਤੇ ਰੱਖਣ ਦੀ ਲੋੜ ਨਹੀਂ। (ਵਿਘਨ)

**Smt. Karan Kaur Brar :** I can say, it has been rejected.

**Shri Sunil Kumar Jakhar :** Speaker Sahib, that also relates to the police excesses during the Municipal elections. ਕੱਲ੍ਹ ਆਨਰੇਬਲ ਚੀਫ ਮਨਿਸਟਰ ਸਾਹਿਬ ਨੇ ਤੁਹਾਨੂੰ ਗੁਜਾਰਿਸ਼ ਕੀਤੀ ਸੀ ਕਿ ਇਨ੍ਹਾਂ ਨੂੰ ਟਾਈਮ ਦਿੱਤਾ ਜਾਵੇ where by he would reply to all these things. ਕੱਲ੍ਹ ਇਨ੍ਹਾਂ ਨੇ ਆਪ ਹੀ ਇੱਥੇ ਹਾਊਸ ਵਿੱਚ ਕਿਹਾ ਸੀ। ਮੈਂ ਰਿਕੁਐਸਟ ਕੀਤੀ ਸੀ ਕਿ ਸਾਰੇ ਮਸਲੇ ਤੇ ਖੁੱਲ੍ਹਾ ਟਾਈਮ ਦਿੱਤਾ ਜਾਵੇ। ਸਪੀਕਰ ਸਾਹਿਬ, ਮੇਰੀ ਸਬਮਿਸ਼ਨ ਹੈ ਕਿ ਪਿਛਲੀ ਵਾਰੀ ਜਦੋਂ ਆਪਾਂ ਮਿਲੇ ਹਾਂ, he was kind enough ਉਨ੍ਹਾਂ ਨੇ ਕਿਹਾ ਕਿ ਤੁਸੀਂ ਕੇਸ ਦੀ ਲਿਸਟ ਦੇ ਦਿਓ। ਲਿਸਟ ਦੇ ਦਿੱਤੀ। ਇਨ੍ਹਾਂ ਨੇ ਕਿਹਾ ਸੀ ਕਿ 15 ਦਿਨਾਂ ਵਿੱਚ ਤੁਹਾਨੂੰ ਸਾਰਾ ਇਨਫਾਰਮ ਕਰ ਦਿਆਂਗੇ। ਉਸ ਤੋਂ ਬਾਅਦ ਸਾਡੇ ਕੋਲ ਕੋਈ ਇਨਫਰਮੇਸ਼ਨ ਨਹੀਂ ਆਈ। ਕੱਲ੍ਹ ਵੀ ਇਨ੍ਹਾਂ ਨੇ ਕਿਹਾ ਕਿ ਅਸੀਂ ਕੇਸਾਂ ਦੀ ਇਨਕੁਆਰੀ ਕਰ ਰਹੇ ਹਾਂ। ਇਹ ਮੈਡਮ ਜਿਹੜੀ ਸੀ.ਡੀ.ਦੇ ਰਹੇ ਹਨ that also ralates to the same thing ਇਸ ਤੋਂ ਇਲਾਵਾ ਬਾਕੀ ਹੋਰ ਕੇਸਿਜ਼ ਵੀ ਹਨ।

**ਮਾਨਯੋਗ ਸਪੀਕਰ :** ਬਾਦਲ ਸਾਹਿਬ ਕੁਝ ਕਹਿਣਾ ਚਾਹੁੰਦੇ ਹਨ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਬੀਬੀ ਨੂੰ ਬੇਨਤੀ ਕਰਾਂਗਾ ਕਿ ਜਿਹੜੀ ਚੀਜ਼ ਉਨ੍ਹਾਂ ਕੋਲ ਹੈ, ਕੰਪਲੇਂਟ ਹੈ ਜਾਂ ਕੁਝ ਵੀ ਹੈ, ਉਹ ਕਾਈਂਡਲੀ ਮੈਨੂੰ ਦੇ ਦੇਣ, I will look into that. ਦੂਸਰਾ, ਚੌਧਰੀ ਸਾਹਿਬ ਨੇ ਜੋ ਫੁਰਮਾਇਆ ਹੈ, ਮੈਂ ਤਾਂ ਬੜਾ ਕੀਨ ਸੀ ਕਿ ਜਿਹੜੇ ਕੇਸ ਇਨ੍ਹਾਂ ਨੇ ਦਿੱਤੇ ਹਨ ਜਾਂ ਗੁਰੂ ਹਰ ਸਹਾਏ ਦੇ ਐਮ.ਐਲ.ਏ. ਸਾਹਿਬ ਨੇ ਦਿੱਤੇ ਹਨ, ਉਨ੍ਹਾਂ ਦੀ ਸਾਰੀ

ਰਿਪੋਰਟ ਮੈਂ ਕੱਲ੍ਹ ਹਾਊਸ ਦੇ ਸਾਹਮਣੇ ਰੱਖਣਾ ਚਹੁੰਦਾ ਸੀ ਪਰ ਇਨ੍ਹਾਂ ਨੂੰ ਪਤਾ ਲੱਗ ਗਿਆ ਅਤੇ ਇਹ ਵਾਕ ਆਊਟ ਕਰ ਗਏ। ਜਿਨ੍ਹਾਂ ਨੂੰ ਦੱਸਣਾ ਸੀ ਉਹ ਭੱਜ ਗਏ ਫਿਰ ਮੈਂ ਕਿਸ ਨੂੰ ਦੱਸਦਾ। ਮੈਂ ਹੁਣ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਕੱਲ੍ਹ ਨੂੰ ਮੈਂ ਉਨ੍ਹਾਂ ਕੇਸਾਂ ਦੇ ਮੁਤੱਲਕ ਇਸ ਹਾਊਸ ਵਿੱਚ ਸਟੇਟਮੈਂਟ ਦੇਵਾਂਗਾ। ਇਹ ਮੇਰੀ ਬੇਨਤੀ ਹੈ। ਤੁਸੀਂ, ਸਪੀਕਰ ਸਾਹਿਬ, ਇਮੀਜੇਟਲੀ ਮੈਨੂੰ ਟਾਈਮ ਦੇ ਦੇਣਾ।

**ਮਾਨਯੋਗ ਸਪੀਕਰ :** ਕੱਲ੍ਹ ਟਾਈਮ ਦੇ ਦੇਵਾਂਗੇ ਜੀ।

**ਮੁੱਖ ਮੰਤਰੀ :** ਕਿਉਂਕਿ ਮੇਰਾ ਫਰਜ਼ ਬਣਦਾ ਹੈ ਕਿ ਜਿਹੜੇ ਇਹੋ ਜਿਹੇ ਸ਼ੰਕੇ ਹਨ, ਉਨ੍ਹਾਂ ਨੂੰ ਦੂਰ ਕੀਤਾ ਜਾਵੇ।

**Shri Sunil Kumar Jakhar :** Thank You.

**ਸ਼੍ਰੀ ਅਸ਼ਵਨੀ ਸੇਖੜੀ :** ਸਤਿਕਾਰਯੋਗ ਸਪੀਕਰ ਸਾਹਿਬ, ਪਹਿਲੇ ਪਾਤਸ਼ਾਹ ਗੁਰੂ ਨਾਨਕ ਦੇਵ ਜੀ ਦਾ ਵਿਆਹ ਬਟਾਲਾ ਵਿੱਚ ਹੋਇਆ ਸੀ ਔਰ ਉਨ੍ਹਾਂ ਦੀ ਧਰਮ ਪਤਨੀ ਮਾਤਾ ਸੁਲੱਖਣੀ ਜੀ ਦੇ ਨਾਮ ਬਟਾਲਾ ਦੇ ਲੋਕ ਬੜੀ ਦੇਰ ਤੋਂ ਸਰਕਾਰ ਤੋਂ ਮੰਗ ਕਰ ਰਹੇ ਹਨ ਕਿ ਜਿਹੜਾ ਸਿਵਲ ਹਸਪਤਾਲ ਬਟਾਲਾ ਹੈ, ਉਸ ਦਾ ਨਾਮ ਮਾਤਾ ਸੁਲੱਖਣੀ ਜੀ ਦੇ ਨਾਮ ਤੇ ਰੱਖ ਦਿੱਤਾ ਜਾਵੇ। ਆਨਰੇਬਲ ਹੈਲਥ ਮਨਿਸਟਰ ਸਾਹਿਬ ਨੂੰ ਅਸੀਂ ਇਸ ਦੇ ਬਾਰੇ ਕਈ ਵਾਰੀ ਲਿਖ ਕੇ ਭੇਜਿਆ ਹੈ। ਉਨ੍ਹਾਂ ਨੇ ਜ਼ੁਬਾਨੀ ਤੌਰ ਤੇ ਸਾਨੂੰ ਐਸ਼ੋਰੈਂਸ ਦਿੱਤੀ ਸੀ। ਮੈਂ ਤੁਹਾਡੇ ਥਰੂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਲੋਕਾਂ ਦੇ ਸੈਂਟੀਮੈਂਟਸ ਨਾਲ ਜੁੜਿਆ ਮੈਟਰ ਹੈ। ਬਟਾਲਾ ਇੰਪਾਰਟੈਂਟ ਇਤਿਹਾਸਕ ਸ਼ਹਿਰ ਹੈ। ਮੰਤਰੀ ਜੀ ਦੱਸ ਦੇਣ ਕਿ ਸਿਵਲ ਹਸਪਤਾਲ, ਬਟਾਲਾ ਦਾ ਨਾਮ ਮਾਤਾ ਸੁਲੱਖਣੀ ਜੀ ਦੇ ਨਾਮ ਤੇ ਕਦੋਂ ਤੱਕ ਕਰ ਦਿੱਤਾ ਜਾਵੇਗਾ?

**ਸਰਦਾਰ ਨਵਤੇਜ ਸਿੰਘ ਚੀਮਾ :** ਸਪੀਕਰ ਸਾਹਿਬ........(ਵਿਘਨ)...ਨਵੇਂ ਬੰਦੇ ਨੂੰ ਵੀ ਬੋਲ ਲੈਣ ਦਿਆ ਕਰੋ, ਪੁਰਾਣੇ ਹੀ ਬੋਲੀ ਜਾਂਦੇ ਹੋ। (ਹਾਸਾ) ਮੈਂ ਸਤਿਕਾਰਯੋਗ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਸੁਲਤਾਨਪੁਰ ਲੋਧੀ ਦਾ 50 ਕਿਲੋਮੀਟਰ ਏਰੀਆ ਦਰਿਆ ਬਿਆਸ ਦੇ ਕੰਢੇ ਤੇ ਪੈਂਦਾ ਹੈ। ਸਾਡੇ ਤਲਵੰਡੀ ਚੌਧਰੀਆਂ ਬੜਾ ਵੱਡਾ ਪਿੰਡ ਹੈ। ਉਥੋਂ ਲੋਕ ਨਜਾਇਜ਼ ਤੌਰ ਤੇ ਰੇਤਾ ਇੰਨਾ ਜ਼ਿਆਦਾ ਚੁੱਕ ਰਹੇ ਹਨ ਕਿ ਬੰਨ੍ਹ ਦੇ ਨਾਲ ਨਾਲ 30-30 ਫੁੱਟ ਡੂੰਘੇ ਖੱਡੇ ਪੈ ਗਏ ਹਨ। ਲੁਧਿਆਣੇ ਤੱਕ ਰੇਤਾ ਸਾਡੇ ਏਰੀਏ ਵਿਚੋਂ ਚੁੱਕ ਕੇ ਲਿਜਾ ਰਹੇ ਹਨ, ਪਰਚੀ 165/-ਰੁਪਏ ਦੀ ਹੈ ਪਰ ਉਸ ਦਾ 800-800/-ਰੁਪਏ ਤੱਕ ਨਜਾਇਜ਼ ਵਸੂਲ ਰਹੇ ਹਨ। ਮੈਂ ਤੁਹਾਡੇ ਜ਼ਰੀਏ ਸਤਿਕਾਰਯੋਗ ਸੀ.ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੋ ਨਜਾਇਜ਼ ਰੇਤਾ ਚੁੱਕਿਆ ਜਾ ਰਿਹਾ ਹੈ, ਹਰ ਸਾਲ ਉਥੇ ਹੜ੍ਹ ਆ ਜਾਂਦੇ ਹਨ, ਫਸਲਾਂ ਮਾਰੀਆਂ ਜਾਂਦੀਆਂ ਹਨ ਅਤੇ ਸਰਕਾਰ ਫਿਰ ਉਸ ਦੇ ਪੈਸੇ ਵੀ ਦਿੰਦੀ ਹੈ। ਹੁਣ ਗਰਮੀਆਂ ਦੇ ਵਿੱਚ ਵੀ ਪਾਣੀ ਆ ਗਿਆ ਹੈ ਅਤੇ

[ ਸਰਦਾਰ ਨਵਤੇਜ ਸਿੰਘ ਚੀਮਾ ]

ਸੇਮ ਨਾਲ ਸਾਡੇ ਬੰਨ੍ਹਾਂ ਨੂੰ ਪੂਰਾ ਖਤਰਾ ਹੈ। ਸਾਡੇ ਮਨਿਸਟਰ ਸਾਹਿਬ ਵੀ ਉਥੇ ਜਾਂਦੇ ਹਨ। ਇਸ ਬਾਰੇ ਸੀ.ਐਮ. ਸਾਹਿਬ ਬਿਆਨ ਦੇਣ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਰ, ਆਨਰੇਬਲ ਮਨਿਸਟਰ ਸਾਹਿਬ ਦੱਸਣਾ ਚਾਹੁੰਦੇ ਹਨ, ਉਸ ਦਾ ਜਵਾਬ ਤਾਂ ਦਿਵਾਓ।

**Mr Speaker :** I cannot compel. ਤੁਸੀਂ ਵੀ ਕੰਪੈਲ ਨਹੀਂ ਕਰ ਸਕਦੇ ਨਾ ਮੈਂ ਕੰਪੈਲ ਕਰ ਸਕਦਾ ਹਾਂ। ਮਨਿਸਟਰ ਸਟੇਟਮੈਂਟ ਦੇਵੇ ਜਾ ਨਾ ਦੇਵੇ ਇਹ ਉਸ ਦੀ ਮਰਜ਼ੀ ਹੈ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਮੈਂ ਅਨਆਥੋਰਾਈਜ਼ਡ ਕਲੋਨੀਆਂ ਦੀ ਗੱਲ ਕਰਨੀ ਚਾਹੁੰਦਾ ਹਾਂ। ਪੂਰੇ ਪੰਜਾਬ ਦੇ ਅੰਦਰ........(ਵਿਘਨ)

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਜੋ ਸੇਖੜੀ ਸਾਹਿਬ ਨੇ ਕਿਹਾ ਹੈ, ਆਲਰੇਡੀ ਸਿਵਲ ਹਸਪਤਾਲ, ਬਟਾਲਾ ਦਾ ਨਾਮ ਮਾਤਾ ਸੁਲੱਖਣੀ ਦੇਵੀ ਰਿਕੁਮੈਂਡ ਕਰਕੇ ਭੇਜ ਦਿੱਤਾ ਹੈ ਔਰ ਬਹੁਤ ਜਲਦੀ ਉਸ ਦੀ ਘੋਸ਼ਣਾ ਹੋ ਜਾਵੇਗੀ। (ਥੰਪਿੰਗ) ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਵੀ ਦੱਸ ਚੁੱਕਿਆ ਹਾਂ ਕਿ ਇਹ ਤੁਹਾਡੀ ਅਤੇ ਹੋਰ ਬਹੁਤ ਸਾਰੇ ਲੋਕਾਂ ਦੀ ਸੁਜੈਸ਼ਨ ਆਈ ਸੀ ਕਿਉਂਕਿ ਇਹ ਸਾਰਾ ਸ਼ਹਿਰ ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਜੁੜਿਆ ਹੈ। ਤੁਹਾਡੀ ਗੱਲ ਮੰਨ ਲਈ ਹੈ।

**Shri. Ashwani Sekhri :** Thank you.

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਇਹ ਚੀਫ ਮਨਿਸਟਰ ਸਾਹਿਬ ਨਾਲ ਜੁੜਿਆ ਹੋਇਆ ਮਾਮਲਾ ਹੈ। ਪੂਰੇ ਪੰਜਾਬ ਅੰਦਰ ਅਨਆਥੋਰਾਈਜ਼ਡ ਕਲੋਨੀਆਂ ਹਨ। ਮੇਰੇ ਹਲਕੇ ਦੇ ਅੰਦਰ, ਮੇਰਾ ਖਿਆਲ ਹੈ ਕਿ ਇਨ੍ਹਾਂ ਨੇ ਹੁਣ 35-36 ਕਲੋਨੀਆਂ ਦੀਆਂ ਰਜਿਸਟਰੀਆਂ ਬੈਨ ਕਰ ਦਿੱਤੀਆਂ ਹਨ। ਮੁਕਤਸਰ ਹਲਕੇ ਦੀਆਂ 46 ਅਨਆਥੋਰਾਈਜ਼ਡ ਕਲੋਨੀਆਂ, ਜਿਨ੍ਹਾਂ ਦੀ ਅਖਬਾਰ ਵਿੱਚ ਖਬਰ ਆਈ ਸੀ, ਉਨ੍ਹਾਂ ਦੀਆਂ ਰਜਿਸਟਰੀਆਂ ਬੈਨ ਕਰ ਦਿੱਤੀਆਂ ਹਨ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਕਲੋਨੀਆਂ ਦੇ ਅੰਦਰ ਸਰਕਾਰ ਨੇ ਸੀਵਰੇਜ ਸਿਸਟਮ, ਇਲੈਕਟ੍ਰੀਸਿਟੀ ਦੇ ਬਿੱਲ ਆਦਿ ਸਾਰਾ ਕੁਝ ਮੁਹੱਈਆ ਕਰਵਾਇਆ ਹੋਇਆ ਹੈ, ਰੋਡ ਇੰਫਰਾਸਟ੍ਰਕਚਰ ਬਣਿਆ ਹੋਇਆ ਹੈ, ਅਜਿਹੀਆਂ ਕਲੋਨੀਆਂ ਜਿਹੜੀਆਂ 28-28 ਸਾਲ ਪਹਿਲਾਂ ਬਣੀਆਂ ਸਨ ਉਨ੍ਹਾਂ ਦੀਆਂ ਵੀ ਰਜਿਸਟਰੀਆਂ ਬੈਨ ਕਰ ਦਿੱਤੀਆਂ ਗਈਆਂ ਹਨ। ਅਜਿਹਾ ਕਰਨ ਪਿੱਛੇ ਕੀ ਕਾਰਨ ਹੈ ਅਤੇ ਹੁਣ ਇਸ ਲਈ ਕਿਹੜੀ ਤਜਵੀਜ਼ ਰੱਖੀ ਗਈ ਹੈ? ਆਲਰੇਡੀ



ਜਿਥੇ ਘਰ ਬਣ ਚੁੱਕੇ ਹਨ ਉਨ੍ਹਾਂ ਨੂੰ ਟੈਕਸ ਲਗਾਇਆ ਜਾਵੇਗਾ, ਮੇਰਾ ਵੀ ਉਥੇ ਘਰ ਹੈ। ਨੋਟੀਫਿਕੇਸ਼ਨ ਤੋਂ ਪਹਿਲਾਂ ਉਹ ਪਿੰਡ ਦੀ ਹਦੂਦ ਦੇ ਅੰਦਰ ਸੀ, ਹੁਣ ਨੋਟੀਫਿਕੇਸ਼ਨ ਵਿੱਚ ਉਹ ਸ਼ਹਿਰ ਦੀ ਹਦੂਦ ਦੇ ਅੰਦਰ ਆ ਗਿਆ ਹੈ, ਉਨ੍ਹਾਂ ਦੀਆਂ ਰਜਿਸਟਰੀਆਂ ਵੀ ਇਨ੍ਹਾਂ ਨੇ ਬੈਨ ਕਰ ਦਿੱਤੀਆਂ ਹਨ। ਕੀ ਮੰਤਰੀ ਜੀ ਕਿਰਪਾ ਕਰਕੇ ਦੱਸਣਗੇ ਕਿ 28 ਸਾਲ ਪਹਿਲਾਂ ਬਣੀਆਂ ਕਾਲੋਨੀਆਂ ਦੀਆਂ ਕਿਸ ਕਰਕੇ ਰਸਿਟਰੀਆਂ ਬੈਨ ਕਰ ਦਿੱਤੀਆਂ ਗਈਆਂ ਹਨ, ਪਿਛਲੇ ਪੰਜ ਸਾਲ ਵੀ ਇਹ ਇਥੇ ਹੀ ਸਨ ਉਦੋਂ ਇਨ੍ਹਾਂ ਨੇ ਧਿਆਨ ਕਿਉਂ ਨਹੀਂ ਦਿੱਤਾ? ਇਸ ਬਾਰੇ ਮੰਤਰੀ ਜੀ ਦੱਸਣ।

**ਮਾਲ ਤੇ ਮੁੜ ਵਸੇਬਾ ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ :** ਸਪੀਕਰ ਸਾਹਿਬ, ਰਾਜਾ ਜੀ ਨੇ ਕਿਹਾ ਹੈ ਉਹ ਮੇਰੇ ਧਿਆਨ ਵਿਚ ਨਹੀਂ ਸੀ ਪਰ ਹੁਣ ਇਹ ਸਾਰੀ ਗੱਲ ਮੇਰੇ ਧਿਆਨ ਦੇ ਵਿਚ ਲਿਆ ਕੇ ਦੱਸ ਦੇਣ ਜੇ ਕੋਈ ਕਮੀ ਪੇਸ਼ੀ ਹੋਵੇਗੀ ਤਾਂ ਜ਼ਰੂਰ ਦੂਰ ਕਰ ਦਿਆਂਗੇ। ਮਗਰ ਸਾਰੇ ਪੰਜਾਬ ਦੇ ਵਿੱਚ ਅਨਆਥੋਰਾਈਜਡ ਕਾਲੋਨੀਆਂ ਦਾ ਬੜਾ ਵੱਡਾ ਮੁੱਦਾ ਹੈ Whether Member sitting on that side of the House or whether Member sitting on this side of the House, ਸਾਰੇ ਹੀ ਚਾਹੁੰਦੇ ਹਨ ਕਿ ਕੋਈ ਵੀ ਕੰਮ ਅਨਆਥੋਰਾਈਜਡ ਨਾ ਹੋਵੇ, ਕੋਈ ਵੀ ਕੰਮ ਇਲਲੀਗਲ ਨਾ ਹੋਵੇ। ਤੀਸਰਾ, ਜੇ ਕੋਈ ਪ੍ਰਾਬਲਮ ਆਈ ਹੈ ਤਾਂ ਇਹ ਦੱਸ ਦੇਣ ਉਸ ਨੂੰ ਹੱਲ ਕਰਵਾ ਦਿਆਂਗੇ, ਕਿਸੇ ਤਰੀਕੇ ਦੀ ਲੋਕਾਂ ਨੂੰ ਤੰਗੀ ਨਹੀਂ ਆਉਣ ਦਿਆਂਗੇ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਮਾਨਯੋਗ ਸਪੀਕਰ ਸਾਹਿਬ, ਮੈਂ ਪੀ.ਡਬਲਿਯੂ.ਡੀ.ਮਨਿਸਟਰ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਸੀ ਪਰ ਉਹ ਅੱਜ ਇੱਥੇ ਨਹੀਂ ਹਨ, ਸੀ.ਐਮ. ਸਾਹਿਬ ਬੈਠੇ ਹਨ ਮੇਰੀ ਇਨ੍ਹਾਂ ਨੂੰ ਹੱਥ ਜੋੜ ਕੇ ਬੇਨਤੀ ਹੈ ਕਿ ਜੋ ਟੋਲ ਟੈਕਸ ਮਲੇਰਕੋਟਲਾ ਤੋਂ ਪਟਿਆਲਾ ਰੋਡ ਤੇ ਲਗਾਇਆ ਗਿਆ ਹੈ ਜਿਹੜਾ ਕਿ ਪਰਸੋਂ ਤੋਂ ਚਾਲੂ ਕੀਤਾ ਗਿਆ ਹੈ, ਉਸ ਦੀ ਜਿਹੜੀ ਵਿੱਥ ਹੈ, ਡਿਸਟੈਂਸ ਹੈ ਇੱਕ ਮੂਹਾਰਾਣੀ ਟੋਲ ਟੈਕਸ ਲਗਾਇਆ ਗਿਆ ਹੈ ਅਤੇ ਇੱਕ ਰੱਖੜੇ ਤੋਂ ਥੋੜ੍ਹਾ ਜਿਹਾ ਅੱਗੇ ਜਾ ਕੇ ਲਗਾਇਆ ਗਿਆ ਹੈ, ਉਨ੍ਹਾਂ ਦੋਹਾਂ ਦਾ ਜਿਹੜਾ ਡਿਫਰੈਂਸ ਹੈ ਉਹ ਸਿਰਫ 37-38 ਕਿਲੋਮੀਟਰ ਬਣਦਾ ਹੈ। ਇੱਕ ਮੇਰੀ ਬੇਨਤੀ ਇਹ ਹੈ ਕਿ ਕੀ 37 ਕਿਲੋਮੀਟਰ ਦੇ ਵਿੱਚ ਦੋ ਵਾਰੀ ਟੋਲ ਟੈਕਸ ਲਗਾਇਆ ਜਾ ਸਕਦਾ ਹੈ? ਇਸ ਬਾਰੇ ਜ਼ਰੂਰ ਤਸੱਲੀ ਕੀਤੀ ਜਾਵੇ। 37 ਕਿਲੋਮੀਟਰ ਦੇ ਵਿਚ ਲੋਕਾਂ ਨੂੰ ਦੋ ਵਾਰੀ ਪੈਸੇ ਦੇ ਕੇ ਆਉਣਾ ਪੈਂਦਾ ਹੈ ਤੇ ਮੇਰਾ ਖਿਆਲ ਹੈ ਕਿ ਇਸ ਹਿਸਾਬ ਨਾਲ ਜੇਕਰ ਕਿਸੇ ਨੇ ਪਟਿਆਲਾ ਆਉਣਾ ਹੋਵੇ ਤਾਂ ਉਸ ਨੂੰ 100 ਰੁਪਏ ਆਉਣ ਜਾਣ ਵਾਸਤੇ ਚਾਹੀਦੇ ਹੁੰਦੇ ਹਨ। ਦੂਸਰੀ ਮੇਰੀ ਬੇਨਤੀ ਇਹ ਹੈ ਕਿ ਜਿਹੜੇ ਟੋਲ ਪਲਾਜ਼ਾ ਵਾਲੇ ਹਨ ਉਨ੍ਹਾਂ ਵੱਲੋਂ ਜਿਹੜੀਆਂ ਸੜਕਾਂ ਬਣਾਈਆਂ ਜਾਂਦੀਆਂ ਹਨ ਉਸ ਦੀ 10 ਮੀਟਰ ਜਾਂ 11 ਮੀਟਰ ਦੀ ਸ਼ਰਤ ਹੁੰਦੀ ਹੈ, ਕੀ ਲੋਕਾਂ ਦੀ

[ ਸਰਦਾਰ ਇਕਬਾਲ ਸਿੰਘ ਝੂੰਦਾਂ ]

ਸਹੂਲਤ ਲਈ ਸੜਕ ਇੰਨੀ ਪੂਰੀ ਕੰਪਲੀਟ ਕਰਕੇ ਫ਼ੇਰ ਟੋਲ ਪਲਾਜ਼ਾ ਲਗਾਏ ਜਾਣਗੇ। ਅਮਰਗੜ੍ਹ ਕਸਬਾ ਜੋ ਮੇਰਾ ਹਲਕਾ ਵੀ ਹੈ, ਸਬ ਤਹਿਸੀਲ ਵੀ ਹੈ, ਥਾਣਾ ਹੈ ਅਤੇ ਹਲਕੇ ਦਾ ਵੱਡਾ ਨਗਰ ਹੈ, ਉਹ ਸਾਰਾ ਦੋ-ਢਾਈ ਕਿਲੋਮੀਟਰ ਦਾ ਏਰੀਆ ਪੈਂਦਾ ਹੈ, ਉਸ ਵਿੱਚ ਸੜਕ ਨੂੰ ਕੋਈ ਚੌੜਾ ਨਹੀਂ ਕੀਤਾ ਗਿਆ ਉਹ ਉਸੇ ਤਰ੍ਹਾਂ ਹੀ ਛੱਡ ਦਿੱਤੀ ਗਈ ਹੈ। ਮੇਰੀ ਬੇਨਤੀ ਹੈ ਕਿ ਚਾਹੇ ਉਸ ਫਰਮ ਨੂੰ ਕੋਈ ਟੈਂਡਰ ਦੀ ਐਕਸਟੈਨਸ਼ਨ ਦਿੱਤੀ ਜਾਵੇ ਜਾਂ ਉਸ ਦਾ ਕੋਈ ਹੋਰ ਪ੍ਰਬੰਧ ਕੀਤਾ ਜਾਵੇ। ਅਮਰਗੜ੍ਹ ਦਾ ਜਿਹੜਾ ਵਿਚਲਾ ਹਿੱਸਾ ਹੈ ਉਸ ਦੀ ਵੀ ਵਾਈਡਨਿੰਗ ਕੀਤੀ ਜਾਵੇ ਜਾਂ ਕੋਈ ਬਾਈਪਾਸ ਦਾ ਪ੍ਰਬੰਧ ਕੀਤਾ ਜਾਵੇ ਕਿਉਂਕਿ ਉਥੇ ਅੱਧਾ-ਅੱਧਾ ਘੰਟਾ ਜਾਮ ਲਗਦਾ ਹੈ। 37 ਕਿਲੋਮੀਟਰ ਦੇ ਵਿਚ ਦੋ ਵਾਰੀ ਲੋਕ ਟੈਕਸ ਦੇ ਰਹੇ ਹਨ ਅਤੇ ਜਾਮ ਵਿੱਚ ਫਿਰ ਉਸੇ ਤਰ੍ਹਾਂ ਅੱਧਾ-ਅੱਧਾ ਘੰਟਾ ਵੇਟ ਕਰਨੀ ਪੈਂਦੀ ਹੈ, ਇਸ ਦਾ ਪ੍ਰਾਵਧਾਨ ਜ਼ਰੂਰੀ ਹੋਣਾ ਚਾਹੀਦਾ ਹੈ। ਮੇਰੀ ਮੁੱਖ ਮੰਤਰੀ ਸਾਹਿਬ ਨੂੰ ਇਹੀ ਬੇਨਤੀ ਹੈ ਤਾਂ ਕਿ ਇਸ ਦੀ ਸਦੀਵੀ ਤੌਰ ਤੇ ਲੋਕਾਂ ਨੂੰ ਸਹੂਲਤ ਮਿਲ ਸਕੇ, ਪੱਕੇ ਤੌਰ ਤੇ ਸਹੂਲਤ ਮਿਲ ਸਕੇ। ਧੰਨਵਾਦ ਜੀ।

**ਸ਼੍ਰੀਮਤੀ ਗੁਰਇਕਬਾਲ ਕੌਰ** : ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਪੁੱਛਣਾ ਚਾਹੁੰਦੀ ਹਾਂ ਕਿ ਨਵਾਂ ਸ਼ਹਿਰ ਨੂੰ ਜ਼ਿਲ੍ਹਾ ਬਣਿਆਂ 16 ਸਾਲ ਹੋ ਗਏ ਹਨ ਅਤੇ ਇਸ ਦਾ ਦੋ ਵਾਰੀ ਫਾਉਂਡੇਸ਼ਨ ਸਟੋਨ ਰੱਖਿਆ ਗਿਆ, ਇੱਕ ਵਾਰੀ ਸਰ ਦੇ ਹੱਥੋਂ (ਮੁੱਖ ਮੰਤਰੀ ਜੀ ਵੱਲ ਇਸ਼ਾਰਾ) ਇੱਕ ਵਾਰੀ ਕੈਪਟਨ ਸਾਹਿਬ ਦੇ ਹੱਥੋਂ, ਪਰ ਹਾਲੇ ਵੀ ਉਸ ਉੱਤੇ ਕੋਈ ਇੰਪਲੀਮੈਂਟੇਸ਼ਨ ਨਹੀਂ ਹੋਈ, ਉਥੇ ਇਕ ਬਹੁਤ ਵੱਡੀ ਸਮੱਸਿਆ ਆਉਂਦੀ ਹੈ...

**ਮਾਨਯੋਗ ਸਪੀਕਰ** : ਤੁਸੀਂ ਕਿਸ ਦੇ ਬਾਰੇ ਗੱਲ ਕਰ ਰਹੇ ਹੋ?

**ਸ਼੍ਰੀਮਤੀ ਗੁਰਇਕਬਾਲ ਕੌਰ** : ਸਰ, ਮੈਂ ਇੱਕ ਬਾਈਪਾਸ ਦੀ ਗੱਲ ਕਰ ਰਹੀ ਹਾਂ। ਨੰਬਰ ਟੂ, ਜਿਹੜੀ ਸਾਡੀ ਬਹੁਤ ਮੇਜਰ ਸਮੱਸਿਆ ਹੈ, ਉਹ ਟਰੈਫਿਕ ਦੀ ਹੈ। ਫਿਲੌਰ ਤੋਂ ਲੈ ਕੇ ਰਾਹੋਂ ਔਰ ਮਾਛੀਵਾੜਾ ਤੋਂ ਲੈ ਕੇ ਰਾਹੋਂ ਤੱਕ, ਫਿਰ ਬੰਗੇ ਤੋਂ ਨਵਾਂ ਸ਼ਹਿਰ ਤੱਕ, ਫਿਰ ਗੜ੍ਹਸ਼ੰਕਰ ਤੋਂ ਨਵਾਂ ਸ਼ਹਿਰ, ਫਿਰ ਬਲਾਚੌਰ ਤੋਂ ਨਵਾਂ ਸ਼ਹਿਰ ਤੱਕ It has become hub of the traffic. ਜਿਹੜਾ ਨਵਾਂ ਸ਼ਹਿਰ ਦਾ ਚੰਡੀਗੜ੍ਹ ਚੌਂਕ ਹੈ, ਮੇਰਾ ਖਿਆਲ ਹੈ ਕਿ ਉਥੇ ਰੋਜ਼ਾਨਾ ਪੰਜ ਜਾਂ ਸੱਤ ਐਕਸੀਡੈਂਟ ਹੋ ਰਹੇ ਹਨ ਅਤੇ ਬੱਚੇ ਮਰ ਰਹੇ ਹਨ। ਗਰਚਾ, ਰਾਪੜ, ਚੱਕਦਾਣਾ, ਔੜ ਤੇ ਨਗਰ ਇਹ ਸਾਡੇ ਫਿਲੌਰ ਰੋਡ ਤੇ ਪਿੰਡ ਪੈਂਦੇ ਹਨ। ਰੋਡ ਦੇ ਸੱਜੇ ਪਾਸੇ ਪਿੰਡ ਹਨ ਅਤੇ ਖੱਬੇ ਪਾਸੇ ਸਕੂਲ ਹਨ। ਜਦੋਂ ਬੱਚੇ ਸੜਕ ਕਰਾਸ ਕਰਦੇ ਹਨ ਤਾਂ ਕਾਫੀ ਬੱਚੇ ਐਕਸੀਡੈਂਟਸ ਵਿੱਚ ਪੂਰੇ ਹੋ ਜਾਂਦੇ ਹਨ। ਇਸ ਬਾਰੇ ਮੈਂ ਆਪ ਜੀ ਦੇ ਰਾਹੀਂ ਮੁੱਖ ਮੰਤਰੀ ਸਾਹਿਬ ਜੀ ਨੂੰ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਇਨ੍ਹਾਂ ਰੋਡਜ਼ ਦੇ ਉੱਪਰ ਤੁਸੀਂ ਜਿੰਨੀ ਦੇਰ ਤੱਕ ਬਾਈਪਾਸ ਮੁਹੱਈਆ ਨਹੀਂ ਕਰਦੇ ਉਤਨੀ ਦੇਰ ਤੱਕ ਜ਼ਰੂਰ ਇਥੇ ਸਪੀਡ ਲਿਮਿਟਸ, ਸਪੀਡ ਬਰੇਕਰਜ਼, ਹੋਰਡਿੰਗਜ਼, ਬੋਰਡਜ਼ ਜਾਂ ਜੈਬਰਾ ਕਰਾਸ ਆਦਿ ਦੀ ਸਾਨੂੰ ਪ੍ਰੋਵੀਜ਼ਨ ਦੇ ਸਕਦੇ ਹੋ। ਕਿਉਂਕਿ ਉਥੇ ਰੋਜ਼ਾਨਾ ਬੱਚੇ ਮਰ ਰਹੇ ਹਨ ਅਤੇ

ਉਨ੍ਹਾਂ ਦੇ ਪਰਿਵਾਰਾਂ ਕੋਲ ਜਾ ਕੇ ਬੱਚਿਆਂ ਦਾ ਅਫ਼ਸੋਸ ਕਰਨਾ ਪੈਂਦਾ ਹੈ। It is a very serious matter. ਸਰ, ਇੱਕ ਚੀਜ਼ ਵੱਲ ਮੈਂ ਹੋਰ ਤੁਹਾਡਾ ਧਿਆਨ ਲਿਜਾਉਣਾ ਚਾਹਾਂਗੀ ਕਿ ਇਨਵਾਇਰਨਮੈਂਟ..

**ਮਾਨਯੋਗ ਸਪੀਕਰ :** ਜ਼ੀਰੋ ਆਵਰ ਵਿੱਚ ਇੱਕ ਮੈਟਰ ਤੇ ਹੀ ਬੋਲਿਆ ਜਾ ਸਕਦਾ ਹੈ।

**ਸਰਦਾਰ ਅਜਾਇਬ ਸਿੰਘ ਭੱਟੀ :** ਸਪੀਕਰ ਸਾਹਿਬ, ਮੈਂ ਬਜਟ ਸਪੀਚ ਵੇਲੇ ਆਪਣੀ ਗੱਲ ਨੂੰ ਮੈਨਸ਼ਨ ਕਰਨਾ ਚਾਹੁੰਦਾ ਸੀ ਪਰ ਟਾਈਮ ਘੱਟ ਹੋਣ ਕਾਰਨ ਮੈਂ ਅਜਿਹਾ ਨਹੀਂ ਕਰ ਸਕਿਆ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਆਪਣੇ ਫਰਜ਼ਾਂ ਦੀ ਪੂਰਤੀ ਕਰ ਲਈ ਹੈ, ਵਾਟਰ ਵਰਕਸ ਬਣਾ ਦਿੱਤੇ ਹਨ ਜਾਂ ਹੋਰ ਬਣਾ ਰਹੀ ਹੈ ਪਰੰਤੂ ਜਿਹੜੇ ਵਾਟਰ ਵਰਕਸ ਬਣਿਆਂ ਨੂੰ ਕਾਫ਼ੀ ਲੰਬਾ ਸਮਾਂ ਹੋ ਗਿਆ ਹੈ ਉਨ੍ਹਾਂ ਵਿੱਚ ਰਾਅ ਵਾਟਰ ਦੀ ਜੇਕਰ ਇੱਕ ਬੂੰਦ ਨਹੀਂ ਪੈਂਦੀ ਤਾਂ ਜਿਹੜਾ ਪੈਸਾ ਉਨ੍ਹਾਂ ਤੇ ਖਰਚ ਕਰ ਚੁੱਕੇ ਹਾਂ ਨਾ ਤਾਂ ਇਸ ਦਾ ਲੋਕਾਂ ਨੂੰ ਫਾਇਦਾ ਹੈ ਅਤੇ ਨਾ ਹੀ ਜਿਹੜੀ ਉਸ ਕੰਮ ਵਾਸਤੇ ਕੀਮਤੀ ਜ਼ਮੀਨ ਵਰਤੀ ਗਈ ਹੈ ਉਹ ਵੇਸਟ ਗਈ ਹੈ। ਲੋਕਾਂ ਨੂੰ ਪਾਣੀ ਦੀ ਸਹੂਲਤ ਵੀ ਨਹੀਂ ਮਿਲ ਰਹੀ। ਮੈਂ ਤੁਹਾਡੇ ਰਾਹੀਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇੱਕ ਪਿੰਡ ਜੰਡਾਂਵਾਲਾ ਹੈ ਉਥੇ ਇੰਨਫ੍ਰਾਸਟ੍ਰਕਚਰ ਬਣੇ ਨੂੰ ਕਾਫ਼ੀ ਲੰਬਾ ਸਮਾਂ ਹੋ ਗਿਆ ਹੈ। ਰਾਅ ਵਾਟਰ ਟੈਂਕ ਵੀ ਹੈ, ਹੋਰ ਮਸ਼ੀਨਰੀ ਵੀ ਹੈ ਪਰੰਤੂ ਇੱਕ ਬੂੰਦ ਵੀ ਰਾਅ ਵਾਟਰ ਦੀ ਉਸ ਵਿੱਚ ਨਹੀਂ ਪੈਂਦੀ ਜਿਸ ਨੂੰ ਸੋਧ ਕੇ ਇਹ ਅੱਗੇ ਲੋਕਾਂ ਨੂੰ ਸਪਲਾਈ ਕਰ ਸਕਣ।

**Mr Speaker :** Thank you.

**ਸਰਦਾਰ ਅਜਾਇਬ ਸਿੰਘ ਭੱਟੀ :** ਇਸੇ ਤਰ੍ਹਾਂ ਹੀ ਆਕਲੀਆਂ ਕਲਾਂ ਪਿੰਡ ਹੈ। ਇਸ ਪ੍ਰਾਜੈਕਟ ਲਈ ਇਥੋਂ ਦੀ ਪੰਚਾਇਤ ਦੀ ਜ਼ਮੀਨ ਕਾਫ਼ੀ ਲੰਬੇ ਸਮੇਂ ਤੋਂ ਲਈ ਹੋਈ ਹੈ ਪਰੰਤੂ ਪਾਣੀ ਦੀ ਸੁਵਿਧਾ, ਇੱਕ ਘੁੱਟ ਵੀ ਕਿਸੇ ਘਰ ਨੂੰ, ਕਿਸੇ ਵਿਅਕਤੀ ਨੂੰ ਨਹੀਂ ਮਿਲੀ। ਇਸੇ ਤਰ੍ਹਾਂ ਮਹਿਮਾ ਸਰਜਾ ਦੀ ਗੱਲ ਹੈ, ਅਨੇਕਾਂ ਪਿੰਡ ਇਸ ਤਰ੍ਹਾਂ ਦੇ ਹਨ, ਭੁੱਚੋਂ ਖੁਰਦ ਹੈ.....

**Mr Speaker :** Thank you. ਤੁਹਾਡਾ ਪੁਆਇੰਟ ਆ ਗਿਆ ਹੈ।

**ਸਰਦਾਰ ਅਜਾਇਬ ਸਿੰਘ ਭੱਟੀ :** ਇਹ ਜਿਹੜਾ ਵਾਟਰ ਵਰਕਸ ਦਾ ਪ੍ਰਾਜੈਕਟ ਹੈ, ਇਸ ਵਾਸਤੇ ਪੰਜਾਬ ਸਰਕਾਰ ਵੱਲੋਂ ਕੋਈ ਐਸ਼ੋਰੈਂਸ ਦਿੱਤੀ ਜਾਵੇ ਅਤੇ ਇਹ ਉਸ ਵਾਸਤੇ ਕੀ ਉਪਰਾਲੇ ਕਰਨਗੇ।

**Mr Speaker :** Thank you. Now we will take next item. ਧਿਆਨ ਦਿਵਾਊ ਨੋਟਿਸ, ਸਰਦਾਰ ਜਗਮੋਹਨ ਸਿੰਘ ਕੰਗ।

---

## CALL ATTENTION NOTICE UNDER RULE 66

## (SERIAL NO. 15)

**SARDAR JAGMOHAN SINGH KANG :** Sir,I beg to draw the attention of the Government towards a matter of urgent public importance, namely, great shortage of mining material (Sand & Bajri etc.) in the State. Construction industry, builders & Common man in villages & towns facing hardship/ problems due to scarcity / non availability of such mining material & resultantly prices of such material are beyond reach. There is great resentment & unrest amongst the all concerned people of Punjab.

Keeping in view the obvious and urgent importance of the matter, the Minister concerned may please be asked to make a statement on the floor of the House.

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਮਾਨਯੋਗ ਸਪੀਕਰ ਸਾਹਿਬ, ਵਾਕਿਆ ਹੀ ਇਹ ਬਹੁਤ ਜ਼ਰੂਰੀ ਮੁੱਦਾ ਹੈ ਅਤੇ ਸਰਕਾਰ ਇਸ ਬਾਰੇ ਬਹੁਤ ਚਿੰਤਤ ਹੈ। ਰਾਜ ਦੀਆਂ 120 ਖਾਣਾਂ ਜਿਨ੍ਹਾਂ ਦਾ ਰਕਬਾ 10823 ਏਕੜ ਅਤੇ ਇਕੱਲੀ ਇਕੱਲੀ ਦਾ ਰਕਬਾ 5 ਹੈਕਟੇਅਰ ਤੋਂ ਵੱਧ ਸੀ, ਦੇ ਠੇਕੇ ਮਾਨਯੋਗ ਹਾਈ ਕੋਰਟ ਦੇ ਸਿਵਲ ਰਿਟ ਪਟੀਸ਼ਨ ਨੰਬਰ 13706 ਆਫ਼ 2009 ਵਿੱਚ ਹੁਕਮਾਂ ਅਨੁਸਾਰ ਨਹੀਂ ਦਿੱਤੇ ਜਾ ਸਕੇ। ਹਾਈ ਕੋਰਟ ਵੱਲੋਂ ਇਨ੍ਹਾਂ ਤੇ ਸਟੇਅ ਕਰ ਦਿੱਤੀ ਗਈ ਸੀ। ਮਾਨਯੋਗ ਹਾਈਕੋਰਟ ਵੱਲੋਂ ਆਦੇਸ਼ ਦਿੱਤੇ ਗਏ ਕਿ ਅਜਿਹੇ ਰਕਬੇ ਦੀਆਂ ਖਾਣਾਂ ਦੇ ਠੇਕੇ ਭਾਰਤ ਸਰਕਾਰ ਦੇ ਵਾਤਾਵਰਣ ਅਤੇ ਜੰਗਲਾਤ ਮੰਤਰਾਲੇ ਪਾਸੋਂ ਈ.ਆਈ.ਏ. ਨੋਟੀਫਿਕੇਸ਼ਨ, 2006 ਤਹਿਤ ਇੰਨਵਾਇਰਨਮੈਂਟਲ ਕਲੀਅਰੈਂਸ ਲੈਣ ਉਪਰੰਤ ਹੀ ਚੜ੍ਹਾਏ ਜਾਣ। ਇਸ ਦੇ ਸਿੱਟੇ ਵਜੋਂ ਕੇਵਲ 241 ਖਾਣਾਂ ਜਿਨ੍ਹਾਂ ਦਾ ਕੁੱਲ ਰਕਬਾ 1382 ਏਕੜ ਸੀ, ਮਤਲਬ 10823 ਏਕੜ ਵਿੱਚੋਂ 1382 ਏਕੜ ਰਕਬਾ ਅਤੇ ਹਰ ਇੱਕ ਖਾਣ ਦਾ ਰਕਬਾ 5 ਹੈਕਟੇਅਰ ਤੋਂ ਘੱਟ ਸੀ, ਦੇ ਠੇਕੇ ਦੀ ਈ-ਆਕਸ਼ਨ ਰਾਹੀਂ 3 ਸਾਲ ਦੇ ਸਮੇਂ ਜੁਲਾਈ, 2011 ਤੋਂ ਜੂਨ, 2014 ਤੱਕ ਚੜ੍ਹਾਏ ਗਏ ਸਨ। ਇਹ ਠੇਕੇ ਸਰਕਾਰ ਵੱਲੋਂ ਰੇਤਾ ਅਤੇ ਬਜਰੀ ਦੇ ਰੇਟ ਫਿਕਸ ਕਰਕੇ ਘੱਟੋ ਘੱਟ ਬੋਲੀ ਦੇਣ ਵਾਲੇ ਠੇਕੇਦਾਰ ਨੂੰ ਦਿੱਤੇ ਗਏ ਸਨ ਤਾਂ ਜੋ ਆਮ ਪਬਲਿਕ ਨੂੰ ਰੇਤ ਆਦਿ ਸੁਖਾਵੇਂ ਰੇਟ ਤੇ ਮਿਲ ਸਕੇ। ਰਾਜ ਦੇ ਵੱਖ ਵੱਖ ਸ਼ਹਿਰਾਂ ਦੇ ਰੇਤ ਆਦਿ ਦੇ ਸੇਲ ਪੁਆਇੰਟ ਨੋਟੀਫਾਈ ਕੀਤੇ ਗਏ ਅਤੇ ਉਨ੍ਹਾਂ ਤੇ ਪ੍ਰਤੀ 100 ਕਿਊਬਿਕ ਫੁੱਟ ਰੇਤ ਆਦਿ ਦੇ ਰੇਟ ਵੀ ਫਿਕਸ ਕੀਤੇ ਗਏ। ਇਸ ਦੇ ਨਾਲ ਨਾਲ ਪ੍ਰਤੀ 100 ਕਿਊਬਿਕ ਫੁੱਟ ਖਾਣ ਤੇ 300 ਤੋਂ 260 ਰੁਪਏ ਦੇ ਵਿੱਚ ਰੇਟ

ਫਿਕਸ ਕੀਤੇ ਗਏ ਪਰ ਇਨ੍ਹਾਂ ਖਾਣਾਂ ਦੀ ਸਮਰੱਥਾ ਬਹੁਤ ਘੱਟ ਹੋਣ ਕਾਰਨ ਮਾਰਕੀਟ ਵਿੱਚ ਰੇਤਾ ਆਦਿ ਦੀ ਵੱਧ ਰਹੀ ਡਿਮਾਂਡ ਨੂੰ ਪੂਰਾ ਨਹੀਂ ਕੀਤਾ ਜਾ ਸਕਦਾ ਜਿਸ ਕਰਕੇ ਇਨ੍ਹਾਂ ਦੇ ਵਿਕਰੀ ਮੁੱਲ ਵੱਧ ਰਹੇ ਹਨ। ਗੈਰ ਕਾਨੂੰਨੀ ਨਿਕਾਸੀ ਨੂੰ ਨੱਥ ਪਾਉਣ ਲਈ ਜਿਸ ਬਾਰੇ ਇਨ੍ਹਾਂ ਨੇ ਅੱਜ ਜ਼ੀਰੋ ਆਵਰ ਵਿੱਚ ਵੀ ਗੱਲ ਕੀਤੀ ਸੀ, ਇਸ ਨੂੰ ਨੱਥ ਪਾਉਣ ਲਈ ਜ਼ਿਲ੍ਹਾ ਪ੍ਰਸ਼ਾਸਨ ਵੱਲੋਂ ਕਾਰਵਾਈ ਕਰਦੇ ਹੋਏ ਗੈਰਕਾਨੂੰਨੀ ਨਿਕਾਸੀਕਾਰਾਂ ਵਿਰੁੱਧ ਐਫ.ਆਈ.ਆਰਜ਼. ਦਰਜ ਕੀਤੀਆਂ ਗਈਆਂ ਜਿਸ ਦੇ ਚਲਦੇ ਇਕੱਲੇ ਜ਼ਿਲ੍ਹਾ ਰੋਪੜ ਵਿੱਚ 74 ਐਫ.ਆਈ.ਆਰਜ਼. ਰਜਿਸਟਰਡ ਕੀਤੀਆਂ ਗਈਆਂ। ਕਿਉਂਜੋ ਗੈਰ ਕਾਨੂੰਨੀ ਨਿਕਾਸੀ ਸਰਕਾਰ ਵਾਸਤੇ ਇੱਕ ਚਿੰਤਾ ਦਾ ਵਿਸ਼ਾ ਬਣ ਗਈ ਸੀ, ਇਸ ਲਈ ਮਾਨਯੋਗ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਜੀ ਦੀ ਪ੍ਰਧਾਨਗੀ ਹੇਠ ਇੱਕ ਕੈਬਿਨਟ ਸਬ ਕਮੇਟੀ ਦਾ ਮਾਨਯੋਗ ਮੁੱਖ ਮੰਤਰੀ ਸਾਹਿਬ ਵੱਲੋਂ ਗਠਨ ਕੀਤਾ ਗਿਆ। ਕਮੇਟੀ ਦੀਆਂ ਮਿਤੀ 20.6.2012 ਅਤੇ 25.6.2012 ਨੂੰ ਦੋ ਮੀਟਿੰਗਾਂ ਹੋਈਆਂ ਜਿਸ ਵਿੱਚ ਗੈਰ ਕਾਨੂੰਨੀ ਨਿਕਾਸੀ ਅਤੇ ਉਸ ਨੂੰ ਰੋਕਣ ਸਬੰਧੀ ਕਾਰਵਾਈ ਤੇ ਵਿਚਾਰ ਹੋਇਆ। ਕਿਉਂਜੋ ਰੇਤ ਅਤੇ ਬਜਰੀ ਆਦਿ ਦੀ ਘਾਟ ਨਾਲ ਲੋਕ ਹਿਤ ਦੇ ਵੱਡੇ ਵੱਡੇ ਉਸਾਰੀ ਦੇ ਪ੍ਰਾਜੈਕਟ ਪ੍ਰਭਾਵਿਤ ਹੋ ਰਹੇ ਸਨ, ਕਮੇਟੀ ਵੱਲੋਂ ਫੈਸਲਾ ਲਿਆ ਗਿਆ ਕਿ ਰਾਜ ਦੀਆਂ ਵੱਧ ਤੋਂ ਵੱਧ ਖਾਣਾਂ ਨਿਲਾਮ ਕੀਤੀਆਂ ਜਾਣ ਤਾਂ ਜੋ ਮਾਰਕੀਟ ਵਿੱਚ ਸਪਲਾਈ ਵੱਧ ਸਕੇ ਅਤੇ ਹਾਲਾਤ ਠੀਕ ਹੋ ਸਕਣ। ਕਮੇਟੀ ਵੱਲੋਂ ਆਪਣੀ ਮੀਟਿੰਗ ਮਿਤੀ 25.6.2012 ਵਿੱਚ ਇਹ ਵੀ ਫੈਸਲਾ ਲਿਆ ਗਿਆ ਕਿ ਬੰਦ ਪਏ ਸਟੋਨ ਕਰੈਸ਼ਰਾਂ ਨੂੰ ਉਨ੍ਹਾਂ ਪਾਸ ਪਏ ਸਟਾਕ ਨੂੰ ਸ਼ਰਤਾਂ ਤੇ ਕਰਸ਼ ਕਰਨ ਦੀ ਇਜ਼ਾਜ਼ਤ ਦੇ ਦਿੱਤੀ ਜਾਵੇ ਤਾਂ ਜੋ ਮਾਰਕੀਟ ਵਿੱਚ ਇਸ ਦੀ ਸਪਲਾਈ ਵੱਧ ਸਕੇ ਅਤੇ ਆਮ ਪਬਲਿਕ ਨੂੰ ਸੁਖਾਵੇਂ ਰੇਟਾਂ ਤੇ ਬਜਰੀ ਮਿਲ ਸਕੇ।

ਇਹ ਵੀ ਦੱਸਣਯੋਗ ਹੈ ਕਿ 120 ਖਾਣਾਂ ਦੇ ਪ੍ਰਾਜੈਕਟਾਂ ਵਿੱਚੋਂ 30 ਪ੍ਰਾਜੈਕਟ ਕੈਟਾਗਰੀ-ਬੀ ਵਿੱਚ ਆਉਂਦੇ ਹਨ ਅਤੇ ਉਨ੍ਹਾਂ ਦੀ ਇਨਵਾਇਰਨਮੈਂਟਲ ਕਲੀਅਰੈਂਸ ਸਟੇਟ ਲੈਵਲ ਇਨਵਾਇਰਨਮੈਂਟ ਇੰਪੈਕਟ ਅਸੈਸਮੈਂਟ ਅਥਾਰਟੀ ਵੱਲੋਂ ਦਿੱਤੀ ਜਾਣੀ ਹੈ। ਇਨ੍ਹਾਂ ਵਿੱਚੋਂ 18 ਪ੍ਰਾਜੈਕਟ ਅਥਾਰਟੀ ਦੀ ਮਿਤੀ 22.6.2012 ਨੂੰ ਹੋਈ ਮੀਟਿੰਗ ਵਿੱਚ ਕਲੀਅਰ ਕਰ ਦਿੱਤੇ ਗਏ ਹਨ ਅਤੇ ਬਾਕੀ ਦੀ ਇਨਵਾਇਰਨਮੈਂਟਲ ਕਲੀਅਰੈਂਸ 15 ਜੁਲਾਈ, 2012 ਤੱਕ ਮਿਲਣ ਦੀ ਆਸ ਹੈ। ਉਸ ਤੋਂ ਬਾਅਦ ਇਨ੍ਹਾਂ ਦੇ ਠੇਕੇ 15 ਦਿਨਾਂ ਦਾ ਨੋਟਿਸ ਜਾਰੀ ਕਰਦੇ ਹੋਏ ਅਗਸਤ ਦੇ ਪਹਿਲੇ ਹਫ਼ਤੇ ਤੱਕ ਚੜ੍ਹਾਏ ਜਾਣਗੇ। ਬਾਕੀ 90 ਖਾਣਾਂ ਜੋ ਕਿ ਕੈਟਾਗਰੀ-ਏ ਵਿੱਚ ਪੈਂਦੀਆਂ ਹਨ, 50 ਏਕੜ ਤੋਂ ਉਪਰ ਵਾਲੀਆਂ ਅਤੇ ਇਨ੍ਹਾਂ ਦੀ ਇਨਵਾਇਰਨਮੈਂਟ ਕਲੀਅਰੈਂਸ ਭਾਰਤ ਸਰਕਾਰ ਦੇ ਵਾਤਾਵਰਣ ਅਤੇ ਜੰਗਲਾਤ ਮੰਤਰਾਲੇ ਵੱਲੋਂ ਪ੍ਰਾਪਤ ਹੋਣੀ ਹੈ। ਵਿਭਾਗ ਇਨ੍ਹਾਂ ਖਾਣਾਂ ਦੀ ਇਨਵਾਇਰਨਮੈਂਟ ਕਲੀਅਰੈਂਸ ਛੇਤੀ ਲੈਣ ਦੇ ਯਤਨ ਕਰ ਰਿਹਾ ਹੈ ਅਤੇ ਇਸ ਮੰਤਵ ਲਈ ਮੈਸ. ਗਰਾਸ ਰੂਟ ਰਿਸਰਚ ਐਂਡ ਕਰੀਏਸ਼ਨ ਪ੍ਰਾਈਵੇਟ ਲਿਮਟਿਡ ਨਾਮ ਦੀ ਕੰਸਲਟੈਂਸੀ ਕੰਪਨੀ ਦੀ ਮਦਦ ਵੀ ਲਈ ਜਾ ਰਹੀ ਹੈ। ਇਸ ਦੇ ਨਾਲ ਵਾਤਾਵਰਣ ਸਬੰਧੀ ਪ੍ਰਾਜੈਕਟ ਰਿਪੋਰਟਾਂ ਫਾਈਲ ਕਰਦੇ

[ ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ ]

ਹੋਏ ਕਲੀਅਰੈਂਸ ਪ੍ਰਾਪਤ ਕੀਤੀ ਜਾ ਰਹੀ ਹੈ। ਇਨ੍ਹਾਂ ਦੀ ਇਨਵਾਇਰਨਮੈਂਟਲ ਕਲੀਅਰੈਂਸ ਦੋ ਮਹੀਨੇ ਦੇ ਅੰਦਰ-ਅੰਦਰ ਮਿਲਣ ਦੀ ਆਸ ਹੈ। ਇਹ ਸਾਰੀਆਂ ਟੋਟਲ ਜਿਹੜੀਆਂ ਖਾਣਾਂ ਹਨ, ਇਹ ਠੇਕੇ ਤੇ ਦੋ ਮਹੀਨੇ ਬਾਅਦ ਚੜ੍ਹ ਜਾਣਗੀਆਂ ਅਤੇ ਫਿਰ ਕਾਫ਼ੀ ਰਾਹਤ ਮਿਲਣ ਦੀ ਆਸ ਹੈ। ਬਾਕੀ ਪ੍ਰਬੰਧ ਸਰਕਾਰ ਕਰ ਰਹੀ ਹੈ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਇਹ ਸਾਰਾ ਜੱਗ ਜਾਣਦਾ ਹੈ, ਪੰਜਾਬ ਜਾਣਦਾ ਹੈ ਕਿ ਬਾਈ ਹੁੱਕ ਐਂਡ ਕਰੁੱਕ ਪੰਜਾਬ ਸਰਕਾਰ ਕਹਾਂ ਹੈ, ਬਾਦਲ ਪਰਿਵਾਰ ਕਹਾਂ ਹੈ? ਰੇਤੇ-ਬਜ਼ਰੀ ਦੇ ਠੇਕੇ, ਸ਼ਰਾਬ ਦੇ ਠੇਕੇ ਅਤੇ ਟੀ.ਵੀ.ਚੈਨਲਾਂ ਦੇ ਠੇਕੇ ਇਨ੍ਹਾਂ ਨੇ ਮੈਨੁਪਲੇਟ ਕਰਕੇ ਮੈਨੇਜ ਕੀਤੇ ਹੋਏ ਹਨ। ਅੱਜ ਤਾਨਾਸ਼ਾਹੀ ਕਾਰਨ ਤੇ ਅਕਬਰੀ ਰਾਜ ਕਾਰਨ ਇੰਨੇ ਚਿਰ ਤੋਂ ਸਾਰਾ ਕੰਮ ਬੰਦ ਪਿਆ ਹੈ (ਵਿਘਨ) ਮੈਂ ਆਪਣੀ ਗੱਲ ਦੋ-ਤਿੰਨ ਮਿੰਟ ਵਿੱਚ ਕਹਿ ਕੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਵਾਸਟ ਰੇਟ 100 ਸੁਕੇਅਰ ਫੀਟ ਦੇ ਹਿਸਾਬ ਨਾਲ ਵਧ ਰਹੇ ਹਨ, ਮਾਰਚ ਵਿੱਚ 1500/-ਰੁਪਏ, ਅਪ੍ਰੈਲ ਵਿੱਚ 2500/- ਅਤੇ ਜੂਨ ਵਿੱਚ 2800/-ਰੁਪਿਆ.......

**ਮਾਨਯੋਗ ਸਪੀਕਰ :** ਤੁਸੀਂ ਕਲੈਰੀਫਿਕੇਸ਼ਨ ਲਉ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਨਹੀਂ ਜੀ, ਸਾਰੀ ਗੱਲ ਜ਼ਰੂਰੀ ਹੈ, ਪਲੀਜ਼। Give me some time. River sand per hundred c.ft. 1200/-ਰੁਪਿਆ ਮਾਰਚ ਵਿੱਚ, 1600/-ਅਪ੍ਰੈਲ ਵਿੱਚ ਤੇ ਜੂਨ ਵਿੱਚ 1800/-ਰੁਪਿਆ। ਕੋਲ ਬਜ਼ਰੀ per hundred c.ft. (Interruption)......

**ਮਾਨਯੋਗ ਸਪੀਕਰ :** ਤੁਸੀਂ ਡਿਟੇਲ ਨਾ ਦਿਉ। ਤੁਸੀਂ ਕਲੈਰੀਫਿਕੇਸ਼ਨ ਲੈ ਲਉ। (ਵਿਘਨ)

**ਮੰਤਰੀ :** ਕੰਗ ਸਾਹਿਬ, ਤੁਹਾਡਾ ਸਵਾਲ ਮੈਂ ਸਮਝ ਗਿਆ ਹਾਂ। (ਵਿਘਨ)

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਇਹ ਦੱਸ ਦੇਣ...(ਵਿਘਨ)

**ਮੰਤਰੀ :** ਇਹ ਸਪਲੀਮੈਂਟਰੀ ਕਰਨ। ਮੈਂ ਤੁਹਾਡਾ ਸਵਾਲ ਸਮਝ ਗਿਆ ਹਾਂ। ਤੁਸੀਂ ਆਪਣੀ ਸਰਕਾਰ ਦੇ ਵੇਲੇ ਦੇ ਰੇਟ ਕੱਢ ਕੇ ਵੇਖ ਲਓ? ਦੋ ਮਹੀਨਿਆਂ ਦੇ ਵਿੱਚ ਜਿੰਨੀਆਂ ਐਫ.ਆਈ.ਆਰਜ਼. ਦਰਜ ਹੋਈਆਂ ਹਨ, ਤੁਸੀਂ ਆਪਣੀਆਂ ਪਿਛਲੀਆਂ ਸਰਕਾਰਾਂ ਦਾ ਰਿਕਾਰਡ ਕੱਢ ਲਓ........(ਵਿਘਨ) ਮੈਂ ਤੁਹਾਨੂੰ ਕਿਹਾ ਹੈ ਕਿ ਰੋਪੜ ਦੇ ਵਿੱਚ 74 ਐਫ.ਆਈ.ਆਰਜ਼. ਦਰਜ ਹੋਈਆਂ ਹਨ। ਇਹ ਜਿਹੜੀ ਅੱਜ ਮਾਰਕੀਟ ਦੇ ਵਿੱਚ ਤੰਗੀ ਹੈ (ਵਿਘਨ)

**ਮਾਨਯੋਗ ਸਪੀਕਰ :** ਤੁਸੀਂ ਆਪਸ ਵਿੱਚ ਡਾਇਰੈਕਟ ਗੱਲ ਨਾ ਕਰੋ। ਚੇਅਰ ਨੂੰ ਸੰਬੋਧਨ ਕਰੋ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਅੱਜ ਮਾਰਕੀਟ ਵਿੱਚ ਜਿਹੜੀ ਤੰਗੀ ਹੈ, ਉਹ ਕਿਸ ਕਰਕੇ ਹੈ? ਅਸੀਂ ਸੈਂਕੜੇ ਐਫ.ਆਈ.ਆਰਜ਼. ਦਰਜ ਕੀਤੀਆਂ ਹਨ, ਜਿਹੜੇ ਇਲਲੀਗਲ ਨਿਕਾਸੀ ਕਰਦੇ ਸੀ, ਉਨ੍ਹਾਂ ਬਾਰੇ ਤੁਸੀਂ ਸਾਡੇ ਕੋਲੋਂ ਰਿਕਾਰਡ ਲੈ ਲਉ। 74 ਐਫ.ਆਈ.ਆਰਜ਼ ਤਾਂ ਸਿਰਫ ਰੋਪੜ ਜ਼ਿਲ੍ਹੇ ਵਿੱਚ ਦਰਜ ਹੋਈਆਂ ਹਨ.....(ਵਿਘਨ)....

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਸਵਾਲ ਇਹ ਨਹੀਂ ਹੈ ਕਿ......(ਵਿਘਨ)

**ਮੰਤਰੀ :** ਹੋਰ ਰਿਕਾਰਡ ਵੀ ਵੇਖ ਲਉ। (ਵਿਘਨ)

**ਮਾਨਯੋਗ ਸਪੀਕਰ :** ਤੁਸੀਂ ਜਿਹੜੀ ਜਾਣਕਾਰੀ ਲੈਣੀ ਹੈ, ਉਹ ਲੈ ਲਉ (ਵਿਘਨ)

**ਮੰਤਰੀ :** ਤੁਹਾਡਾ ਜਿਹੜਾ ਏਜੰਡਾ ਹੈ, ਸਿਰਫ ਐਲੀਗੇਸ਼ਨ ਲਗਾਉਣਾ ਹੈ, ਹੋਰ ਇਸ ਤੋਂ ਇਲਾਵਾ ਕੋਈ ਗੱਲ ਨਹੀਂ ਹੈ।

**ਸਰਦਾਰ ਜਗਮੋਹਨ ਸਿੰਘ ਕੰਗ :** ਪਹਿਲਾਂ ਮੇਰੀ ਗੱਲ ਸੁਣੋ....(ਵਿਘਨ)

**ਮੰਤਰੀ :** ਗੱਲ ਤੁਹਾਡੀ ਸੁਣ ਲਈ ਹੈ। ਜਵਾਬ ਤੁਹਾਨੂੰ ਸਾਰਾ ਦੇ ਦਿੱਤਾ ਹੈ। ਕਾਫ਼ੀ ਡਿਟੇਲ ਵਿਚ ਜਵਾਬ ਦੇ ਦਿੱਤਾ ਹੈ। (ਵਿਘਨ) ਸਪੀਕਰ ਸਾਹਿਬ, ਡਿਟੇਲ ਵਿਚ ਜਵਾਬ ਦੇ ਦਿੱਤਾ ਹੈ ਕਿ ਇੰਨੇ ਚਿਰ ਵਿੱਚ ਇੰਨੀਆਂ ਖਾਣਾਂ ਠੇਕੇ ਤੇ ਚੜ੍ਹ ਜਾਣਗੀਆਂ ਕਿਉਂਕਿ ਹੁਣ ਕੋਰਟ ਦੇ ਸਾਹਮਣੇ ਸਾਡਾ ਕੋਈ ਵੱਸ ਨਹੀਂ ਹੈ। ਕੋਰਟ ਨੇ ਇਹ ਸਟੇਅ ਕੀਤੀ ਹੈ। ਇਸ ਵਕਤ ਪੰਜ ਏਕੜ ਤੋਂ ਘੱਟ ਜਿਹੜੀਆਂ ਖਾਣਾਂ ਹਨ, ਸਿਰਫ ਉਹ ਖਾਣਾਂ ਚੜ੍ਹਾਈਆਂ ਹਨ। ਉਹ ਵੀ ਤਕਰੀਬਨ 10,823 ਏਕੜ ਦੇ ਵਿੱਚੋਂ ਸਿਰਫ 1382 ਏਕੜ ਖਾਣਾਂ ਹਨ, ਇਸ ਕਰਕੇ ਮਾਰਕੀਟ ਦੇ ਵਿੱਚ ਤੰਗੀ ਹੈ। ਬਾਕੀ ਅਸੀਂ ਸਖ਼ਤੀ ਹੀ ਇੰਨੀ ਕੀਤੀ ਹੈ ਅਤੇ ਐਫ.ਆਈ.ਆਰਜ਼. ਹੀ ਇੰਨੀਆਂ ਦਰਜ ਹੋਈਆਂ ਹਨ ਕਿ ਸਾਰਾ ਕੰਮ ਬੰਦ ਹੋ ਗਿਆ ਹੈ ਜਾਂ ਇੱਕ ਕੰਮ ਕਰ ਦਿਉ, ਤੁਸੀਂ ਕਹਿ ਦਿਉ ਕਿ ਨਹੀਂ ਜੀ, ਕੋਈ ਕਾਰਵਾਈ ਨਾ ਕਰੋ ਤੇ ਲੋਕ ਆਪ ਹੀ ਰੇਤ ਪੁੱਟ ਕੇ ਲਿਜਾਉਂਦੇ ਰਹਿਣ, ਉਹ ਵੀ ਤੁਹਾਨੂੰ ਚੰਗਾ ਨਹੀਂ ਲਗਦਾ ਅਤੇ ਇਹ ਵੀ ਚੰਗਾ ਨਹੀਂ ਲਗਦਾ। ਇਸ ਕਰਕੇ ਜਵਾਬ ਡਿਟੇਲ ਵਿੱਚ ਤੁਹਾਨੂੰ ਦੇ ਦਿੱਤਾ ਹੈ, ਤੁਸੀਂ ਇਸ ਨੂੰ ਪੜ੍ਹੋ ਅਤੇ ਵਾਚ ਕਰੋ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ, ਜੋ ਮੇਰੀ ਜਾਣਕਾਰੀ ਹੈ, ਉਹ ਇਹ ਹੈ ਕਿ ਇਹ ਰੇਤੇ-ਬਜਰੀ ਦਾ ਸੈਲਫ ਇੰਪੋਜ਼ਡ ਬੈਨ ਹੈ। ਪਰਚੇ ਤਾਂ ਕੀਤੇ ਜਾਂਦੇ ਹਨ ਜੱਟ ਜ਼ਿਮੀਦਾਰਾਂ ਨੂੰ ਪ੍ਰੈਸ਼ਰਾਈਜ਼ ਕਰਨ ਲਈ ਕਿਉਂਕਿ ਇਨ੍ਹਾਂ ਦਾ ਠੇਕੇਦਾਰਾਂ ਨਾਲ ਸਮਝੌਤਾ ਨਹੀਂ ਹੋ ਰਿਹਾ।**** (ਵਿਘਨ, ਸ਼ੋਰ)

---

** Expunged as ordered by the Chair.

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜ਼ਾਜ਼ਤ ਬੋਲ ਰਹੇ ਸਨ ਜਿਸ ਕਰਕੇ ਸਦਨ ਵਿੱਚ ਕਾਫੀ ਸ਼ੋਰ ਸੀ ਅਤੇ ਕੁਝ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਹ ਹੋ ਸਕਦਾ ਹੈ ਕਿ ** **(ਵਿਘਨ, ਸ਼ੋਰ)

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜ਼ਾਜ਼ਤ ਬੋਲ ਰਹੇ ਸਨ ਜਿਸ ਕਰਕੇ ਸਦਨ ਵਿੱਚ ਕਾਫੀ ਸ਼ੋਰ ਸੀ ਅਤੇ ਕੁਝ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਸਰਦਾਰ ਜਗਮੋਹਨ ਸਿੰਘ ਕੰਗ :** ** ** (ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਨੈਕਸਟ, ਵਿੱਤੀ ਕੰਮ ਕਾਰ। ਹਾਂ ਜੀ, ਜਾਖੜ ਜੀ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਗੱਲ ਇਹ ਵਿਧਾਨ ਸਭਾ ਵਿੱਚ ਉੱਠੀ ਹੈ। ਜੋ ਗੱਲ ਕੰਗ ਸਾਹਿਬ ਨੇ ਕਹੀ ਹੈ ਅਤੇ ਜੋ ਜਵਾਬ ਮੰਤਰੀ ਸਾਹਿਬ ਦੇ ਰਹੇ ਹਨ ਕਿ ਪੰਜਾਬ ਵਿੱਚ ਕਿਸ ਤਰ੍ਹਾਂ ਦੇ ਰੇਟ ਚੱਲ ਰਹੇ ਹਨ। ਮੈਂਬਰ ਸਾਹਿਬ ਨੇ ਬੜੇ ਸੀਰੀਅਸ ਐਲੀਗੇਸ਼ਨ ਲਗਾਏ ਹਨ। ਮੈਂ ਸਮਝਦਾ ਹਾਂ ਕਿ ਕੋਈ ਨਾ ਕੋਈ ਜਵਾਬ ਇੱਧਰੋਂ ਆਉਣਾ ਚਾਹੀਦਾ ਹੈ, ਮੁੱਖ ਮੰਤਰੀ ਸਾਹਿਬ ਇਸ ਬਾਰੇ ਕੋਈ ਜਵਾਬ ਦੇਣ।

**ਮਾਨਯੋਗ ਸਪੀਕਰ :** ਜਵਾਬ ਤਾਂ ਮਨਿਸਟਰ ਸਾਹਿਬ ਨੇ ਦੇ ਦਿੱਤਾ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਮਨਿਸਟਰ ਸਾਹਿਬ ਨੇ ਜੋ ਜਵਾਬ ਦਿੱਤਾ ਹੈ It is not satisfactory. (ਵਿਘਨ, ਸ਼ੋਰ)

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜ਼ਾਜ਼ਤ ਬੋਲ ਰਹੇ ਸਨ ਜਿਸ ਕਰਕੇ ਸਦਨ ਵਿੱਚ ਕਾਫੀ ਸ਼ੋਰ ਸੀ ਅਤੇ ਕੁਝ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਮੰਤਰੀ :** ਮੈਂ ਜਾਖੜ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਆਪ ਆ ਕੇ ਦੇਖੋ ਜਿਹੜੇ ਪ੍ਰਬੰਧ ਅਸੀਂ ਕੀਤੇ ਹਨ, ਜਿਹੜੀਆਂ ਮੀਟਿੰਗਜ਼ ਹੋਈਆਂ ਹਨ। ਸਬ-ਕਮੇਟੀ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਇਸੇ ਕਰਕੇ ਬਣਾਈ ਹੈ ਔਰ ਸਰਕਾਰ ਇਸ ਤੇ ਚਿੰਤਤ ਹੈ। ਆਉਣ ਵਾਲੇ ਦੋ ਮਹੀਨਿਆਂ ਵਿੱਚ ਇਸ ਵਿੱਚ ਬਹੁਤ ਰਾਹਤ ਮਿਲਣ ਵਾਲੀ ਹੈ। ਜਿਨ੍ਹਾਂ ਕੋਲ ਸਟਾਕ ਪਿਆ ਸੀ ਅਸੀਂ ਪਹਿਲਾਂ ਉਨ੍ਹਾਂ ਨੂੰ ਵੀ ਇਜ਼ਾਜ਼ਤ ਨਹੀਂ ਦਿੱਤੀ ਹੋਈ ਸੀ ਪਰ ਰੇਟ ਘਟਾਉਣ ਵਾਸਤੇ ਅਸੀਂ ਉਨ੍ਹਾਂ ਨੂੰ ਵੀ ਇਜ਼ਾਜ਼ਤ ਦੇ ਦਿੱਤੀ ਹੈ।....(ਵਿਘਨ, ਸ਼ੋਰ)

** Expunged as ordered by the Chair.

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜ਼ਾਜ਼ਤ ਬੋਲ ਰਹੇ ਸਨ ਜਿਸ ਕਰਕੇ ਸਦਨ ਵਿੱਚ ਕਾਫੀ ਸ਼ੋਰ ਸੀ ਅਤੇ ਕੁਝ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ :** ਤੁਸੀਂ ਡਿਮਾਂਡਜ਼ ਤੇ ਬੋਲ ਲੈਣਾ। ਕਾਲ ਅਟੈਂਸ਼ਨ ਤੇ ਹੋਰ ਕੋਈ ਡਿਸਕਸ਼ਨ ਨਹੀਂ ਹੋਣੀ।

(ਇਸ ਸਮੇਂ ਸਰਦਾਰ ਜਗਮੋਹਨ ਸਿੰਘ ਕੰਗ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਗੈਰ ਇਜ਼ਾਜ਼ਤ ਬੋਲ ਰਹੇ ਸਨ ਜੋ ਕਿ ਮਾਈਕ ਬੰਦ ਹੋਣ ਕਰਕੇ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ :** ਕੰਗ ਸਾਹਿਬ, ਬੈਠ ਜਾਓ ਪਲੀਜ਼।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, ਬੇਨਤੀ ਹੈ ਕਿ ਜੋ ਇਨ੍ਹਾਂ ਨੇ ਨਾਮ ਲੈ ਕੇ ਕਿਹਾ ਹੈ ਉਹ ਐਕਸਪੰਜ ਕੀਤਾ ਜਾਵੇ। Kang Sahib, with due respect ਜੇ ਤੁਹਾਡੇ ਕੋਲ ਕੋਈ ਪਰੂਫ ਹੈ ਉਹ ਸਦਨ ਦੇ ਮੇਜ਼ ਤੇ ਰੱਖੋ। Don't make wild allegations on any member of the House. Please, you are well respected. ਚਾਰ ਵਾਰੀ ਤੁਸੀਂ ਵਜ਼ੀਰ ਵੀ ਰਹੇ ਹੋ ਐਂਵੇਂ ਐਲੀਗੇਸ਼ਨ ਨਾ ਕਿਸੇ ਤੇ ਲਾਓ। ਜੇਕਰ ਤੁਹਾਡੇ ਕੋਲ ਕੋਈ ਪਰੂਫ ਹੈ ਤਾਂ ਉਹ ਹਾਊਸ ਵਿਚ ਰੱਖੋ।(ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਕਾਲ ਅਟੈਂਨਸ਼ਨ ਤੇ ਹੋਰ ਕੋਈ ਡਿਸਕਸ਼ਨ ਨਹੀਂ ਹੋਣੀ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜ਼ਾਜ਼ਤ ਬੋਲ ਰਹੇ ਸਨ ਜਿਸ ਕਰਕੇ ਸਦਨ ਵਿੱਚ ਕਾਫੀ ਸ਼ੋਰ ਸੀ ਅਤੇ ਕੁਝ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਆਪ ਇਨ੍ਹਾਂ ਨੇ ਖਜ਼ਾਨੇ ਨੂੰ ਚੂਨਾ ਲਗਾਇਆ ਹੈ, ਪੈਸੇ ਬਣਾਏ ਹਨ। ਤੁਸੀਂ ਰਿਕਾਰਡ ਕਢਾ ਲਓ।(ਵਿਘਨ, ਸ਼ੋਰ) ਐਂਵੇਂ ਫਜ਼ੂਲ ਦੀ ਐਲੀਗੇਸ਼ਨ ਇੱਥੇ ਉੱਠ ਕੇ ਕੋਈ ਲਗਾ ਦੇਵੇ, ਕੋਈ ਕਹਿ ਦੇਵੇ ਮਜੀਠੀਆ ਖਾ ਰਿਹਾ ਹੈ, ਕੋਈ ਕਹਿ ਦੇਵੇ ਜਾਖੜ ਖਾ ਰਿਹਾ ਹੈ, ਕੋਈ ਕਹਿ ਦੇਵੇ ਲਾਲ ਸਿੰਘ ਖਾ ਰਿਹਾ ਹੈ (ਵਿਘਨ, ਸ਼ੋਰ) ਐਂਵੇਂ ਤੁਸੀਂ ਗੱਲ ਕਰਦੇ ਚੰਗੇ ਨਹੀਂ ਲਗਦੇ। ਤੁਹਾਡੇ ਕੋਲ ਕੋਈ ਪਰੂਫ ਹੈ ਤਾਂ ਦੱਸੋ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜ਼ਾਜ਼ਤ ਬੋਲ ਰਹੇ ਸਨ ਜਿਸ ਕਰਕੇ ਸਦਨ ਵਿੱਚ ਕਾਫੀ ਸ਼ੋਰ ਸੀ ਅਤੇ ਕੁਝ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

## DHARNA

**ਮਾਨਯੋਗ ਸਪੀਕਰ :** ਕਾਲ ਅਟੈਂਨਸ਼ਨ ਤੇ ਹੋਰ ਕੋਈ ਡਿਸਕਸ਼ਨ ਨਹੀਂ ਹੋਣੀ। (ਵਿਘਨ, ਸ਼ੋਰ)

(ਇਸ ਸਮੇਂ ਸਰਦਾਰ ਜਗਮੋਹਨ ਸਿੰਘ ਕੰਗ ਵੈੱਲ ਆਫ਼ ਦਿ ਹਾਊਸ ਵਿੱਚ ਆ ਕੇ ਧਰਨੇ ਤੇ ਬੈਠ ਗਏ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਹਾਜ਼ਰ ਮੈਂਬਰ ਸਾਹਿਬਾਨ ***** ਨਾਅਰੇ ਮਾਰਦੇ ਹੋਏ ਵੈੱਲ ਆਫ਼ ਦਿ ਹਾਊਸ ਵਿੱਚ ਆ ਗਏ।)

**ਮਾਨਯੋਗ ਸਪੀਕਰ :** ਨਾਅਰੇ ਰਿਕਾਰਡ ਨਾ ਕੀਤੇ ਜਾਣ। ਕਾਲ ਅਟੈਂਨਸ਼ਨ ਤੇ ਕੋਈ ਡਿਸਕਸ਼ਨ ਨਹੀਂ ਹੋ ਸਕਦੀ। Please go to your seats.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਸਾਹਿਬਾਨ ਵੱਲ ਆਫ਼ ਦਿ ਹਾਊਸ ਵਿੱਚ ਆ ਕੇ **** ਨਾਅਰੇ ਮਾਰ ਰਹੇ ਸਨ।)

**Mr. Speaker :** I Can't allow discussion on Call Attention Notice. ਇਹ ਨਾਅਰੇ ਰਿਕਾਰਡ ਨਾ ਕੀਤੇ ਜਾਣ।.....(ਵਿਘਨ) ਤੁਸੀਂ ਮੇਰੀ ਗੱਲ ਸੁਣ ਲਓ..... (ਵਿਘਨ) ਤੁਸੀਂ ਮੇਰੀ ਗੱਲ ਤਾਂ ਸੁਣ ਲਓ। ਦੇਖੋ ਕਾਲ ਅਟੈਨਸ਼ਨ ਨੋਟਿਸ ਤੇ ਕੋਈ ਡਿਸਕਸ਼ਨ ਨਹੀਂ ਹੋ ਸਕਦੀ। There shall be no debate on Call Attention Notice.

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਹੋ ਕੇ **** ਨਾਅਰੇ ਮਾਰ ਰਹੇ ਸਨ।)

**Mr. Speaker :** As per rule 66 (3);

"There shall be no debate on such statement at the time it is made but each Member in whose name the notice stands in the list of Business may, with the permission of the Speaker, ask a question;"

ਇਸ ਕਰਕੇ ਤੁਸੀਂ ਪਲੀਜ਼ ਜਾਓ। ਆਪਣੀਆਂ ਸੀਟਾਂ ਤੇ ਬੈਠੋ।(ਵਿਘਨ, ਸ਼ੋਰ) ਨਹੀਂ ਜੀ, ਨਹੀਂ ਜੀ। No. No. Please go to your Seats. ਮੈਂ ਹੁਣ ਬਜਟ ਲੈਣਾ ਹੈ।....(ਵਿਘਨ) ਹੁਣ ਤੁਸੀਂ ਕਿਰਪਾ ਕਰਕੇ ਆਪਣੀਆਂ ਆਪਣੀਆਂ ਸੀਟਾਂ ਤੇ ਜਾਓ।

(ਇਸ ਸਮੇਂ ਵੀ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ਼ ਦਿ ਹਾਊਸ ਵਿੱਚ ਖੜ੍ਹੇ ਹੋ ਕੇ **** ਨਾਅਰੇ ਮਾਰ ਰਹੇ ਸਨ।)

** Expunged as ordered by the Chair.

**ਮਾਨਯੋਗ ਸਪੀਕਰ** : ਇਹ ਨਾਅਰੇ ਰਿਕਾਰਡ ਨਾ ਕੀਤੇ ਜਾਣ। (ਵਿਘਨ, ਸ਼ੋਰ) ਜਿਹੜੀ ਗੱਲ ਤੁਸੀਂ ਕਹਿਣਾ ਚਾਹੁੰਦੇ ਹੋ, ਤੁਹਾਡਾ ਪੁਆਇੰਟ ਆ ਗਿਆ ਹੈ। ਨਹੀਂ, ਨਹੀਂ......(ਵਿਘਨ) Please go to your Seats. ਪਲੀਜ਼ ਏਥੇ, ਡਿਮਾਂਡਜ਼ ਆਉਣੀਆਂ ਹਨ, ਤੁਸੀਂ ਉਨ੍ਹਾਂ ਉਤੇ ਬੋਲ ਲੈਣਾ। ਡਿਮਾਂਡਜ਼ ਤੇ ਬੋਲ ਲੈਣਾ। I cannot comment. Please go to your Seats. ਡਿਮਾਂਡਜ਼ ਆਉਣੀਆਂ ਹਨ, ਉਨ੍ਹਾਂ ਤੇ ਬੋਲ ਲੈਣਾ।.......(ਵਿਘਨ)

## SHORT ADJOURNMENT OF THE HOUSE

**ਮਾਨਯੋਗ ਸਪੀਕਰ** : ਹੁਣ ਸਦਨ 12.00 ਵਜੇ ਦੁਪਿਹਰ ਤੱਕ ਸਥੱਗਿਤ ਕੀਤਾ ਜਾਂਦਾ ਹੈ।

*11.32 ਵਜੇ ਪੂ: ਦੁ: (*ਇਸ ਸਮੇਂ ਸਦਨ 12.00 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਹੋ ਗਿਆ।)

(The House re-assembled at 12.30 Noon.)

---

## SHORT ADJOURNMENT OF THE HOUSE

**ਮਾਨਯੋਗ ਸਪੀਕਰ** : ਹੁਣ ਸਦਨ ਫਿਰ ਦੁਬਾਰਾ ਅੱਧੇ ਘੰਟੇ ਲਈ ਹੋਰ ਸਥੱਗਿਤ ਕੀਤਾ ਜਾਂਦਾ ਹੈ।

*12.00 ਵਜੇ ਦੁਪਹਿਰ (ਇਸ *ਸਮੇਂ ਸਦਨ 12.30 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਹੋ ਗਿਆ।)

(The House re- assembled at 12.30 P.M)

---

### CALL ATTENTION NOTICE UNDER RULE 66 (RESUMPTION)

**ਸ਼੍ਰੀ ਸੁਨੀਲ ਕੁਮਾਰ ਜਾਖੜ** : ਮਾਨਯੋਗ ਸਪੀਕਰ ਸਾਹਿਬ, ਹੁਣ ਥੋੜ੍ਹੀ ਦੇਰ ਪਹਿਲਾਂ ਸਦਨ ਦੇ ਵਿੱਚ ਬੜੇ ਸੀਰੀਅਸ issues relating to entire Punjab regarding shortage of material for construction ਚਾਹੇ ਰੇਤਾ ਹੈ ਜਾਂ ਬਜਰੀ ਹੈ, ਉਸ ਦੇ ਵਾਸਤੇ ਸਾਡੇ ਆਨਰੇਬਲ ਮੈਂਬਰ ਸਾਹਿਬ ਨੇ ਸਵਾਲ ਉਠਾਇਆ ਜਿਸ ਕਰਕੇ this house had to be adjourned. ਸਪੀਕਰ ਸਾਹਿਬ, ਅਸੀਂ ਸਾਰੇ ਇਕ ਰਿਸਪਾਂਸੀਬਲ ਆਪੋਜੀਸ਼ਨ ਹੋਣ ਦੇ ਨਾਤੇ ਇਹ ਚਾਹੁੰਦੇ ਹਾਂ ਕਿ ਇਹ ਸਦਨ ਆਪਣੀ ਕਾਰਵਾਈ ਕਰੇ। ਬਜਟ ਦੇ ਬਹੁਤ ਸਾਰੇ ਮੁੱਦੇ ਡਿਸਕਸ ਹੋਣ ਵਾਲੇ ਪਏ ਹਨ but before that, through your good office, you are custodian of this House and through this House you are

[ ਸ਼੍ਰੀ ਸੁਨੀਲ ਕੁਮਾਰ ਜਾਖੜ ]

custodian of the people of Punjab. ਮੈਂ ਤੁਹਾਨੂੰ ਰਿਕੁਐਸਟ ਕਰਾਂਗਾ ਕਿ ਪੰਜਾਬ ਦੇ ਵਿੱਚ ਇਸ ਮੈਟੀਰੀਅਲ ਦੀ ਸਪਲਾਈ ਦੀ ਸ਼ਾਰਟੇਜ਼ ਦਾ ਜੋ ਕੰਗ ਸਾਹਿਬ ਨੇ ਮੈਨਸ਼ਨ ਕੀਤਾ ਹੈ, ਉਸ ਸ਼ਾਰਟੇਜ਼ ਨੂੰ ਸਰਕਾਰ ਕਿਸ ਤਰ੍ਹਾਂ ਹੱਲ ਕਰਨਾ ਚਾਹੁੰਦੀ ਹੈ? ਕਿਸ ਤਰ੍ਹਾਂ allegation of cartalization of the monopoly which is being created to extort more prices from the people, ਲੋਕਾਂ ਤੋਂ ਵਾਧੂ ਪੈਸੇ ਲੈਣ ਅਤੇ ਕਾਰਟੈਲਾਈਜੇਸ਼ਨ ਦੇ ਇਲਜ਼ਾਮ ਲਗਾਏ ਹਨ, ਕਿਸ ਤਰ੍ਹਾਂ ਸਰਕਾਰ ਇੰਸ਼ੋਅਰ ਕਰੇਗੀ ਕਿ ਸਹੀ ਕੀਮਤ ਦੇ ਉਤੇ ਛੇਤੀ ਤੋਂ ਛੇਤੀ ਇਸ ਮੈਟੀਰੀਅਲ ਦੀ ਸਪਲਾਈ ਹੋਵੇਗੀ। ਉਸਦੇ ਬਾਅਦ ਆਪਾਂ ਵਿਧਾਨ ਸਭਾ ਦੀ ਕਾਰਵਾਈ ਚਾਲੂ ਕਰੀਏ, I would request for that.

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਜੋ ਮਸਲਾ ਬਿਲਡਿੰਗ ਮੈਟੀਰੀਅਲ ਦਾ ਹੈ, ਭਾਵੇਂ ਰੇਤਾ ਹੈ ਜਾਂ ਬਜਰੀ ਦਾ ਹੈ, ਇਹ ਬਿਲਕੁਲ ਠੀਕ ਹੈ ਕਿ ਇਸ ਵੇਲੇ ਸਪਲਾਈ ਟੋਟਲ ਬੰਦ ਹੈ। ਬੰਦ ਕਿਉਂ ਹੋਇਆ ਕਿਉਂਕਿ ਅਖਬਾਰਾਂ ਵਿੱਚ ਖ਼ਬਰਾਂ ਲੱਗੀਆਂ ਕਿ ਇਲਲੀਗਲ ਮਾਈਨਿੰਗ ਹੋ ਰਹੀ ਹੈ। ਉਸ ਨੂੰ ਚੈੱਕ ਕਰਨ ਵਾਸਤੇ ਸਰਕਾਰ ਦੀ ਜ਼ਿੰਮੇਂਵਾਰੀ ਸੀ। ਸਰਕਾਰ ਨੇ ਬੰਦ ਕਰਵਾਇਆ ਅਤੇ ਜਦੋਂ ਸਾਰੇ ਮਾਮਲੇ ਦੀ ਘੋਖ ਹੋਈ ਤੇ ਜਿਹੜੇ ਏਰੀਏ ਦੇ ਬਾਰੇ ਸਰਕਾਰ ਦੇ ਕੋਲ ਅਥਾਰਟੀ ਹੈ, 5 ਏਕੜ ਤੋਂ ਘੱਟ ਦੇ ਏਰੀਏ ਵਾਸਤੇ ਸਰਕਾਰ ਨੇ ਪਾਲਿਸੀ ਬਣਾਈ ਹੈ ਅਤੇ ਉਸ ਪਾਲਿਸੀ ਦੇ ਅਧਾਰ ਤੇ ਉਨ੍ਹਾਂ ਨੂੰ ਨਿਲਾਮ ਕੀਤਾ ਜਾ ਰਿਹਾ ਹੈ। ਇਸ ਦੇ ਨਾਲ ਹੀ ਜਿਹੜੀ ਪ੍ਰਾਈਸ ਲਾਈਨ ਹੈ ਕਿਉਂਕਿ ਜਦੋਂ ਮਾਲ ਖ਼ਤਮ ਹੋ ਗਿਆ ਮਾਰਕੀਟ ਵਿੱਚ ਮਾਲ ਮਿਲਣਾ ਬੰਦ ਹੋ ਗਿਆ ਤਾਂ ਪ੍ਰਾਈਸ ਬਹੁਤ ਉੱਪਰ ਚਲੀ ਗਈ ਇਸ ਕਰਕੇ ਲੋਕਾਂ ਵਿੱਚ ਹਾਹਾਕਾਰ ਮੱਚ ਗਈ। ਬਾਦਲ ਸਾਹਿਬ ਨੇ ਤੁਰੰਤ ਇਸ ਗੱਲ ਦਾ ਨੋਟਿਸ ਲੈ ਕੇ ਫੈਸਲਾ ਕੀਤਾ ਕਿ ਕੀਮਤ ਬਿਲਕੁਲ ਵਧਾਈ ਨਾ ਜਾਵੇ ਔਰ ਜੋ ਪਹਿਲੇ ਆਕਸ਼ਨ ਵੇਲੇ ਕੀਮਤ ਰੱਖੀ ਗਈ ਸੀ, ਉਸੇ ਕੀਮਤ ਤੇ ਮੈਟੀਰੀਅਲ ਲੋਕਾਂ ਨੂੰ ਸਪਲਾਈ ਕੀਤਾ ਜਾਵੇਗਾ। ਇਕ ਜਿਹੜੀ ਝੋਟਾ ਪਰਚੀ ਲੱਗਦੀ ਹੈ, ਉਸ ਕਰਕੇ ਵੀ ਬੜਾ ਰੇਟ ਵਧਿਆ ਸੀ। ਸੀ.ਐਮ.ਸਾਹਿਬ ਦਾ ਆਦੇਸ਼ ਹੈ ਕਿ ਜੇ ਕੋਈ ਝੋਟਾ ਪਰਚੀ ਲਗਾਉਂਦਾ ਹੈ, ਉਸ ਦੇ ਖਿਲਾਫ਼ ਕਾਰਵਾਈ ਕੀਤੀ ਜਾਵੇ ਅਗਰ ਉਹ ਫਿਰ ਵੀ ਨਹੀਂ ਹੱਟਦਾ ਤਾਂ ਉਸਦੇ ਖਿਲਾਫ਼ ਕਾਰਵਾਈ ਕੀਤੀ ਜਾਵੇ। ਇਸ ਕਰਕੇ ਪ੍ਰਾਈਸ ਲਾਈਨ ਨੂੰ ਵੀ ਕੰਟਰੋਲ ਕਰਨ ਦਾ ਹੁਕਮ ਦਿੱਤਾ ਗਿਆ ਹੈ। ਜਿਹੜੇ ਕਰੈਸ਼ਰ ਕਾਨੂੰਨ ਦੇ ਦਾਇਰੇ ਵਿੱਚ ਚੱਲ ਰਹੇ ਹਨ ਉਨ੍ਹਾਂ ਨੂੰ ਬੰਦ ਕਰਨ ਦੀ ਸਰਕਾਰ ਦੀ ਕੋਈ ਮਨਸ਼ਾ ਨਹੀਂ ਹੈ। ਅੱਜ ਇੰਡਸਟਰੀ ਮਨਿਸਟਰ ਸਾਹਿਬ ਨੇ ਸਾਰੇ ਕਰੈਸ਼ਰ ਵਾਲੇ ਬੁਲਾਏ ਹਨ, ਉਨ੍ਹਾਂ ਨੂੰ ਇਸ ਕਰਕੇ ਤਾਕੀਦ ਕਰਨ ਵਾਸਤੇ ਬੁਲਾਇਆ ਹੈ ਤਾਂ ਕਿ ਉਹ ਰੇਟ ਨਾ ਵਧਾਉਣ ਅਤੇ ਸਪਲਾਈ ਲਾਈਨ ਨੂੰ ਮਨਟੇਨ ਕਰਨ। ਲੋਕਾਂ ਨੂੰ ਸੈਟਿਸਫਾਈ ਕਰਨ ਵਾਸਤੇ ਠੀਕ ਰੇਟ ਤੇ ਉਹ ਸਮਾਨ ਮੁਹੱਈਆ ਕਰਵਾਉਣਗੇ। ਇਸ ਵਿੱਚ ਡਿਸਟ੍ਰਿਕਟ ਐਡਮਨਿਸਟਰੇਸ਼ਨ ਨੂੰ ਵੀ ਇਨਵਾਲਵ ਕੀਤਾ ਹੈ। ਡੀ.ਸੀ, ਐਸ.ਡੀ.ਐਮ.

will also look after ਕਿ ਇਸਦੇ ਰੇਟ ਨਾ ਵਧਣ ਅਤੇ ਨਾਰਮਲ ਰੇਟ ਤੇ ਮਟੀਰੀਅਲ ਲੋਕਾਂ ਨੂੰ ਮਿਲੇ ਅਤੇ ਜਿਹੜੀ ਹਾਹਾਕਾਰ ਰੇਟ ਵਧਣ ਕਰਕੇ ਮਚੀ ਹੈ, ਉਹ ਬੰਦ ਹੋ ਜਾਵੇ। ਇਸ ਦੇ ਨਾਲ ਹੀ ਮੈਂ ਇੱਕ ਗੱਲ ਕਹਾਂਗਾ ਕਿ ਜਿਵੇਂ ਆਪੋਜੀਸ਼ਨ ਨੇ ਬੜੇ ਅੱਛੇ ਢੰਗ ਨਾਲ ਸਵਾਲ ਪੁੱਟ-ਅੱਪ ਕੀਤਾ ਅਤੇ ਹਾਊਸ ਵਿੱਚ ਜਿਹੜੇ ਐਡਜਰਨਮੈਂਟ ਤੋਂ ਪਹਿਲੇ ਐਲੀਗੇਸ਼ਨ, ਕਾਊਂਟਰ ਐਲੀਗੇਸ਼ਨ without any basis ਲੱਗੇ ਹਨ ਉਹ ਸਾਰੇ ਐਕਸਪੰਜ ਕਰ ਦਿੱਤੇ ਜਾਣ। ਆਪੋਜੀਸ਼ਨ ਅਤੇ ਰੂਲਿੰਗ ਪਾਰਟੀ ਨੇ ਸਦਭਾਵਨਾ ਦੇ ਨਾਲ ਬਜਟ ਦੇ ਵਿੱਚ ਇੰਨਾ ਇੰਪਾਰਟੈਂਟ ਕੰਮ ਕਰਨਾ ਹੈ ਤਾਂ ਕਿ ਅਜਿਹਾ ਕਰਕੇ ਅਸੀਂ ਪੰਜਾਬ ਨੂੰ ਹੱਸਦਾ ਖੇਡਦਾ ਅੱਗੇ ਲਿਜਾਈਏ। ਪੰਜਾਬ ਦਾ ਵਿਕਾਸ ਹੋਵੇ ਇਹ ਉਮੀਦ ਰੱਖ ਕੇ ਲੋਕਾਂ ਨੇ ਦੁਬਾਰਾ ਸਰਕਾਰ ਬਣਾਈ ਹੈ, ਉਸ ਵਿਕਾਸ ਵੱਲ ਪੰਜਾਬ ਨੂੰ ਲਿਜਾਈਏ।

**ਮਾਨਯੋਗ ਸਪੀਕਰ** : ਐਲੀਗੇਸ਼ਨ ਐਕਸਪੰਜ ਕਰ ਦਿੱਤੇ ਜਾਣ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਸਰਕਾਰ ਦਾ ਧੰਨਵਾਦੀ ਹਾਂ ਕਿ ਸਰਕਾਰ ਨੇ ਇਸ ਗੱਲ ਦਾ ਨੋਟਿਸ ਲਿਆ ਹੈ but still there are apprehensions, Speaker Sahib, whatever reasons ਅੱਜ ਬਹੁਤ ਸਾਰੇ ਕਰੈਸ਼ਰਜ਼ ਦੇ ਅੰਦਰ ਇੰਨਾ ਸਾਰਾ ਮਾਲ ਪਿਆ ਹੈ, either they are holding or there are some legal compulsions, ਜਿਸ ਵਾਸਤੇ ਇਹ ਸਬ ਕਮੇਟੀ ਦੀ ਗੱਲ ਕਰ ਰਹੇ ਹਨ, ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਇਹ ਸਪਸ਼ਟ ਕਰ ਦੇਣ ਕਿ ਕਿੰਨੇ ਦਿਨ ਵਿੱਚ ਸਪਲਾਈ ਚਾਲੂ ਹੋਵੇਗੀ ਅਤੇ ਪੁਰਾਣੇ ਰੇਟਾਂ ਤੇ ਲੋਕਾਂ ਨੂੰ ਮਾਲ ਮਿਲਣਾ ਸ਼ੁਰੂ ਹੋ ਜਾਵੇਗਾ?

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ** : ਸਪੀਕਰ ਸਾਹਿਬ, ਸਪਲਾਈ ਬਾਰੇ ਪਹਿਲਾਂ ਹੀ ਕਹਿ ਦਿੱਤਾ ਹੈ ਅਤੇ ਇਹ ਵੀ ਕਹਿ ਦਿੱਤਾ ਹੈ ਕਿ ਮੰਤਰੀ ਜੀ ਨੇ ਉਨ੍ਹਾਂ ਕਰੈਸ਼ਰ ਵਾਲਿਆਂ ਨੂੰ ਬੁਲਾ ਕੇ ਹਦਾਇਤ ਕਰਨੀ ਹੈ ਕਿ ਰੇਟ ਨੂੰ ਮੇਨਟੇਨ ਕਰਨ। ਇਸ ਤੋਂ ਵੱਧ ਹੋਰ ਕੀ ਐਸ਼ਿਓਰੈਂਸ ਚਾਹੀਦੀ ਹੈ। ਸਾਡਾ ਮੰਤਰੀ ਤਾਂ ਇੰਨਾ ਐਕਟਿਵ ਹੈ ਕਿ ਉਸ ਨੇ ਤਿੰਨ ਵਜੇ ਸਾਰੇ ਕਰੈਸ਼ਰ ਵਾਲੇ ਬੁਲਾਏ ਹੋਏ ਹਨ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਸਪਲਾਈ ਕਦੋਂ ਤੋਂ ਸ਼ੁਰੂ ਹੋ ਜਾਵੇਗੀ?

**ਮਾਨਯੋਗ ਸਪੀਕਰ** : ਉਨ੍ਹਾਂ ਨੇ ਅੱਜ ਮੀਟਿੰਗ ਸੱਦੀ ਹੋਈ ਹੈ। ਇੱਕ ਅੱਧਾ ਦਿਨ ਲੱਗ ਸਕਦਾ ਹੈ।

**ਸਰਦਾਰ ਜਗਮੋਹਨ ਸਿੰਘ ਕੰਗ** : ਸਪੀਕਰ ਸਾਹਿਬ, ਮੈਂ ਖਿਮਾ ਚਾਹੁੰਦਾ ਹਾਂ। ਜੋ ਅੱਜ ਇੱਥੇ ਹੋਇਆ ਹੈ। ਮੇਰੀ ਗੁਜ਼ਾਰਿਸ਼ ਹੈ ਕਿ ਜਦੋਂ ਪਾਣੀ ਪੁਲਾਂ ਤੋਂ ਲੰਘ ਗਿਆ, ਸਾਨੂੰ ਉਦੋਂ ਮੁੱਦਾ ਚੁੱਕਣਾ ਪਿਆ ਹੈ। ਮੇਰੀ ਬੇਨਤੀ ਹੈ ਕਿ ਪਿਛਲੇ ਛੇ ਮਹੀਨੇ ਤੋਂ ਜੋ ਸਰਕਾਰ

[ ਸਰਦਾਰ ਜਗਮੋਹਨ ਸਿੰਘ ਕੰਗ ]

ਦੇ ਰੈਵੀਨਿਊ ਦਾ ਨੁਕਸਾਨ ਹੋਇਆ ਹੈ, ਉਸ ਦਾ ਜ਼ੁੰਮੇਵਾਰ ਕੌਣ ਹੋਵੇਗਾ। ਦੂਜਾ ਮਿੱਤਲ ਸਾਹਿਬ ਨੇ ਡੇਟ ਕੋਈ ਨਹੀਂ ਦੱਸੀ। ਕੰਮ ਤਾਂ ਬੰਦ ਪਿਆ ਹੈ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ :** ਸਪੀਕਰ ਸਾਹਿਬ, ਜਵਾਬ ਵਿੱਚ ਡੇਟਾਂ ਲਿਖੀਆਂ ਹੋਈਆਂ ਹਨ ਤੇ ਜਵਾਬ ਇਨ੍ਹਾਂ ਕੋਲ ਆ ਗਿਆ ਹੈ। ਡੇਟ-ਵਾਈਜ਼ ਲਿਖਿਆ ਹੋਇਆ ਹੈ ਕਿ 15 ਅਗਸਤ ਤੱਕ ਸਪਲਾਈ ਚਾਲੂ ਹੋ ਜਾਵੇਗੀ। ਡੇਟਾਂ ਵਿੱਚ ਲਿਖੀਆਂ ਹਨ। ਕੀ ਇਨ੍ਹਾਂ ਨੇ ਜਵਾਬ ਨਹੀਂ ਪੜ੍ਹਿਆ? (ਵਿਘਨ) ਜਵਾਬ ਤਾਂ ਇੱਕ ਵਾਰ ਪੜ੍ਹੋ। ਉਨਾਂ ਚਿਰ, ਮਾਨਯੋਗ ਸਪੀਕਰ ਸਾਹਿਬ, ਪ੍ਰੋਵੀਜ਼ਨ ਕਰ ਦਿੱਤੀ ਹੈ ਕਿ ਸਟਾਕ ਵਾਈਜ਼ ਕਿੱਲਤ ਖ਼ਤਮ ਹੋਵੇ। ਕਰੈਸ਼ਰ ਵਾਲੇ ਸਾਰੇ ਬੰਦੇ ਬੁਲਾਏ ਹਨ। ਰੇਟ ਘੱਟ ਕਰਨ ਵਾਸਤੇ ਕਮੇਟੀ ਨੇ ਪ੍ਰੋਵੀਜ਼ਨ ਕੀਤੀ ਹੈ। ਉਨ੍ਹਾਂ ਨੂੰ ਬੁਲਾ ਕੇ ਇਹ ਹਦਾਇਤ ਕਰਨੀ ਹੈ ਕਿ ਦੋ ਮਹੀਨੇ ਪਹਿਲਾਂ ਜੋ ਰੇਟ ਸੀ ਉਸ ਨੂੰ ਉਥੇ ਲਿਆਓ। ਨਾ ਕਿ ਜੇ ਖੁੱਲ੍ਹ ਵੀ ਜਾਵੇ ਤੇ ਰੇਟ ਉਥੇ ਹੀ ਰਹਿਣ। ਇਹ ਕਿਹੋ ਜਿਹੀਆਂ ਗੱਲਾਂ ਕਰਦੇ ਹਨ? ਪਤਾ ਨਹੀਂ ਹੁਣ ਕੀ ਚਾਹੁੰਦੇ ਹਨ?

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਮਿਹਰਬਾਨੀ ਕਰਕੇ ਇਹ ਟਾਈਮ ਬਾਊਂਡ ਕਰਨ। (ਵਿਘਨ) (ਸ਼ੋਰ)

**ਮੰਤਰੀ :** ਸਪੀਕਰ ਸਾਹਿਬ, ਇਹ ਜਵਾਬ ਪੜ੍ਹ ਲੈਣ। ਜਾਖੜ ਸਾਹਿਬ, ਇਹ ਜਵਾਬ ਪੜ੍ਹ ਲੈਣ। ਇਸ ਵਿੱਚ ਡੇਟਾਂ ਮੈਨਸ਼ਨ ਕੀਤੀਆਂ ਹੋਈਆਂ ਹਨ।

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ** : ਸਪੀਕਰ ਸਾਹਿਬ, ਮੀਟਿੰਗ ਕਿਸ ਵਾਸਤੇ ਬੁਲਾਈ ਹੈ, ਕੀ ਸਿਰਫ਼ ਚਾਹ ਪੀਣ ਵਾਸਤੇ ਬੁਲਾਈ ਹੈ?

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ :** ਸਪੀਕਰ ਸਾਹਿਬ, ਡੇਟਾਂ ਇਸ ਵਿੱਚ ਦਿੱਤੀਆਂ ਹਨ। ਇਹ ਜਵਾਬ ਤਾਂ ਇੱਕ ਵਾਰੀ ਪੜ੍ਹਨ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, 15 ਅਗਸਤ ਨੂੰ ਹਾਲੇ ਕਾਫ਼ੀ ਸਮਾਂ ਹੈ। ਕਿਰਪਾ ਕਰਕੇ ਇਹ ਛੇਤੀ ਤੋਂ ਛੇਤੀ ਕਰਨ। ਕੰਗ ਸਾਹਿਬ ਦੀ ਗੱਲ ਠੀਕ ਹੈ। ਇਹ ਸਮਾਂ ਤਾਂ ਬਹੁਤ ਜ਼ਿਆਦਾ ਹੈ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ** : ਸਪੀਕਰ ਸਾਹਿਬ, ਕੱਲ੍ਹ ਆਰਡਰ ਕਰ ਦਿੱਤੇ ਹਨ ਕਿ ਜਿਨ੍ਹਾਂ ਕਰੈਸ਼ਰਾਂ ਕੋਲ ਸਟਾਕ ਹੈ, ਉਸ ਦੀ ਡਿਟੇਲ ਦਿਓ ਤੇ ਡੀ.ਸੀਜ਼. ਅਤੇ ਐਸ.ਡੀ.ਐਮਜ਼. ਦੀ ਡਿਊਟੀ ਲਗਾ ਦਿੱਤੀ ਗਈ ਹੈ ਕਿ ਉਨ੍ਹਾਂ ਨੂੰ ਕਰੱਸ਼ ਕਰਨ ਦੀ ਇਜ਼ਾਜਤ ਦੇ ਦਿਓ। ਸੱਤ ਯੂਨਿਟ ਪ੍ਰਤੀ

ਟਨ ਬਿਜਲੀ ਖ਼ਰਚਾ ਹੁੰਦਾ ਹੈ। ਉਸ ਹਿਸਾਬ ਨਾਲ ਰੈਵੀਨਿਊ ਲਿਆ ਜਾਵੇਗਾ ਤੇ ਜਿੰਨਾ ਚਿਰ ਤੱਕ ਇਹ ਨਹੀਂ ਹੁੰਦਾ ਉਨਾ ਚਿਰ ਤੱਕ ਕਮੇਟੀ ਦੀ ਪ੍ਰੋਵੀਜ਼ਨ ਅਨੁਸਾਰ ਰੇਟ ਲਾਇਆ ਜਾਵੇਗਾ। ਇਸ ਹਫ਼ਤੇ ਵਿੱਚ ਲੋਕਾਂ ਨੂੰ ਮਾਲ ਮਿਲਣਾ ਸ਼ੁਰੂ ਹੋ ਜਾਵੇਗਾ।

---

## FINANCIAL BUSINESS

## DISCUSSION AND VOTING ON DEMANDS FOR GRANTS RELATING TO THE BUDGET ESTIMATES FOR THE YEAR 2012-13

**ਮਾਨਯੋਗ ਸਪੀਕਰ :** ਅੱਜ ਦੀ ਕਾਰਜ ਸੂਚੀ ਵਿੱਚ ਸਦਨ ਦੀ ਬਹਿਸ ਅਤੇ ਵੋਟਿੰਗ ਲਈ ਕੁੱਲ 29 ਬਜਟ ਅਨੁਮਾਨਾਂ ਸਬੰਧੀ ਗਰਾਂਟਾਂ ਦੀਆਂ ਮੰਗਾਂ ਹਨ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਪਿਛਲੀ ਪ੍ਰਥਾ ਅਨੁਸਾਰ ਇਹ ਸਾਰੀਆਂ ਮੰਗਾਂ ਪੜ੍ਹੀਆਂ ਅਤੇ ਪ੍ਰਸਤਾਵ ਕੀਤੀਆਂ ਗਈਆਂ ਸਮਝੀਆਂ ਜਾਣ ਅਤੇ ਇਕੱਠੀਆਂ ਹੀ ਬਹਿਸ ਲਈ ਲੈ ਲਈਆਂ ਜਾਣ। ਜਿਹੜਾ ਮਾਨਯੋਗ ਮੈਂਬਰ ਜਿਸ ਮੰਗ ਤੇ ਬੋਲਣਾ ਚਾਹੁੰਦਾ ਹੋਵੇ, ਉਸ ਮੰਗ ਦਾ ਜ਼ਿਕਰ ਜ਼ਰੂਰ ਕਰੇ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

### ਮੰਗ ਨੰ: 1.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 8526524000 ਰੁਪਏ ਅਤੇ ਪੂੰਜੀਗਤ ਲੇਖੇ ਤੇ 84335000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰ: 2.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 4185011000 ਰੁਪਏ ਅਤੇ ਪੂੰਜੀਗਤ ਲੇਖੇ ਤੇ 545100000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰ: 3.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1130222000 ਰੁਪਏ ਅਤੇ ਪੂੰਜੀਗਤ ਲੇਖੇ ਤੇ 10000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ

[ ਮਾਨਯੋਗ ਸਪੀਕਰ ]

ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਹਿਕਾਰਤਾ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 4.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 333765000 ਰੁਪਏ ਅਤੇ ਪੂੰਜੀਗਤ ਲੇਖੇ ਤੇ 140000000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰੱਖਿਆ ਸੇਵਾਵਾਂ ਦੀ ਭਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 5.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 59275318000 ਰੁਪਏ ਅਤੇ ਪੂੰਜੀਗਤ ਲੇਖੇ ਤੇ 2543875000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੱਖਿਆ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 6.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 796637000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੋਣਾਂ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 7.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1811095000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਬਕਾਰੀ ਅਤੇ ਕਰ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 8.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 115888517000 ਰੁਪਏ ਅਤੇ ਪੂੰਜੀਗਤ ਲੇਖੇ ਤੇ 116609960000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਵਿੱਤ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 9.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 8403636000 ਰੁਪਏ ਅਤੇ ਪੂੰਜੀਗਤ ਲੇਖੇ ਤੇ 5634000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ

ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖੁਰਾਕ ਅਤੇ ਸਪਲਾਈਜ਼ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰ: 10.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 2037984000 ਰੁਪਏ ਅਤੇ ਪੂੰਜੀਗਤ ਲੇਖੇ ਤੇ 263700000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਓਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਮ ਪ੍ਰਸ਼ਾਸ਼ਨ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰ: 11.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 22145852000 ਰੁਪਏ ਅਤੇ ਪੂੰਜੀਗਤ ਲੇਖੇ ਤੇ 1890629000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਓਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰ: 12.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 39097580000 ਰੁਪਏ ਅਤੇ ਪੂੰਜੀਗਤ ਲੇਖੇ ਤੇ 937215000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰ: 13.

ਕਿ ਇਹ ਰਕਮ ਜੋ ਮਾਲੀਆ ਲੇਖੇ ਤੇ 2003451000 ਰੁਪਏ ਅਤੇ ਪੂੰਜੀਗਤ ਲੇਖੇ ਤੇ 157675000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਉਦਯੋਗ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰ: 14.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 400373000 ਰੁਪਏ ਅਤੇ ਪੂੰਜੀਗਤ ਲੇਖੇ ਤੇ 5000000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰ: 15.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 59744495000 ਰੁਪਏ ਅਤੇ ਪੂੰਜੀਗਤ

[ ਮਾਨਯੋਗ ਸਪੀਕਰ ]

ਲੇਖੇ ਤੇ 9664702000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 16.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 640453000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਕਿਰਤ ਅਤੇ ਰੋਜ਼ਗਾਰ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 17.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 5767004000 ਰੁਪਏ ਅਤੇ ਪੂੰਜੀਗਤ ਲੇਖੇ ਤੇ 11030054000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 18.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 237868000 ਰੁਪਏ ਅਤੇ ਪੂੰਜੀਗਤ ਲੇਖੇ ਤੇ 180800000 ਰੁਪਏ ਤੋਂ ਵੱਧ ਨਾ ਹੋਵੇ, ਸਾਲ; 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪ੍ਰਸੋਨਲ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 19.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1050672000 ਰੁਪਏ ਅਤੇ ਪੂੰਜੀਗਤ ਲੇਖੇ ਤੇ 1157700000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਯੋਜਨਾਬੰਦੀ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 21.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 13482189000 ਰੁਪਏ ਅਤੇ ਪੂੰਜੀਗਤ ਲੇਖੇ ਤੇ 6768200000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ, ਜਿਨ੍ਹਾਂ ਦੀ ਅਦਾਇਗੀ ਲੋਕ ਨਿਰਮਾਣ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 22.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 13211670000 ਰੁਪਏ ਅਤੇ ਪੂੰਜੀਗਤ ਲੇਖੇ ਤੇ 80640000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਮਾਲ ਅਤੇ ਪੁਨਰਵਾਸ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 23.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 18309209000 ਰੁਪਏ ਅਤੇ ਪੂੰਜੀਗਤ ਲੇਖੇ ਤੇ 1910874000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਦਿਹਾਤੀ ਵਿਕਾਸ ਅਤੇ ਪੰਚਾਇਤ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 24.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 179144000 ਰੁਪਏ ਅਤੇ ਪੂੰਜੀਗਤ ਲੇਖੇ ਤੇ 119900000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਾਇੰਸ ਤਕਨੋਲੋਜੀ ਅਤੇ ਵਾਤਾਵਰਣ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 25.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 25900658000 ਰੁਪਏ ਅਤੇ ਪੂੰਜੀਗਤ ਲੇਖੇ ਤੇ 8031005000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਮਾਜਿਕ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 26.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 321484000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰਾਜ ਵਿਧਾਨ ਮੰਡਲ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 27.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 2318945000 ਰੁਪਏ ਅਤੇ ਪੂੰਜੀਗਤ ਲੇਖੇ ਤੇ 1523388000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ

[ ਮਾਨਯੋਗ ਸਪੀਕਰ ]

ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 28.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 529944000 ਰੁਪਏ ਅਤੇ ਪੂੰਜੀਗਤ ਲੇਖੇ ਤੇ 896850000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲੇ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 29.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 3557709000 ਰੁਪਏ ਅਤੇ ਪੂੰਜੀਗਤ ਲੇਖੇ ਤੇ 268320000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਟ੍ਰਾਂਸਪੋਰਟ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 30.

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 379298000 ਰੁਪਏ ਅਤੇ ਪੂੰਜੀਗਤ ਲੇਖੇ ਤੇ 453000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੌਕਸੀ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ, ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ (ਸ਼੍ਰੀ ਪਵਨ ਕੁਮਾਰ ਟੀਨੂੰ) :** ਮਾਨਯੋਗ ਸਪੀਕਰ ਸਾਹਿਬ, ਮੈਂ ਡਿਮਾਂਡ ਨੰ. 25 ਤੇ ਬੋਲਣਾ ਚਾਹੁੰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਸ਼ਡਿਊਲਡ ਕਾਸਟ ਸੰਬੰਧੀ ਬਹੁਤ ਸਾਰੀਆਂ ਸਕੀਮਾਂ ਔਰ ਬਹੁਤ ਸਾਰਾ ਫੰਡ ਜੋ ਬਜਟ ਵਿੱਚ ਪ੍ਰੋਵਾਈਡ ਕਰਵਾਇਆ ਗਿਆ ਹੈ ਉਸ ਨਾਲ ਸ਼ਡਿਊਲਡ ਕਾਸਟ ਭਾਈਚਾਰੇ ਦੀ ਬਹੁਤ ਤਰੱਕੀ ਹੋਵੇਗੀ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਸਾਲ 2002-03 ਵਿੱਚ ਜਿਹੜੀ ਪਰਸੈਂਟੇਜ਼ ਆਫ ਡਿਵੈਲਪਮੈਂਟ ਸੀ, ਨਾਨ ਪਲਾਨ ਸੀ, ਉਹ 43.94% ਸੀ ਤੇ ਸਾਲ 2004 ਵਿੱਚ 16.04% ਅਤੇ 2005 ਵਿੱਚ 17.50% ਸੀ। ਇਸੇ ਤਰ੍ਹਾਂ ਅੱਗੋਂ ਇਹ ਗਿਰਦੀ ਗਈ ਪਰ ਸਾਲ 2007-08 ਵਿੱਚ ਜਾ ਕੇ ਇਹ 56.37% ਹੋਈ ਜਿਸ ਨੂੰ ਸਾਡੀ ਸਰਕਾਰ ਨੇ ਅੱਜ ਤੱਕ ਮੇਨਟੇਨ ਕੀਤਾ ਹੋਇਆ ਹੈ। ਇਸੇ ਤਰ੍ਹਾਂ ਹੀ ਸ਼ਡਿਊਲਡ ਕਾਸਟਾਂ ਸਬੰਧੀ ਸਕੀਮਾਂ ਹਨ, ਜਿਵੇਂ ਸ਼ਗਨ ਸਕੀਮ ਹੈ, ਜਿਸ ਦਾ ਵੱਡਾ ਫਾਇਦਾ ਦਲਿਤ ਭਾਈਚਾਰੇ ਨੂੰ ਹੁੰਦਾ ਹੈ। ਵਿਦਿਆਰਥੀਆਂ ਦੀ ਸਕਾਲਰਸ਼ਿਪ ਦੀ

ਬੜੀ ਮੁਸ਼ਕਲ ਹੁੰਦੀ ਸੀ। ਵਿਦਿਆਰਥੀਆਂ ਕੋਲ ਸਕਾਲਰਸ਼ਿਪ ਟਾਈਮ ਸਿਰ ਨਹੀਂ ਪਹੁੰਚਦਾ ਸੀ, ਉਸ ਨੂੰ ਸਰਕਾਰ ਨੇ ਆਨ ਲਾਈਨ ਕਰਨ ਦਾ ਜੋ ਪ੍ਰੋਸੈੱਸ ਸ਼ੁਰੂ ਕੀਤਾ ਹੈ,ਉਸ ਨਾਲ ਵੀ ਬੱਚਿਆਂ ਨੂੰ ਬੜਾ ਫਾਇਦਾ ਹੋਇਆ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਵੈਸੇ ਤਾਂ ਕਹਿਣ ਨੂੰ ਬਹੁਤ ਕੁਝ ਹੈ, ਸਰਕਾਰ ਨੇ ਬੜਾ ਕੁਝ ਕੀਤਾ ਹੈ। ਪਿਛਲੇ ਸਮੇਂ ਵਿੱਚ ਮੈਂ ਸ਼ਡਿਊਲਡ ਕਾਸਟ ਫਾਈਨਾਂਸ ਕਾਰਪੋਰੇਸ਼ਨ ਦਾ ਚੇਅਰਮੈਨ ਰਿਹਾ ਹਾਂ। ਉਸ ਕਾਰਪੋਰੇਸ਼ਨ ਦਾ 1972 ਵਿਚ ਮਾਨਯੋਗ ਬਾਦਲ ਸਾਹਿਬ ਨੇ ਗਠਨ ਕੀਤਾ ਸੀ......(ਵਿਘਨ) ਸੌਰੀ, 1977 ਵਿੱਚ ਗਠਨ ਕੀਤਾ ਸੀ ਉਸ ਵੇਲੇ ਸਰਕਾਰ ਮਾਨਯੋਗ ਬਾਦਲ ਸਾਹਿਬ ਦੀ ਸੀ।ਜਿਸ ਮਕਸਦ ਲਈ ਇਹ ਕਾਰਪੋਰੇਸ਼ਨ ਬਣਾਈ ਗਈ ਹੈ, ਸ਼ਡਿਊਲਡ ਕਾਸਟ ਗਰੀਬ ਭਾਈਚਾਰਾ ਜਿੰਨੀ ਦੇਰ ਆਪਣੇ ਪੈਰਾਂ ਤੇ ਖੜ੍ਹਾ ਨਹੀਂ ਹੁੰਦਾ ਉਨੀ ਦੇਰ ਤੱਕ ਇਸ ਦੀ ਤਰੱਕੀ ਨਹੀਂ ਹੋ ਸਕਦੀ, ਨਾ ਉਨ੍ਹਾਂ ਦੀ, ਨਾ ਸੂਬੇ ਦੀ ਅਤੇ ਨਾ ਦੇਸ਼ ਦੀ ਤਰੱਕੀ ਹੋ ਸਕਦੀ ਕਿਉਂਕਿ ਸਭ ਨੂੰ ਨੌਕਰੀਆਂ ਕੋਈ ਵੀ ਸਰਕਾਰ ਮੁਹੱਈਆ ਨਹੀਂ ਕਰਵਾ ਸਕਦੀ। ਉਸ ਮਕਸਦ ਤੇ ਕਾਰਪੋਰੇਸ਼ਨ ਚੱਲੀ ਲੇਕਿਨ ਪਿਛਲੇ ਸਮੇਂ ਵਿੱਚ ਜੋ ਪਰਿਵਰਤਨ ਮਾਨਯੋਗ ਬਾਦਲ ਸਾਹਿਬ ਦੀ ਸਰਕਾਰ ਨੇ ਲਿਆਂਦੇ ਹਨ, ਉਸ ਨਾਲ ਪੰਜਾਬ ਵਿੱਚ ਬਹੁਤ ਫਾਇਦਾ ਹੋਇਆ। ਪਹਿਲਾਂ ਸਿਰਫ਼ 30,000/-ਰੁਪਿਆ ਕੰਮ ਕਿੱਤਾ ਸ਼ੁਰੂ ਕਰਨ ਲਈ ਦਿੱਤਾ ਜਾਂਦਾ ਸੀ ਅਤੇ ਅੱਜ ਦੇ ਮਹਿੰਗੇ ਜ਼ਮਾਨੇ ਵਿੱਚ ਤੁਸੀਂ ਦੇਖ ਲਓ 30,000/-ਰੁਪਏ ਨਾਲ ਕਿਹੜੀ ਦੁਕਾਨ ਤੇ ਕਿਹੜਾ ਕੰਮ ਚਲਾਇਆ ਜਾ ਸਕਦਾ ਹੈ। ਅਸੀਂ 30,000/-ਰੁਪਏ ਤੋਂ ਵਧਾ ਕੇ ਇੱਕ ਲੱਖ ਰੁਪਏ ਤੋਂ ਲੈ ਕੇ ਪੰਜ ਲੱਖ ਰੁਪਏ ਦੇ ਲੋਨ ਦੀ ਸਕੀਮ ਨੌਜਵਾਨਾਂ ਲਈ ਸ਼ੁਰੂ ਕੀਤੀ।(ਥੰਪਿੰਗ) ਅੱਜ ਹਜ਼ਾਰਾਂ ਦੀ ਗਿਣਤੀ ਵਿੱਚ ਪੰਜਾਬ ਦੇ ਦਲਿਤ ਭਾਈਚਾਰੇ ਦੇ ਨੌਜਵਾਨਾਂ ਨੇ ਇਸ ਕਾਰਪੋਰੇਸ਼ਨ ਤੋਂ ਲੋਨ ਲੈ ਕੇ ਇਸ ਦਾ ਲਾਹਾ ਲਿਆ ਅਤੇ ਆਪਣਾ ਕੰਮ-ਕਾਰ ਸ਼ੁਰੂ ਕੀਤਾ। ਇਸ ਦੇ ਨਾਲ ਹੀ 40,000/- ਰੁਪਿਆ ਸ਼ਡਿਊਲਡ ਕਾਸਟ ਵਿਦਿਆਰਥੀਆਂ ਨੂੰ ਹਾਇਰ ਐਜੂਕੇਸ਼ਨ ਪ੍ਰਾਪਤ ਕਰਨ ਲਈ ਪੰਜ ਸਾਲਾਂ ਵਿੱਚ ਦਿੱਤਾ ਜਾਂਦਾ ਸੀ। ਕਿੰਨੀ ਹਾਸੋਹੀਣੀ ਗੱਲ ਸੀ, ਅਸੀਂ ਉਸ ਨੂੰ 40,000/- ਰੁਪਏ ਤੋਂ ਵਧਾ ਕੇ ਪੰਜ ਲੱਖ ਰੁਪਏ ਕੀਤਾ ਹੈ ਤਾਂ ਕਿ ਵਿਦਿਆਰਥੀ ਐਮ.ਬੀ.ਬੀ.ਐਸ ਜਾਂ ਇੰਜੀਨੀਅਰਿੰਗ ਕਾਲਜਾਂ ਵਿੱਚ ਦਾਖਲਾ ਲੈ ਸਕਣ। ਇਹੀ ਨਹੀਂ, ਵਿਦੇਸ਼ ਵਿੱਚ ਜਾ ਕੇ ਵੀ ਜੇ ਕੋਈ ਬੱਚਾ ਪੜ੍ਹਨਾ ਚਾਹੁੰਦਾ ਹੈ, ਉਸ ਵਾਸਤੇ ਵੀ ਅਸੀਂ ਪੰਜ ਲੱਖ ਰੁਪਏ ਦਾ ਲੋਨ ਰੱਖਿਆ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਸਕਿੱਲ ਡਿਵੈਲਪਮੈਂਟ ਪ੍ਰੋਗਰਾਮ ਸਰਕਾਰ ਨੇ ਬਣਾਇਆ ਹੈ, ਇਹ ਬਹੁਤ ਤਾਰੀਫ਼ ਵਾਲੀ ਗੱਲ ਹੈ। ਅਸੀਂ ਇਸੇ ਕਾਰਪੋਰੇਸ਼ਨ ਵਿੱਚ ਪਿਛਲੇ ਸਮੇਂ ਵਿੱਚ ਬਹੁਤ ਸਾਰੇ ਕਿੱਤਾਮੁਖੀ ਪ੍ਰੋਗਰਾਮ, ਸਕਿੱਲ ਡਿਵੈਲਪਮੈਂਟ ਪ੍ਰੋਗਰਾਮ ਸ਼ੁਰੂ ਕੀਤੇ ਤਾਂ ਕਿ ਨੌਜਵਾਨਾਂ ਨੂੰ ਕਿਸੇ ਕੰਮ ਤੇ ਲਾਉਣ ਵਾਸਤੇ ਉਨ੍ਹਾਂ ਨੂੰ ਕੋਚਿੰਗ, ਟਰੇਨਿੰਗ ਦਿੱਤੀ ਜਾ ਸਕੇ।ਜਿਵੇਂ ਕੰਪਿਊਟਰ ਸਾਫ਼ਟ ਵੇਅਰ ਅਤੇ ਅਕਾਊਂਟਸ ਦਾ ਕੰਮ ਉਨਾਂ ਬੱਚਿਆਂ ਨੂੰ ਸਿਖਾਉਣਾ, ਜਿਨ੍ਹਾਂ ਨੂੰ ਕੋਈ ਕੰਮ ਨਹੀਂ ਆਉਂਦਾ ਤਾਂ ਕਿ ਇਹ ਬੱਚੇ 10+2 ਤੋਂ ਬਾਅਦ ਜਾਂ ਬੀ.ਏ ਤੋਂ ਬਾਅਦ ਆਪਣਾ ਕੰਮ ਸ਼ੁਰੂ ਕਰ ਸਕਣ ਜਾਂ ਕਿਸੇ ਕੋਲ ਜਾ ਕੇ ਕੰਮ ਕਰ

[ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ]

ਸਕਣ। ਅਸੀਂ ਇਸੇ ਤਰ੍ਹਾਂ ਇਲੈਕਟ੍ਰੀਕਲ, ਇਲੈਕਟਰੋਨਿਕਸ ਵਿੱਚ, ਮੋਟਰ ਬਾਈਂਡਿੰਗ ਵਿੱਚ, ਸਾਫਟਵੇਅਰ, ਮੋਬਾਈਲ, ਰਿਪੇਅਰ ਆਦਿ ਅਨੇਕਾਂ ਇਹੋ ਜਿਹੇ ਖੇਤਰਾਂ ਵਿੱਚ ਟਰੇਨਿੰਗ ਦਿੱਤੀ ਅਤੇ ਨਾਲ-ਨਾਲ ਲੋਨ ਵੀ ਦਿੱਤਾ।

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾਂ ਤੇ ਬਾਲ ਵਿਕਾਸ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਕੁੱਝ ਆਨਰੇਬਲ ਮੈਂਬਰ ਮੋਬਾਇਲ ਤੇ ਇਲੈਕਟਰੋਨਿਕ ਗੇਮ ਖੇਲ ਰਹੇ ਹਨ, ਇਹ ਹਾਊਸ ਵਿਚ ਨਹੀਂ ਹੋਣਾ ਚਾਹੀਦਾ।

**ਮਾਨਯੋਗ ਸਪੀਕਰ :** ਕਿਹੜੇ ਐਸੇ ਮੈਂਬਰ ਹਨ? ਅਜਿਹਾ ਨਾ ਕੀਤਾ ਜਾਵੇ ਜੀ। ਹਾਂ ਜੀ, ਟੀਨੂੰ ਜੀ!

**ਸਰਦਾਰ ਚਰਨਜੀਤ ਸਿੰਘ ਚੰਨੀ :** ਉਨ੍ਹਾਂ ਦੇ ਨਾਮ ਦੱਸੋ। ਇਸ ਤਰ੍ਹਾਂ ਤਾਂ ਸਾਰਿਆ ਤੇ ਸ਼ੱਕ ਜਾਂਦਾ ਹੈ...(ਵਿਘਨ) ਇਹ ਬਿਨਾ ਨਾਮ ਦੱਸੇ ਐਲੀਗੇਸ਼ਨ ਲਗਾ ਰਹੇ ਹਨ....(ਵਿਘਨ)

**ਮਾਨਯੋਗ ਸਪੀਕਰ :** ਵਿਦਾਊਟ ਨੇਮ ਕਿਹਾ ਹੈ, ਇਹ ਠੀਕ ਹੈ।

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ :** ਸਮਝਣ ਵਾਲੇ ਸਮਝ ਗਏ, ਜੋ ਨਾ ਸਮਝੇ ਉਹ ਅਨਾੜੀ ਹੈ।.....(ਵਿਘਨ)....

**ਸ਼੍ਰੀ ਬ੍ਰਹਮ ਮਹਿੰਦਰਾ:** ਸਪੀਕਰ ਸਾਹਿਬ, ਕਿਉਂਕਿ ਐਲੀਗੇਸ਼ਨ ਲਗਾਏ ਹਨ, Please name the Member

**ਮਾਨਯੋਗ ਸਪੀਕਰ :** ਨਹੀਂ ਜੀ, ਬੈਠ ਜਾਓ। ਹਾਂ ਜੀ, ਟੀਨੂੰ ਜੀ।....(ਵਿਘਨ)

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ :** ਸਪੀਕਰ ਸਾਹਿਬ, ਉਸ ਦਾ ਬਹੁਤ ਵੱਡਾ ਫਾਇਦਾ ਪੰਜਾਬ ਦੇ ਲੋਕਾਂ ਨੂੰ ਹੋਇਆ, ਪੰਜਾਬ ਦੇ ਬੱਚਿਆਂ ਨੂੰ ਹੋਇਆ। ਮੈਂ ਸੀ.ਐਮ. ਸਾਹਿਬ ਨੂੰ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਕਾਰਪੋਰੇਸ਼ਨ ਪੰਜਾਬ ਦੇ ਵਿਚ ਬਹੁਤ ਵੱਡਾ ਰੋਲ ਅਦਾ ਕਰ ਸਕਦੀ ਹੈ। ਮਾਨਯੋਗ ਬਾਦਲ ਸਾਹਿਬ ਗਰੀਬ, ਕੁਚਲੇ ਦਲਿਤਾਂ ਦੇ ਮਸੀਹਾ ਹਨ ਜੋ ਕੰਮ ਤੁਸੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਜੀ ਨੇ ਥੋੜ੍ਹੇ ਜਿਹੇ ਸਮੇਂ ਦੇ ਵਿੱਚ ਕਰ ਵਿਖਾਇਆ ਹੈ ਉਹ ਕੰਮ ਕਾਂਗਰਸ ਪਾਰਟੀ 50 ਸਾਲ ਨਹੀਂ ਕਰ ਸਕੀ। ਇਸ ਵਰਗ ਨੂੰ ਕਾਂਗਰਸ ਨੇ ਆਪਣੀ ਜੇਬ ਵਿਚ ਸਮਝਿਆ ਕਿ ਇਨ੍ਹਾਂ ਨੂੰ ਕੁਝ ਦੇਣ ਦੀ ਲੋੜ ਨਹੀਂ ਹੈ, ਇਨ੍ਹਾਂ ਨੇ ਸਾਨੂੰ ਵੈਸੇ ਹੀ ਵੋਟਾਂ ਪਾ ਦੇਣੀਆਂ ਹਨ। ਮਾਨਯੋਗ

ਸਪੀਕਰ ਸਾਹਿਬ, ਇਸੇ ਕਰਕੇ ਹੀ ਇਹ ਸਰਕਾਰ ਵਾਪਸ ਵੀ ਆਈ ਹੈ। ਕੱਲ੍ਹ ਇੱਥੇ ਦੁਆਬੇ ਦੀ ਗੱਲ ਚੱਲ ਰਹੀ ਸੀ। ਮਾਨਯੋਗ ਲੀਡਰ ਆਫ ਦਿ ਆਪੋਜੀਸ਼ਨ ਨੇ ਕਿਹਾ ਸੀ ਕਿ ਸਿਰੋਪੇ ਪਾ ਕੇ ਸਾਡੇ ਬੰਦਿਆਂ ਨੂੰ ਅਕਾਲੀ ਦਲ ਦੇ ਵਿਚ ਸ਼ਾਮਲ ਕਰੀ ਜਾਂਦੇ ਹੋ। ਸਿਰੋਪੇ ਕੌਣ ਪੁਆਉਂਦੇ ਹਨ, ਕੰਮ ਨੂੰ ਵੇਖ ਕੇ ਡਿਵੈਲਪਮੈਂਟ ਨੂੰ ਵੇਖ ਕੇ, ਭਾਵਨਾ ਨੂੰ ਵੇਖ ਕੇ, ਪੰਜਾਬ ਦੀ ਤਰੱਕੀ ਨੂੰ ਵੇਖ ਕੇ (ਵਿਘਨ)ਤੁਹਾਡੇ (ਆਪੋਜਿਸ਼ਨ ਪਾਰਟੀ ਵੱਲ ਇਸ਼ਾਰਾ) ਇਸੇ ਰਵੱਈਏ ਨੂੰ ਵੇਖ ਕੇ (ਵਿਘਨ) ਇਸੇ ਨਾਨ-ਸੀਰੀਅਸਨੈਸ ਨੂੰ ਲੋਕਾਂ ਨੇ ਜਾਣ ਲਿਆ ਹੈ। ਤੁਸੀਂ ਜਿਹੜੇ ਪਰਿਵਾਰ ਅੱਗੇ ਕੀਤੇ ਸਨ, ਭਾਰੇ ਭਾਰੇ ਬੰਦੇ ਅੱਗੇ ਕੀਤੇ ਸਨ, ਅੱਜ ਦੁਆਬੇ ਦੇ ਵਿਚ ਉਹ ਸਾਰੇ ਹੀ ਬੰਦੇ ਹਾਰ ਗਏ ਹਨ। ਜਲੰਧਰ ਕਾਂਗਰਸ ਤੋਂ ਸਾਫ ਹੋ ਗਿਆ ਹੈ। ਦੁਆਬੇ ਦੇ ਵਿੱਚ 46 ਪ੍ਰਤੀਸ਼ਤ ਦਲਿਤਾਂ ਦੀ ਪਾਪੂਲੇਸ਼ਨ ਹੈ, ਤੁਸੀਂ ਸਾਨੂੰ ਦੱਸ ਦਿਉ ਕਿ ਲੋਕਾਂ ਨੇ ਤੁਹਾਡਾ ਇਹ ਹਾਲ ਕਿਉਂ ਕੀਤਾ ਹੋਵੇਗਾ ਕਿਉਂਕਿ ਤੁਸੀਂ ਇਸੇ ਤਰ੍ਹਾਂ ਹੀ ਗੈਰ ਗੰਭੀਰ ਰਹੇ, ਤੁਸੀਂ ਕੋਈ ਧਿਆਨ ਨਹੀਂ ਦਿੱਤਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ...

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ :** ਮਾਨਯੋਗ ਸਪੀਕਰ ਸਾਹਿਬ,ਕਾਂਗਰਸ ਨੂੰ ਅਸੀਂ ਖਤਮ ਨਹੀਂ ਕੀਤਾ। ਕਾਂਗਰਸ ਦੇ ਲੋਕਾਂ ਨੇ ਆਪਣੇ ਆਪ ਨੂੰ ਖਤਮ ਕਰ ਲਿਆ ਹੈ। (ਵਿਘਨ) ਇਹ ਤੁਹਾਨੂੰ ਲੋਕ ਦੱਸ ਦੇਣਗੇ, ਯੂ.ਪੀ. ਦੇ ਵਿਚ ਜਾ ਕੇ ਵੇਖ ਲਵੋ ਕੀ ਹੋਇਆ, ਬਿਹਾਰ ਦੇ ਵਿੱਚ ਜਾ ਕੇ ਵੇਖ ਲਵੋ ਕਿ ਕੀ ਹੋਇਆ ਕਿਉਂਕਿ ਤੁਸੀਂ ਦੱਬੇ-ਕੁਚਲੇ ਲੋਕਾਂ ਨੂੰ, ਤੁਸੀਂ ਗਰੀਬ ਲੋਕਾਂ ਨੂੰ ਕੁਝ ਨਹੀਂ ਦਿੱਤਾ ਤੁਸੀਂ ਉਨ੍ਹਾਂ ਦੀਆਂ ਪੰਜਾਹ ਸਾਲ ਵੋਟਾਂ ਲਈਆਂ ਪਰ ਉਨ੍ਹਾਂ ਨੂੰ ਕੁਝ ਦੇ ਨਹੀ ਸਕੇ (ਥੰਪਿੰਗ)

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ,ਪੁਆਇੰਟ ਆਫ ਆਰਡਰ.......

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ :** ਮਾਨਯੋਗ ਸਰਦਾਰ ਲਾਲ ਸਿੰਘ ਜੀ, ਤੁਸੀਂ ਬੈਠ ਜਾਓ ਤੁਸੀਂ ਸਦਨ ਦੇ ਵਿਚ ਛੇ ਵਾਰੀ ਬੋਲਦੇ ਰਹੇ ਹੋ, ਹੁਣ ਤੁਸੀਂ ਨਵੇਂ ਬੰਦੇ ਨੂੰ ਬੋਲਣ ਦਾ ਮੌਕਾ ਦਿਉ। (ਵਿਘਨ) ਸਪੀਕਰ ਸਾਹਿਬ, ਮੈਂ ਦੱਸ ਦਿੰਦਾ ਹਾਂ ਕਿ ਇਹ ਕੱਲ੍ਹ ਫਿਕਰ ਕਰਦੇ ਸੀ ਕਿ ਕਾਂਗਰਸ ਹੁਣ ਕਿਸ ਤਰ੍ਹਾਂ ਖ਼ਤਮ ਹੋ ਗਈ?

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ...

**ਮਾਨਯੋਗ ਸਪੀਕਰ :** ਚੰਨੀ ਜੀ, ਤੁਸੀਂ ਬੈਠ ਜਾਉ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ** : ਸਪੀਕਰ ਸਾਹਿਬ, ਮੈਂ ਯੁਵਰਾਜ ਜੀ ਦੀ ਗੱਲ ਦੱਸਣ ਲੱਗਾ ਹਾਂ (ਵਿਘਨ) ਯੂ.ਪੀ. ਦੇ ਵਿਚ ਤੁਸੀਂ ਦਲਿਤਾਂ ਨੂੰ ਧੋਖਾ ਦਿੱਤਾ, ਗਰੀਬ ਵਰਗ ਨੂੰ ਧੋਖਾ ਦਿੱਤਾ। ਉੱਥੇ ਹੁਣ ਹਜ਼ਾਰਾਂ ਕਰੋੜ ਦੇ ਪੈਕੇਜ਼ ਦੇ ਕੇ, ਚਾਹੇ ਤੁਸੀਂ ਉਹ ਪੈਸਾ ਪੰਜਾਬ ਦੇ ਕੋਲੋਂ ਹੀ ਲਿਆ ਹੈ ਉਥੇ ਤੁਸੀਂ ਹਜ਼ਾਰਾਂ ਕਰੋੜ ਰੁਪਿਆ ਦਿੱਤਾ ਲੇਕਿਨ ਹੁਣ ਗਰੀਬਾਂ ਨੇ ਤੁਹਾਨੂੰ ਸੁਣਿਆ ਨਹੀਂ ਹੈ ਔਰ ਦੋ ਵਾਰੀ ਵਿਚ ਹੀ ਕਾਂਗਰਸ ਦਾ ਯੁਵਰਾਜ, ਜਨਰਲ ਸੈਕਟਰੀ, ਬੀਬੀ ਜੀ ਦਾ ਬੇਟਾ (ਵਿਘਨ) ਜਿਹੜਾ ਗਰੀਬਾਂ ਦੇ ਘਰਾਂ ਵਿੱਚ ਰੋਟੀਆਂ ਖਾਂਦਾ ਸੀ, ਡਰਾਮਾ ਕੀਤਾ, ਨਾਟਕ ਕੀਤਾ ਪਰ ਕੁਝ ਪ੍ਰਾਪਤ ਨਹੀਂ ਹੋਇਆ । ਅੱਜ ਪੰਜਾਬ ਵਿੱਚ ਵੀ ਤੁਹਾਡੀ ਇਹੀ ਹਾਲਤ ਹੋ ਗਈ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਤੇ ਹਾਊਸ ਦੀ ਕਾਰਵਾਈ ਦੇ ਵਿਚੋਂ ਕੁਝ ਸ਼ਬਦ ਐਕਸਪੰਜ ਕਰਵਾਉਣ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਤੁਸੀਂ ਉਨ੍ਹਾਂ ਨੂੰ ਸੁਣਨ ਤਾਂ ਦਿਉ, ਕੀ ਐਕਸਪੰਜ ਕਰਵਾਵਾਂ?

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ** : ਮਾਨਯੋਗ ਮੈਂਬਰ ਸਾਹਿਬ, ਤੁਸੀਂ ਸੁਣੋ, ਅਸੀਂ ਤੁਹਾਨੂੰ ਸੁਣਦੇ ਰਹੇ ਹਾਂ। (ਵਿਘਨ)(ਸ਼ੋਰ) ਤੁਸੀਂ ਹਰ ਗੱਲ ਵਿੱਚ ਉੱਠ ਕੇ ਖੜ੍ਹੇ ਹੋ ਜਾਂਦੇ ਹੋ ਬਾਹਰ ਜਾਣ ਦੀ ਕੋਸ਼ਿਸ਼ ਕਰਦੇ ਹੋ, ਲੋਕ ਤੁਹਾਨੂੰ ਵੇਖ ਰਹੇ ਹਨ। (ਵਿਘਨ)

**ਮਾਨਯੋਗ ਸਪੀਕਰ** : ਹਾਂ ਜੀ, ਉਨ੍ਹਾਂ ਨੇ ਕੀ ਅਨਪਾਰਲੀਮੈਂਟਰੀ ਸ਼ਬਦ ਕਹੇ ਹਨ? ਹਾਂ ਜੀ ਟੀਨੂੰ ਜੀ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ** : ਕਿਸ ਮਕਸਦ ਲਈ ਤੁਹਾਨੂੰ ਹਾਊਸ ਦੇ ਵਿੱਚ ਭੇਜਿਆ ਹੈ ਅਤੇ ਤੁਸੀਂ ਬਾਹਰ ਜਾਣ ਦੀ ਗੱਲ ਕਰਦੇ ਹੋ (ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਉਨਾਂ ਨੇ ਕੀ ਅਨਪਾਰਲੀਮੈਂਟਰੀ ਲਫਜ਼ ਕਿਹਾ ਹੈ? ਮੈਂ ਉਹ ਲਫਜ਼ ਐਕਸਪੰਜ ਕਰਵਾਵਾਂ ਜਿਹੜਾ ਅਨਪਾਰਲੀਮੈਂਟਰੀ ਹੋਵੇ। ਅਨਪਾਰਲੀਮੈਂਟਰੀ ਲਫਜ਼ ਦੱਸੋ ਕੀ ਕਿਹਾ ਹੈ? ਟੀਨੂੰ ਜੀ, ਡਿਮਾਂਡ ਤੇ ਬੋਲੋ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਅਨਪਾਰਲੀਮੈਂਟਰੀ ਲਫਜ਼? look at the way he is talking. Is he talking on the demands of the Budget. Ask him to behave honourably. ਉਹ ਕੋਈ ਹੋਰ ਗੱਲ ਕਰੀ ਜਾਂਦੇ ਹਨ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ** : ਮੈਂ ਕਿਸੇ ਦਾ ਨਾਮ ਨਹੀਂ ਲਿਆ, ਮੈਂ ਯੁਵਰਾਜ ਕਿਹਾ ਹੈ। ਸਭ ਨੂੰ ਪਤਾ ਹੈ ਕਿ ਕਿਵੇਂ ਯੂ.ਪੀ. ਦੇ ਅੰਦਰ ਆਪਣੇ ਟਿਫ਼ਨ ਲੈ ਕੇ ਉਥੇ ਰੋਟੀਆਂ ਖਾਧੀਆਂ ਹਨ। (ਵਿਘਨ)

**ਮਾਨਯੋਗ ਸਪੀਕਰ** : ਮੈਂ ਉਨ੍ਹਾਂ ਨੂੰ ਕਹਿ ਦਿੱਤਾ ਹੈ ਕਿ ਡਿਮਾਂਡ ਤੇ ਬੋਲੋ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ** : ਮੀਡੀਆ ਵਿੱਚ ਖ਼ਬਰਾਂ ਬਣਾਈਆਂ। (ਵਿਘਨ) ਅੱਜ ਝੁੱਗੀਆਂ ਵਾਲੇ ਪੰਜਾਬ ਦੇ ਲੋਕ ਸਮਝ ਗਏ ਹਨ, ਪੰਜਾਬ ਦੇ ਲੋਕ ਜਾਗਰਿਤ ਹਨ..

**ਮਾਨਯੋਗ ਸਪੀਕਰ** : ਇਕ ਮਿੰਟ, ਚੰਨੀ ਜੀ ਦੀ ਗੱਲ ਸੁਣ ਲੈਣ ਦਿਉ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ** : ਯੂ.ਪੀ. ਦੇ ਲੋਕ ਸਮਝ ਗਏ ਹਨ, ਬਿਹਾਰ ਦੇ ਲੋਕ ਸਮਝ ਗਏ ਹਨ...

**ਮਾਨਯੋਗ ਸਪੀਕਰ** : ਇੱਕ ਮਿੰਟ, ਇਨ੍ਹਾਂ ਦੀ ਗੱਲ ਸੁਣ ਲੈਣ ਦਿਉ। ਹਾਂ ਜੀ, ਦੱਸੋ ਚੰਨੀ ਜੀ, ਕੀ ਕਹਿਣਾ ਚਾਹੁੰਦੇ ਹੋ? ਚੰਨੀ ਜੀ, ਪਹਿਲਾਂ ਤੁਸੀਂ ਆਪਣੀ ਸੀਟ ਤੇ ਜਾਓ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ** : ਮੇਰੀ ਇੱਕ ਗੱਲ ਸੁਣ ਲਓ। ਜਦੋਂ ਕਿਸੇ ਮੈਂਬਰ ਨੇ ਬੋਲਣਾ ਹੈ ਉਹ ਆਪਣੀ ਸੀਟ ਤੇ ਖੜ੍ਹੇ ਕੇ ਹੀ ਬੋਲੇ। ਅਗਰ ਉਸ ਨੇ ਅੱਗੇ ਆ ਕੇ ਬੋਲਣਾ ਹੈ ਤਾਂ ਪਹਿਲਾਂ ਪਰਮਿਸ਼ਨ ਲਵੇ, ਜਦੋਂ ਮੈਂ ਅਲਾਓ ਕਰਾਂਗਾ ਉਸ ਵੇਲੇ ਅੱਗੇ ਆ ਸਕਦਾ ਹੈ, Otherwise he will speak on his own seat.

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ****

**Mr. Speaker** : No, please. This is no Point of Order.

**ਸਰਦਾਰ ਚਰਨਜੀਤ ਸਿੰਘ ਚੰਨੀ** : ****

**Mr. Speaker** : No, please. Sit down. (ਸ਼ੋਰ, ਵਿਘਨ)

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ** : ਸਤਿਕਾਰਯੋਗ ਸਪੀਕਰ ਸਾਹਿਬ, ਇਹ ਤਾਂ ਜਾ ਕੇ ਗਰੀਬਾਂ ਨੂੰ ਪੁੱਛੋ ਜਿਨ੍ਹਾਂ ਨੂੰ ਫਾਇਦਾ ਹੋਇਆ ਹੈ। ਤੁਹਾਡੀ

---

** Expunged as ordered by the Chair.

[ ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ]

ਸਰਕਾਰ ਵਿਚ ਸਾਲ 2002 ਤੋਂ ਲੈ ਕੇ 2007 ਤੱਕ ਸਿਰਫ਼ 7 ਕਰੋੜ ਰੁਪਏ ਦੀ ਲੋਨ ਦੀ ਡਿਸਬਰਸਮੈਂਟ ਕੀਤੀ ਗਈ ਹੈ ਜਦ ਕਿ ਸਾਡੀ ਸਰਕਾਰ ਨੇ ਸਾਲ 2007 ਤੋਂ ਲੈ ਕੇ 2012 ਤੱਕ 22 ਕਰੋੜ ਰੁਪਏ ਲੋਕਾਂ ਨੂੰ ਦਿੱਤੇ ਹਨ। (ਥੰਪਿੰਗ) ਇਹ ਡਾਟੇ ਕਹਿੰਦੇ ਹਨ। ਦੂਜਾ, ਸਾਡੀ ਸੂਬਾ ਸਰਕਾਰ ਕਾਰਪੋਰੇਸ਼ਨ ਨੂੰ ਫੰਡ ਦਿੰਦੀ ਹੈ। ਜਿਸ ਕੇਂਦਰ ਸਰਕਾਰ ਦਾ ਤੁਸੀਂ ਵਾਰ ਵਾਰ ਰੌਲਾ ਪਾਉਂਦੇ ਹੋ ਉਹ ਕੇਂਦਰ ਸਰਕਾਰ ਸਾਨੂੰ ਕੀ ਦਿੰਦੀ ਹੈ? ਜੇਕਰ ਕੇਂਦਰ ਸਰਕਾਰ ਸਾਨੂੰ ਪੈਸੇ ਦਿੰਦੀ ਹੈ ਤਾਂ ਨਾਲ ਵਿਆਜ ਵੀ ਲੈਂਦੀ ਹੈ। ਮਾਨਯੋਗ ਸਪੀਕਰ ਸਾਹਿਬ, ਮੈਂ ਦੂਜੇ ਮਾਨਯੋਗ ਮੈਂਬਰਾਂ ਨੂੰ ਜਿਹੜੇ ਆਪੋਜ਼ੀਸ਼ਨ ਬੈਂਚਿਜ਼ ਤੇ ਬੈਠੇ ਹਨ, ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਸੈਂਟਰ ਸਰਕਾਰ ਕੋਲ ਜਾਓ, ਸਾਡੀ ਐਸ.ਸੀਜ਼. ਦੀ ਪੰਜਾਬ ਵਿੱਚ 29% ਅਬਾਦੀ ਹੈ। ਜਿਸ ਤਰ੍ਹਾਂ ਪੰਜਾਬ ਸਰਕਾਰ ਨੇ, ਸਾਡੇ ਵਿੱਤ ਮੰਤਰੀ ਜੀ ਨੇ 29% ਫੰਡਜ਼ ਦਾ ਪ੍ਰਾਵਧਾਨ ਕੀਤਾ ਹੈ, ਤੁਸੀਂ ਵੀ ਕੇਂਦਰ ਸਰਕਾਰ ਕੋਲ ਜਾਓ ਅਤੇ ਜਾ ਕੇ ਬੇਨਤੀ ਕਰੋ ਕਿ ਪੰਜਾਬ ਦੇ ਦਲਿਤਾਂ ਨਾਲ ਧੱਕਾ ਨਾ ਕਰੋ, ਧੋਖਾ ਨਾ ਕਰੋ, ਸਾਨੂੰ ਫੰਡ ਦਿਓ ਕਿਉਂਕਿ ਜਿੰਨੀ ਦੇਰ ਸ਼ਡਿਊਲਡ ਕਾਸਟ ਨੌਜਵਾਨ ਆਪਣੇ ਕੰਮ ਤੇ ਨਹੀਂ ਲੱਗੇਗਾ, ਕਿਸੇ ਟ੍ਰੇਡ, ਬਿਜ਼ਨਸ ਜਾਂ ਕਮਰਸ ਵਿੱਚ ਨਹੀਂ ਲੱਗੇਗਾ ਉਤਨੀ ਦੇਰ ਤੱਕ ਉਸ ਦੀ ਤਰੱਕੀ ਨਹੀਂ ਹੋ ਸਕਦੀ। ਇਸੇ ਉਦੇਸ਼ ਤੇ ਸਾਡੀ ਸਰਕਾਰ ਚੱਲ ਰਹੀ ਹੈ। ਮੈਂ ਮਾਨਯੋਗ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹੋਰ ਜ਼ਿਆਦਾ ਪੈਸਾ ਸਾਡੀ ਕਾਰਪੋਰੇਸ਼ਨ ਨੂੰ ਦਿਓ, ਬੈਕਫਿਨਕੋ ਨੂੰ ਦਿਓ, ਸ਼ਡਿਊਲਡ ਕਾਸਟ ਕਾਰਪੋਰੇਸ਼ਨ ਨੂੰ ਦਿਓ ਜਿਹੜੀ ਕਾਰਪੋਰੇਸ਼ਨ ਇਸ ਮਕਸਦ ਵਿੱਚ ਬਹੁਤ ਵੱਡਾ ਰੋਲ ਅਦਾ ਕਰ ਸਕਦੀ ਹੈ। ਇਹ ਸਰਕਾਰ 25 ਸਾਲ ਨਹੀਂ, ਇਹ 50 ਸਾਲ ਚੱਲ ਸਕਦੀ ਹੈ। ਕਿਉਂਕਿ ਪੰਜਾਬ ਵਿੱਚ ਸ਼ਡਿਊਲਡ ਕਾਸਟਾਂ ਦੀ ਗਿਣਤੀ 29% ਹੈ। (ਥੰਪਿੰਗ) ਜਿਹੜਾ ਜਲੰਧਰ ਅਸੀਂ ਕਾਂਗਰਸ ਤੋਂ ਸਾਫ਼ ਕੀਤਾ ਹੈ ਉਥੇ ਸਾਰੀਆਂ ਦੀਆਂ ਸਾਰੀਆਂ 9 ਸੀਟਾਂ ਸਾਡੇ ਕੋਲ ਹਨ। ਜਲੰਧਰ ਕਾਂਗਰਸ ਕੋਲ ਨਹੀਂ ਹੈ। ਜਿਹੜੇ ਕੈਬੀਨੇਟ ਦੇ ਮੰਤਰੀ ਇਨ੍ਹਾਂ ਨੇ ਬਣਾਏ ਸੀ, ਜਿਹੜੇ ਦਲਿਤਾਂ ਨੂੰ ਆਪਣੀਆਂ ਜੇਬਾਂ ਵਿੱਚ ਰੱਖਦੇ ਸੀ। ਹੁਣ ਉਹ ਹਾਰ ਕੇ ਆਪਣੇ ਘਰਾਂ ਵਿੱਚ ਬੈਠੇ ਹਨ। (ਵਿਘਨ) ਸੁਣਨਾ ਵੀ ਸਿੱਖ ਲਓ।

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਕੁਝ ਮੈਂਬਰ ਬੋਲਣ ਲਈ ਸਮਾਂ ਮੰਗ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਮਾਨਯੋਗ ਸਪੀਕਰ** : ਤੁਸੀਂ ਟਾਈਮ ਲੈ ਕੇ ਬੋਲ ਲੈਣਾ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ** : ਮਾਨਯੋਗ ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਪਹਿਲਾਂ ਕਿਹਾ ਹੈ ਕਾਰਪੋਰੇਸ਼ਨ ਨੂੰ ਫੰਡ ਹੋਰ ਦਿੱਤੇ ਜਾਣ ਤਾਂ ਕਿ ਅਸੀਂ ਪੰਜਾਬ ਦੀ 29% ਪਾਪੂਲੇਸ਼ਨ ਦੇ ਨੌਜਵਾਨਾਂ ਨੂੰ ਐਜੂਕੇਸ਼ਨ ਵਿੱਚ ਵੀ ਅਤੇ ਉਨ੍ਹਾਂ ਦੇ

ਕਾਰੋਬਾਰ ਵਿੱਚ ਵੀ ਕਵਰ ਕਰ ਸਕੀਏ। ਮਾਨਯੋਗ ਸਪੀਕਰ ਸਾਹਿਬ, ਜਿਹੜੇ ਲੋਨੀ ਕਿਸੇ ਕਾਰਨ ਪੈਸੇ ਨਹੀਂ ਦੇ ਸਕੇ ਅਸੀਂ ਉਨ੍ਹਾਂ ਲਈ ਵਨ ਟਾਈਮ ਸੈਟਲਮੈਂਟ ਸਕੀਮ ਵੀ ਲਿਆਂਦੀ ਜਿਹੜੀ ਕਿ ਕਾਮਯਾਬੀ ਨਾਲ ਚੱਲੀ। ਇੱਕ ਬੇਨਤੀ ਮੈਂ ਤੁਹਾਡੇ ਜ਼ਰੀਏ ਮਾਨਯੋਗ ਮੁੱਖ ਮੰਤਰੀ ਜੀ ਨੂੰ ਕਰਨੀ ਚਾਹੁੰਦਾ ਹਾਂ ਕਿ ਬਹੁਤ ਸਾਰੇ ਕੇਸਿਜ਼ ਐਸੇ ਹਨ, ਜਿਹੜੇ ਗਰੀਬ ਲੋਨੀ ਹਨ ਜਾਂ ਕਰੀਟੀਕਲ ਡਿਜ਼ੀਜ਼ ਨਾਲ ਪੀੜ੍ਹਿਤ ਹਨ ਜਾਂ ਕੈਂਸਰ ਤੋਂ ਪੀੜ੍ਹਤ ਹਨ ਅਤੇ ਜਿਨ੍ਹਾਂ ਕੇਸਾਂ ਵਿੱਚ ਲੋਨੀ ਦੀ ਆਪਣੀ ਡੈੱਥ ਵੀ ਹੋ ਚੁੱਕੀ ਹੈ ਅਤੇ ਉਸ ਦੇ ਪਿੱਛੇ ਉਸ ਦੀ ਵਾਈਫ ਹੈ ਅਤੇ ਉਹ ਵੀ ਕਰਜ਼ਾ ਮੋੜਨ ਦੇ ਯੋਗ ਨਹੀਂ ਹੈ, ਉਸ ਦੇ ਪਿੱਛੇ ਕੋਈ ਪਰਿਵਾਰ ਨਹੀਂ, ਕੋਈ ਜਾਇਦਾਦ ਨਹੀਂ ਅਤੇ ਕੋਈ ਕਾਰੋਬਾਰ ਨਹੀਂ, ਪੰਜਾਬ ਵਿੱਚ ਅਜਿਹੇ ਪਰਿਵਾਰ ਸਿਰਫ 650-700 ਦੀ ਗਿਣਤੀ ਵਿੱਚ ਹਨ ਜਿਹੜੇ ਕਿ ਲੋਨ ਵਿੱਚ ਫਸੇ ਹੋਏ ਹਨ। ਮਾਨਯੋਗ ਸਪੀਕਰ ਸਾਹਿਬ, ਮੈਂ ਚਾਹੁੰਦਾ ਹਾਂ ਕਿ ਉਨ੍ਹਾਂ ਲੋਕਾਂ ਨੂੰ ਰਾਹਤ ਦਿੱਤੀ ਜਾਵੇ। ਇਹ ਕੋਈ ਜ਼ਿਆਦਾ ਅਮਾਂਊਂਟ ਨਹੀਂ ਬਣਦੀ। ਜਿਹੜੇ ਲੋਨੀ ਕੈਂਸਰ ਨਾਲ ਪੀੜ੍ਹਤ ਹਨ ਜਾਂ ਜਿਨ੍ਹਾਂ ਦੀ ਡੈੱਥ ਹੋ ਚੁੱਕੀ ਹੈ ਅਤੇ ਜਿਨ੍ਹਾਂ ਦਾ ਕੋਈ ਕਾਰੋਬਾਰ ਨਹੀਂ ਹੈ, ਉਨ੍ਹਾਂ ਦੇ ਇਹ ਲੋਨ ਮੁਆਫ ਕਰ ਦਿੱਤੇ ਜਾਣ, ਇਹ ਜ਼ਿਆਦਾ ਅਮਾਊਂਟ ਨਹੀਂ ਬਣਦੀ। ਇਸ ਤੋਂ ਇਲਾਵਾ ਬੈਂਕਫਿੰਕੋ ਜਿਹੜੀ ਬੈਕਵਰਡ ਕਲਾਸਿਜ਼ ਤੇ ਮਾਈਨਾਰਟੀਜ਼ ਨੂੰ ਡੀਲ ਕਰਦੀ ਹੈ, ਉਹ ਕਾਰਪੋਰੇਸ਼ਨ ਜਿਹੜੀ ਸਫ਼ਲਤਾ ਨਾਲ ਚੱਲ ਰਹੀ ਹੈ, ਉਸ ਵਾਸਤੇ ਵੀ ਮੰਗ ਕਰਦਾ ਹਾਂ ਕਿ ਉਸ ਨੂੰ ਹੋਰ ਫੰਡ ਦਿੱਤੇ ਜਾਣ ਤਾਂ ਕਿ ਪੰਜਾਬ ਦਾ ਅਤੇ ਸ਼ਡਿਊਲਡ ਕਾਸਟ ਭਾਈਚਾਰੇ ਦਾ ਭਲਾ ਹੋ ਸਕੇ। ਇਹ ਤਰਸ ਕਰਦੇ ਰਹੇ ਹਨ ਅਤੇ ਤਰਸ ਕਰਕੇ ਉਨ੍ਹਾਂ ਨੂੰ ਨਾਲ ਨਾਲ ਤੋਰਦੇ ਰਹੇ ਹਨ। ਇਹ ਤਾਂ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਉਂਗਲ ਛੁਡਵਾ ਕੇ ਚਲੇ ਗਏ। ਦਲਿਤਾਂ ਨੇ ਹਮੇਸ਼ਾ ਪਹਿਲਾਂ ਕਾਂਗਰਸ ਪਾਰਟੀ ਨੂੰ ਵੋਟਾਂ ਪਾਈਆਂ। ਮੈਂ ਇੱਕ ਬਜ਼ੁਰਗ ਨੂੰ ਪੁੱਛਿਆ ਕਿ ਬਾਪੂ ਜੀ ਦਲਿਤ ਲੋਕ ਕਾਂਗਰਸ ਤੋਂ ਗੁੱਸੇ ਕਿਉਂ ਹੋ ਗਏ? ਉਹ ਕਹਿੰਦਾ ਕਿ ਕਾਕਾ ਇਨ੍ਹਾਂ ਨੇ ਉਨ੍ਹਾਂ ਨੂੰ ਉਂਗਲ ਫੜਾਈ ਸੀ ਪਰ ਇਹ ਆਪ ਉਂਗਲ ਛੁਡਵਾ ਕੇ ਦੌੜ ਗਏ ਅਤੇ ਉਥੇ ਪਹੁੰਚ ਗਏ ਪਰ ਦਲਿਤ ਉਥੇ ਦੇ ਉਥੇ ਹੀ ਰਹਿ ਗਏ। ਇਹ ਵਾਹਿਦ ਬਾਦਲ ਸਾਹਿਬ ਹੀ ਹਨ ਜਿਹੜੇ ਦਲਿਤਾਂ ਦੀ ਉਂਗਲ ਫੜ ਕੇ ਉਨ੍ਹਾਂ ਨੂੰ ਨਾਲ ਲੈ ਕੇ ਆ ਰਹੇ ਹਨ ਅਤੇ ਐਜੂਕੇਸ਼ਨ ਵਿੱਚ, ਬਿਜ਼ਨਸ ਵਿੱਚ ਅਤੇ ਨੌਕਰੀਆਂ ਵਿਚ ਉਨ੍ਹਾਂ ਦਾ ਵਿਕਾਸ ਕਰਵਾ ਰਹੇ ਹਨ।

ਮਾਨਯੋਗ ਸਪੀਕਰ ਸਾਹਿਬ, ਇਸ ਕਰਕੇ ਕਾਰਪੋਰੇਸ਼ਨਾਂ ਨੂੰ ਫੰਡਜ਼ ਮੁਹੱਈਆ ਕਰਵਾਉਣ ਦੀਆਂ ਜਿਹੜੀਆਂ ਮੇਰੀਆਂ ਬੇਨਤੀਆਂ ਹਨ ਇਨ੍ਹਾਂ ਨੂੰ ਜ਼ਰੂਰ ਧਿਆਨ ਵਿੱਚ ਰੱਖਿਆ ਜਾਵੇ। Thank you, very much.

**ਮਾਨਯੋਗ ਸਪੀਕਰ** : ਹਾਂ ਜੀ, ਭੱਟੀ ਸਾਹਿਬ, ਤੁਸੀਂ ਦੱਸੋ ਕੀ ਕਹਿਣਾ ਚਾਹੁੰਦੇ ਹੋ?

**ਸਰਦਾਰ ਅਜਾਇਬ ਸਿੰਘ ਭੱਟੀ (ਭੁੱਚੋ ਮੰਡੀ, ਐਸ.ਸੀ.)** : ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਵੀ ਅਤੇ ਮੇਰੇ ਛੋਟੇ ਵੀਰ ਟੀਨੂੰ ਜੀ ਦਾ ਧੰਨਵਾਦ।

**ਮਾਨਯੋਗ ਸਪੀਕਰ** : ਤੁਸੀਂ ਕਿਹੜੀ ਮੱਦ ਤੇ ਬੋਲਣਾ ਹੈ?

**ਸਰਦਾਰ ਅਜਾਇਬ ਸਿੰਘ ਭੱਟੀ** : ਸਰ, ਮੈਂ 25 ਨੰਬਰ ਮੱਦ ਤੇ ਬੋਲਣਾ ਹੈ। ਸਪੀਕਰ ਸਾਹਿਬ, ਦੇਸ਼ ਦਾ ਸਭ ਤੋਂ ਵੱਧ ਸ਼ਡਿਊਲਡ ਕਾਸਟ ਅਬਾਦੀ ਵਾਲਾ ਸੂਬਾ ਪੰਜਾਬ ਹੈ, ਇਸ ਦੇ ਬਾਰੇ ਪੰਜਾਬ ਸਰਕਾਰ ਨੇ ਬੜੀ ਚਿੰਤਾ ਜ਼ਾਹਰ ਕੀਤੀ ਹੈ ਔਰ ਇਨ੍ਹਾਂ ਦੇ ਜੀਵਨ ਪੱਧਰ ਨੂੰ ਉੱਚਾ ਕਰਨ ਵਾਸਤੇ ਕਾਫ਼ੀ ਉਪਰਾਲੇ ਕੀਤੇ ਹਨ ਅਤੇ ਕਿਹਾ ਗਿਆ ਹੈ ਕਿ ਅਸੀਂ ਕਿਵੇਂ ਇਨ੍ਹਾਂ ਲੋਕਾਂ ਨੂੰ ਬਾਕੀ ਸਮਾਜ ਦੇ ਬਰਾਬਰ ਲਿਆਉਣ ਦਾ ਉਪਰਾਲਾ ਕੀਤਾ ਹੈ। ਟੀਨੂੰ ਜੀ ਨੇ ਕੁਝ ਸਕੀਮਾਂ ਦਾ ਇਸ ਸਦਨ ਵਿੱਚ ਵਰਣਨ ਕੀਤਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਤੋਂ ਇਹ ਜਾਣਨਾ ਚਾਹਾਂਗਾ ਕਿ ਸੰਵਿਧਾਨ ਦੇ ਅਨੁਸਾਰ ਪੰਜਾਬ ਦੇ ਸ਼ਡਿਊਲਡ ਕਾਸਟ ਲੋਕਾਂ ਲਈ ਇੱਕ ਪਾਲਿਸੀ ਬਣੀ ਹੈ ਕਿ ਇਨ੍ਹਾਂ ਨੂੰ ਨੌਕਰੀਆਂ ਵਿੱਚ ਰਿਜ਼ਰਵੇਸ਼ਨ ਦੇਣੀ ਹੈ ਔਰ ਉਸ ਵਿੱਚ ਇਹ ਵੀ ਦਿੱਤਾ ਹੈ ਕਿ ਇਨ੍ਹਾਂ ਨੂੰ ਕਲਾਸ-1 ਅਤੇ ਕਲਾਸ-4 ਵਰਗ ਤੱਕ ਦੀਆਂ ਜੋ ਨੌਕਰੀਆਂ ਹਨ, ਉਨ੍ਹਾਂ ਤਹਿਤ ਇੰਨੀ ਇੰਨੀ ਰਿਜ਼ਰਵੇਸ਼ਨ ਦਿੱਤੀ ਜਾਣੀ ਹੈ। ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਤੋਂ ਇਹ ਜਾਣਕਾਰੀ ਲੈਣੀ ਚਾਹੁੰਦਾ ਹਾਂ ਅਤੇ ਪੰਜਾਬ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੀ ਪੰਜਾਬ ਸਰਕਾਰ ਇਸ ਹਾਊਸ ਦੇ ਵਿੱਚ ਇਹ ਯਕੀਨ ਦਿਵਾਏਗੀ ਕਿ ਜਿਹੜਾ ਲੰਬੇ ਸਮੇਂ ਤੋਂ ਬੈਕਲਾਗ ਚਲਿਆ ਆਉਂਦਾ ਹੈ, ਉਨ੍ਹਾਂ ਨੌਕਰੀਆਂ ਦਾ ਬੈਕਲਾਗ ਇਹ ਕਦੋਂ ਤੱਕ ਪੂਰਾ ਕਰੇਗੀ?

ਦੂਸਰੀ ਗੱਲ, ਪੰਜਾਬ ਸਰਕਾਰ ਨੇ ਸ਼ਗਨ ਸਕੀਮ ਵੀ ਸ਼ਡਿਊਲਡ ਕਾਸਟ ਵਰਗਾਂ ਲਈ ਜਾਰੀ ਕੀਤੀ ਹੋਈ ਹੈ। ਬੜੀ ਚੰਗੀ ਗੱਲ ਹੈ। ਇਨ੍ਹਾਂ ਨੇ ਆਪਣੇ ਚੋਣ ਮੈਨੀਫੈਸਟੋ ਵਿੱਚ 15000/- ਰੁਪਏ ਤੋਂ ਵਧਾ ਕੇ 31000/-ਰੁਪਏ ਦੇਣ ਦਾ ਵਾਅਦਾ ਵੀ ਕੀਤਾ ਹੈ ਪਰੰਤੂ ਬਜਟ ਵਿੱਚ ਅਜੇ ਤੱਕ ਇਹੋ ਜਿਹੀ ਗੱਲ ਨਹੀਂ ਆਈ। ਮੈਂ ਪੰਜਾਬ ਸਰਕਾਰ ਤੋਂ ਆਸ ਕਰਦਾ ਹਾਂ ਕਿ ਜੋ ਚੋਣ ਮੈਨੀਫੈਸਟੋ ਵਿੱਚ ਵਾਅਦਾ ਕੀਤਾ ਹੈ, ਉਸ ਨੂੰ ਇਹ ਜ਼ਰੂਰ ਪੂਰਾ ਕਰਨਗੇ ਔਰ ਸ਼ਗਨ ਦੀ ਰਾਸ਼ੀ ਵਧਾਉਣਗੇ।

ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿੱਚ ਅੱਜ ਤੱਕ ਕਿੰਨੇ ਲੋਕਾਂ ਦੇ ਸ਼ਗਨ ਸਕੀਮ ਦੇ ਬਕਾਏ ਪਏ ਹਨ ਅਤੇ ਉਹ ਕਦੋਂ ਤੱਕ ਇਹ ਕਲੀਅਰ ਕਰਕੇ ਦੇਣਗੇ? ਇਹ ਆਪਣੇ ਆਪ ਨੂੰ ਸ਼ਡਿਊਲਡ ਕਾਸਟ ਵਰਗਾਂ ਦੇ ਬਹੁਤ ਹਮਾਇਤੀ ਦੱਸਣ ਵਾਲੇ ਹਨ, ਇਨ੍ਹਾਂ ਨੇ ਉਨ੍ਹਾਂ ਨਾਲ ਵਾਅਦਾ ਕਰਕੇ ਵੋਟਾਂ ਜ਼ਰੂਰ ਬਟੋਰੀਆਂ ਪ੍ਰੰਤੂ ਉਨ੍ਹਾਂ ਲੋਕਾਂ ਦਾ ਸ਼ਗਨ ਸਕੀਮ ਦਾ, ਬੁਢਾਪਾ ਤੇ ਵਿਧਵਾ ਪੈਨਸ਼ਨਾਂ ਦਾ ਅਤੇ ਹੋਰ ਸਕੀਮਾਂ ਦਾ ਜੋ ਬੈਕਲਾਗ ਚਲਿਆ ਆਉਂਦਾ ਹੈ, ਉਸ ਨੂੰ ਇਹ ਕਦੋਂ ਤੱਕ ਪੂਰਾ ਕਰ ਦੇਣਗੇ? ਪੰਜਾਬ ਸਰਕਾਰ ਅੱਜ ਇਸ ਡਿਮਾਂਡ ਬਾਰੇ ਜ਼ਰੂਰ ਸੋਚੇ।

ਫਰੀਦਕੋਟ ਜ਼ਿਲ੍ਹੇ ਵਿੱਚ ਪਿਛਲੇ ਦਿਨਾਂ ਵਿੱਚ ਸਾਰੀਆਂ ਅਖ਼ਬਾਰਾਂ ਵਿੱਚ ਬੜਾ ਛਾਇਆ ਰਿਹਾ ਹੈ ਕਿ ਸ਼ਗਨ ਸਕੀਮ ਵਿੱਚ ਬੜਾ ਵੱਡਾ ਘਪਲਾ ਹੋਇਆ ਹੈ। ਪੰਜਾਬ

ਸਰਕਾਰ ਨੇ ਉਸ ਦਾ ਸੂਓ ਮੋਟੋ ਨੋਟਿਸ ਲੈ ਕੇ ਉਸ ਦੀ ਇੱਕ ਕਮੇਟੀ ਬਣਾਈ, ਇਨਕੁਆਇਰੀ ਕਰਵਾਈ। ਇਨਕੁਆਇਰੀ ਰਿਪੋਰਟ ਵਿੱਚ 3 ਕਰੋੜ ਦਾ ਘਪਲਾ ਐਸਟੇਬਲਿਸ਼ ਹੋਇਆ, ਉਸ ਦੀ ਰਿਪੋਰਟ ਪੰਜਾਬ ਸਰਕਾਰ ਨੂੰ ਪੇਸ਼ ਹੋਈ। ਮੈਂ ਚਾਹਾਂਗਾ ਕਿ ਪੰਜਾਬ ਸਰਕਾਰ ਵੱਲੋਂ ਸਦਨ ਵਿੱਚ ਉਹ ਰਿਪੋਰਟ ਰੱਖੀ ਜਾਵੇ ਔਰ ਜਿਹੜੇ ਦੋਸ਼ੀ ਪਾਏ ਗਏ ਉਨ੍ਹਾਂ ਖਿਲਾਫ ਕੀ ਕਾਰਵਾਈ ਕੀਤੀ ਗਈ ਹੈ ਉਸ ਦੀ ਜਾਣਕਾਰੀ ਇਸ ਹਾਊਸ ਨੂੰ ਦਿੱਤੀ ਜਾਵੇ। ਇਸ ਤੋਂ ਇਲਾਵਾ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਸ਼ਡਿਊਲਡ ਕਾਸਟ ਬੱਚਿਆਂ ਨੂੰ ਸਟਾਈਪੈਂਡ ਦੇਣ ਦੀ, ਗਰਲਜ਼ ਹੋਸਟਲ ਬਣਾ ਕੇ ਦੇਣ ਦੀ, ਬੱਚਿਆਂ ਲਈ ਸਾਈਕਲ ਦੇਣ ਦੀ ਵਿਵਸਥਾ ਕੀਤੀ ਹੈ। ਇਹ ਸਾਰੀਆਂ ਸਕੀਮਾਂ ਦੀ ਮੈਂ ਤਾਈਦ ਕਰਦਾ ਹਾਂ, ਇਹ ਚੰਗੀਆਂ ਸਕੀਮਾਂ ਹਨ ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਿਰਫ਼ ਸਪੀਚਾਂ ਕਰਨ ਨੂੰ ਜਾਂ ਵੋਟਾਂ ਬਟੋਰਨ ਨੂੰ ਹੀ ਇਹ ਸਭ ਕੁਝ ਹੈ ਕਿ ਉਨ੍ਹਾਂ ਨੂੰ ਐਕਚੁਲੀ ਇਹ ਪ੍ਰੋਵਾਈਡ ਕਰਾਉਣਗੇ। ਮੈਂ ਹਾਊਸ ਵਿੱਚ ਇਹ ਜਾਣਕਾਰੀ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਇਸ ਚੀਜ਼ ਦੀ ਪੂਰੀ ਤਫ਼ਸੀਲ ਹਾਊਸ ਵਿੱਚ ਦੱਸੇ ਕਿ ਕਦੋਂ ਤੱਕ ਇਹ ਦੇਣਗੇ ? ਧੰਨਵਾਦ।

**ਸਰਦਾਰ ਪਰਗਟ ਸਿੰਘ (ਜਲੰਧਰ ਛਾਉਣੀ)** : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਮੈਂ ਡਿਮਾਂਡ ਨੰਬਰ 5 ਤੇ ਬੋਲਣਾ ਚਾਹਾਂਗਾ। ਚੰਗੇ ਕਿਰਦਾਰ ਬਣਾਉਣ ਲਈ ਪੜ੍ਹਾਈ ਦੇ ਨਾਲ ਨਾਲ ਖੇਡਾਂ ਦਾ ਹੋਣਾ ਬਹੁਤ ਜ਼ਰੂਰੀ ਹੈ ਕਿਉਂਕਿ ਪੜ੍ਹਾਈ ਵਾਂਗ ਖੇਡਾਂ ਵੀ ਇਨਸਾਨ ਨੂੰ ਤਰਾਸ਼ਣ ਵਿੱਚ ਇੱਕ ਬਹੁਤ ਅਹਿਮ ਰੋਲ ਅਦਾ ਕਰਦੀਆਂ ਹਨ। ਮੈਂ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਖ਼ਾਸ ਕਰਕੇ ਪੜ੍ਹਾਈ ਪਿੱਛੇ ਬਹੁਤ ਜ਼ਿਆਦਾ ਉਪਰਾਲੇ ਕੀਤੇ ਤਾਂ ਜੋ ਪੰਜਾਬ ਦਾ ਨੌਜਵਾਨ, ਪੰਜਾਬ ਦਾ ਭਵਿੱਖ ਜਿਹੜਾ ਹੈ, ਉਹ ਪੜ੍ਹ-ਲਿਖ ਕੇ ਇੱਕ ਵਧੀਆ ਇਨਸਾਨ ਬਣ ਸਕੇ, ਇੱਕ ਵਧੀਆ ਕਿਰਦਾਰ ਉਹ ਨਿਭਾ ਸਕੇ। ਪਿਛਲੇ ਸਮੇਂ ਵਿੱਚ ਅਸੀਂ ਦੇਖਿਆ ਹੈ ਕਿ ਸਰਕਾਰ ਨੇ ਖੇਡਾਂ ਦੀ ਪਾਲਿਸੀ ਬਣਾਈ ਅਤੇ ਉਸ ਵਿੱਚ ਦੋ ਵਰਲਡ ਕੱਪ ਵੀ ਕਰਵਾਏ ਹਨ, ਖੇਡਾਂ ਦਾ ਬੇਸ ਬੇਸੀਕਲੀ ਤਿੰਨ ਚੀਜ਼ਾਂ ਤੇ ਨਿਰਭਰ ਕਰਦਾ ਹੈ ਇੱਕ ਤਾਂ Sports for all, specialisation and super specialization. ਉਸ ਕਿਰਦਾਰ ਦੇ ਤਹਿਤ ਪਿਛਲੇ ਸਮੇਂ ਜਿਹੜੇ ਅਸੀਂ ਵਰਲਡ ਕੱਪ ਕਰਵਾਏ, ਭਾਵੇਂ ਕਬੱਡੀ ਦਾ ਕਰਵਾਇਆ, ਭਾਵੇਂ ਹਾਕੀ ਦਾ 6-ਨੇਸ਼ਨ ਟੂਰਨਾਮੈਂਟ ਕਰਵਾਇਆ ਭਾਵੇਂ ਸਪੋਰਟਸ ਪਾਲਿਸੀ ਲਿਆਂਦੀ, ਸਪੀਕਰ ਸਾਹਿਬ, ਪੰਜਾਬ ਦੂਸਰੀ .ਸਟੇਟ ਹੈ ਜਿਸ ਨੇ ਖੇਡਾਂ ਦੀ ਪਾਲਿਸੀ ਬਣਾ ਕੇ ਨੌਜਵਾਨ ਵਰਗ ਨੂੰ ਇੱਕ ਸੇਧ ਦੇਣ ਦੀ ਕੋਸ਼ਿਸ਼ ਕੀਤੀ ਹੈ (ਥੰਪਿੰਗ) ਮੈਂ ਕਲ੍ਹ-ਪਰਸੋਂ ਤੋਂ ਸੁਣ ਰਿਹਾ ਹਾਂ ਕਿਉਂਕਿ ਨਵਾਂ ਮੈਂਬਰ ਹਾਂ, ਸਿੱਖਣ ਦੀ ਕੋਸ਼ਿਸ਼ ਕਰ ਰਿਹਾ ਹਾਂ, ਪੁਲਿਸ ਧੱਕੇਸ਼ਾਹੀ ਦੀ ਬੜੀ ਗੱਲ ਹੋਈ ਹੈ। ਜਾਖੜ ਸਾਹਿਬ ਨੇ ਵੀ ਕਿਹਾ ਕਿ ਬੜੀ ਧੱਕੇਸ਼ਾਹੀ ਹੋਈ ਹੈ। ਮੈਂ ਤੁਹਾਨੂੰ ਆਪਣੀ ਕਾਰਪੋਰੇਸ਼ਨ ਵਿੱਚ ਇਲੈਕਸ਼ਨ ਦੇ ਸਮੇਂ ਦੌਰਾਨ ਹੋਏ ਇੱਕ ਇੰਸੀਡੈਂਟ ਦੀ ਗੱਲ ਜ਼ਰੂਰ ਸੁਣਾਉਣਾ ਚਾਹਾਂਗਾ।

[ ਸਰਦਾਰ ਪਰਗਟ ਸਿੰਘ ]

ਸੇਖੜੀ ਸਾਹਿਬ, ਜਲੰਧਰ ਕਾਰਪੋਰੇਸ਼ਨ ਇਲੈਕਸ਼ਨ ਦੇ ਇੰਚਾਰਜ ਸਨ ਇਨ੍ਹਾਂ ਨੇ ਇੱਕ ਗਰੀਬ ਦੀ ਦੁਕਾਨ ਭੰਨੀ ਤੇ ਉਸਦਾ 25-30 ਹਜ਼ਾਰ ਰੁਪਏ ਦਾ ਨੁਕਸਾਨ ਕੀਤਾ। ਮੈਂ ਵੀ ਮੌਕੇ ਤੇ ਮੌਜੂਦ ਸੀ, ਪੁਲਿਸ ਵਾਲੇ ਚਾਹੁੰਦੇ ਸੀ ਕਿ ਇਨ੍ਹਾਂ ਤੇ ਪਰਚਾ ਦਰਜ ਹੋਵੇ ਪਰ ਮੈਂ ਉਨ੍ਹਾਂ ਨੂੰ ਕਿਹਾ ਕਿ ਨਹੀਂ, ਇਹ ਚੰਗਾ ਕਿਰਦਾਰ ਨਹੀਂ ਹੈ। ਇਸ ਹਾਊਸ ਦੀ ਮਰਿਆਦਾ ਨੂੰ ਧਿਆਨ ਵਿੱਚ ਨਾ ਰੱਖ ਕੇ ਜੇ ਇਸ ਤਰ੍ਹਾਂ ਦੀ ਸੋਚ ਅਸੀਂ ਅੱਗੇ ਲਿਆਉਣੀ ਹੈ ਤਾਂ ਫ਼ਿਰ ਅਸੀਂ ਪੰਜਾਬ ਨੂੰ ਤਰੱਕੀ ਦੇ ਰਾਹ ਤੇ ਨਹੀਂ ਲਿਜਾ ਸਕਦੇ।

**Shri Ashwani Sekhri** : Sir, on a point of personal explanation. ਇਨ੍ਹਾਂ ਨੇ ਮੇਰਾ ਨਾਂ ਲਿਆ ਹੈ।

**ਮਾਨਯੋਗ ਸਪੀਕਰ** : ਪਹਿਲਾਂ ਉਨ੍ਹਾਂ ਦੀ ਗੱਲ ਖ਼ਤਮ ਹੋ ਜਾਣ ਦਿਓ।

**ਸਰਦਾਰ ਪਰਗਟ ਸਿੰਘ** : ਮੈਂ ਕੋਈ ਅਜਿਹਾ ਇੰਸੀਡੈਂਟ ਕੋਟ ਨਹੀਂ ਕਰ ਰਿਹਾ ਜਿਹੜਾ ਕਿਸੇ ਹੋਰ ਤੇ ਹੋਵੇ, ਕਿਉਂਕਿ ਤੁਸੀਂ ਸਾਹਮਣੇ ਬੈਠੇ ਹੋ ਮੈਂ ਵੀ ਉਸ ਦਿਨ ਤੁਹਾਡੇ ਸਾਹਮਣੇ ਹੀ ਖੜ੍ਹਾ ਸੀ। ਮੈਂ ਕਿਹਾ ਸੇਖੜੀ ਸਾਹਿਬ ਆਪਾਂ ਇੱਦਾਂ ਦੀਆਂ ਰਵਾਇਤਾਂ ਨਾ ਪਾਈਏ, ਆਪਾਂ ਇਸ ਤਰ੍ਹਾਂ ਦੀਆਂ ਕਦਰਾਂ-ਕੀਮਤਾਂ ਨੂੰ ਉੱਪਰ ਚੁੱਕੀਏ ਕਿ ਜਿਹੜਾ ਪੰਜਾਬ ਦਾ ਆਉਣ ਵਾਲਾ ਭਵਿੱਖ ਹੈ ਜਿਸ ਦੀ ਆਪਾਂ ਕਾਮਨਾ ਕਰਦੇ ਹਾਂ ਉਸ ਤੇ ਅਸੀਂ ਪਹਿਰਾ ਦੇ ਸਕੀਏ। (ਥੰਪਿੰਗ) ਲੋਕੀ, ਜਿਹੜੇ ਵੋਟਰ ਹਨ ਜਿਹੜੇ ਸਾਡੇ ਤੋਂ ਕੁਝ ਆਸ ਰੱਖਦੇ ਹਨ ਇਹ ਨਾ ਹੋਵੇ ਕਿ ਉਹ ਸਾਨੂੰ ਸਾਰਿਆਂ ਨੂੰ ਅਜਿਹਾ ਸਮਝਣ ਕਿ ਆਪਾਂ ਸਾਰੇ ਹੀ ਕਿਸੇ ਨਾ ਕਿਸੇ ਅਜਿਹੇ ਕਿਰਦਾਰ ਦੇ ਮਾਲਕ ਹਾਂ ਕਿ ਅਸੀਂ ਸਮਾਜ ਲਈ ਨਹੀਂ ਸਗੋਂ ਆਪਣੇ ਇੰਡੀਵੀਜੂਅਲ ਕੰਮਾਂ ਲਈ ਇਸ ਚੋਣ ਦੰਗਲ ਵਿੱਚ ਆਏ ਹਾਂ। ਸੋ, ਮੈਂ ਸਪੋਰਟਸ ਦੀ ਬਿਹਤਰੀ ਲਈ ਖ਼ਾਸ ਕਰਕੇ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਦਾ ਧੰਨਵਾਦੀ ਹਾਂ ਮੈਂ ਬਤੌਰ ਡਾਇਰੈਕਟਰ, ਸਪੋਰਟਸ ਪਾਲਿਸੀ ਬਣਾਈ ਸੀ ਅਤੇ ਉਸ ਵਾਸਤੇ ਬਹੁਤ ਜਿਆਦਾ ਕੰਮ ਕੀਤੇ ਹਨ। ਉਸ ਪਾਲਿਸੀ ਦੇ ਤਿੰਨ ਪੜਾਅ ਹਨ: ਸਪੋਰਟਸ ਇਨ ਜਨਰਲ, ਸਪੈਸ਼ਲਾਈਜ਼ੇਸ਼ਨ ਅਤੇ ਸੁਪਰ ਸਪੈਸ਼ਲਾਈਜ਼ੇਸ਼ਨ। ਸਪੈਸ਼ਲਾਈਜ਼ੇਸ਼ਨ ਅਤੇ ਸੁਪਰ ਸਪੈਸ਼ੇਲਾਈਜ਼ੇਸ਼ਨ ਵਿਚ ਬਹੁਤ ਵਧੀਆ ਕੰਮ ਹੋ ਰਿਹਾ ਹੈ ਪਰ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਪੋਰਟਸ ਫਾਰ ਆਲ ਜਿਸ ਦਾ ਐਜੂਕੇਸ਼ਨ ਮਹਿਕਮੇ ਨਾਲ ਸਬੰਧ ਹੈ, ਉਸ ਵਿੱਚ 8500 ਫਿਜ਼ੀਕਲ ਐਜੂਕੇਸ਼ਨ ਟੀਚਰ ਵੀ ਹਨ ਜਿਨ੍ਹਾਂ ਨੇ ਸਕੂਲਾਂ ਦੇ ਬੱਚਿਆਂ ਨੂੰ ਉਸ ਲੈਵਲ ਤੇ ਲੈ ਕੇ ਆਉਣਾ ਹੁੰਦਾ ਹੈ ਜਿੱਥੇ ਉਨ੍ਹਾਂ ਵਿਚਲੇ ਟੇਲੈਂਟ ਨੂੰ ਤਰਾਸ਼ ਕੇ ਸਪੈਸ਼ਲਾਈਜ਼ੇਸ਼ਨ ਅਤੇ ਸੁਪਰ ਸਪੈਸ਼ਲਾਈਜ਼ੇਸ਼ਨ ਤੱਕ ਲਿਆਉਣਾ ਹੈ। ਮੈਂ ਵਿੱਤ ਮੰਤਰੀ ਸਾਹਿਬ ਦਾ ਇਸ ਵਾਸਤੇ ਧੰਨਵਾਦ ਵੀ ਕਰਦਾ ਹਾਂ ਕਿ ਉਨ੍ਹਾਂ ਨੇ ਖੇਡਾਂ ਦਾ ਬਜਟ ਡਬਲ ਤੋਂ ਜ਼ਿਆਦਾ ਕਰ ਦਿੱਤਾ ਹੈ। ਸਪੀਕਰ ਸਾਹਿਬ, ਇਸ ਦੇ ਨਾਲ ਇਕ.ਹੋਰ ਵੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿੰਨਾ ਸਾਡਾ ਬੇਸ ਸਟਰੌਂਗ ਹੋਏਗਾ ਉਨੀਆਂ ਇਮਾਰਤਾਂ ਵੱਡੀਆਂ ਅਤੇ ਮਜ਼ਬੂਤ ਬਣ ਸਕਦੀਆਂ ਹਨ। ਮੇਰੀ ਗੁਜ਼ਾਰਿਸ਼ ਕੇਵਲ ਇੰਨੀ ਹੈ ਕਿ ਖੇਡਾਂ ਨੂੰ ਐਜੂਕੇਸ਼ਨ ਮਹਿਕਮੇ ਦੇ

ਬਜਟ ਵਿੱਚ ਜੋੜਿਆ ਜਾਵੇ। ਜਿਹੜੇ ਸਾਡੇ ਨੌਜਵਾਨ ਨਸ਼ੇ ਦੀਆਂ ਗੱਲਾਂ ਕਰਦੇ ਹਨ ਉਨ੍ਹਾਂ ਨੂੰ ਇਸ ਬਿਮਾਰੀ ਤੋਂ ਰੋਕਣ ਦਾ ਇਹੀ ਇਕੋ ਇੱਕ ਤਰੀਕਾ ਹੈ। ਪੰਜਾਬ ਵਿੱਚ ਬੜਾ ਥ੍ਰਸਟ ਹੈ ਕਿ ਜੇਕਰ ਨੌਜਵਾਨਾਂ ਨੂੰ ਸਿੱਧੇ ਕੰਮ ਤੇ ਨਾ ਲਾਇਆ ਗਿਆ ਤਾਂ ਨੌਜਵਾਨ ਪੁੱਠੇ ਕੰਮ ਵਿੱਚ ਲੱਗ ਜਾਣਗੇ। ਇਸ ਦਾ ਨਤੀਜਾ ਇਹੀ ਹੈ ਕਿ ਅੱਜ ਨਸ਼ਿਆਂ ਵੱਲ ਸਭ ਤੋਂ ਜ਼ਿਆਦਾ ਸਾਡੇ ਪੰਜਾਬ ਦੀ ਅਗਲੀ ਪੀੜ੍ਹੀ ਗਈ ਹੈ। ਸੋ, ਮੈਂ ਮਾਨਯੋਗ ਵਿੱਤ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਬੱਚਿਆਂ ਦਾ ਅੱਛਾ ਬੇਸ ਤਿਆਰ ਕਰਨ ਲਈ ਹੋਰ ਬਜਟ ਦੇਣ ਤਾਂ ਕਿ ਇਸ ਨਾਲ ਪੰਜਾਬ ਦੇ ਵਿੱਚ ਬੱਚਿਆਂ ਦੀ, ਨੌਜਵਾਨ ਵਰਗ ਦੀ ਚੰਗੀ ਇਮਾਰਤ ਬਣ ਸਕੇ, ਅੱਛੀ ਉਸਾਰੀ ਕੀਤੀ ਜਾ ਸਕੇ। ਸਪੀਕਰ ਸਾਹਿਬ, ਅੰਤ ਵਿੱਚ ਤੁਹਾਡਾ ਬਹੁਤ ਬਹੁਤ ਧੰਨਵਾਦ ਜੀ।

**ਮਾਨਯੋਗ ਸਪੀਕਰ** : ਮੈਂ ਹਾਊਸ ਦੇ ਸਮੂਹ ਆਨਰੇਬਲ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਨੀ ਹੈ ਕਿ ਚੰਗਾ ਹੋਵੇ ਜੇਕਰ ਬੋਲਦੇ ਹੋਏ ਉਹ ਕਿਸੇ ਦਾ ਨਾਂ ਨਾ ਲੈਣ, ਇਸ ਦੀ ਬਜਾਏ ਉਹ ਕਿਸੇ ਤਰੀਕੇ ਦੇ ਨਾਲ ਪਾਰਟੀ ਦੇ ਤੌਰ ਤੇ ਗੱਲ ਕਰ ਲੈਣ। ਜਿਵੇਂ ਸਰਦਾਰ ਪਰਗਟ ਸਿੰਘ ਨੇ ਸੇਖੜੀ ਸਾਹਿਬ ਦਾ ਨਾਂ ਲਿਆ ਹੈ, ਉਸ ਦੀ ਬਜਾਏ ਜੇਕਰ ਇਹ ਕਹਿ ਦਿੰਦੇ ਕਿ ਉਥੇ ਕਾਂਗਰਸ ਦਾ ਇਕ ਐਮ.ਐਲ.ਏ. ਖੜ੍ਹਾ ਸੀ ਤਾਂ ਉਸ ਦੇ ਨਾਲ ਮੈਨੂੰ ਸੇਖੜੀ ਸਾਹਿਬ ਨੂੰ ਬੋਲਣ ਲਈ, ਆਪਣਾ ਸਪਸ਼ਟੀਕਰਨ ਦੇਣ ਲਈ ਟਾਈਮ ਨਾ ਦੇਣਾ ਪੈਂਦਾ।

**ਸਰਦਾਰ ਪਰਗਟ ਸਿੰਘ** : ਸਪੀਕਰ ਸਾਹਿਬ, ਮੈਂ ਤਾਂ ਅੱਜ ਪਹਿਲੀ ਵਾਰੀ ਹਾਊਸ ਵਿੱਚ ਬੋਲਿਆ ਹਾਂ, ਗਲਤੀ ਹੋ ਗਈ ਹੈ। ਮੈਂ ਤਾਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਮੇਰੇ ਕੋਲੋਂ ਗਲਤੀ ਹੋ ਗਈ ਹੈ।

**ਸ਼੍ਰੀ ਅਸ਼ਵਨੀ ਸੇਖੜੀ** : ਸਪੀਕਰ ਸਾਹਿਬ, ਇਹ ਸਾਡੇ ਮੈਂਬਰ ਸਾਹਿਬ ਬੜੇ ਸਤਿਕਾਰਯੋਗ ਹਨ। ਹਾਊਸ ਨੂੰ ਮਿਸਗਾਈਡ ਜਾਂ ਮਿਸਲੀਡ ਨਹੀਂ ਕਰਨਾ ਚਾਹੀਦਾ ਕਿਉਂਕਿ ਇੱਜ਼ਤ ਸਾਡੀ ਸਾਰਿਆਂ ਦੀ ਹੀ ਸਾਂਝੀ ਹੈ। ਮੈਂ ਜਲੰਧਰ ਚੋਣ ਮੁਹਿੰਮ ਵਿੱਚ ਗਿਆ ਸੀ, ਮੈਨੂੰ ਕਾਂਗਰਸ ਪਾਰਟੀ ਵੱਲੋਂ ਉਥੇ ਭੇਜਿਆ ਗਿਆ ਸੀ ਔਰ ਉਥੇ ਉਸ ਵਾਰਡ ਵਿੱਚ ਆਟਾ, ਪੈਸਾ, ਸ਼ਰਾਬ, ਕੱਪੜੇ ਆਦਿ ਵੰਡੇ ਜਾ ਰਹੇ ਸਨ। ਮੈਂ ਉਥੇ ਕਾਂਗਰਸ ਪਾਰਟੀ ਦੇ ਵਾਇਸ ਪ੍ਰੈਜ਼ੀਡੈਂਟ ਦੇ ਤੌਰ ਤੇ ਗਿਆ ਸੀ। ਇਸ ਨਾਤੇ ਉਥੇ ਜੋ ਕੁੱਝ ਇਸ ਤਰ੍ਹਾਂ ਦਾ ਹੋ ਰਿਹਾ ਸੀ, ਮੇਰਾ ਫਰਜ਼ ਬਣਦਾ ਸੀ ਕਿ ਮੈਂ ਉਸ ਨੂੰ ਰੋਕਾਂ। ਜਦੋਂ ਮੈਂ ਉਥੇ ਪਹੁੰਚਿਆ ਤਾਂ ਲੋਕਾਂ ਨੇ ਉਥੇ ਆਟੇ ਦਾ ਢੇਰ ਲਾਇਆ ਹੋਇਆ ਸੀ, ਮੇਰੇ ਨਾਲ ਮੈਂਬਰ ਪਾਰਲੀਮੈਂਟ ਸ਼੍ਰੀ ਮਹਿੰਦਰ ਸਿੰਘ ਕੇ.ਪੀ. ਅਤੇ ਬਰਾੜ ਸਾਹਿਬ ਸਨ। ਲੋਕ ਰੋਡ ਤੇ ਧਰਨਾ ਦੇ ਰਹੇ ਸੀ। ਡੈਫੀਨੇਟਲੀ ਮੇਰੇ ਜਾਣ ਨਾਲ ਜਿਹੜਾ ਉਥੇ ਸਿਸਟਮ ਚੱਲ ਰਿਹਾ ਸੀ, ਉਸਨੂੰ ਠੱਲ ਪਈ ਕਿਉਂਕਿ ਜਲੰਧਰ ਵਿੱਚ ਵੀ ਇਹੀ ਹਾਲ ਹੋਣਾ ਸੀ ਪਰ ਮੇਰੇ ਉਥੇ ਮੌਜੂਦ ਰਹਿਣ ਕਰਕੇ ਕਿਸੇ ਤਰ੍ਹਾਂ ਦੇ ਕੋਈ ਸ਼ੀਸ਼ੇ ਤੱਕ ਨਹੀਂ ਟੁੱਟੇ। ਕੋਈ ਪਰਚਾ ਦਰਜ ਨਹੀਂ ਹੋਇਆ। ਅਸੀਂ ਕਹਿੰਦੇ ਸੀ ਕਿ ਅਸੀਂ ਕੋਈ ਪਰਚਾ ਦਰਜ ਨਹੀਂ ਕਰਵਾਉਣਾ ਚਾਹੁੰਦੇ। ਜੇਕਰ ਇਹ ਚਾਹੁੰਦੇ ਹਨ ਅਤੇ

ਮੇਰੀ ਕੋਈ ਗਲਤੀ ਹੈ ਤਾਂ ਮੇਰੇ ਤੇ ਪਰਚਾ ਦਰਜ ਕਰ ਦਿਓ।

**Mr. Speaker :** please close now.

(**ਇੱਕ ਅਵਾਜ਼** : ਜੇਕਰ ਪਰਚਾ ਦਰਜ ਹੋ ਜਾਂਦਾ ਤਾਂ ਫੇਰ ਤੁਸੀਂ ਕਹਿਣਾ ਸੀ ਕਿ ਵੈਨਡੈੱਟਾ ਕੀਤਾ ਗਿਆ ਹੈ।)

**ਸਰਦਾਰ ਇਕਬਾਲ ਸਿੰਘ ਝੂੰਦਾ (ਅਮਰਗੜ੍ਹ)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਡਿਮਾਂਡ ਨੰਬਰ 23 ਤੇ ਹਾਊਸ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ। ਭਾਵੇਂ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਰਹਿਨੁਮਾਈ ਹੇਠ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਨੇ ਬਹੁਤ ਵਧੀਆ ਅਤੇ ਪੰਜਾਬ ਦੇ ਹਰ ਪੱਖ ਨੂੰ ਵਿਚਾਰ ਕੇ ਬਜਟ ਤਿਆਰ ਕੀਤਾ ਹੈ ਫਿਰ ਵੀ ਕੁਝ ਜ਼ਮੀਨੀ ਹਕੀਕਤਾਂ ਹੁੰਦੀਆਂ ਹਨ, ਭਾਵੇਂ ਉਹ ਛੋਟੇ ਮੋਟੇ ਹੀ ਮਸਲੇ ਹੁੰਦੇ ਹਨ ਪਰ ਉਨ੍ਹਾਂ ਦੀ ਅਹਿਮੀਅਤ ਬਹੁਤ ਜ਼ਿਆਦਾ ਹੁੰਦੀ ਹੈ। ਮੈਂ ਇਕ ਦੋ ਮਸਲਿਆਂ ਬਾਰੇ ਮਾਨਯੋਗ ਮੁੱਖ ਮੰਤਰੀ ਸਾਹਿਬ ਅਤੇ ਵਿੱਤ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਪੰਜਾਬ ਵਿੱਚ ਬਹੁਤ ਵੱਡੀ ਗਿਣਤੀ ਵਿੱਚ ਅਜਿਹੇ ਪਿੰਡ ਹਨ ਜਿਨ੍ਹਾਂ ਦੇ ਟੋਭਿਆਂ ਤੇ ਲੋਕਾਂ ਨੇ ਕਬਜ਼ੇ ਕਰ ਲਏ ਹਨ ਜਾਂ ਫੇਰ ਪਿੰਡਾਂ ਵਿੱਚ ਟੋਭਿਆਂ ਵਾਸਤੇ ਹੁਣ ਕੋਈ ਜਗ੍ਹਾ ਹੀ ਨਹੀਂ ਹੈ। ਉਥੇ ਨਾਲ ਹੀ ਅਸੀਂ ਇਹ ਪ੍ਰਾਬਲਮ ਫੇਸ ਕਰ ਰਹੇ ਹਾਂ ਕਿ ਟੋਭਿਆਂ ਦੇ ਨੇੜਿਓ ਜੇ ਕਿਧਰੇ ਡਰੇਨਾਂ ਨਿਕਲਦੀਆਂ ਹਨ ਤਾਂ ਉਨ੍ਹਾਂ ਵਿਚ ਵੀ ਪਾਣੀ ਨਹੀਂ ਪਾਇਆ ਜਾ ਸਕਦਾ। ਮੁੱਖ ਮੰਤਰੀ ਬਾਦਲ ਸਾਹਿਬ ਦਾ ਇਹ ਫੈਸਲਾ ਬਿਲਕੁਲ ਠੀਕ ਹੈ ਕਿ ਇਸ ਤਰ੍ਹਾਂ ਕਰਨ ਨਾਲ ਪ੍ਰਦੂਸ਼ਣ ਫੈਲਦਾ ਹੈ। ਮੇਰੀ ਬੇਨਤੀ ਹੈ ਕਿ ਟੋਭੇ ਬਣਾਉਣ ਲਈ ਜ਼ਮੀਨ ਖਰੀਦ ਕੇ ਦਿੱਤੀ ਜਾਵੇ ਅਤੇ ਜਾਂ ਫਿਰ ਜਿਹੜੇ ਟੋਭਿਆਂ ਉਤੇ ਲੋਕਾਂ ਨੇ ਨਜਾਇਜ਼ ਕਬਜ਼ੇ ਕੀਤੇ ਹੋਏ ਹਨ, ਉਨ੍ਹਾਂ ਕੋਲੋਂ ਕਬਜ਼ੇ ਸਖਤੀ ਨਾਲ ਛੁਡਾਏ ਜਾਣ। ਜਦੋਂ ਬਰਸਾਤਾਂ ਦਾ ਪਾਣੀ ਆਉਂਦਾ ਹੈ ਤਾਂ ਉਹ ਟੋਭੇ ਪਾਣੀ ਝੱਲ ਨਹੀਂ ਸਕਦੇ ਅਤੇ ਉਹੀ ਪਾਣੀ ਫਿਰ ਵਾਪਸ ਪਿੰਡ ਵਿਚ ਆ ਵੜਦਾ ਹੈ। ਮੇਰੇ ਹਲਕੇ ਵਿਚ ਅਜਿਹੇ ਕਈ ਪਿੰਡ ਹਨ। ਇਹ ਜਿਹੜੀ ਪ੍ਰਾਬਲਮ ਅਸੀਂ ਪਿੰਡਾਂ ਵਿੱਚ ਫੇਸ ਕਰ ਰਹੇ ਹਾਂ ਇਸ ਵਾਸਤੇ ਮੈਂ ਸਮਝਦਾ ਹਾਂ ਕਿ ਪੰਜਾਬ ਲੈਵਲ ਤੇ ਕੋਈ ਨਾ ਕੋਈ ਫੰਡ ਕਰੀਏਟ ਕੀਤਾ ਜਾਵੇ ਜਿਸ ਨਾਲ ਘੱਟੋ ਘੱਟ ਕੁਝ ਸਿਲੈਕਟਡ ਪਿੰਡ ਜਿਨ੍ਹਾਂ ਵਿਚ ਕਿ ਇਹ ਪ੍ਰਾਬਲਮ ਬਹੁਤ ਜ਼ਿਆਦਾ ਹੈ, ਉਨ੍ਹਾਂ ਦਾ ਹੱਲ ਕੀਤਾ ਜਾ ਸਕੇ। ਇੱਕ ਤਾਂ ਮੇਰੀ ਇਹ ਬੇਨਤੀ ਹੈ।

ਦੂਸਰੀ ਮੇਰੀ ਬੇਨਤੀ ਪਿੰਡਾਂ ਦੀਆਂ ਲਿੰਕ ਸੜਕਾਂ ਬਾਰੇ ਹੈ, ਜਿਨ੍ਹਾਂ ਨੂੰ ਮੰਡੀ ਬੋਰਡ ਜਾਂ ਪੀ.ਡਬਲਿਯੂ.ਡੀ. ਬਣਾਉਂਦਾ ਹੈ। ਉਨ੍ਹਾਂ ਸੜਕਾਂ ਉਤੇ ਭਰਤ ਪਾਉਣ ਦਾ ਮਸਲਾ ਹੈ। ਚਾਹੇ ਉਹ ਨਵੀਆਂ ਸੜਕਾਂ ਹੋਣ ਜਾਂ ਪੁਰਾਣੀਆਂ ਸੜਕਾਂ। ਅੱਜਕੱਲ੍ਹ ਭਰਤ ਪਾਉਣ ਲਈ ਇੱਕ ਟਰਾਲੀ ਦਾ 500/-ਰੁਪਏ ਦਾ ਖ਼ਰਚਾ ਪੈ ਰਿਹਾ ਹੈ। ਕਈ ਵਾਰੀ ਮੁਸ਼ਕਲ ਇਹ ਆਉਂਦੀ ਹੈ ਕਿ ਕਈ ਪਿੰਡਾਂ ਦੇ ਗਰੀਬ ਸਰਪੰਚ ਜਿਹੜੇ ਐਸ.ਸੀ. ਹੁੰਦੇ ਹਨ ਅਤੇ ਉਨ੍ਹਾਂ ਦੇ ਕਹਿਣ ਤੇ ਕੋਈ ਮਿੱਟੀ ਨਹੀਂ ਪਾਉਂਦਾ। ਇਸ ਤਰ੍ਹਾਂ ਕੰਮ ਵਿਚ ਬਹੁਤ ਜ਼ਿਆਦਾ

ਡਿਲੇਅ ਹੋ ਰਹੀ ਹੈ। ਸਾਲ-ਸਾਲ ਲੱਗ ਜਾਂਦਾ ਹੈ, ਟੈਂਡਰ ਵੀ ਹੋ ਜਾਂਦਾ ਹੈ ਪਰ ਮਿੱਟੀ ਹੀ ਨਹੀਂ ਪੈਂਦੀ। ਇਸ ਲਈ ਪੰਚਾਇਤ ਨੂੰ ਇਜਾਜ਼ਤ ਦੇ ਦਿੱਤੀ ਜਾਵੇ ਕਿ ਉਹ ਆਪਣੇ ਪੰਚਾਇਤ ਫ਼ੰਡ ਵਿਚੋਂ ਮਿੱਟੀ ਪਵਾ ਸਕੇ। ਇਸ ਨਾਲ ਵੀ ਬਹੁਤ ਸਾਰੇ ਪਿੰਡਾਂ ਦਾ ਮਸਲਾ ਹੱਲ ਹੋ ਸਕਦਾ ਹੈ। ਨਹੀਂ ਤਾਂ ਇਨ੍ਹਾਂ ਸੜਕਾਂ ਦੇ ਟੈਂਡਰਾਂ ਵਿਚ ਦੂਜੀਆਂ ਸ਼ਰਤਾਂ ਦੇ ਨਾਲ ਨਾਲ ਮਿੱਟੀ ਪਾਉਣ ਦੀ ਸ਼ਰਤ ਨੂੰ ਵੀ ਸ਼ਾਮਲ ਕੀਤਾ ਜਾਵੇ। ਇਹ ਮੇਰੇ ਦੋ ਸੁਝਾਓ ਹਨ ਅਤੇ ਇਨ੍ਹਾਂ ਵੱਲ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਇਨ੍ਹਾਂ ਦਾ ਕੋਈ ਸਦੀਵੀ ਹੱਲ ਹੋ ਸਕੇ। ਬਹੁਤ ਬਹੁਤ ਧੰਨਵਾਦ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ)** : ਸਪੀਕਰ ਸਾਹਿਬ, ਮੈਂ ਡਿਮਾਂਡ ਨੰਬਰ 15 ਜਿਹੜੀ ਕਿ ਸਿੰਜਾਈ ਬਾਰੇ ਹੈ, ਉਸ ਉਤੇ ਬੋਲਣਾ ਚਾਹੁੰਦਾ ਹਾਂ। ਇਹ ਠੀਕ ਹੈ ਕਿ ਇਸ ਬਜਟ ਵਿਚ ਨਹਿਰਾਂ ਅਤੇ ਨਾਲਿਆਂ ਵਾਸਤੇ ਕੁਝ ਪੈਸੇ ਰੱਖੇ ਗਏ ਹਨ ਕਿਉਂਜੋ ਪਾਣੀ ਬਹੁਤ ਅਹਿਮ ਹੈ ਅਤੇ ਸਾਰੇ ਹੀ ਪਾਣੀ ਵਾਸਤੇ ਚਿੰਤਤ ਹਨ। ਭਾਖੜਾ ਮੇਨ ਲਾਈਨ ਜਿਹੜੀ ਕਿ ਰੋਪੜ ਤੋਂ ਆ ਕੇ ਮੇਰੇ ਹਲਕੇ ਅੱਗੇ ਲੰਘ ਕੇ ਹਰਿਆਣੇ ਵਿਚ ਦਾਖਲ ਹੁੰਦੀ ਹੈ, ਉਸ ਦਾ ਬਹੁਤ ਹੀ ਬੁਰਾ ਹਾਲ ਹੈ, ਉਹ ਰਾਜ ਦੀ ਮੇਨ ਬੈਕ-ਬੋਨ ਹੈ ਅਤੇ ਮਾਲਵੇ ਦਾ ਕਾਫੀ ਹਿੱਸਾ ਉਸ ਵਿਚ ਆਉਂਦਾ ਹੈ। ਪਟਿਆਲੇ ਤੋਂ ਲੈ ਕੇ 150 ਕਿਲੋਮੀਟਰ ਦੇ ਏਰੀਏ ਵਿੱਚ ਇਸ ਦਾ ਬਹੁਤ ਬੁਰਾ ਹਾਲ ਹੈ। ਇਹ ਪੱਕੀ ਨਹਿਰ ਹੈ ਅਤੇ ਕਿਤੋਂ ਵੀ ਟੁੱਟ ਸਕਦੀ ਹੈ। ਪਹਿਲਾਂ ਤਾਂ ਇਸ ਵਿਚ ਸਰਕੜੇ ਖੜ੍ਹੇ ਹੋ ਗਏ। ਫਿਰ ਇਸ ਦੇ ਆਸੇ-ਪਾਸੇ ਦਰੱਖ਼ਤ ਪੈਦਾ ਹੋ ਗਏ। ਪਿੱਛੇ ਜਿਹੇ ਇਸ ਵਿੱਚ ਤਿੰਨ-ਚਾਰ ਥਾਵਾਂ ਤੋਂ ਬਰੀਚਜ਼ ਹੋਣ ਲੱਗ ਪਈ। ਪਿੰਡ ਕੁਸਰੇ, ਗੋਲੇਵਾਲ ਅਤੇ ਫਤਿਹਪੁਰ ਆਦਿ ਕੋਲੋਂ ਬਰੀਚਜ਼ ਹੋਣ ਲੱਗੀ ਸੀ। ਇਸ ਬਾਰੇ ਮੇਰੇ ਮੰਤਰੀ ਜੀ ਨੂੰ ਸਵਾਲ ਵੀ ਆਏ ਹਨ। ਪਿਛਲੀ ਸਰਕਾਰ ਵੇਲੇ ਵੀ ਸਵਾਲ ਆਏ ਸਨ। ਪਿਛਲੇ 7-8 ਸਾਲਾਂ ਤੋਂ ਲੈ ਕੇ ਹੁਣ ਤੱਕ ਕਿਸੇ ਨੇ ਉਸ ਕੰਮ ਨੂੰ ਹੱਥ ਨਹੀਂ ਪਾਇਆ। ਇਹ ਠੀਕ ਹੈ ਕਿ ਇਸ ਵਿਚ ਰਾਜਸਥਾਨ ਅਤੇ ਹਰਿਆਣਾ ਦਾ ਹਿੱਸਾ ਵੀ ਹੈ। ਸਾਡੀ ਸਰਕਾਰ ਨੇ ਉਨ੍ਹਾਂ ਨੂੰ ਬੜੀ ਵਾਰੀ ਡਿਮਾਂਡ ਵੀ ਕੀਤੀ ਹੈ ਕਿ ਤੁਸੀਂ ਆਪਣਾ ਬਣਦਾ ਹਿੱਸਾ ਪਾਉ। ਸਾਡੀ ਸਟੇਟ ਦੀ ਉਨ੍ਹਾਂ ਦੋਨਾਂ ਸਟੇਟਾਂ ਨਾਲ ਪਤਾ ਨਹੀਂ ਕੀ ਅੰਡਰਸਟੈਂਡਿੰਗ ਹੈ? ਮੈਨੂੰ ਉਮੀਦ ਸੀ ਕਿ ਤੁਸੀਂ ਇਸ ਨਹਿਰ ਲਈ ਬਜਟ ਵਿਚ 5-10 ਕਰੋੜ ਰੁਪਿਆ ਰੱਖੋਗੇ। ਇਸ ਵਾਸਤੇ ਮੈਂ ਮੰਤਰੀ ਜੀ ਨੂੰ ਵੀ ਕਿਹਾ ਸੀ ਪ੍ਰੰਤੂ ਪਤਾ ਨਹੀਂ ਕਿਨ੍ਹਾਂ ਕਾਰਨਾਂ ਕਰਕੇ ਉਹ ਨਹੀਂ ਰੱਖਿਆ ਗਿਆ। ਇਹ ਬੜਾ ਅਹਿਮ ਮਸਲਾ ਹੈ।ਸਪੀਕਰ ਸਾਹਿਬ, ਜੇਕਰ ਉਥੇ ਬਰੀਚਜ਼ ਹੋ ਗਈਆਂ ਤਾਂ ਉਹ ਕੰਟਰੋਲ ਨਹੀਂ ਹੋਣੀਆਂ ਅਤੇ ਨੁਕਸਾਨ ਵੀ ਬਹੁਤ ਹੋਵੇਗਾ। ਅੱਜ ਪਾਣੀ ਦੀ ਸਾਨੂੰ ਲੋੜ ਹੈ। ਇਕ ਵਾਰ ਜੇਕਰ ਭਾਖੜਾ ਨਹਿਰ ਵਿਚ ਬਰੀਚਜ਼ ਹੋ ਗਈ ਤਾਂ ਉਹ ਪਲੱਗ ਕਰਨੀ ਬੜੀ ਔਖੀ ਹੋ ਜਾਵੇਗੀ।ਬਹੁਤ ਜ਼ਿਆਦਾ ਪਾਣੀ ਵੇਸਟ ਹੋਵੇਗਾ ਅਤੇ ਉਸ ਬਰੀਚ ਨੂੰ ਪਲੱਗ ਕਰਨ ਲਈ ਬਹੁਤ ਸਾਰਾ ਪੈਸਾ ਲੱਗ ਜਾਣਾ ਹੈ। ਭਾਵੇਂ ਇਸ ਨੂੰ ਦੂਜੀਆਂ ਸਟੇਟਾਂ ਨਾਲ ਟੇਕ-ਅੱਪ ਕਰ ਲਵੋ ਪਰ ਇਸ ਨੂੰ ਟਾਈਮ-ਬਾਊਂਡ ਜ਼ਰੂਰ ਕਰ ਲਵੋ ਤਾਂ ਕਿ ਇਸ ਦੀ ਸਫ਼ਾਈ ਜ਼ਰੂਰ ਹੋ

[ ਸਰਦਾਰ ਅਜੀਤ ਇੰਦਰ ਸਿੰਘ ਮੋਫਰ ]

ਸਕੇ। ਜਾਂ ਤਾਂ ਤੁਸੀਂ ਆਪਣੇ ਬਜਟ ਵਿਚੋਂ ਪੈਸਾ ਲਗਾ ਲਵੋ ਜਾਂ ਦੂਜੀਆਂ ਸਟੇਟਾਂ ਨਾਲ ਅੰਡਰਸਟੈਂਡਿੰਗ ਕਰ ਲਵੋ ਕਿ ਅਸੀਂ ਪੈਸਾ ਐਡਵਾਂਸ ਵਿੱਚ ਲਗਾ ਲੈਂਦੇ ਹਾਂ, ਤੁਸੀਂ ਬਾਅਦ ਵਿਚ ਦੇ ਦੇਣਾ। ਜੋ ਵੀ ਪ੍ਰੋਸੈਸ ਕਰਨਾ ਹੈ, ਜ਼ਰੂਰ ਕੀਤਾ ਜਾਵੇ ਪਰ ਇਸ ਭਾਖੜਾ ਮੇਨ ਲਾਈਨ ਨੂੰ ਜ਼ਰੂਰ ਠੀਕ ਕੀਤਾ ਜਾਣਾ ਚਾਹੀਦਾ ਹੈ।

**Mr. Speaker :** Thank you.

**ਸਰਦਾਰ ਬਲਬੀਰ ਸਿੰਘ ਸਿੱਧੂ (ਐਸ.ਏ.ਐਸ.ਨਗਰ) :** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਸਪੀਕਰ ਸਾਹਿਬ, ਮੈਂ ਡੀਮਾਂਡ ਨੰਬਰ: 17 ਤੇ ਬੋਲਣਾ ਚਾਹੁੰਦਾ ਹਾਂ ਜਿਹੜੀ ਕਿ ਸ਼ਹਿਰੀ ਅਤੇ ਅਰਬਨ ਡਿਵੈਲਪਮੈਂਟ ਬਾਰੇ ਹੈ। ਮੈਂ ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਮੁਹਾਲੀ ਇੱਕ ਬਹੁਤ ਇਮਪਾਰਟੈਂਟ ਸ਼ਹਿਰ ਹੈ ਅਤੇ ਦੁਨੀਆਂ ਦੇ ਨਕਸ਼ੇ ਤੇ ਹੈ ਜਿਹੜਾ ਕਿ ਚੰਡੀਗੜ੍ਹ ਪੈਟਰਨ ਤੇ ਵਸਾਇਆ ਗਿਆ ਹੈ ਪਰ ਮੁਹਾਲੀ ਵਿੱਚ ਬਹੁਤ ਸਾਰੀਆਂ ਚੀਜ਼ਾਂ ਦੀ ਘਾਟ ਹੈ। ਖ਼ਾਸ ਕਰਕੇ ਅੱਜ ਕਾਰਾਂ-ਸਕੂਟਰ ਬਹੁਤ ਵੱਧ ਗਏ ਹਨ ਪਰ ਮੋਹਾਲੀ ਵਿਖੇ ਇੱਕ ਵੀ ਚੰਗੀ ਮੋਟਰ ਮਾਰਕੀਟ ਜਾਂ ਆਟੋ ਮਾਰਕੀਟ ਨਹੀਂ ਜਿੱਥੇ ਲੋਕਾਂ ਨੂੰ ਸਾਰੀਆਂ ਸੁਵਿਧਾਵਾਂ ਮਿਲ ਸਕਣ ਅਤੇ ਜਿੱਥੇ ਜਾ ਕੇ ਉਹ ਆਪਣੀਆਂ ਕਾਰਾਂ ਜਾਂ ਸਕੂਟਰ ਠੀਕ ਕਰਵਾ ਸਕਣ ਜਾਂ ਹੋਰ ਚੰਗੇ ਸ਼ੋਅ ਰੂਮ ਹੋਣ ਜਿੱਥੋਂ ਉਹ ਵਹੀਕਲ ਪਰਚੇਜ਼ ਕਰ ਸਕਣ, ਇਹ ਮੇਰੀ ਬੇਨਤੀ ਹੈ। ਦੂਸਰੇ ਪਾਸੇ ਅਸੀਂ ਮੁਹਾਲੀ ਨੂੰ ਇੰਡਸਟਰੀ ਪੱਖੋਂ ਬਹੁਤ ਡਿਵੈਲਪ ਕਰ ਰਹੇ ਹਨ ਅਤੇ ਸੀ.ਐਮ. ਸਾਹਿਬ ਵੀ ਕਹਿੰਦੇ ਹਨ ਕਿ ਉਹ ਇਸ ਨੂੰ ਆਈ.ਟੀ.ਹੱਬ ਬਣਾਉਣਾ ਚਾਹੁੰਦੇ ਹਾਂ ਪਰ ਮੁਹਾਲੀ ਵਿੱਚ ਇਕ ਵੀ ਟਰਾਂਸਪੋਰਟ ਨਗਰ ਨਹੀਂ ਹੈ ਜਿਵੇਂ ਚੰਡੀਗੜ੍ਹ ਦੇ ਸੈਕਟਰ 26 ਵਿੱਚ ਬਹੁਤ ਵੱਡਾ ਟਰਾਂਸਪੋਰਟ ਨਗਰ ਹੈ ਜਿੱਥੇ ਸਾਰੇ ਟਰੱਕਾਂ ਵਾਲੇ ਹਨ। ਉਸੇ ਤਰੀਕੇ ਨਾਲ ਇੱਕੋ ਵਿੰਡੋ ਤੇ ਸਾਰੀਆਂ ਟਰਾਂਸਪੋਰਟਾਂ ਦੇ ਦਫ਼ਤਰ ਮਿਲ ਜਾਣ ਔਰ ਲੋਕਾਂ ਨੂੰ ਰੋਜ਼ਗਾਰ ਮਿਲ ਜਾਵੇ ਇਹ ਵੀ ਮੇਰੀ ਡੀਮਾਂਡ ਹੈ। ਤੀਸਰੀ ਰਿਕੁਐਸਟ ਸਟੀਲ ਮਾਰਕੀਟ ਬਾਰੇ ਹੈ। ਅੱਜ ਇੰਡਸਟਰੀ ਦੇ ਵਾਸਤੇ ਲੋਹੇ ਦੀ ਲੋੜ ਪੈਂਦੀ ਹੈ, ਘਰਾਂ ਵਿੱਚ ਲੋੜ ਪੈਂਦੀ ਹੈ ਜਾਂ ਹੋਰ ਬਹੁਤ ਸਾਰੇ ਕੰਮਾਂ ਵਾਸਤੇ ਲੋਹਾ ਖਰੀਦਣਾ ਪੈਂਦਾ ਹੈ। ਸਟੀਲ ਮਾਰਕੀਟ ਤੋਂ ਵੀ ਮੁਹਾਲੀ ਦੇ ਲੋਕ ਵਾਂਝੇ ਹਨ, ਇਹ ਵੀ ਜ਼ਰੂਰ ਬਣਨੀ ਚਾਹੀਦੀ ਹੈ। ਚੌਥੀ ਮੇਰੀ ਡੀਮਾਂਡ ਇਹ ਹੈ ਕਿ ਅੱਜ ਲੋਕਾਂ ਦੇ ਪਰਿਵਾਰਾਂ ਵਿੱਚ ਬਹੁਤ ਵਾਧਾ ਹੋਇਆ ਹੈ ਅਤੇ ਮਕਾਨ ਖਰੀਦਣਾ ਹਰ ਬੰਦੇ ਦੇ ਵੱਸ ਤੋਂ ਬਾਹਰ ਦੀ ਗੱਲ ਹੋ ਗਈ ਹੈ। ਲੋਕ ਨਵਾਂ ਮਕਾਨ ਖਰੀਦਣ ਤੋਂ ਅਸਮਰੱਥ ਹਨ। ਜਿਹੜੇ ਐਚ.ਆਈ.ਜੀ. ਜਾਂ ਐਲ.ਆਈ.ਜੀ. ਹਾਊਸ ਹਨ ਜਾਂ ਐਮ.ਆਈ.ਜੀ. ਹਾਊਸ ਹਨ, ਉਹ ਕਈ ਥਾਵਾਂ ਤੇ ਸਿੰਗਲ ਸਟੋਰੀ ਹਾਊਸ ਹਨ, ਉਨ੍ਹਾਂ ਵਿੱਚ ਸੈਕਿੰਡ ਫਲੋਰ ਬਣਾਉਣ ਦੀ ਪ੍ਰੋਵੀਜ਼ਨ ਹੋਣੀ ਚਾਹੀਦੀ ਹੈ ਜਿਵੇਂ 3 ਬੀ.1 ਫੇਜ਼ ਵਿੱਚ ਐਚ.ਐਮ. ਹਾਊਸ ਹਨ, 4 ਫੇਜ਼ ਵਿੱਚ ਹਨ ਅਤੇ ਫੇਜ਼ 7 ਵਿੱਚ ਹਨ ਤਾਂ ਕਿ ਪਰਿਵਾਰਾਂ ਦੀ ਵਰਤੋਂ ਲਈ ਉਨ੍ਹਾਂ ਨੂੰ ਸੁਵਿਧਾ ਮਿਲ ਸਕੇ। ਇਹ ਅੱਜ ਬਹੁਤ ਵੱਡੀ ਨਸੈਸਟੀ ਹੈ

ਕਿਉਂਕਿ ਮੁਹਾਲੀ ਵਿੱਚ ਅੱਜ 1.1/2 ਲੱਖ ਰੁਪਿਆ ਗਜ਼ ਜ਼ਮੀਨ ਦਾ ਰੇਟ ਹੋ ਗਿਆ ਹੈ ਅਤੇ ਇਹ ਆਮ ਬੰਦੇ ਦੇ ਵੱਸ ਤੋਂ ਬਾਹਰ ਦੀ ਗੱਲ ਹੈ।ਅਗਲੀ ਬੇਨਤੀ ਮੇਰੀ ਇਹ ਹੈ ਕਿ ਦੁੱਧ ਭਾਵੇਂ ਸਾਰਾ ਪੰਜਾਬ ਪੈਦਾ ਕਰਦਾ ਹੈ ਪਰ ਮੁਹਾਲੀ ਦੇ ਕਿਸੇ ਵੀ ਫੇਜ਼.ਵਿੱਚ ਕੋਈ ਮਿਲਕ ਬੂਥ ਨਹੀਂ ਹੈ ਕਿ ਜਿੱਥੋਂ ਜਾ ਕੇ ਲੋਕ ਦੁੱਧ ਖਰੀਦ ਸਕਣ। ਇਸ ਲਈ ਹਰ ਸੈਕਟਰ ਵਿੱਚ ਇਕ ਮਿਲਕ ਬੂਥ ਹੋਵੇ ਜਿਵੇਂ ਕਿ ਚੰਡੀਗੜ੍ਹ ਦੇ ਹਰ ਸੈਕਟਰ ਵਿੱਚ ਮਿਲਕ ਬੂਥ ਹੈ। ਉਹ ਬੂਥ ਵੀ ਅਜਿਹੇ ਲੋਕਾਂ ਨੂੰ ਅਲਾਟ ਕੀਤੇ ਜਾਣ ਜਿਵੇਂ ਹੈਂਡੀਕੈਪਡ ਪਰਸਨਜ਼ ਹਨ, ਐਕਸ ਸਰਵਿਸਮੈਨ ਹਨ ਜਾਂ ਜਿਹੜੇ ਬੇਸਹਾਰਾ ਲੋਕ ਹਨ ਅਤੇ ਆਪਣੇ ਕਾਰੋਬਾਰ ਨਹੀਂ ਕਰ ਸਕਦੇ। ਇਹ ਮੇਰੀ ਡੀਮਾਂਡ ਹੈ ਜੀ, ਧੰਨਵਾਦ।

**Mr. Speaker :** Thank you. ਹਾਂ ਜੀ, ਠੰਡਲ ਸਾਹਿਬ।

**ਮੁੱਖ ਸੰਸਦੀ ਸਕੱਤਰ, ਸਿੰਜਾਈ (ਸਰਦਾਰ ਸੋਹਣ ਸਿੰਘ ਠੰਡਲ) :** ਮਾਨਯੋਗ ਸਪੀਕਰ ਸਾਹਿਬ, ਮੈਂ ਡੀਮਾਂਡ ਨੰਬਰ: 21 ਤੇ ਆਪਣੇ ਸੁਝਾਓ ਦੇਣਾ ਚਾਹੁੰਦਾ ਹਾਂ। ਇਹ ਠੀਕ ਹੈ ਕਿ ਪੰਜਾਬ ਦੇ ਅੰਦਰ ਜਿਹੜੀਆਂ ਵੱਡੀਆਂ ਸੜਕਾਂ ਹਨ ਚਾਹੇ ਉਹ 4 ਮਾਰਗੀ, 6 ਮਾਰਗੀ, ਓਵਰ ਬ੍ਰਿਜ ਜਾਂ ਫਲਾਈ ਓਵਰ ਹਨ ਉਹ ਵੱਡੀ ਗਿਣਤੀ ਵਿੱਚ ਬਣੇ ਹਨ ਅਤੇ ਬਣ ਰਹੇ ਹਨ ਪਰ ਜਿਹੜੀਆਂ ਸਾਡੇ ਪਿੰਡਾਂ ਦੀਆਂ ਲਿੰਕ ਸੜਕਾਂ ਹਨ ਉਨ੍ਹਾਂ ਦੀ ਹਾਲਤ ਬਹੁਤ ਜ਼ਿਆਦਾ ਖ਼ਸਤਾ ਹੋ ਰਹੀ ਹੈ। ਉਸ ਦਾ ਮੁੱਖ ਕਾਰਨ ਇਹ ਹੈ ਕਿ ਉਨ੍ਹਾਂ ਸੜਕਾਂ ਦੀ ਚੌੜਾਈ 10 ਫੁੱਟ ਹੈ। ਜਦੋਂ ਪਿੰਡਾਂ ਵਿੱਚ ਲਿੰਕ ਸੜਕਾਂ ਬਣਨੀਆਂ ਸ਼ੁਰੂ ਹੋਈਆਂ ਤਾਂ ਉਸ ਵੇਲੇ ਦੇ ਹਿਸਾਬ ਨਾਲ ਇਹ ਸੜਕਾਂ ਬਹੁਤ ਠੀਕ ਸਨ ਕਿਉਂਕਿ ਆਵਾਜਾਈ ਘੱਟ ਸੀ ਪਰ ਅੱਜ ਖੇਤੀਬਾੜੀ ਦੇ ਕੰਮਾਂ ਲਈ ਅਤੇ ਹੋਰ ਉਦਯੋਗਿਕ ਕੰਮਾਂ ਲਈ ਮਸ਼ੀਨਰੀ ਦਾ ਬਹੁਤ ਵਾਧਾ ਹੋਇਆ ਹੈ। ਸਾਡੇ ਏਰੀਏ ਵਿੱਚ ਭੱਠਿਆਂ ਦੀਆਂ ਜਿਹੜੀਆਂ ਟਰਾਲੀਆਂ ਹਨ, ਉਹ ਮਿੱਟੀ ਦਾ ਜਾਂ ਇੱਟਾਂ ਦਾ 200-200 ਕੁਇੰਟਲ ਲੈ ਕੇ ਚਲਦੀਆਂ ਹਨ ਜਿਸ ਕਾਰਨ ਲਿੰਕ ਸੜਕਾਂ 6-6 ਮਹੀਨੇ ਬਾਅਦ ਹੀ ਟੁੱਟ ਜਾਂਦੀਆਂ ਹਨ। ਮੈਨੂੰ ਇਹ ਵੀ ਪਤਾ ਲੱਗਿਆ ਹੈ ਕਿ ਸੈਂਟਰ ਵਲੋਂ ਸੜਕਾਂ ਬਣਾਉਣ ਲਈ ਕੋਈ ਤਜਵੀਜ਼ ਆਈ ਹੈ ਪਰ ਉਸ ਵਿੱਚ ਉਨ੍ਹਾਂ ਨੇ ਸਵਾ ਅੱਠ ਮੀਟਰ ਜਾਂ ਦਸ ਮੀਟਰ ਸੜਕ ਦੀ ਚੌੜਾਈ ਦੀ ਸ਼ਰਤ ਰੱਖੀ ਹੈ। ਦੁਆਬੇ ਦੀ ਬਦਕਿਸਮਤੀ ਸਮਝ ਲਵੋ ਜਾਂ ਸਾਡੀ ਛੋਟੀ ਹੋਲਡਿੰਗ ਕਰਕੇ ਦੁਆਬੇ ਦੇ ਅੰਦਰ ਜਿਹੜੀਆਂ ਸੜਕਾਂ ਹਨ ਉਹ 16 ਫੁੱਟ ਦੀਆਂ ਹਨ ਜਾਂ 22 ਫੁੱਟ ਦੀਆਂ ਹਨ। ਅਸੀਂ ਸੈਂਟਰ ਦੀ ਸਕੀਮ ਵਿੱਚ ਆ ਨਹੀਂ ਸਕਾਂਗੇ। ਇਸ ਲਈ ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਅਤੇ ਮਾਨਯੋਗ ਮੁੱਖ ਮੰਤਰੀ ਜੀ ਨੂੰ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੀਆਂ ਸੜਕਾਂ ਨੂੰ ਜਾਂ ਤਾਂ ਨਾਬਾਰਡ ਦੇ ਵਿੱਚ ਲੈ ਕੇ ਆਵੋ ਜਾਂ ਮੰਡੀ ਬੋਰਡ ਦੇ ਵਿੱਚ ਲੈ ਕੇ ਆਵੋ ਤਾਂ ਕਿ ਉਨ੍ਹਾਂ ਨੂੰ ਅਸੀਂ 18 ਫੁੱਟ ਦੀਆਂ ਸੜਕਾਂ ਬਣਾ ਸਕੀਏ। ਅੱਜ ਹੈਵੀ ਟ੍ਰੈਫਿਕ ਹੋ ਗਈ ਹੈ। ਉਸ ਨੂੰ ਧਿਆਨ ਵਿੱਚ ਰੱਖਦਿਆਂ ਇਸ ਵੱਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ। ਦੂਸਰੀ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੇਰੇ ਹਲਕੇ ਦੀ ਸਬ ਡਵੀਜ਼ਨ ਗੜ੍ਹਸ਼ੰਕਰ ਵਿੱਚ ਬਿਸਤ-ਦੁਆਬ ਨਹਿਰ ਗੜ੍ਹਸ਼ੰਕਰ ਤੋਂ ਆਦਮਪੁਰ ਜਾਂਦੀ ਹੈ।

[ ਮੁੱਖ ਸੰਸਦੀ ਸਕੱਤਰ, ਸਿੰਜਾਈ ]

ਇਹ ਜਦੋਂ ਬਣੀ ਸੀ ਤਾਂ ਉਸ ਸਮੇਂ ਇਸ ਉੱਪਰ ਪਿੰਡਾਂ ਦੇ ਨਾਲ ਪੁਲ ਬਣਾਏ ਗਏ ਸਨ। ਉਹ ਪੁਲ ਉਸ ਵੇਲੇ ਦੀ ਲੋੜ ਮੁਤਾਬਿਕ 10-10 ਫੁੱਟ ਚੌੜੇ ਬਣਾਏ ਗਏ ਸਨ। ਅੱਜ ਟਰਾਲੀਆਂ, ਕੰਬਾਈਨਾਂ, ਬੱਸਾਂ, ਟਰੱਕਾਂ ਦੀ ਆਵਾਜਾਈ ਕਾਰਨ ਇਹ ਡੈਮੇਜ਼ ਹੋ ਚੁੱਕੇ ਹਨ ਅਤੇ ਉਹ ਘੱਟ ਚੌੜੇ ਵੀ ਹਨ। ਮੈਂ ਇਸ ਸਬੰਧੀ ਲਿਖਤੀ ਤੌਰ ਤੇ ਮਹਿਕਮੇ ਨੂੰ ਵੀ ਭੇਜਿਆ ਹੈ। ਮੈਂ ਬੇਨਤੀ ਕਰਨੀ ਚਾਹਾਂਗਾ ਕਿ ਇਸ ਵਾਸਤੇ 3-4 ਕਰੋੜ ਰੁਪਿਆ ਚਾਹੀਦਾ ਹੈ ਜਿਸ ਨਾਲ ਗੜ੍ਹਸ਼ੰਕਰ ਤੋਂ ਆਦਮਪੁਰ ਤੱਕ ਸਾਰੇ ਪੁਲ ਨਵੇਂ ਅਤੇ ਵੱਡੇ ਬਣ ਜਾਣਗੇ। ਉਸ ਵਾਸਤੇ ਵੀ ਫੰਡ ਮੁਹੱਈਆ ਕਰਵਾਏ ਜਾਣ। ਸਪੀਕਰ ਸਾਹਿਬ, ਤੁਸੀਂ ਮੈਨੂੰ ਟਾਈਮ ਦਿੱਤਾ ਹੈ। ਮੈਂ ਤੁਹਡਾ ਧੰਨਵਾਦ ਕਰਦਾ ਹਾਂ।

**ਸ੍ਰੀ ਅਸ਼ਵਨੀ ਸੇਖੜੀ (ਬਟਾਲਾ) :** ਸ਼ੁਕਰੀਆ, ਸਪੀਕਰ ਸਾਹਿਬ। ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਡਿਮਾਂਡ ਨੰ. 17 ਤੇ ਬੋਲਣਾ ਚਾਹੁੰਦਾ ਹਾਂ ਜੋ ਕਿ ਲੋਕਲ ਗੌਰਮਿੰਟ ਅਤੇ ਹਾਊਸਿੰਗ ਤੇ ਅਰਬਨ ਡਿਵੈਲਪਮੈਂਟ ਨਾਲ ਸਬੰਧਿਤ ਹੈ। ਸਪੀਕਰ ਸਾਹਿਬ, ਪੰਜਾਬ ਦੇ ਜਿਹੜੇ ਪੁਰਾਣੇ ਸ਼ਹਿਰ ਹਨ ਜਿਸ ਤਰ੍ਹਾਂ ਮੇਰਾ ਸ਼ਹਿਰ ਬਟਾਲਾ ਹੈ ਉਥੇ ਗੁਰੂ ਨਾਨਕ ਦੇਵ ਜੀ ਦੀ ਸ਼ਾਦੀ ਹੋਈ ਸੀ। ਇਹ ਅੰਮ੍ਰਿਤਸਰ ਸਾਹਿਬ ਤੋਂ ਵੀ 200 ਸਾਲ ਪਹਿਲਾਂ ਦਾ ਬਣਿਆ ਹੋਇਆ ਹੈ। ਇਨ੍ਹਾਂ ਪੁਰਾਣੇ ਸ਼ਹਿਰਾਂ ਦੇ ਹਾਲਾਤ ਬਹੁਤ ਡੈਂਜ੍ਰੈਸ ਤੋਂ ਵੀ ਬੁਰੇ ਹੋ ਗਏ ਹਨ ਕਿਉਂਕਿ ਸ਼ਹਿਰਾਂ ਦੀ ਪਾਪੂਲੇਸ਼ਨ ਦੁੱਗਣੀ-ਤਿੱਗਣੀ ਹੋ ਗਈ ਹੈ। ਇਹ ਸ਼ਹਿਰ ਸਲੱਮਜ਼ ਬਣਦੇ ਜਾ ਰਹੇ ਹਨ। ਪਾਪੂਲੇਸ਼ਨ ਜ਼ਿਆਦਾ ਹੈ ਪਰ ਜਗ੍ਹਾ ਉਤਨੀ ਹੀ ਹੈ। ਸੀਵਰੇਜ , ਵਾਟਰ ਸਪਲਾਈ, ਸਟਰੀਟ ਲਾਈਟਸ, ਰੋਡਜ਼ ਦਾ ਬਹੁਤ ਬੁਰਾ ਹਾਲ ਹੈ। ਪੁਰਾਣੇ ਸ਼ਹਿਰਾਂ ਦੀ ਹਾਲਤ ਨੂੰ ਮੱਦੇ-ਨਜ਼ਰ ਰੱਖਦਿਆਂ ਕੇਂਦਰ ਸਰਕਾਰ ਨੇ ਜਵਾਹਰ ਲਾਲ ਨਹਿਰੂ ਅਰਬਨ ਰਿਨਿਊਅਲ ਮਿਸ਼ਨ ਸਕੀਮ ਬਣਾਈ ਸੀ ਜਿਸ ਦੇ ਤਹਿਤ ਬਹੁਤ ਸਾਰੇ ਸ਼ਹਿਰਾਂ ਈਵਨ ਦਿੱਲੀ ਵਰਗੇ ਸ਼ਹਿਰਾਂ ਨੂੰ ਵੀ ਬਹੁਤ ਫਾਇਦਾ ਹੋਇਆ ਸੀ। ਉਸ ਵਿੱਚ ਉਨ੍ਹਾਂ ਨੇ ਟਰਾਂਸਪੋਰਟ ਵੀ ਪ੍ਰੋਵਾਈਡ ਕੀਤੀ ਸੀ। ਸਪੀਕਰ ਸਾਹਿਬ, ਜਦੋਂ ਪਿਛਲੀ ਵਾਰੀ ਇਹ ਪੰਜ ਸਾਲ ਸਰਕਾਰ ਵਿੱਚ ਰਹੇ, ਜਵਾਹਰ ਲਾਲ ਨਹਿਰੂ ਅਰਬਨ ਰਿਨਿਊਅਲ ਮਿਸ਼ਨ ਸਕੀਮ ਦੇ ਤਹਿਤ 483 ਕਰੋੜ ਰੁਪਿਆ ਲੈਪਸ ਹੋ ਗਿਆ। ਇਹ ਮਿਸ਼ਨ ਨੰ. 1 ਸੀ ਜੋ ਕਿ 31 ਮਾਰਚ, 2012 ਨੂੰ ਲੈਪਸ ਹੋ ਗਿਆ। ਸਾਰੇ ਹਿੰਦੁਸਤਾਨ ਦੀਆਂ ਸਟੇਟਾਂ ਦਾ ਕੁੱਲ 850 ਕਰੋੜ ਰੁਪਿਆ ਲੈਪਸ ਹੋਇਆ ਸੀ। ਇਹ ਹਜ਼ਾਰਾਂ, ਕਰੋੜ ਦੀ ਸਕੀਮ ਸੀ ਤੇ ਇਸ 850 ਕਰੋੜ ਵਿੱਚੋਂ 50 ਫੀਸਦੀ ਕੇਵਲ ਪੰਜਾਬ ਦਾ ਹੀ ਲੈਪਸ ਹੋਇਆ ਸੀ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ, ਵਿੱਤ ਮੰਤਰੀ ਜੀ ਤੇ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੁਰਾਣੇ ਸ਼ਹਿਰਾਂ ਦੀ ਡਿਵੈਲਪਮੈਂਟ ਨੂੰ ਖਾਸ ਤੌਰ ਤੇ ਪ੍ਰਾਇਰਟੀ ਤੇ ਰੱਖਿਆ ਜਾਵੇ। ਜਵਾਹਰ ਲਾਲ ਨਹਿਰੂ ਅਰਬਨ ਰਿਨਿਊਅਲ ਮਿਸ਼ਨ ਸਕੀਮ ਫੇਜ਼-11 ਗੌਰਮਿੰਟ ਆਫ ਇੰਡੀਆ ਨੇ 3-4 ਮਹੀਨਿਆਂ ਵਿੱਚ ਦੁਬਾਰਾ ਇੰਟਰੋਡਿਊਸ ਕਰਨੀ ਹੈ। ਜਿਹੜਾ ਪਿਛਲਾ ਘਾਟਾ ਪੈ ਗਿਆ ਹੈ, ਉਸ ਨਾਲ ਤਾਂ ਸਟੇਟਾਂ ਦਾ ਲਾਸ ਹੋ ਗਿਆ, ਸ਼ਹਿਰਾਂ ਦਾ ਨੁਕਸਾਨ ਹੋ ਗਿਆ ਪਰ ਜਿਹੜੀ ਨਵੀਂ ਸਕੀਮ ਫੇਜ਼-11 ਵਿੱਚ

ਆਵੇਗੀ, ਉਸ ਵਿਚ ਫਿਰ ਹਜ਼ਾਰਾਂ ਕਰੋੜ ਰੁਪਏ ਕੇਂਦਰ ਸਰਕਾਰ ਨੇ ਸਟੇਟ ਦੀਆਂ ਸਰਕਾਰਾਂ ਨੂੰ ਦੇਣਾ ਹੈ ਤਾਂ ਕਿ ਉਹ ਸ਼ਹਿਰਾਂ ਨੂੰ ਇੰਪਰੂਵ ਕਰ ਸਕਣ। ਉਸ ਵਿੱਚ ਹਰ ਤਰ੍ਹਾਂ ਦਾ ਕੰਪੋਨੈਂਟ ਹੈ, ਸੀਵਰੇਜ, ਵਾਟਰ ਸਪਲਾਈ, ਰੋਡਜ਼, ਉਸ ਵਿੱਚ ਸਟਰੀਟ ਲਾਈਟਸ ਤੇ ਇੱਥੋਂ ਤੱਕ ਟਰਾਂਸਪੋਰਟ ਲਈ ਬੱਸਾਂ ਆਦਿ ਹਨ ਜਾਂ ਮੋਨੋ ਰੇਲ ਹਨ, ਉਹ ਪ੍ਰੋਵਾਈਡ ਹੋਣਗੀਆਂ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਵਾਹਰ ਲਾਲ ਨਹਿਰੂ ਅਰਬਨ ਰਿਨਿਊਅਲ ਮਿਸ਼ਨ ਸਕੀਮ ਜੋ ਇਸ ਸਾਲ ਸ਼ੁਰੂ ਹੋਵੇਗੀ, ਇਸ ਵਿਚ ਸਟੇਟ ਨੇ ਜੋ ਮੈਚਿੰਗ ਗਰਾਂਟ ਦੇਣੀ ਹੈ, ਉਹ ਜ਼ਰੂਰ ਦਿੱਤੀ ਜਾਵੇ।

ਸਪੀਕਰ ਸਾਹਿਬ, ਮੈਂ ਆਪਣੇ ਸ਼ਹਿਰ ਬਾਰੇ ਵੀ ਗੱਲ ਕਰਨੀ ਚਾਹੁੰਦਾ ਹਾਂ। ਪਹਿਲਾਂ ਮੌਕਾ ਨਹੀਂ ਲੱਗ ਸਕਿਆ। ਇਹ ਪੰਜਾਬ ਦਾ ਬਹੁਤ ਪੁਰਾਣਾ ਸ਼ਹਿਰ ਹੈ। ਇਸ ਵਿਚ ਹਾਊਸਿੰਗ ਦੀ ਬਹੁਤ ਵੱਡੀ ਸਮੱਸਿਆ ਹੈ। ਇੱਕ ਇੱਕ ਕਮਰੇ ਵਿੱਚ ਤ੍ਰਿੰਨ-ਚਾਰ ਫੈਮਿਲੀਜ਼ ਰਹਿ ਰਹੀਆਂ ਹਨ। ਕੋਈ ਵੀ ਹਾਊਸਿੰਗ ਦੀ ਸਕੀਮ ਉਥੇ ਨਹੀਂ ਸੀ। ਰਾਜੀਵ ਆਵਾਸ ਯੋਜਨਾ ਜਿਹੜੀ ਕਿ ਕੇਂਦਰ ਸਰਕਾਰ ਦੀ ਸਕੀਮ ਸੀ, ਇਸ ਵਿਚੋਂ ਗਰਾਂਟ ਲਿਆ ਕੇ ਤੇ ਮੈਚਿੰਗ ਗਰਾਂਟ ਪੰਜਾਬ ਸਰਕਾਰ ਵੱਲੋਂ ਦਿੱਤੀ ਜਾਣੀ ਚਾਹੀਦੀ ਹੈ ਤਾਂ ਕਿ ਉਥੇ ਤਿੰਨ ਚਾਰ ਹਜ਼ਾਰ ਘਰ ਬਣਨ। ਰਾਜੀਵ ਆਵਾਸ ਯੋਜਨਾ ਵਿੱਚ ਗਰੀਬ ਲੋਕਾਂ ਦੇ ਘਰ ਆਉਂਦੇ ਹਨ। ਉਹ ਇੱਥੇ ਕਵਰ ਹੋਣੇ ਚਾਹੀਦੇ ਹਨ। ਇੰਡਸਟਰੀ ਵਾਸਤੇ ਉਥੇ ਕੋਈ ਨਵਾਂ ਫੋਕਲ ਪੁਆਇੰਟ ਨਹੀਂ ਬਣਿਆ। ਇਹ ਬਣਨਾ ਚਾਹੀਦਾ ਹੈ। ਸਰ, ਜਿਹੜਾ ਬਟਾਲਾ ਸ਼ਹਿਰ ਹੈ, ਇੱਥੇ ਬਰਨਾਲਾ ਸਾਹਿਬ ਦੀ ਸਰਕਾਰ ਵੇਲੇ ਪੁਰਾਣਾ ਸੀਵਰੇਜ ਸਿਸਟਮ ਬਣਾਇਆ ਗਿਆ ਸੀ ਪਰ ਅੱਜ ਇਹ ਓਵਰ ਲੋਡਿਡ ਹੋ ਗਿਆ ਹੈ। ਜਗ੍ਹਾ ਜਗ੍ਹਾ ਤੇ ਪਾਣੀ ਖੜ੍ਹਾ ਰਹਿੰਦਾ ਹੈ। ਮੈਂ ਲੋਕਲ ਬਾਡੀਜ਼ ਮਨਿਸਟਰ ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਬਟਾਲੇ ਲਈ ਨਵਾਂ ਸੀਵਰੇਜ ਸਿਸਟਮ ਲਗਾਉਣ ਔਰ ਜੋ ਵੀ ਫੈਸਿਲਟੀ ਕੇਂਦਰ ਸਰਕਾਰ ਤੋਂ ਆਉਂਦੀ ਹੈ....

**Mr. Speaker :** Thank you.

**ਸ੍ਰੀ ਅਸ਼ਵਨੀ ਸੇਖੜੀ :** ਸਰ, ਮੈਂ ਡਿਮਾਂਡ ਨੰਬਰ 11 ਤੇ ਵੀ ਬੋਲਣਾ ਚਾਹੁੰਦਾ ਹਾਂ। ਸਰ, ਇਹ ਹੈਲਥ ਐਂਡ ਫੈਮਿਲੀ ਵੈਲਫੇਅਰ ਡਿਪਾਰਟਮੈਂਟ ਨਾਲ ਸਬੰਧਤ ਹੈ। ਮੈਂ ਪਹਿਲਾਂ ਵੀ ਦੱਸਿਆ ਹੈ ਕਿ ਸਾਡਾ ਪੰਜਾਬ ਜਿਹੜਾ ਹੈ, ਇਥੇ ਲੋਕਾਂ ਦੇ ਇਲਾਜ ਲਈ ਬੈੱਡ ਵੀ ਨਹੀਂ ਹਨ। 1000 ਬੰਦਿਆਂ ਪਿੱਛੇ ਪੁਆਇੰਟ ਸੱਤ ਬੈੱਡ ਹਨ। ਇਥੇ ਨਵੇਂ ਹਸਪਤਾਲ਼ ਅਤੇ ਖ਼ਾਸ ਤੌਰ ਤੇ ਡਾਕਟਰਾਂ ਦੀ ਕਮੀ ਹੈ। ਬਹੁਤ ਸਾਰੀਆਂ ਸਟੇਟਾਂ ਵਿੱਚ ਨਵੇਂ ਮੈਡੀਕਲ ਕਾਲਜ ਖੁੱਲ੍ਹੇ ਹਨ। ਪੰਜਾਬ ਵਿੱਚ ਇੰਜੀਨੀਅਰਿੰਗ ਕਾਲਜ ਬੜੇ ਹਨ ਪਰ ਮੈਡੀਕਲ ਕਾਲਜ ਸਿਰਫ਼ 6 ਹਨ ਅਤੇ ਇਨ੍ਹਾਂ ਮੈਡੀਕਲ ਕਾਲਜਾਂ ਵਿੱਚ 1960 ਸੀਟਾਂ ਹਨ। ਮੈਂ ਡਿਪਾਰਟਮੈਂਟ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਨਵੇਂ ਮੈਡੀਕਲ ਕਾਲਜ ਲਿਆਉਣ ਲਈ ਖਾਸ ਪ੍ਰੋਵੀਜ਼ਨ ਰੱਖਣ, ਕੋਈ ਖਾਸ ਇਨਸੈਂਟਿਵ ਦੇਣ, ਖਾਸ ਤੌਰ ਤੇ ਬਾਰਡਰ ਏਰੀਏ ਦੇ ਵਿੱਚ ਇਨ੍ਹਾਂ ਨੂੰ ਲਿਆਉਣ ਤਾਂ ਕਿ ਉਥੇ ਹਸਪਤਾਲ ਵੀ ਬਣ ਜਾਣ ਅਤੇ ਲੋਕਾਂ ਨੂੰ ਉਥੇ ਐਜੂਕੇਸ਼ਨ ਵੀ ਮਿਲ ਸਕੇ। ਧੰਨਵਾਦ।

**Mr. Speaker :** Thank you. ਹਾਂ ਜੀ, ਸੋਮ ਪ੍ਰਕਾਸ਼ ਜੀ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ......

**ਮਾਨਯੋਗ ਸਪੀਕਰ :** ਤੁਹਾਡਾ ਕੋਈ ਨੋਟਿਸ ਨਹੀਂ ਆਇਆ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਮੈਂ ਦੋ ਡਿਮਾਂਡਾਂ ਤੇ ਬੋਲਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਤੁਹਾਡਾ ਨਾਮ ਨਹੀਂ ਆਇਆ, ਨਾ ਤੁਹਾਡੇ ਲੀਡਰ ਵੱਲੋਂ ਲਿਸਟ ਆਈ ਹੈ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਸੋਮ ਪ੍ਰਕਾਸ਼) :** ਸਰ, ਜਿਵੇਂ ਸਾਰੀ ਦੁਨੀਆ ਵਿੱਚ ਹੋ ਰਿਹਾ ਹੈ, ਪੰਜਾਬ ਵਿੱਚ ਵੀ ਸ਼ਹਿਰੀਕਰਨ ਬੜੀ ਤੇਜ਼ੀ ਨਾਲ ਹੋ ਰਿਹਾ ਹੈ। ਮੈਂ ਡਿਮਾਂਡ ਨੰਬਰ 17 ਤੇ ਬੋਲ ਰਿਹਾ ਹਾਂ। ਪੰਜਾਬ ਦੀ ਅਬਾਦੀ ਸ਼ਹਿਰਾਂ ਵਿੱਚ ਇਸ ਵੇਲੇ ਇੱਕ ਕਰੋੜ ਚਾਰ ਲੱਖ ਹੈ। ਸਾਲ 2011 ਦੀ ਮਰਦਮਸ਼ੁਮਾਰੀ ਦੇ ਮੁਤਬਿਕ 39.5 ਪ੍ਰਤੀਸ਼ਤ ਪਾਪੂਲੇਸ਼ਨ ਸ਼ਹਿਰਾਂ ਵਿੱਚ ਹੈ ਅਤੇ ਸਾਲ 2025 ਵਿੱਚ ਇਹ 50 ਪ੍ਰਤੀਸ਼ਤ ਹੋਣ ਦੀ ਸੰਭਾਵਨਾ ਹੈ। ਸੋ, ਸ਼ਹਿਰਾਂ ਵੱਲ ਪੰਜਾਬ ਸਰਕਾਰ ਨੂੰ ਖ਼ਾਸ ਤੌਰ ਤੇ ਧਿਆਨ ਦੇਣ ਦੀ ਲੋੜ ਹੈ। ਪੰਜਾਬ ਦਾ ਜਿਹੜਾ ਅਰਬਨ ਸੈਕਟਰ ਹੈ, ਇਸ ਦਾ ਜੀ.ਡੀ.ਪੀ. ਵਿੱਚ ਹਿੱਸਾ 72 ਪ੍ਰਤੀਸ਼ਤ ਹੈ। ਪੰਜਾਬ ਖੇਤੀ ਪ੍ਰਧਾਨ ਸੂਬਾ ਹੈ, ਜਿਸ ਦੀ ਕੰਟਰੀਬਿਊਸ਼ਨ ਸਿਰਫ਼ 24% ਹੈ। ਪੰਜਾਬ ਵਿੱਚ ਖੇਤੀਬਾੜੀ ਵਿੱਚ ਘੜੋਤ ਹੋਣ ਕਰਕੇ ਇਹ ਹਿੱਸਾ ਘੱਟ ਰਿਹਾ ਹੈ ਔਰ ਸ਼ਹਿਰਾਂ ਦਾ ਹਿੱਸਾ ਵੱਧ ਰਿਹਾ ਹੈ। ਸਰ, ਇਸੇ ਨੂੰ ਧਿਆਨ ਵਿੱਚ ਰੱਖਦਿਆਂ ਪੰਜਾਬ ਸਰਕਾਰ ਨੇ ਸ਼ਹਿਰਾਂ ਵੱਲ ਧਿਆਨ ਵੀ ਦਿੱਤਾ ਹੈ। ਸਾਲ 2002 ਤੋਂ ਲੈ ਕੇ 2007 ਤੱਕ ਕਾਂਗਰਸੀ ਸਰਕਾਰ ਸੀ, ਉਨ੍ਹਾਂ ਨੇ ਸੀਵਰੇਜ ਲਈ ਸਿਰਫ਼ 584 ਕਰੋੜ ਰੁਪਿਆ ਦਿੱਤਾ ਸੀ ਜਦ ਕਿ ਸਾਲ 2007 ਤੋਂ ਲੈ ਕੇ 2012 ਤੱਕ ਸ਼੍ਰੋਮਣੀ ਅਕਾਲੀ ਦਲ-ਭਾਜਪਾ ਨੇ 1504 ਕਰੋੜ, ਤਿੰਨ ਗੁਣਾਂ ਵੱਧ ਉਨ੍ਹਾਂ ਨੂੰ ਗਰਾਂਟ ਦਿੱਤੀ ਤਾਂ ਕਿ ਸ਼ਹਿਰਾਂ ਦਾ ਵਿਕਾਸ ਪੂਰਨ ਤੌਰ ਤੇ ਹੋ ਸਕੇ। ਹੁਣ ਪੰਜਾਬ ਵਿੱਚ 141 ਸ਼ਹਿਰ ਹਨ, 9 ਕਾਰਪੋਰੇਸ਼ਨਾਂ ਹਨ, 16 ਸ਼ਹਿਰਾਂ ਦੀ ਅਬਾਦੀ ਇੱਕ ਲੱਖ ਤੋਂ ਵੱਧ ਹੈ ਅਤੇ 123 ਸ਼ਹਿਰਾਂ ਦੀ ਅਬਾਦੀ ਇੱਕ ਲੱਖ ਤੋਂ ਘੱਟ ਹੈ। 88% ਅਬਾਦੀ ਨੂੰ ਸ਼ਹਿਰਾਂ ਵਿੱਚ ਪੀਣ ਵਾਲੇ ਪਾਣੀ ਦਾ ਪੂਰਨ ਪ੍ਰਬੰਧ ਕੀਤਾ ਹੋਇਆ ਹੈ। 63% ਅਬਾਦੀ ਨੂੰ ਸੀਵਰੇਜ ਦੀ ਸੁਵਿਧਾ ਦਿੱਤੀ ਹੈ। ਪੰਜਾਬ ਸਰਕਾਰ ਪੂਰਨ ਤੌਰ ਜਾਗਰੂਕ ਹੈ ਕਿ ਸ਼ਹਿਰਾਂ ਦਾ ਪੂਰਨ ਤੌਰ ਤੇ ਵਿਕਾਸ ਕਰਨਾ ਹੈ, ਇਨ੍ਹਾਂ ਦੀ ਤਰੱਕੀ ਕਰਨੀ ਹੈ। ਇਸ ਲਈ ਸੀ.ਐਮ.ਸਾਹਿਬ ਨੇ ਅਰਬਨ ਡਿਵੈਲਪਮੈਂਟ ਮਿਸ਼ਨ ਪੰਜਾਬ ਵਿੱਚ ਬਣਾਉਣ ਬਾਰੇ ਸੋਚਿਆ ਹੈ, ਜਿਸ ਅਧੀਨ 100 ਪ੍ਰਤੀਸ਼ਤ ਮੁੱਢਲੀਆਂ ਸਹੂਲਤਾਂ ਸਾਰੇ 141 ਸ਼ਹਿਰਾਂ ਨੂੰ ਦੇਣੀਆਂ ਹਨ। 100 ਪ੍ਰਤੀਸ਼ਤ ਗਰੀਬਾਂ ਦਾ ਸ਼ਹਿਰਾਂ ਦੇ ਵਿੱਚ ਠਹਿਰਣ ਦਾ ਪ੍ਰਬੰਧ ਕਰਨਾ ਹੈ। ਸ਼ਹਿਰਾਂ ਦੀਆਂ ਜਿਹੜੀਆਂ ਸਰਵਿਸਿਜ਼ ਹਨ, ਉਨ੍ਹਾਂ ਦੀ ਡਿਲੀਵਰੀ ਦੇ ਵਿੱਚ

ਇੰਪਰੂਵਮੈਂਟ ਕਰਨੀ ਹੈ। ਸਰ, ਟੀਚਾ ਇਹ ਹੈ ਕਿ ਆਉਣ ਵਾਲੇ ਤਿੰਨ ਸਾਲਾਂ ਵਿੱਚ, ਸੇਖੜੀ ਸਾਹਿਬ ਸ਼ਹਿਰਾਂ ਦੀ ਗੱਲ ਕਰ ਰਹੇ ਸੀ, ਉਸ ਵਿੱਚ ਪੰਜਾਬ ਸਰਕਾਰ ਨੇ ਪੂਰਨ ਤੌਰ ਤੇ ਨਿਸ਼ਚਾ ਕੀਤਾ ਹੈ ਕਿ 8500 ਕਰੋੜ ਰੁਪਿਆ ਅਗਲੇ ਤਿੰਨ ਸਾਲਾਂ ਵਿੱਚ ਸ਼ਹਿਰਾਂ ਵਿੱਚ ਖਰਚ ਕਰਨਾ ਹੈ ਔਰ 141 ਸ਼ਹਿਰਾਂ ਵਿੱਚ 100 ਪ੍ਰਤੀਸ਼ਤ ਪਾਣੀ ਦਾ ਪ੍ਰਬੰਧ ਕਰਨਾ ਹੈ। 100 ਪ੍ਰਤੀਸ਼ਤ ਸੀਵਰੇਜ ਦਾ ਪ੍ਰਬੰਧ ਕਰਨਾ ਹੈ। ਸੀਵਰੇਜ਼ ਲਈ 5929 ਕਰੋੜ ਰੁਪਏ ਦੀ ਜ਼ਰੂਰਤ ਹੈ, ਜਿਸ ਵਿੱਚੋਂ 750 ਕਰੋੜ ਰੁਪਏ ਦੀ ਪਹਿਲੀ ਕਿਸ਼ਤ ਦਾ ਇਸੇ ਸਾਲ ਦੀ ਪਹਿਲੀ ਤਿਮਾਹੀ ਵਿੱਚ ਪ੍ਰਬੰਧ ਕਰ ਲਿਆ ਹੈ ਔਰ ਇਹ ਜਾਰੀ ਕਰ ਦਿੱਤੀ ਗਈ ਹੈ। ਪੰਜਾਬ ਸਰਕਾਰ ਨੇ ਸ਼ਹਿਰਾਂ ਦੇ ਪੂਰਨ ਵਿਕਾਸ ਲਈ ਔਰ ਸ਼ਹਿਰਾਂ ਵਿੱਚ ਸਹੂਲਤਾਂ ਦੇਣ ਲਈ ਸਾਰਾ ਕੁਝ ਕਰਨ ਬਾਰੇ ਸੋਚਿਆ ਹੈ। ਸ਼ਹਿਰਾਂ ਵਿੱਚ ਸਫ਼ਾਈ ਕਰਮਚਾਰੀ ਬੜੇ ਚਿਰ ਤੋਂ, ਕਈ ਸਾਲਾਂ ਤੋਂ ਮੰਗ ਕਰ ਰਹੇ ਸਨ ਕਿ ਜਿਹੜੇ ਠੇਕੇ ਤੇ ਕਰਮਚਾਰੀ ਹਨ, ਉਨ੍ਹਾਂ ਨੂੰ ਪੱਕਾ ਕੀਤਾ ਜਾਵੇ। ਬਾਦਲ ਸਾਹਿਬ ਦੀ ਬੜੀ ਫਰਾਖ਼ਦਿਲੀ ਹੈ, ਇਨ੍ਹਾਂ ਨੇ ਫੈਸਲਾ ਕੀਤਾ ਹੈ ਅਤੇ ਲੋਕਲ ਗੌਰਮਿੰਟ ਮਨਿਸਟਰ ਭਗਤ ਚੁੰਨੀ ਲਾਲ ਜੀ ਨੇ ਬੜੇ ਉਚੇਚੇ ਤੌਰ ਤੇ ਕਿਹਾ ਹੈ ਕਿ ਸਾਰਿਆਂ ਨੂੰ ਪੱਕੇ ਕਰੋ ਅਤੇ 5000 ਤੋਂ ਵੱਧ ਸਫ਼ਾਈ ਕਰਮਚਾਰੀ ਜਿਹੜੇ ਠੇਕੇ ਤੇ ਚੱਲ ਰਹੇ ਸੀ, ਉਨ੍ਹਾਂ ਨੂੰ ਪੱਕਾ ਕੀਤਾ ਹੈ। (ਥੰਪਿੰਗ) ਇਹ ਵੀ ਫੈਸਲਾ ਕੀਤਾ ਹੈ ਕਿ ਸ਼ਹਿਰਾਂ ਦੀਆਂ ਸਰਵਿਸਿਜ ਜਿਹੜੀਆਂ ਲੋਕਾਂ ਨੂੰ ਪਰਾਪਰ ਨਹੀਂ ਮਿਲ ਰਹੀਆਂ ਉਨ੍ਹਾਂ ਦੀ ਗੁਣਵੱਤਾ ਨੂੰ ਵਧਾਉਣ ਲਈ ਪ੍ਰਬੰਧ ਕੀਤੇ ਹਨ।ਮਿਉਂਸਿਪਲ ਕਾਰਪੋਰੇਸ਼ਨ ਵੱਲੋਂ 63 ਤਰ੍ਹਾਂ ਦੀਆਂ ਸਰਵਿਸਿਜ ਦਿੱਤੀਆਂ ਜਾ ਰਹੀਆਂ ਹਨ, ਇੰਪਰੂਵਮੈਂਟ ਟਰੱਸਟਾਂ ਵੱਲੋਂ 21ਤਰ੍ਹਾਂ ਦੀਆਂ ਸਰਵਿਸਿਜ ਦਿੱਤੀਆਂ ਜਾ ਰਹੀਆਂ ਹਨ ਅਤੇ ਹੈਡ-ਕੁਆਰਟਰ ਤੇ 45 ਤਰ੍ਹਾਂ ਦੀਆਂ ਸਰਵਿਸਿਜ਼ ਦਿੱਤੀਆਂ ਜਾ ਰਹੀਆਂ ਹਨ। ਟੋਟਲ ਟਰਾਂਜੈਕਸ਼ਨ ਤਕਰੀਬਨ 30 ਲੱਖ ਸਰਵਿਸਿਜ਼ ਦੀ ਹੁੰਦੀ ਹੈ। ਉਨ੍ਹਾਂ ਨੂੰ ਇੰਪਰੂਵ ਕਰਨ ਲਈ ਈ-ਗਵਰਨੈਂਸ ਨੂੰ ਪ੍ਰਾਪਰ ਤੌਰ ਤੇ ਪਹਿਲ ਦਿੱਤੀ ਗਈ ਹੈ ਅਤੇ ਇਹ ਫੈਸਲਾ ਕੀਤਾ ਗਿਆ ਹੈ ਕਿ ਸਾਰੇ ਸ਼ਹਿਰਾਂ ਨੂੰ ਈ-ਗਵਰਨੈਂਸ ਦੇ ਨਾਲ ਜੋੜਿਆ ਜਾਵੇ। ਹੁਣ ਵੀ ਹਾਲਾਤ ਕੋਈ ਬਹੁਤੇ ਅੱਛੇ ਨਹੀਂ ਹਨ।ਮੈਂ ਲੋਕਲ ਬਾਡੀਜ਼ ਵਿਭਾਗ ਦੇ ਪ੍ਰਿੰਸੀਪਲ ਸੈਕਟਰੀ ਨਾਲ ਵੀ ਇਸ ਬਾਰੇ ਗੱਲਬਾਤ ਕਰਦਾ ਹਾਂ ਕਿ ਅਸੀਂ ਕਈ ਵਾਰੀ ਨੋਟ ਭੇਜਦੇ ਹਾਂ ਤਾਂ ਉਸ ਦਾ ਮਹੀਨਾ ਮਹੀਨਾ ਜਵਾਬ ਵਾਪਸ ਨਹੀਂ ਆਉਂਦਾ। ਇਸੇ ਗੱਲ ਨੂੰ ਧਿਆਨ ਵਿਚ ਰੱਖਦੇ ਹੋਏ ਅਸੀਂ ਇਹ ਫੈਸਲਾ ਕੀਤਾ ਕਿ ਟੋਟਲੀ ਤੌਰ ਤੇ ਈ-ਗਵਰਨੈਂਸ ਕੀਤੀ ਜਾਵੇ ਤਾਂ ਕਿ ਸ਼ਹਿਰਾਂ ਦੇ ਵਿਚ ਜਿਹੜੀਆਂ ਸਰਵਿਸਿਜ ਹਨ ਉਨ੍ਹਾਂ ਦੀ ਗੁਣਵੱਤਾ, ਉਸ ਦੀ ਕੁਆਲਿਟੀ ਨੂੰ ਇੰਪਰੂਵ ਕਰੀਏ। ਇਸੇ ਤਰ੍ਹਾਂ ਸਲੱਮਜ਼ ਦੀ ਗੱਲ ਹੈ, ਸ਼ਹਿਰਾਂ ਦੇ ਵਿਚ ਸਲੱਮਜ਼ ਦੀ ਗੱਲ ਕੀਤੀ ਗਈ ਸੀ। ਪੰਜਾਬ ਵਿੱਚ 12.38 ਪ੍ਰਤੀਸ਼ਤ ਅਬਾਦੀ ਸ਼ਹਿਰਾਂ ਦੇ ਵਿਚ ਸਲੱਮਜ਼ ਦੇ ਵਿਚ ਰਹਿੰਦੀ ਹੈ, 8.79 ਲੱਖ ਲੋਕ ਬੀ.ਪੀ.ਐਲ ਤੋਂ ਥੱਲੇ ਰਹਿੰਦੇ ਹਨ। ਇਨ੍ਹਾਂ ਸਾਰਿਆਂ ਲਈ ਘਰ ਬਣਾ ਕੇ ਜਾਂ ਘਰਾਂ ਦੀ ਅਪਗ੍ਰੇਡੇਸ਼ਨ ਕਰਕੇ ਜਿਨ੍ਹਾਂ ਬਾਰੇ ਹੁਣੇ ਸੇਖੜੀ ਸਾਹਿਬ ਗੱਲ ਕਰ ਰਹੇ ਸੀ ਜਿਨ੍ਹਾਂ ਦਾ ਇਕ ਇਕ ਕਮਰਾ ਹੈ ਉਨ੍ਹਾਂ ਦੀ ਇੰਪਰੂਵਮੈਂਟ ਕਰਨ ਲਈ ਇਹ ਜੋ ਸਕੀਮ ਹੈ ਇਹ

[ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਅਸੀਂ ਤਿੰਨ ਸਾਲਾਂ ਦੇ ਵਿਚ ਪੂਰਨ ਤੌਰ ਤੇ ਲਾਗੂ ਕਰ ਰਹੇ ਹਾਂ। ਸਪੀਕਰ ਸਾਹਿਬ, ਮੈਂ ਇਕ ਹੋਰ ਬੇਨਤੀ ਲੋਕਲ ਬਾਡੀਜ਼ ਡਿਪਾਰਟਮੈਂਟ ਦੇ ਬਾਰੇ ਕਰਨੀ ਚਾਹਾਂਗਾ ਕਿ ਅਸੀਂ ਇਸ ਮਹਿਕਮੇ ਦੇ ਵਿਚ ਪੂਰਨ ਤੌਰ ਤੇ ਪਾਰਦਰਸ਼ਤਾ ਵੀ ਲਿਆਉਣਾ ਚਾਹੁੰਦੇ ਹਾਂ, ਇਸ ਦਾ ਕੰਮ ਪੂਰਨ ਤੌਰ ਤੇ ਪਾਰਦਰਸ਼ੀ ਤੌਰ ਤੇ ਹੋਵੇ। ਇਸ ਲਈ ਅਸੀਂ ਕੰਪਲਸਰੀ ਕਰ ਰਹੇ ਹਾਂ ਕਿ ਸਾਰੀਆਂ ਲੋਕਲ ਬਾਡੀਜ਼ ਜਾਂ ਇੰਪਰੂਵਮੈਂਟ ਟਰੱਸਟ ਆਪਣੀਆਂ ਫਾਈਨਾਂਸ਼ੀਅਲ ਸਟੇਟਮੈਂਟਸ ਜਾਂ ਜਿਹੜੀਆਂ ਉਨ੍ਹਾਂ ਦੀਆਂ ਪਾਲਿਸੀਜ਼ ਹਨ ਜਾਂ ਉਨ੍ਹਾਂ ਦੇ ਪ੍ਰੋਗਰਾਮ ਹਨ ਉਹ ਹਰ ਤਰ੍ਹਾਂ ਦੇ ਲੋਕਾਂ ਨੂੰ ਪ੍ਰਾਪਤ ਹੋਣ ਇਸ ਵਾਸਤੇ ਹਰ ਤਿੰਨ ਮਹੀਨੇ ਬਾਅਦ ਜਾਂ ਚਾਰ ਮਹੀਨੇ ਬਾਅਦ ਅਖਬਾਰਾਂ ਰਾਹੀਂ ਇਨ੍ਹਾਂ ਨੂੰ ਪ੍ਰਕਾਸ਼ਤ ਕਰਨ ਜਿਵੇਂ ਕੰਪਨੀਆਂ ਕਰਦੀਆਂ ਹਨ ਤਾਂ ਕਿ ਸਾਰੇ ਲੋਕਾਂ ਨੂੰ ਇਹ ਪਤਾ ਲੱਗ ਸਕੇ ਕਿ ਆਉਣ ਵਾਲੇ ਸਮੇਂ ਦੇ ਵਿਚ ਕੀ ਕੀ ਕੰਮ ਹੋਣ ਵਾਲਾ ਹੈ..

**ਮਾਨਯੋਗ ਸਪੀਕਰ:** ਤੁਹਾਡਾ ਬਹੁਤ-ਬਹੁਤ ਧੰਨਵਾਦ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਟਰਾਂਸਪੋਰਟ ਸੈਕਟਰ ਦੀ ਗੱਲ ਕੀਤੀ ਗਈ ਹੈ। ਪੰਜਾਬ ਦੇ ਸ਼ਹਿਰ ਅੰਮ੍ਰਿਤਸਰ ਤੇ ਲੁਧਿਆਣਾ ਜਵਾਹਰ ਲਾਲ ਨਹਿਰੂ ਅਰਬਨ ਰਿਨਿਊਅਲ ਮਿਸ਼ਨ ਦੇ ਵਿਚ ਆਏ ਹਨ।ਅਸੀਂ ਇਸ ਸਕੀਮ ਰਾਹੀਂ 310 ਬੱਸਾਂ ਇਸ ਦੇ ਵਿੱਚ ਪਾ ਰਹੇ ਹਾਂ, 40 ਬੱਸਾਂ ਲੈ ਲਈਆਂ ਹਨ।(ਥੰਪਿੰਗ) ਸਰ, ਇਸ ਦੇ ਨਾਲ ਹੀ ਸੀਵਰੇਜ ਟਰੀਟਮੈਂਟ ਪਲਾਂਟ ਵਰਗਾ ਪ੍ਰਾਜੈਕਟ ਸ਼ਾਇਦ ਹੀ ਸਾਰੇ ਹਿੰਦੁਸਤਾਨ ਦੇ ਕਿਸੇ ਸ਼ਹਿਰ ਵਿੱਚ ਹੋਵੇ। 19 ਸ਼ਹਿਰਾਂ ਵਿਚ ਸੀਵਰੇਜ ਟਰੀਟਮੈਂਟ ਪਲਾਂਟ ਕਮਿਸ਼ਨ ਹੋ ਗਏ ਹਨ, 32 ਉਸਾਰੀ ਅਧੀਨ ਹਨ ਅਤੇ 750 ਕਰੋੜ ਰੁਪਿਆ ਇਨ੍ਹਾਂ ਤੇ ਖਰਚ ਹੋ ਰਿਹਾ ਹੈ। ਇਸ ਦੇ ਨਾਲ ਹੀ ਸੋਲਿਡ ਵੇਸਟ ਲਈ 8 ਕਲੱਸਟਰ ਬਣਾਏ ਹਨ। ਸਾਰੇ 141 ਸ਼ਹਿਰਾਂ ਨੂੰ 8 ਕਲਸਟਰਾਂ ਵਿੱਚ ਵੰਡ ਕੇ ਘਰਾਂ ਦੇ ਵਿਚੋਂ ਕੂੜਾ ਚੁੱਕਣਾ ਤੇ ਉਸ ਨੂੰ ਡੰਪਿੰਗ ਪੁਆਇੰਟ ਉਤੇ ਲੈ ਕੇ ਆਉਣਾ ਅਤੇ ਫੇਰ ਸੀਵਰੇਜ ਟਰੀਟਮੈਂਟ ਪਲਾਂਟ ਤੇ ਲੈ ਕੇ ਜਾਣਾ ਤਾਂ ਕਿ ਸ਼ਹਿਰਾਂ ਦੀ ਪੂਰਨ ਤੌਰ ਤੇ ਸਫ਼ਾਈ ਹੋ ਸਕੇ ਔਰ ਸ਼ਹਿਰਾਂ ਦੀ ਦਿੱਖ ਨਵੇਂ ਸਿਰ ਬਣ ਸਕੇ। ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਬੋਲਣ ਦਾ ਸਮਾਂ ਦਿੱਤਾ ਹੈ।

**ਮਾਨਯੋਗ ਸਪੀਕਰ :** ਜਥੇਦਾਰ ਤੋਤਾ ਸਿੰਘ ਜੀ, ਤੁਸੀਂ ਦੱਸ ਦੇਣਾ ਕਿ ਕਿਹੜੀ ਮੰਗ ਤੇ ਬੋਲਣਾ ਹੈ।

**ਸਰਦਾਰ ਤੋਤਾ ਸਿੰਘ (ਧਰਮਕੋਟ) :** ਸਪੀਕਰ ਸਾਹਿਬ, ਆਪ ਜੀ ਦਾ ਬਹੁਤ ਬਹੁਤ ਧੰਨਵਾਦ ਕਿ ਆਪ ਜੀ ਨੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਮੰਗ ਨੰਬਰ ਤਿੰਨ ਤੇ ਬੋਲਣਾ ਚਾਹੁੰਦਾ ਹਾਂ ਅਤੇ ਮੈਂ ਕੋਆਪਰੇਟਿਵ ਸੈਕਟਰ ਉਤੇ ਵੀ ਬੋਲਣਾ ਚਾਹੁੰਦਾ ਹਾਂ ਜਿਹੜੀ ਕਿਸਾਨਾਂ ਤੇ ਮਜ਼ਦੂਰਾਂ ਨਾਲ ਸਬੰਧ ਰੱਖਦੀ ਹੈ। ਅੱਜ ਹਾਲਾਤ ਕੀ ਹਨ ਤੇ ਇਸ ਤੋਂ ਪਹਿਲਾਂ ਸਮਾਂ ਕਿਹੋ ਜਿਹਾ ਸੀ, ਕਿਸੇ ਵੇਲੇ ਸਾਡੇ ਬਜ਼ੁਰਗ ਇਹ ਨਾਅਰਾ ਲਗਾਉਂਦੇ ਸੀ: ਉੱਤਮ ਖੇਤੀ, ਮੱਧਮ ਵਪਾਰ, ਨਖਿੱਧ ਚਾਕਰੀ, ਭੀਖ ਦੁਆਰ। ਖੇਤੀ ਉੱਤਮ ਸੀ, ਪਹਿਲੇ

ਨੰਬਰ ਤੇ ਮੰਨੀ ਜਾਂਦੀ ਸੀ, ਵਪਾਰ ਦੂਜੇ ਨੰਬਰ ਤੇ ਸੀ ਤੇ ਨੌਕਰੀ ਤੀਜੇ ਨੰਬਰ ਤੇ ਸੀ। ਅੱਜ ਸਮਾਜ ਦੇ ਵਿੱਚ ਸਾਡੇ ਸਾਹਮਣੇ ਹਾਲਾਤ ਕੀ ਹਨ ਕਿ ਖੇਤੀ ਸਭ ਤੋਂ ਥੱਲੇ ਜਾ ਚੁੱਕੀ ਹੈ ਅਤੇ ਅੱਜ ਬੀ.ਏ., ਐਮ.ਏ. ਪਾਸ ਮੁੰਡੇ ਵੀ ਕਹਿੰਦੇ ਹਨ ਕਿ ਸਾਨੂੰ ਚੌਂਕੀਦਾਰ ਲਗਾ ਦਿਉ। ਅੱਜ ਪੰਜ-ਪੰਜ ਏਕੜ, ਦਸ-ਦਸ ਏਕੜ ਵਾਲੇ ਜ਼ਿਮੀਂਦਾਰ ਦਾ ਬੱਚਾ ਕਹਿ ਰਿਹਾ ਹੈ ਕਿ ਮੈਨੂੰ ਚੌਂਕੀਦਾਰ ਦੀ ਨੌਕਰੀ ਤੇ ਲਗਾ ਦਿਉ। 60 ਸਾਲ ਆਜ਼ਾਦ ਰਹਿਣ ਤੋਂ ਬਾਅਦ ਇਹ ਪੁਜ਼ੀਸ਼ਨ ਅੱਜ ਸਾਡੇ ਦੇਸ਼ ਦੀ ਬਣ ਗਈ ਹੈ। ਉਸ ਦਾ ਕਾਰਨ ਕੀ ਹੈ? 1967 ਦੇ ਵਿੱਚ ਪਹਿਲੀ ਵਾਰ ਇੱਥੇ ਸਾਂਝੇ ਫਰੰਟ ਦੀ ਸਰਕਾਰ ਬਣੀ ਸੀ ਜਿਸ ਵਿੱਚ ਸ਼੍ਰੋਮਣੀ ਅਕਾਲੀ ਦਲ ਅਤੇ ਜਨ ਸੰਘ ਭਾਈਵਾਲ ਸੀ ਅਤੇ ਉਸ ਵੇਲੇ ਕਣਕ ਦਾ ਭਾਅ 76/- ਰੁਪਏ ਕੁਇੰਟਲ ਰੱਖਿਆ ਗਿਆ ਸੀ ਇਸ ਦੇ ਨਾਲ ਹੀ ਹੋਰ ਚੀਜ਼ਾਂ ਦੇ ਭਾਅ ਵੀ ਬੜੇ ਸਸਤੇ ਸਨ। 7/- ਰੁਪਏ ਦੀ ਸੀਮਿੰਟ ਦੀ ਬੋਰੀ ਸੀ, 43 ਪੈਸੇ ਦਾ ਲੀਟਰ ਡੀਜ਼ਲ ਮਿਲਦਾ ਸੀ, 10,000 ਰੁਪਏ ਦਾ ਟ੍ਰੈਕਟਰ ਆ ਜਾਂਦਾ ਸੀ। 90/- ਰੁਪਏ ਇੱਕ ਜੇ.ਬੀ.ਟੀ. ਟੀਚਰ ਦੀ ਤਨਖਾਹ ਸੀ, ਇਹ ਤੁਸੀਂ ਰਿਕਾਰਡ ਵਿੱਚ ਦੇਖ ਲਓ। ਉਸ ਵੇਲੇ ਪਹਿਲੀ ਵਾਰ ਸਾਂਝੇ ਫਰੰਟ ਦੀ ਸਰਕਾਰ ਬਣੀ ਸੀ। ਇਸ ਨਾਲ ਕਿਸਾਨ ਦੀ ਕਈ ਸਾਲ ਆਰਥਿਕ ਤਾਕਤ ਵਧੀ ਰਹੀ ਸੀ। ਹੁਣ ਹਾਲਾਤ ਬਦਲ ਗਏ ਹਨ। ਕਿਸਾਨ ਜੋ ਪੈਦਾ ਕਰਦਾ ਹੈ ਮਾਰਕੀਟ ਵਿੱਚ ਉਸ ਨੂੰ ਉੰਨਾ ਭਾਅ ਨਾ ਮਿਲਿਆ ਜਿੰਨਾ ਮਿਲਣਾ ਚਾਹੀਦਾ ਸੀ। ਖਰਚੇ ਵਧਦੇ ਗਏ ਅਤੇ ਅੱਜ 35000 ਕਰੋੜ ਰੁਪਏ ਦਾ ਕਿਸਾਨ ਦੇ ਜ਼ੁੰਮੇ ਕਰਜ਼ਾ ਹੋ ਗਿਆ ਹੈ। ਉਸ ਵਾਸਤੇ ਚਾਹੇ ਆਪੋਜ਼ੀਸ਼ਨ ਦੇ ਮੈਂਬਰ ਬੈਠੇ ਹਨ ਜਾਂ ਰੂਲਿੰਗ ਪਾਰਟੀ ਦੇ ਮੇਰੇ ਵੀਰ ਬੈਠੇ ਹਨ, ਇਹ ਸਾਰੇ ਹੀ ਚਿੰਤਤ ਹਨ। ਪੰਜਾਬ ਅਜਿਹੇ ਥਾਂ ਤੇ ਵਸਿਆ ਹੋਇਆ ਹੈ ਜਿੱਥੇ ਨਾ ਲੋਹਾ ਨਿਕਲਦਾ ਹੈ, ਨਾ ਕੋਲਾ ਨਿਕਲਦਾ ਹੈ, ਨਾ ਤੇਲ ਹੈ, ਨਾ ਸਮੁੰਦਰ ਹੈ ਜਿਸ ਦੀ ਕਸਟਮ ਦੀ ਆਮਦਨ ਆ ਜਾਵੇ, ਨਾ ਕੋਈ ਪੱਥਰ ਨਿਕਲਦਾ ਹੈ ਤਾਂ ਕਿ ਆਮਦਨ ਦਾ ਕੋਈ ਸਾਧਨ ਹੋ ਸਕੇ। ਇੱਥੇ ਸਿਰਫ਼ ਖੇਤੀਬਾੜੀ ਹੈ। ਜੇ ਖੇਤੀਬਾੜੀ ਤਕੜੀ ਹੈ ਤਾਂ ਸਭ ਕੁਝ ਤਕੜਾ ਹੈ। ਸਰਦਾਰ ਪਰਕਾਸ਼ ਸਿੰਘ ਬਾਦਲ ਦੀਆਂ ਹਦਾਇਤਾਂ ਕਿਸਾਨ ਪੱਖੀ ਹਨ। ਪਹਿਲਾਂ ਮੌਸਮ ਦੀ ਕਰੋਪੀ ਆਉਣ ਲੱਗੀ ਸੀ ਪਰ ਪਰਮਾਤਮਾ ਨੇ ਮਿਹਰ ਕਰ ਦਿੱਤੀ ਅਤੇ ਠੰਡ ਕਰਕੇ ਕਣਕ ਦਾ ਝਾੜ ਵਧਿਆ ਹੈ। 130 ਲੱਖ ਮੀਟ੍ਰਿਕ ਟਨ ਕਣਕ ਦੀ ਖਰੀਦ ਹੋਈ ਹੈ। ਸਰਦਾਰ ਪਰਕਾਸ਼ ਸਿੰਘ ਬਾਦਲ ਦੀਆਂ ਹਦਾਇਤਾਂ ਕਰਕੇ, ਫੂਡ ਮਨਿਸਟਰ ਦੀਆਂ ਹਦਾਇਤਾਂ ਕਰਕੇ ਸਾਡੀਆਂ ਏਜੰਸੀਆਂ ਨੇ ਡਿਸਕਲਰ ਕਣਕ ਵੀ ਚੁੱਕੀ, ਸਿੱਲੀ ਕਣਕ ਵੀ ਚੁੱਕੀ ਅਤੇ ਏਜੰਸੀਆਂ ਨੇ 13-13% ਸਿਲ ਵਾਲੀ ਕਣਕ ਵੀ ਖਰੀਦੀ। ਮੈਂ ਏਜੰਸੀਆਂ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਕਿਸਾਨ ਨੂੰ ਔਕੜ ਨਹੀਂ ਆਉਣ ਦਿੱਤੀ। ਇਸ ਲਈ ਮੇਰਾ ਕਹਿਣ ਤੋਂ ਭਾਵ ਕਿਸਾਨ ਅਤੇ ਮਜ਼ਦੂਰ ਦਾ ਨਹੁੰ-ਮਾਸ ਦਾ ਰਿਸ਼ਤਾ ਹੈ। ਜੇਕਰ ਕਿਸਾਨ ਤਕੜਾ ਹੈ ਤਾਂ ਮਜ਼ਦੂਰ ਤਕੜਾ ਹੈ, ਜੇਕਰ ਕਿਸਾਨ ਤਕੜਾ ਹੈ ਤਾਂ ਆੜ੍ਹਤੀਆ ਤਕੜਾ ਹੈ, ਬਿਜ਼ਨਸਮੈਨ ਤਕੜਾ ਹੈ। ਮੇਰੀ ਬੇਨਤੀ ਹੈ ਕਿ ਸਾਡੇ ਕੋਲ ਹੁਣ ਇਕੋ ਹੱਲ ਰਹਿ ਗਿਆ ਹੈ, ਉਹ ਹੈ ਪਬਲਿਕ ਸੈਕਟਰ। ਅੱਜ ਸਾਡੇ ਕੋਲ ਪੰਜਾਬ ਵਿੱਚ 4,80,000 ਟ੍ਰੈਕਟਰ ਚੱਲ

[ ਸਰਦਾਰ ਤੋਤਾ ਸਿੰਘ ]

ਰਿਹਾ ਹੈ। ਜੇ ਇੱਕ ਟ੍ਰੈਕਟਰ ਲਈਏ ਤਾਂ ਉਹ 10 ਲੱਖ ਤੋਂ ਉਪਰ ਆਉਂਦਾ ਹੈ। ਇਸ ਦੇ ਨਾਲ ਹੀ ਜੇਕਰ ਸੰਦ ਬਣਾਈਏ ਜਿਹੜੇ ਕਿ ਕਿਸਾਨੀ ਲਈ ਲੋੜੀਂਦੇ ਹਨ ਤਾਂ ਉਹ 7-8 ਲੱਖ ਤੋਂ ਘੱਟ ਨਹੀਂ ਆਉਂਦੇ। ਟਰਾਲੀ, ਹਲ, ਤਵੀਆਂ ਆਦਿ ਸਾਰੇ ਕੁਝ ਦਾ ਆਮ ਕਿਸਾਨ ਇੰਨਾ ਵੱਡਾ ਬੋਝ ਨਹੀਂ ਚੁੱਕ ਸਕਦਾ। ਸਰਦਾਰ ਪਰਕਾਸ਼ ਸਿੰਘ ਬਾਦਲ ਦਾ ਮੈਂ ਧੰਨਵਾਦੀ ਹਾਂ ਜਿਹੜੇ ਕਾਫ਼ੀ ਸਾਲਾਂ ਤੋਂ ਇਸ ਪਾਸੇ ਲੱਗੇ ਹੋਏ ਹਨ। ਕੋਆਪਰੇਟਿਵ ਸੈਕਟਰ ਨੂੰ ਤਕੜਾ ਕਰਨ ਬਾਰੇ ਇਨ੍ਹਾਂ ਨੇ ਸੋਚਿਆ ਕਿ ਜਿਹੜੀਆਂ ਸਾਡੀਆਂ ਸੁਸਾਇਟੀਆਂ ਹਨ ਇਨ੍ਹਾਂ ਦੇ ਰਾਹੀਂ ਟ੍ਰੈਕਟਰ ਵੱਧ ਤੋਂ ਵੱਧ ਸਬਸਿਡੀ ਤੇ ਦਿੱਤੇ ਜਾਣ, ਦੂਸਰੇ ਸਾਰੇ ਸੰਦ ਦਿੱਤੇ ਜਾਣ ਤਾਂ ਕਿ ਸੁਸਾਇਟੀ ਦੇ ਹਿੱਸੇਦਾਰ ਜਿਹੜੇ ਕਿਸਾਨ ਤੇ ਮਜ਼ਦੂਰ ਹਨ, ਜਿਹੜੇ ਠੇਕੇ ਤੇ ਜ਼ਮੀਨ ਲੈਂਦੇ ਹਨ, ਭਾਵੇਂ ਜ਼ਮੀਨ ਦਾ ਮਾਲਕ ਹੈ ਜਾਂ ਥੋੜ੍ਹੀ ਜ਼ਮੀਨ ਦਾ ਮਾਲਕ ਹੈ ਉਹ ਟ੍ਰੈਕਟਰ ਨਾ ਖਰੀਦੇ। ਮੈਂ ਇਸ ਵਾਸਤੇ ਅੱਜ ਅੰਕੜੇ ਇਕੱਠੇ ਕੀਤੇ ਹਨ ਕਿ ਪੰਜਾਬ ਵਿਚ 4,80,000 ਟ੍ਰੈਕਟਰ ਦੀ ਥਾਂ ਇੱਕ ਲੱਖ ਟ੍ਰੈਕਟਰਾਂ ਨਾਲ ਸਰ ਸਕਦਾ ਹੈ। ਇਹ ਟ੍ਰੈਕਟਰ ਕੋਆਪਰੇਟਿਵ ਸੈਕਟਰ ਵਿੱਚ ਹੋਣ, ਤਕੜੇ ਕਿਸਾਨ ਭਾਵੇਂ ਆਪਣਾ ਟ੍ਰੈਕਟਰ ਲੈ ਲੈਣ, ਪਰ ਕੋਆਪਰੇਟਿਵ ਸੈਕਟਰ ਵਿੱਚ ਅਸੀਂ ਗਰੀਬ ਕਿਸਾਨ ਨੂੰ ਦਿਵਾ ਕੇ ਅਸੀਂ ਉਸ ਨੂੰ ਇਸ ਖਰਚੇ ਤੋਂ ਬਚਾ ਸਕਦੇ ਹਾਂ। ਇਸ ਲਈ ਮੇਰਾ ਕਹਿਣ ਦਾ ਭਾਵ ਹੈ ਕਿ ਇਨ੍ਹਾਂ ਸੁਸਾਇਟੀਆਂ ਨੂੰ ਅੱਜ ਬਚਾਉਣਾ ਪਵੇਗਾ। ਮੇਰੇ ਆਪਣੇ ਹਲਕੇ ਮੋਗਾ ਵਿੱਚ ਅਸੀਂ ਬੜੀ ਮਿਹਨਤ ਕੀਤੀ ਹੈ। ਇੱਥੇ ਬਹੁਤ ਸਾਰੀਆਂ ਸੁਸਾਇਟੀਆਂ ਦੀਆਂ ਸਰਬ ਸੰਮਤੀ ਨਾਲ ਚੋਣਾਂ ਕਰਵਾਈਆਂ ਹਨ। ਅੱਜ ਜੇ ਪੰਜਾਬ ਵਿੱਚ ਪਹਿਲੇ ਨੰਬਰ ਤੇ ਕਿਸੇ ਸੁਸਾਇਟੀ ਨੇ ਇਨਾਮ ਲਏ ਹਨ ਤਾਂ ਉਹ ਮੋਗਾ ਜ਼ਿਲ੍ਹੇ ਦੀਆਂ ਸੁਸਾਇਟੀਆਂ ਨੇ ਖੇਤੀਬਾੜੀ ਸੈਕਟਰ ਵਿੱਚ ਲਏ ਹਨ। ਇਨ੍ਹਾਂ ਸੁਸਾਇਟੀਆਂ ਕੋਲ ਸਭ ਤੋਂ ਵੱਧ ਏ ਕਲਾਸ ਸੰਦ ਹਨ। ਸਾਡੀਆਂ ਅਜਿਹੀਆਂ 15-20 ਸੁਸਾਇਟੀਆਂ ਹਨ ਜਿਨ੍ਹਾਂ ਨੂੰ ਪੰਜਾਬ ਵਿੱਚ ਪਹਿਲੇ ਨੰਬਰ ਦੇ ਇਨਾਮ ਮਿਲਦੇ ਹਨ। ਮੇਰੀ ਕੋਸ਼ਿਸ਼ ਹੈ, ਇੱਥੇ ਆਪੋਜ਼ੀਸ਼ਨ ਵਾਲੇ ਵੀਰ ਵੀ ਬੈਠੇ ਹਨ, ਰੂਲਿੰਗ ਪਾਰਟੀ ਵਾਲੇ ਵੀ ਬੈਠੇ ਹਨ ਕਿ ਜਿਹੜੀਆਂ ਪਿੰਡਾਂ ਦੀਆਂ ਸੁਸਾਇਟੀਆਂ ਹਨ ਇਨ੍ਹਾਂ ਦੀ ਸਰਬ ਸੰਮਤੀ ਨਾਲ ਚੋਣ ਕਰਵਾਈਏ ਅਤੇ ਧੜ੍ਹੇਬਾਜ਼ੀ ਤੋਂ ਉੱਪਰ ਉੱਠ ਕੇ ਕਰਵਾਈਏ। ਜਿਹੜੇ ਏ ਕਲਾਸ ਬੰਦੇ ਹਨ, ਜਿਹੜੇ ਕਦੇ ਡਿਫਾਲਟਰ ਨਹੀਂ ਰਹੇ ਉਨ੍ਹਾਂ ਨੂੰ ਡਾਇਰੈਕਟਰ ਬਣਾਈਏ, ਪ੍ਰਧਾਨ ਬਣਾਈਏ। ਜੇ ਅਸੀਂ ਪਿੰਡਾਂ ਦੀਆਂ ਸੁਸਾਇਟੀਆਂ ਨੂੰ ਕਾਮਯਾਬ ਕਰ ਸਕੀਏ ਤਾਂ ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਅਸੀਂ ਕਿਸਾਨਾਂ ਅਤੇ ਮਜ਼ਦੂਰਾਂ ਦਾ ਬਹੁਤ ਫਾਇਦਾ ਕਰ ਸਕਦੇ ਹਾਂ। ਕਿਸਾਨ ਅਤੇ ਮਜ਼ਦੂਰ ਨੂੰ ਜਿੰਨਾ ਛੇਤੀ ਲੋਨ ਉਥੋਂ ਮਿਲ ਸਕਦਾ ਹੈ, ਹੋਰ ਕੋਈ ਅਦਾਰਾ ਨਹੀਂ ਜਿਹੜਾ ਇੰਨੀ ਛੇਤੀ ਦੇ ਸਕਦਾ ਹੋਵੇ। ਦੂਜਾ, ਮੈਂ ਫੂਡ ਮਨਿਸਟਰ ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਡਿਪੂ ਵੀ ਵੱਧ ਤੋਂ ਵੱਧ ਸੁਸਾਇਟੀਆਂ ਨੂੰ ਪਹਿਲ ਦੇ ਅਧਾਰ ਤੇ ਦਿੱਤੇ ਜਾਣ। ਜਿੰਨੇ ਆਪਾਂ ਸੁਸਾਇਟੀਆਂ ਨੂੰ ਡਿਪੂ ਦੇਵਾਂਗੇ, ਉਨ੍ਹਾਂ ਦੀ ਬੜੀ ਸੌਖੀ ਅਪਰੋਚ ਹੋ ਸਕਦੀ ਹੈ, ਉਥੇ ਕੋਈ ਹੇਰਾਫੇਰੀ ਨਹੀਂ ਹੋਵੇਗੀ, ਮੁਲਾਜ਼ਮ ਫੇਰ ਵੀ ਡਰਦਾ ਹੈ ਕਿ ਮੇਰੀ ਨੌਕਰੀ ਨਾ ਜਾਵੇ। ਇਸ ਦੇ ਨਾਲ ਹੀ ਮੇਰੀ ਬੇਨਤੀ ਹੈ ਕਿ ਡੀਜ਼ਲ ਪੰਪ ਵੀ

ਸੁਸਾਇਟੀਆਂ ਨੂੰ ਦਿੱਤੇ ਜਾਣ ਤਾਂ ਕਿ ਮਿੱਟੀ ਦੇ ਤੇਲ ਦੀ ਉਸ ਵਿੱਚ ਮਿਕਸ ਅੱਪ ਨਾ ਹੋਵੇ। ਵੱਡੇ ਪਿੰਡਾਂ ਦੀਆਂ ਸੁਸਾਇਟੀਆਂ ਨੂੰ ਡੀਜ਼ਲ ਪੰਪ ਵੀ ਲੈ ਕੇ ਦਿੱਤੇ ਗਏ ਹਨ ਜਿਹੜੇ ਕਿ ਬੜੇ ਕਾਮਯਾਬ ਹੋਏ ਹਨ। ਇਸ ਲਈ ਇਨ੍ਹਾਂ ਮੁੱਦਿਆਂ ਬਾਰੇ ਕਹਿੰਦਾ ਹੋਇਆ ਵਿੱਤ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਕੋਆਪਰੇਟਿਵ ਸੈਕਟਰ ਵਿੱਚ ਜਿਹੜੀ ਸਬਸਿਡੀ ਹੈ ਇਸ ਨੂੰ ਵਧਾਇਆ ਜਾਵੇ। ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਟ੍ਰੈਕਟਰਾਂ ਦੀ ਸਬਸਿਡੀ ਵਧਾ ਕੇ ਵੱਧ ਤੋਂ ਵੱਧ ਕੋਆਪਰੇਟਿਵ ਸੈਕਟਰ ਨੂੰ ਕਾਮਯਾਬ ਕੀਤਾ ਹੈ ਤਾਂ ਕਿ ਕਿਸਾਨਾਂ ਨੂੰ ਟ੍ਰੈਕਟਰਾਂ ਦੇ ਬੋਝ 'ਚੋਂ ਕੱਢਿਆ ਜਾਵੇ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ) :** ਮਾਨਯੋਗ ਸਪੀਕਰ ਸਾਹਿਬ, ਮੈਂ ਮੱਦ ਨੰ: 23 ਤੇ ਬੋਲਣਾ ਹੈ। ਸਰਦਾਰ ਤੋਤਾ ਸਿੰਘ ਜੀ ਬੜੇ ਸੁਲਝੇ ਹੋਏ ਲੀਡਰ ਹਨ। ਇਨ੍ਹਾਂ ਨੇ ਮੰਡੀਕਰਨ ਬੋਰਡ ਵੀ ਬੜੇ ਵਧੀਆ ਤਰੀਕੇ ਨਾਲ ਚਲਾਇਆ ਹੈ। ਜਿਹੜੇ ਇਨ੍ਹਾਂ ਨੇ ਸੁਝਾਅ ਦਿੱਤੇ ਹਨ ਮੈਂ ਉਸ ਵਾਸਤੇ ਪਿਛਲੇ ਸੈਸ਼ਨ ਵਿੱਚ ਵੀ ਖੜ੍ਹੇ ਹੋ ਕੇ ਕਿਹਾ ਸੀ ਕਿ ਪੰਚਾਇਤਾਂ ਦੀਆਂ ਇਲੈਕਸ਼ਨਾਂ ਸਰਬ ਸੰਮਤੀ ਨਾਲ ਹੋਣੀਆਂ ਚਾਹੀਦੀਆਂ ਹਨ। ਮੁੱਖ ਮੰਤਰੀ ਜੀ ਨੇ ਅਨਾਊਂਸ ਕੀਤਾ ਸੀ ਕਿ ਜਿੰਨੀਆਂ ਪੰਚਾਇਤਾਂ ਸਰਬ-ਸੰਮਤੀ ਨਾਲ ਚੁਣੀਆਂ ਜਾਣਗੀਆਂ, ਉਨ੍ਹਾਂ ਨੂੰ ਤਿੰਨ ਲੱਖ ਰੁਪਿਆ ਅਸੀਂ ਗਰਾਂਟ ਦੇਵਾਂਗੇ। ਹੁਣ ਫਿਰ ਪੰਚਾਇਤਾਂ ਦੀਆਂ ਇਲੈਕਸ਼ਨਾਂ ਆ ਰਹੀਆਂ ਹਨ ਔਰ ਅਸੀਂ ਫਿਰ ਕਹਿਣਾ ਹੈ ਕਿ ਸਰਬ-ਸੰਮਤੀ ਨਾਲ ਪੰਚਾਇਤਾਂ ਚੁਣੋ। ਲੋਕਾਂ ਨੇ ਕਹਿਣਾ ਹੈ ਕਿ ਸਾਡੇ ਪਹਿਲੇ ਤਿੰਨ ਲੱਖ ਰੁਪਏ ਤਾਂ ਲਿਆਉ। ਮੁੱਖ ਮੰਤਰੀ ਸਾਹਿਬ ਨੂੰ ਮੇਰੀ ਸਨਿਮਰ ਬੇਨਤੀ ਹੈ ਕਿ ਜਿਹੜੇ ਤਿੰਨ ਲੱਖ ਰੁਪਏ ਸਰਬ-ਸੰਮਤੀ ਨਾਲ ਚੁਣੀਆਂ ਹੋਈਆਂ ਪੰਚਾਇਤਾਂ ਨੂੰ ਦੇਣੇ ਹਨ, ਉਹ ਛੇਤੀ ਤੋਂ ਛੇਤੀ ਜਾਰੀ ਕਰ ਦਿੱਤੇ ਜਾਣ ਤਾਂ ਕਿ ਅੱਗੇ ਨੂੰ ਵੀ ਸਰਬ-ਸੰਮਤੀ ਨਾਲ ਪੰਚਾਇਤਾਂ ਚੁਣਨ ਲਈ ਹੱਲਾਸ਼ੇਰੀ ਮਿਲ ਸਕੇ।

ਮੈਂ ਮੱਦ ਨੰਬਰ 28 ਜੋ ਕਿ ਟੂਰਿਜ਼ਮ ਮਹਿਕਮੇ ਬਾਰੇ ਹੈ, ਸਬੰਧੀ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿੱਚ ਗੋਲਫ ਕਲੱਬ ਦੇ ਨਾਂ ਤੇ ਬੜਾ ਵਧੀਆ ਹੋਟਲ ਰੈਸਟੋਰੈਂਟ ਬਣਿਆ ਹੋਇਆ ਸੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਟੂਰਿਜ਼ਮ ਮਹਿਕਮੇ ਦੀਆਂ ਜਾਇਦਾਦਾਂ ਹਨ, ਉਨ੍ਹਾਂ ਨੂੰ ਸੰਭਾਲਣਾ ਚਾਹੀਦਾ ਹੈ। ਇਹ ਵੇਚਣੀਆਂ ਨਹੀਂ ਚਾਹੀਦੀਆਂ ਅਤੇ ਜਿਹੜੇ ਟੂਰਿਜ਼ਮ ਮਹਿਕਮੇ ਦੇ ਹੋਟਲ ਹਨ, ਇਹ ਬੰਦ ਨਹੀਂ ਹੋਣੇ ਚਾਹੀਦੇ। ਜੇਕਰ ਇਹ ਸਰਕਾਰੀ ਤੌਰ ਤੇ ਚੱਲਣ ਤਾਂ ਇਨ੍ਹਾਂ ਦਾ ਬੜਾ ਫਾਇਦਾ ਹੈ।

ਮੈਂ ਮਾਨਯੋਗ ਬਿਕਰਮ ਸਿੰਘ ਮਜੀਠੀਆ ਜੀ ਦੇ ਮਹਿਕਮੇ ਬਾਰੇ ਉਨ੍ਹਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪ੍ਰਾਪਰਟੀ ਦੀ ਰਜਿਸਟਰੀ ਕਰਵਾਉਣ ਦੀ ਜਿਹੜੀ ਫੀਸ ਹੈ, ਉਹ ਬਹੁਤ ਮਹਿੰਗੀ ਹੋ ਗਈ ਹੈ। ਆਮ ਆਦਮੀ ਨੂੰ ਪਲਾਟ ਖਰੀਦਣ ਵਾਸਤੇ ਰਜਿਸਟਰੀ ਫੀਸ ਵਜੋਂ ਬੜੇ ਪੈਸੇ ਦੇਣੇ ਪੈਂਦੇ ਹਨ। ਗਰੀਬ ਆਦਮੀ ਨੂੰ ਪੰਜ ਵਿਸਵੇ ਦਾ ਪਲਾਟ ਖਰੀਦਣ ਵਾਸਤੇ ਵੀ ਬੜੇ ਪੈਸੇ ਦੇਣੇ ਪੈਂਦੇ ਹਨ। ਇਹ ਰੇਟ ਜ਼ਰੂਰ ਘੱਟ ਕੀਤੇ ਜਾਣ ਤਾਂ ਕਿ ਗਰੀਬ ਆਦਮੀ ਦਾ ਫਾਇਦਾ ਹੋ ਸਕੇ। ਮੈਂ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿੰਡਾਂ ਦੇ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਲੋਕਾਂ ਨੂੰ ਆਮ ਤੌਰ ਤੇ ਤਹਿਸੀਲ ਲੈਵਲ ਤੇ ਕੰਮ ਪੈਂਦੇ ਰਹਿੰਦੇ ਹਨ। ਆਮ ਤੌਰ ਤੇ ਉਪਰਲੇ ਲੈਵਲ ਤੇ ਇਹ ਗੱਲ ਨਹੀਂ ਪਹੁੰਚਦੀ ਕਿ ਹੇਠਲੇ ਲੈਵਲ ਤੇ ਕੀ ਹੋ ਰਿਹਾ ਹੈ। ਤਹਿਸੀਲਾਂ ਵਿੱਚ ਤਹਿਸੀਲਦਾਰ ਅਤੇ ਪਟਵਾਰੀ ਬਿਨਾਂ ਮਤਲਬ ਤੋਂ ਰਜਿਸਟਰੀ ਟਾਈਮ ਮੋਟੀ ਰਕਮ ਵਸੂਲਦੇ ਹਨ। ਜਿੰਨੀ ਫੀਸ ਅੰਦਰ ਜਮ੍ਹਾਂ ਹੋਣੀ ਹੈ, ਜੇ ਇੱਕ ਪਰਸੈਂਟ ਅੰਦਰ ਜਮ੍ਹਾਂ ਹੋਣਾ ਹੁੰਦਾ ਹੈ ਤਾਂ ਉਹ ਇੱਕ ਪਰਸੈਂਟ ਆਪਣਾ ਲੈ ਲੈਂਦੇ ਹਨ। ਇਨ੍ਹਾਂ ਚੀਜ਼ਾਂ ਲਈ ਪੱਕਾ ਹੀ ਰੇਟ ਫਿਕਸ ਕੀਤਾ ਹੋਇਆ ਹੈ। ਇਹ ਨੌਜਵਾਨ ਲੀਡਰ ਹਨ, ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਜੋ ਹੇਠਲੇ ਲੈਵਲ ਤੇ ਕੁਰੱਪਸ਼ਨ ਹੋ ਰਹੀ ਹੈ, ਉਸ ਨੂੰ ਬੰਦ ਕਰਵਾਇਆ ਜਾਵੇ। ਮੈਂ ਸ਼ਹਿਰਾਂ ਦੇ ਬਾਰੇ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸ਼ਹਿਰਾਂ ਵਿੱਚ ਵੀ ਮਕਾਨ ਬਣਾਉਣਾ ਬਹੁਤ ਔਖਾ ਹੋ ਗਿਆ ਹੈ। ਨਕਸ਼ੇ ਆਦਿ ਪਾਸ ਕਰਵਾਉਣ ਦੀ ਫੀਸ ਦੇ ਰੇਟ ਕਾਫ਼ੀ ਜ਼ਿਆਦਾ ਹੋ ਗਏ ਹਨ। ਵੈਟ ਜੋ ਸਰਕਾਰ ਵੱਲੋਂ ਜਾ ਰਿਹਾ ਹੈ, ਉਹ ਬਹੁਤ ਘੱਟ ਹੈ, ਡਿਵੈਲਪਮੈਂਟ ਵਾਸਤੇ ਪੈਸਾ ਨਹੀਂ ਬਚਦਾ ਅਤੇ ਤਨਖਾਹਾਂ ਹੀ ਮਸਾਂ ਪੂਰੀਆਂ ਹੁੰਦੀਆਂ ਹਨ।

ਮੈਂ ਮੰਤਰੀ ਜੀ ਨੂੰ ਨਾਲ ਦੀ ਨਾਲ ਇਹ ਵੀ ਬੇਨਤੀ ਕਰਾਂਗਾ ਕਿ ਜਿਹੜੀਆਂ ਗਲੀਆਂ-ਨਾਲੀਆਂ ਬਣਦੀਆਂ ਹਨ, ਉਨ੍ਹਾਂ ਦੀ ਕੁਆਲਿਟੀ ਕਾਫ਼ੀ ਪੂਅਰ ਹੋ ਜਾਂਦੀ ਹੈ, ਮੈਂ ਮਿਉਂਸਿਪਲ ਕਮੇਟੀ ਦਾ ਐਮ.ਸੀ. ਰਿਹਾ ਹਾਂ, ਪ੍ਰਧਾਨ ਵੀ ਰਿਹਾ ਹਾਂ, ਇਸ ਕਰਕੇ ਮੈਂ ਇਹ ਗੱਲ ਉਜਾਗਰ ਕਰਨੀ ਚਾਹੁੰਦਾ ਹਾਂ ਕਿ ਨਗਰ ਕੌਂਸਲਾਂ ਦੇ ਅਫ਼ਸਰ ਅਤੇ ਪ੍ਰਧਾਨ, ਸਾਰੇ ਨਹੀਂ ਕੁਝ ਪ੍ਰਧਾਨ ਮਿਲ ਕੇ ਬਹੁਤ ਕਮਿਸ਼ਨ ਲੈਂਦੇ ਹਨ। ਅੱਜ ਪੰਜਾਬ ਦੀਆਂ ਮਿਉਂਸਿਪਲ ਕਮੇਟੀਆਂ ਬਾਰੇ ਮੈਂ ਇਹ ਗੱਲ ਸਾਬਤ ਕਰ ਸਕਦਾ ਹਾਂ ਅਤੇ ਓਥ ਲੈ ਸਕਦਾ ਹਾਂ, ਭਾਵੇਂ ਇਸ ਵਿੱਚ ਸਰਕਾਰ ਦਾ ਕੋਈ ਦੋਸ਼ ਨਹੀਂ ਹੈ। ਉੱਪਰ ਤੱਕ ਗੱਲ ਨਹੀਂ ਪਹੁੰਚਦੀ ਅਤੇ ਸਭ ਕੁਝ ਹੇਠਲੇ ਲੈਵਲ ਤੇ ਹੀ ਹੋਈ ਜਾ ਰਿਹਾ ਹੈ। ਮੈਂ ਦਾਅਵੇ ਨਾਲ ਇਹ ਗੱਲ ਕਹਿ ਸਕਦਾ ਹਾਂ ਕਿ ਖਰੜ ਮਿਉਂਸਿਪਲ ਕਮੇਟੀ ਇਕੱਲੀ ਹੀ ਨਹੀਂ ਸਗੋਂ ਹੋਰ ਸਾਰੀਆਂ ਮਿਉਂਸਿਪਲ ਕਮੇਟੀਆਂ 15 ਤੋਂ 20% ਕਮਿਸ਼ਨ ਆਮ ਲੈਂਦੀਆਂ ਹਨ। ਜਿਥੇ ਪ੍ਰਧਾਨ ਵੀ ਕਮਿਸ਼ਨ ਲੈਂਦੇ ਹਨ। ਉਥੇ 20% ਹੋ ਜਾਂਦਾ ਹੈ। ਖਰੜ ਦਾ ਪ੍ਰਧਾਨ 5% ਕਮਿਸ਼ਨ ਲੈਂਦਾ ਹੈ, ਜਿਸ ਕਾਰਨ ਉਥੇ 20% ਤੱਕ ਕਮਿਸ਼ਨ ਹੋ ਜਾਂਦੀ ਹੈ। ਜਿਹੜੇ ਨਹੀਂ ਵੀ ਲੈਂਦੇ, ਉਥੇ 15% ਕਮਿਸ਼ਨ ਲੈਣ ਨੂੰ ਤਾਂ ਆਪਣਾ ਹੱਕ ਸਮਝਦੇ ਹਨ। ਸਪੀਕਰ ਸਾਹਿਬ, ਹਾਲਾਤ ਇਹ ਹਨ। ਹਾਲਾਂਕਿ ਇਸ ਵਿੱਚ ਸਰਕਾਰ ਦਾ ਦੋਸ਼ ਕੋਈ ਨਹੀਂ ਹੈ ਕਿਉਂਕਿ ਉਪਰਲੇ ਲੈਵਲ ਤੱਕ ਇਹ ਗੱਲ ਨਹੀਂ ਪਹੁੰਚਦੀ, ਥੱਲੜੇ ਲੈਵਲ ਤੇ ਹੀ ਸਭ ਕੁਝ ਹੋਈ ਜਾ ਰਿਹਾ ਹੈ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਆਮ ਆਦਮੀ ਨੂੰ ਇਸ ਗੱਲ ਨਾਲ ਕੋਈ ਮਤਲਬ ਨਹੀਂ ਹੈ ਕਿ ਅਸੀਂ ਇੱਥੇ ਆ ਕੇ ਕੀ ਕਰਦੇ ਹਾਂ, ਆਮ ਵਿਅਕਤੀਆਂ ਦੁਆਰਾ ਚੁਣੇ ਹੋਏ ਐਮ.ਐਲ.ਏਜ਼. ਇੱਥੇ ਕੀ ਕਰਦੇ ਹਨ ਜਾਂ ਸਰਕਾਰ ਕੀ ਕਰ ਰਹੀ ਹੈ। ਆਮ ਆਦਮੀ ਨੂੰ ਇਨ੍ਹਾਂ ਗੱਲਾਂ ਨਾਲ ਬਹੁਤਾ ਮਹੱਤਵ ਨਹੀਂ ਅਤੇ ਨਾ ਹੀ ਕੋਈ ਮਤਲਬ ਹੈ। ਆਮ ਆਦਮੀ ਨੂੰ ਕਿਸੇ ਹੋਰ ਗੱਲ ਨਾਲ ਵੀ ਮਤਲਬ ਨਹੀਂ ਹੈ, ਉਸ ਨੂੰ ਤਾਂ ਪਟਵਾਰੀ

ਕੋਲ ਜਾਣਾ ਪੈਂਦਾ ਹੈ, ਤਹਿਸੀਲਦਾਰ ਕੋਲ ਜਾਣਾ ਪੈਂਦਾ ਹੈ ਜਾਂ ਥਾਣੇ ਤੱਕ ਹੀ ਕੰਮ ਪੈਂਦਾ ਹੈ ਅਤੇ ਉਥੇ ਹੀ ਜ਼ਿਆਦਾ ਕੁਰੱਪਸ਼ਨ ਹੈ। ਇਸ ਕਰਕੇ ਇਹ ਹੇਠਲੇ ਲੈਵਲ ਤੇ ਹੋ ਰਹੀ ਵੱਡੀ ਕੁਰੱਪਸ਼ਨ ਨੂੰ ਰੋਕਣ ਦੀ ਕਿਰਪਾਲਤਾ ਕੀਤੀ ਜਾਵੇ ਜੀ। ਬਹੁਤ-ਬਹੁਤ ਧੰਨਵਾਦ ਜੀ।

**ਸ਼੍ਰੀਮਤੀ ਕਰਨ ਕੌਰ ਬਰਾੜ (ਸ੍ਰੀ ਮੁਕਤਸਰ ਸਾਹਿਬ) :** ਮਾਨਯੋਗ ਸਪੀਕਰ ਸਾਹਿਬ, ਤੁਹਾਡੀ ਬਹੁਤ ਬਹੁਤ ਮਿਹਰਬਾਨੀ ਕਿ ਤੁਸੀਂ ਮੈਨੂੰ ਸਮਾਂ ਦਿੱਤਾ। ਮੈਂ ਡਿਮਾਂਡ ਨੰਬਰ 17 ਬਾਰੇ ਗੱਲ ਕਰਨੀ ਹੈ। ਮੈਂ ਬਹੁਤ ਦੇਰ ਤੋਂ ਦਰਖ਼ਾਸਤ ਕਰ ਰਹੀ ਹਾਂ ਕਿ ਸ੍ਰੀ ਮੁਕਤਸਰ ਸਾਹਿਬ ਦੇ ਵਿੱਚ ਕੋਈ ਕੰਮ ਨਹੀਂ ਹੋ ਰਿਹਾ। 15 ਸਾਲ ਨਿਕਲ ਗਏ ਹਨ। ਇਹ ਸ਼ਹਿਰ ਇਤਿਹਾਸਕ ਸ਼ਹਿਰ ਹੈ, ਗੁਰੂ ਦੀ ਨਗਰੀ ਕਹਿ ਲਵੋ, ਇਸ ਨੂੰ ਖਿਦਰਾਣੇ ਦੀ ਢਾਬ ਕਿਹਾ ਜਾਂਦਾ ਹੈ। ਗੁਰਦੁਆਰਾ ਸਾਹਿਬ ਹੈ। ਜਦੋਂ ਵੀ ਬਾਰਸ਼ ਪੈਂਦੀ ਹੈ ਤਾਂ ਗੁਰਦੁਆਰੇ ਦੇ ਆਲੇ-ਦੁਆਲੇ ਬਹੁਤ ਸੀਵਰੇਜ ਫੈਲਦਾ ਹੈ। ਇਸ ਨਾਲ ਬੇਅਦਬੀ ਵੀ ਹੁੰਦੀ ਹੈ। ਇਹ ਮਾਨਯੋਗ ਮੁੱਖ ਮੰਤਰੀ ਜੀ ਦੇ ਹੈਡਕੁਆਟਰ ਡਿਸਟ੍ਰਿਕਟ ਤੇ ਵੀ ਹੈ। ਮੈਂ ਦਰਖ਼ਾਸਤ ਕਰਾਂਗੀ ਕਿ ਸਾਡੇ ਇਸ ਪਵਿੱਤਰ ਸ਼ਹਿਰ ਨੂੰ ਕਿਸੇ ਤਰ੍ਹਾਂ ਵੀ ਕਿਸੇ ਸਕੀਮ ਦੇ ਵਿੱਚ ਪਾ ਲੈਣ, ਇਹ ਜਵਾਹਰ ਲਾਲ ਨਹਿਰੂ ਅਰਬਨ ਰਿਨਿਊਅਲ ਮਿਸ਼ਨ ਤਹਿਤ ਆਉਂਦੇ ਸ਼ਹਿਰਾਂ ਦੀ ਲਿਸਟ ਦੇ ਵਿੱਚ ਹੋਣਾ ਚਾਹੀਦਾ ਹੈ ਕਿਉਂਕਿ ਇਹ ਬਹੁਤ ਇਤਿਹਾਸਕ ਸ਼ਹਿਰ ਹੈ ਪਰੰਤੂ ਅਜਿਹਾ ਨਹੀਂ ਹੋਇਆ। ਮੈਂ ਦਰਖ਼ਾਸਤ ਕਰਦੀ ਹਾਂ ਕਿ ਇਸ ਤੇ ਜ਼ਰੂਰ ਗੌਰ ਕਰਨ ਤਾਂ ਕਿ ਕੁਝ ਕੀਤਾ ਜਾ ਸਕੇ। ਧੰਨਵਾਦ।

**ਮੁੱਖ ਸੰਸਦੀ ਸਕੱਤਰ,ਪੇਂਡੂ ਵਿਕਾਸ ਅਤੇ ਪੰਚਾਇਤਾਂ (ਸਰਦਾਰ ਅਵਤਾਰ ਸਿੰਘ ਬਰਾੜ) :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਡਿਮਾਂਡ ਨੰਬਰ 15 ਤੇ ਬੋਲਣ ਦਾ ਮੌਕਾ ਦਿੱਤਾ ਹੈ। ਇਹ ਡਿਮਾਂਡ ਸਿੰਜਾਈ ਮਹਿਕਮੇ ਨਾਲ ਸਬੰਧਤ ਹੈ। ਐਗਰੀਕਲਚਰ ਸਾਰੀ ਸਿੰਜਾਈ ਦੇ ਸਿਰ ਤੇ ਚਲਦੀ ਹੈ ਔਰ ਜਿਹੜਾ ਸਾਡਾ ਸਿੰਜਾਈ ਦਾ ਸਿਸਟਮ ਹੈ, ਨਹਿਰਾਂ ਹਨ ਇਹ 125 ਸਾਲ ਪੁਰਾਣਾ ਹੈ। ਇਹ ਨਹਿਰਾਂ ਕੱਚੀਆਂ ਹੁੰਦੀਆਂ ਸੀ ਇਨ੍ਹਾਂ ਨੂੰ ਸਮੇਂ ਦੀਆਂ ਸਰਕਾਰਾਂ ਨੇ ਸਮੇਂ ਸਮੇਂ ਸਿਰ ਪੱਕਾ ਕੀਤਾ। ਮੈਂ ਧੰਨਵਾਦੀ ਹਾਂ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦਾ ਮੁੱਖ ਮੰਤਰੀ ਸਾਹਿਬ ਦਾ, ਸਰਦਾਰ ਸੁਖਬੀਰ ਸਿੰਘ ਜੀ ਬਾਦਲ, ਉਪ ਮੁੱਖ ਮੰਤਰੀ ਜੀ ਦਾ ਔਰ ਸਰਦਾਰ ਜਨਮੇ ਜਾ ਸਿੰਘ ਸੇਖੋਂ, ਸਿੰਜਾਈ ਮੰਤਰੀ ਜੀ ਦਾ ਜਿਨ੍ਹਾਂ ਨੇ ਪਿਛਲੀ ਜਿਹੜੀ ਸਰਕਾਰ ਬਣੀ, ਉਸ ਵਿੱਚ ਬੜੇ ਲੰਮੇ ਸਮੇਂ ਬਾਅਦ 952 ਕਰੋੜ ਰੁਪਿਆ ਨਹਿਰੀ ਸਿਸਟਮ ਨੂੰ ਸੁਧਾਰਨ ਲਈ ਪੰਜਾਬ ਸਰਕਾਰ ਵਲੋਂ ਰੱਖਿਆ ਸੀ। ਵੈਸੇ ਤਾਂ ਨਹਿਰੀ ਸਿਸਟਮ ਨੂੰ ਸੁਧਾਰਨ ਲਈ 3769 ਕਰੋੜ ਦੀ ਜ਼ਰੂਰਤ ਹੈ, ਇਹ ਯਕਮੁਸ਼ਤ ਵਨ ਟਾਈਮ ਗ੍ਰਾਂਟ ਚਾਹੀਦੀ ਹੈ ਪਰ ਇੰਨੀ ਗ੍ਰਾਂਟ ਦੇਣਾ ਸਟੇਟ ਵਾਸਤੇ ਵੀ ਸੰਭਵ ਨਹੀਂ ਹੁੰਦਾ ਬਾਦਲ ਸਾਹਿਬ ਸਮੇਂ ਦਰ ਸਮੇਂ ਕੇਂਦਰ ਸਰਕਾਰ ਕੋਲ ਜਾ ਕੇ, ਪ੍ਰਧਾਨ ਮੰਤਰੀ ਜੀ ਕੋਲ ਜਾਕੇ, ਮੰਤਰੀ ਸਾਹਿਬਾਨ ਕੋਲ ਜਾਕੇ ਪੰਜਾਬ ਦੀਆਂ ਡਿਮਾਂਡਜ਼ ਰੱਖਦੇ ਰਹਿੰਦੇ ਹਨ ਲੇਕਿਨ ਜੇ ਲੀਡਰ ਆਫ਼ ਦਿ ਆਪੋਜ਼ੀਸ਼ਨ ਇੱਕ ਲੈਟਰ ਲਿਖ

[ ਮੁੱਖ ਸੰਸਦੀ ਸਕੱਤਰ,ਪੇਂਡੂ ਵਿਕਾਸ ਅਤੇ ਪੰਚਾਇਤਾਂ ]

ਦੇਣ ਔਰ ਸਾਨੂੰ ਇਹ ਪੈਸੇ ਯਕਮੁਸ਼ਤ ਮਿਲ ਜਾਣ ਤਾਂ ਇਸ ਸਿਸਟਮ ਦੇ ਵਿੱਚ ਕਾਫੀ ਸੁਧਾਰ ਹੋ ਸਕਦਾ ਹੈ। ਅੱਜ ਇੱਕ ਕੁਐਸ਼ਚਨ ਸ਼ਾਮ ਸੁੰਦਰ ਜੀ ਅਰੋੜਾ ਵੱਲੋਂ ਵੀ ਆਇਆ ਸੀ ਕਿ ਜਿਹੜਾ ਧਰਤੀ ਹੇਠਲਾ ਪਾਣੀ ਹੈ ਉਹ ਨੀਚੇ ਜਾ ਰਿਹਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ now we use 72% from groundwater. 13 ਲੱਖ ਟਿਊਬਵੈੱਲ ਪੰਜਾਬ ਵਿੱਚ ਲੱਗੇ ਹੋਏ ਹਨ ਔਰ 23% ਪਾਣੀ ਅਸੀਂ ਇਰੀਗੇਸ਼ਨ ਕੈਨਾਲ ਸਿਸਟਮ ਰਾਹੀਂ ਲੈਂਦੇ ਗਾਂ ਔਰ 5% rainfed ਹੈ ਮਤਲਬ ਵਰਖਾ ਰਾਹੀਂ ਲੈਂਦੇ ਹਾਂ। ਇਸ ਲਈ ਜੇਕਰ ਸਾਨੂੰ ਇਹ ਗ੍ਰਾਂਟ ਮਿਲ ਜਾਂਦੀ ਹੈ ਤਾਂ ਉਸ ਨਾਲ ਅਸੀਂ ਨਹਿਰਾਂ ਦਾ ਕਾਫੀ ਸੁਧਾਰ ਕਰ ਸਕਦੇ ਹਾਂ ਔਰ ਉਸ ਨਾਲ ਗਰਾਊਂਡ ਵਾਟਰ ਦਾ ਵੀ ਕਾਫੀ ਸੁਧਾਰ ਹੋ ਸਕਦਾ ਹੈ। ਕਿਸਾਨ ਲਈ ਸਭ ਤੋਂ ਪਹਿਲਾ ਪਿਆਰਾ ਹੈ ਪੁੱਤ, ਉਸ ਤੋਂ ਬਾਅਦ ਪਿਆਰੀ ਹੈ ਉਸ ਨੂੰ ਆਪਣੀ ਜ਼ਮੀਨ ਔਰ ਉਸ ਤੋਂ ਬਾਅਦ ਜੇਕਰ ਕਿਸਾਨ ਸਭ ਤੋਂ ਵੱਧ ਪਿਆਰ ਕਿਸੇ ਨੂੰ ਕਰਦਾ ਹੈ ਤਾਂ ਉਹ ਹੈ ਨਹਿਰੀ ਪਾਣੀ ਨੂੰ। ਪਿੱਛੇ ਜਿਹੇ ਤੁਸੀਂ ਅਖ਼ਬਾਰ ਪੜ੍ਹੇ ਹੋਣੇ ਹਨ ਉਸ ਵਿੱਚ ਬਠਿੰਡਾ ਸ਼ਹਿਰ ਦਾ ਮਸਲਾ ਆਇਆ ਕਿ ਨਹਿਰ ਟੁੱਟੀ ਸੀ। ਗੰਭੀਰ ਮਸਲਾ ਸੀ ਔਰ ਉਥੇ ਕਾਫੀ ਨੁਕਸਾਨ ਫਸਲਾਂ ਵਗੈਰਾ ਦਾ ਵੀ ਹੋਇਆ ਇਸ ਦਾ ਕਾਰਨ ਕੀ ਸੀ? ਇੱਕ ਹੁੰਦੀ ਹੈ ਮੇਨ ਸਟ੍ਰਿਪ ਜਿਹੜੀ ਨਹਿਰ ਦੇ ਨਾਲ ਚਲਦੀ ਹੈ। ਇੱਕ ਹੈ vacant strip of land along canal. ਪੁਰਾਣੇ ਸਮੇਂ ਵਿੱਚ ਜਿਹੜੇ ਦਰੱਖਤ ਸੀ ਉਹ ਮੇਨ ਸਟ੍ਰਿਪ ਤੇ ਵੀ ਲੱਗੇ ਸੀ। ਕਿਉਂਜੋ ਸਿਸਟਮ ਪੁਰਾਣਾ ਹੈ, ਕੁਝ ਦਰੱਖ਼ਤ ਖਰਾਬ ਹੋ ਜਾਂਦੇ ਹਨ, ਉਹ ਸੁੱਕ ਜਾਂਦੇ ਹਨ, ਉਨ੍ਹਾਂ ਨੂੰ ਕਾਫੀ ਸਮਾਂ ਪੁੱਟਿਆ ਨਹੀਂ ਜਾਂਦਾ । ਜਿਹੜੇ ਹਰੇ ਦਰੱਖਤ ਹੋਣ ਉਹ ਮਜ਼ਬੂਤ ਹੁੰਦੇ ਹਨ। ਉਨ੍ਹਾਂ ਦੀ ਜੜ੍ਹਾਂ ਦੀ ਪਕੜ ਚੰਗੀ ਹੁੰਦੀ ਹੈ। ਜਿਹੜੇ ਸੁੱਕੇ ਦਰੱਖਤ ਹਨ ਉਨ੍ਹਾਂ ਦੀਆਂ ਜੜ੍ਹਾਂ ਖੋਖਲੀਆਂ ਹੋ ਜਾਂਦੀਆਂ ਹਨ। ਮੋਫਰ ਸਾਹਿਬ ਨੇ ਵੀ ਇੱਥੇ ਭਾਖੜਾ ਨਹਿਰ ਦਾ ਮੁੱਦਾ ਉਠਾਇਆ ਸੀ ਕਿ ਇਸ ਕਾਰਨ ਕਰਕੇ ਉਸ ਵਿੱਚ ਲੀਕੇਜ ਹੋ ਜਾਂਦੀ ਹੈ ਔਰ ਨਹਿਰ ਜਿਹੜੀ ਹੈ ਉਹ ਟੁੱਟ ਜਾਂਦੀ ਹੈ। ਉਸ ਨਾਲ ਬੜਾ ਵੱਡਾ ਨੁਕਸਾਨ ਹੁੰਦਾ ਹੈ, ਇਸ ਲਈ ਮੇਰੀ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਇਸ ਸਬੰਧੀ ਧਿਆਨ ਦਿੱਤਾ ਜਾਵੇ। ਇਸ ਦੇ ਨਾਲ ਹੀ ਇੱਕ ਹੋਰ ਬੇਨਤੀ ਵੀ ਹੈ ਜੋ ਕਿ ਇਸੇ ਨਾਲ ਹੀ ਸਬੰਧਤ ਹੈ। ਪਹਿਲਾਂ 1977 ਵਿੱਚ ਬਾਦਲ ਸਾਹਿਬ ਦੀ ਜਦੋਂ ਸਰਕਾਰ ਬਣੀ ਸੀ ਉਦੋਂ ਪੰਜਾਬ ਵਿੱਚ ਕਾਫੀ ਖਾਲੇ ਪੱਕੇ ਬਣਾਏ ਗਏ ਸਨ। ਕਿਉਂਕਿ ਸਾਡਾ ਮਾਲਵੇ ਦਾ ਪਾਣੀ ਜ਼ਰਾ ਮਾੜਾ ਹੈ ਇਸ ਕਰਕੇ ਨਹਿਰੀ ਪਾਣੀ ਨੂੰ ਜ਼ਿਆਦਾ ਮਹੱਤਤਾ ਦਿੱਤੀ ਜਾਂਦੀ ਹੈ। ਉਸ ਸਮੇਂ ਬਹੁਤ ਖਾਲੇ ਬਣੇ ਸੀ ਪਰ ਹੁਣ ਇਸ ਗੱਲ ਨੂੰ ਵੀ 35 ਸਾਲ ਹੋ ਗਏ। ਹੁਣ ਇਸ ਸਰਕਾਰ ਨੇ ਨਵੇਂ ਬਜਟ ਵਿੱਚ ਕਾਫੀ ਪੈਸੇ ਰੱਖੇ ਹਨ ਅਤੇ ਕਾਫੀ ਨਵੇਂ ਖਾਲੇ ਬਣੇ ਔਰ ਬਣ ਵੀ ਰਹੇ ਹਨ ਪਰ ਜਿਹੜੀ ਉਸ ਲਈ ਗ੍ਰਾਂਟ ਹੈ ਉਹ ਇਕੱਲੀ ਸਟੇਟ ਵੱਲੋਂ ਹੀ ਨਹੀਂ ਸੈਂਟਰ ਗੌਰਮਿੰਟ ਵਲੋਂ ਵੀ ਆਉਂਦੀ ਹੈ। ਕਾਡਾ ਨਾਂ ਦੀ ਇੱਕ ਏਜੰਸੀ ਹੈ ਜਿੱਥੋਂ ਸਾਨੂੰ ਪੈਸੇ ਆਉਂਦੇ ਹਨ। ਕਾਡਾ ਦੇ ਨਾਰਮਜ਼ ਅਨੁਸਾਰ ਖਾਲੇ ਬਣਾਉਣ ਲਈ 15,500/-ਰੁਪਏ ਪ੍ਰਤੀ ਹੈਕਟੇਅਰ ਦਾ ਖਰਚਾ ਰੱਖਿਆ ਗਿਆ ਹੈ ਲੇਕਿਨ ਜਿਹੜਾ ਖਰਚਾ ਆਉਂਦਾ ਹੈ ਉਹ ਹੈ ਤਕਰੀਬਨ 30,000/-ਪ੍ਰਤੀ

ਹੈਕਟੇਅਰ ਹੈ। ਇਸ ਕਰਕੇ ਮੇਰੀ ਸੀ.ਐਮ. ਸਾਹਿਬ ਨੂੰ ਬੇਨਤੀ ਹੈ ਕਿ ਕਾਡਾ ਨਾਲ ਗੱਲਬਾਤ ਕੀਤੀ ਜਾਵੇ ਕਿਉਂਕਿ 50% ਸ਼ੇਅਰ ਸੈਂਟਰ ਗੌਰਮਿੰਟ ਵਲੋਂ ਮਿਲਦਾ ਹੈ, 40% ਸਟੇਟ ਗੌਰਮਿੰਟ ਪਾਉਂਦੀ ਹੈ ਅਤੇ 10% ਸ਼ੇਅਰ ਉਹ ਕਿਸਾਨ ਪਾਉਂਦਾ ਹੈ ਜਿਹੜਾ ਬੈਨੀਫਿਸ਼ਰੀ ਹੈ। ਉਹ ਆਪਣੇ ਹਿੱਸੇ ਦੇ 10% ਪੈਸੇ ਤਾਂ ਦੇ ਦਿੰਦੇ ਹਨ ਪਰ ਖਾਲ ਦਾ ਕੰਮ ਵਿਚਕਾਰ ਜਾ ਕੇ ਹੀ ਖੜ੍ਹ ਜਾਂਦਾ ਹੈ ਕਿਉਂਕਿ 15,500/- ਰੁਪਏ ਨਾਲ ਉਹ ਕੰਮ ਪੂਰਾ ਨਹੀਂ ਹੁੰਦਾ। ਜਦੋਂ ਦੂਜੀ ਵਾਰੀ ਟੈਂਡਰ ਲਾਉਂਦੇ ਹਾਂ ਤਾਂ ਪਹਿਲਾ ਬੈਨੀਫਿਸ਼ਰੀ ਜਵਾਬ ਦੇ ਦਿੰਦਾ ਹੈ, ਉਹ ਇਨਕਾਰ ਕਰ ਦਿੰਦਾ ਹੈ ਅਤੇ ਕਹਿੰਦਾ ਹੈ ਕਿ ਸਾਡਾ ਤਾਂ ਬਣ ਗਿਆ ਹੈ। ਹੁਣ ਮੈਨੂੰ ਕੋਈ ਲੋੜ ਨਹੀਂ ਹੈ। ਮੇਰਾ ਤਾਂ ਇਸ ਦੇ ਬਣਨ ਨਾਲ ਸਗੋਂ ਨੁਕਸਾਨ ਹੁੰਦਾ ਹੈ। ਇਸ ਕਰਕੇ ਜਿਹੜੇ ਨਾਰਮਜ਼ ਹਨ ਉਨ੍ਹਾਂ ਦੇ ਵਿੱਚ ਕੋਈ ਚੇਂਜ਼ ਲਿਆਂਦੀ ਜਾਵੇ। ਮੈਂ ਇਸ ਬਾਰੇ ਲੀਡਰ ਆਫ਼ ਦਿ ਹਾਊਸ ਅਤੇ ਲੀਡਰ ਆਫ਼ ਦਿ ਆਪੋਜ਼ੀਸ਼ਨ ਨੂੰ ਵੀ ਬੇਨਤੀ ਕਰਾਂਗਾ ਕਿ ਇਸ ਸਬੰਧੀ ਕਿਸਾਨ ਦੀ ਹਾਲਤ ਤਾਂ ਹੀ ਸੁਧਰ ਸਕਦੀ ਹੈ ਜੇਕਰ ਇਨ੍ਹਾਂ ਵੱਲੋਂ (ਲੀਡਰ ਆਫ਼ ਦਿ ਆਪੋਜ਼ੀਸ਼ਨ ਵੱਲ ਇਸ਼ਾਰਾ) ਚਿੱਠੀ ਲਿਖ ਕੇ ਭੇਜੀ ਜਾਵੇ। ਇਸ ਗੱਲ ਵੱਲ ਵਿਸ਼ੇਸ਼ ਤੌਰ ਤੇ ਧਿਆਨ ਦੇਣ ਦੀ ਲੋੜ ਹੈ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਡਿਮਾਂਡ ਨੰਬਰ 21 ਦੇ ਬਾਰੇ ਵੀ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਮੰਤਰੀ ਜੀ ਤਾਂ ਇਸ ਵੇਲੇ ਹਾਊਸ ਵਿੱਚ ਨਹੀਂ ਬੈਠੇ, ਮੈਂ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ 25 ਤਰੀਕ ਨੂੰ ਸਰਦਾਰ ਜੋਗਿੰਦਰ ਸਿੰਘ, ਐਮ.ਐਲ.ਏ. ਸਾਹਿਬ ਨੇ ਵੀ ਇਸ ਬਾਰੇ ਕੁਐਸਚਨ ਕੀਤਾ ਸੀ। ਉਸ ਵਿੱਚ ਮੰਤਰੀ ਜੀ ਨੇ ਜਵਾਬ ਦਿੱਤਾ ਸੀ ਕਿ ਨੈਸ਼ਨਲ ਹਾਈਵੇਅ ਨੰਬਰ 15 ਜਲੰਧਰ ਤੋਂ ਲੈ ਕੇ ਡਬਵਾਲੀ ਤੱਕ ਸੜਕ ਬਣ ਰਹੀ ਹੈ ਅਤੇ ਇਸ ਵਾਸਤੇ ਫੰਡਜ਼ ਜਾਰੀ ਹੋ ਚੁੱਕੇ ਹਨ। ਜੰਮੂ ਤੋਂ ਸ਼ੁਰੂ ਹੋ ਕੇ ਪੰਜਾਬ ਵਿੱਚ ਪਠਾਨਕੋਟ, ਅੰਮ੍ਰਿਤਸਰ, ਗੁਰਦਾਸਪੁਰ, ਤਰਨਤਾਰਨ, ਜ਼ੀਰਾ, ਕੋਟਕਪੂਰਾ, ਜਲੰਧਰ ਤੋਂ ਅੱਗੇ ਡਬਵਾਲੀ ਨੂੰ ਇਹ ਸੜਕ ਜਾ ਰਹੀ ਹੈ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਦੇ ਜਿਹੜੇ ਦੋ ਰੂਟ ਹਨ ਉਹ ਜ਼ਿਆਦਾ ਬਿਜ਼ੀ ਹਨ। ਉਨ੍ਹਾਂ ਤੇ ਪਹਿਲ ਦੇ ਅਧਾਰ ਤੇ ਕੰਮ ਕਰਵਾਇਆ ਜਾਵੇ। ਕੋਟਕਪੂਰਾ ਤੋਂ ਲੈ ਕੇ ਫਰੀਦਕੋਟ ਤੱਕ ਰੋਡ ਬਹੁਤ ਬਿਜ਼ੀ ਹੈ।ਉਥੇ ਬਹੁਤ ਐਕਸੀਡੈਂਟ ਹੁੰਦੇ ਹਨ। ਤਰਨਤਾਰਨ ਤੋਂ ਅੰਮ੍ਰਿਤਸਰ ਸਾਹਿਬ ਤੱਕ ਜਿਹੜੀ ਸੜਕ ਹੈ ਇਸ ਵੱਲ ਵੀ ਵਿਸ਼ੇਸ਼ ਧਿਆਨ ਦਿੱਤਾ ਜਾਵੇ। ਮੇਰੀ ਇਹੋ ਬੇਨਤੀ ਹੈ। ਬਹੁਤ ਬਹੁਤ ਧੰਨਵਾਦ ਜੀ।

**ਸਰਦਾਰ ਜਗਮੋਹਨ ਸਿੰਘ ਕੰਗ (ਖਰੜ)** : ਸਪੀਕਰ ਸਾਹਿਬ, ਮੈਂ ਦੋ-ਤਿੰਨ ਮੰਗਾਂ ਤੇ ਬੇਨਤੀ ਕਰਨੀ ਚਾਹੁੰਦਾ ਹਾਂ। ਸਭ ਤੋਂ ਪਹਿਲਾਂ ਮੈਂ ਮੰਗ ਨੰਬਰ 12 ਸਬੰਧੀ ਕਹਿਣਾ ਚਾਹੁੰਦਾ ਹਾਂ ਜੋ ਕਿ ਗ੍ਰਿਹ ਅਤੇ ਨਿਆਂ ਮਾਮਲੇ ਬਾਰੇ ਹੈ। ਸਪੀਕਰ ਸਾਹਿਬ, ਮੈਨੂੰ ਸਵਰਗੀ ਮਾਨਯੋਗ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਵਿੱਚ ਪੰਜਾਬ ਦੀ ਕੈਬਨਿਟ ਵਿੱਚ ਨਿਆਂ ਮੰਤਰੀ ਵਜੋਂ ਕੰਮ ਕਰਨ ਦਾ ਮੌਕਾ ਮਿਲਿਆ ਹੈ। ਇਸ ਕਰਕੇ ਮੈਨੂੰ ਗ੍ਰਿਹ ਮਹਿਕਮੇ ਸਬੰਧੀ ਨਿਆਂ ਮਹਿਕਮੇ ਨੂੰ ਦੇਖਣ ਦਾ ਮੌਕਾ ਮਿਲਦਾ ਰਿਹਾ ਹੈ।

[ ਸਰਦਾਰ ਜਗਮੋਹਨ ਸਿੰਘ ਕੰਗ ]

ਸਪੀਕਰ ਸਾਹਿਬ, ਏ.ਜੀ. ਆਫਿਸ, ਸਰਕਾਰ ਅਤੇ ਹਾਈਕੋਰਟ ਦੇ ਦਰਮਿਆਨ ਇਕ ਬ੍ਰਿਜ ਹੁੰਦਾ ਹੈ। ਅੱਜ ਹਾਈ ਕੋਰਟ ਦੇ ਵਿੱਚ ਜੱਜ ਸਾਹਿਬਾਨਾਂ ਦੀਆਂ ਇੰਨੀਆਂ ਪੋਸਟਾਂ ਖਾਲੀ ਪਈਆਂ ਹਨ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਹ ਆਪਣਾ ਗੁੱਡ ਆਫਿਸ ਵਰਤ ਕੇ ਉਥੇ ਮੈਰਿਟ ਤੇ ਉਮੀਦਵਾਰ ਲੈ ਕੇ ਉਹ ਪੋਸਟਾਂ ਭਰਵਾਉਣ। ਇਸ ਦੇ ਨਾਲ ਹੀ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਮੈਂ ਹਾਈ ਕੋਰਟ ਬਾਰ ਐਸੋਸੀਏਸ਼ਨ ਦਾ ਮੈਂਬਰ ਵੀ ਰਿਹਾ ਹਾਂ ਕਿਉਂਕਿ ਮੈਂ ਬੇਸੀਕਲੀ ਵਕੀਲ ਹਾਂ, ਮੈਨੂੰ ਸਾਥੀ ਵਕੀਲ ਸਹਿਬਾਨ ਆਮ ਮਿਲਦੇ ਰਹਿੰਦੇ ਹਨ ਇਸ ਲਈ ਮੇਰੀ ਬੇਨਤੀ ਹੈ ਕਿ ਇਸ ਪਾਸੇ ਤਰਜੀਹ ਦੇ ਕੇ ਜਿਹੜੀਆਂ ਜੱਜ ਸਾਹਿਬਾਨਾਂ ਦੀਆਂ ਪੋਸਟਾਂ ਹਾਈ ਕੋਰਟ ਦੀਆਂ ਖਾਲੀ ਪਈਆਂ ਹਨ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਭਰਿਆ ਜਾਵੇ।

ਇਸ ਦੇ ਨਾਲ ਹੀ ਇਹ ਵੀ ਬੇਨਤੀ ਹੈ ਕਿ ਜਿਹੜੇ ਨਵੇਂ ਜ਼ਿਲ੍ਹੇ ਬਣੇ ਹਨ ਉਥੇ ਜੁਡੀਸ਼ੀਅਲ ਕੰਪਲੈਕਸ ਬਣਾਉਣ ਵਾਸਤੇ ਵੀ ਲੋਕਾਂ ਦੀ ਬੜੀ ਵੱਡੀ ਮੰਗ ਹੈ। ਜਿੱਥੇ ਅਜਿਹੇ ਜੁਡੀਸ਼ੀਅਲ ਕੰਪਲੈਕਸ ਪੁਰਾਣੇ ਜ਼ਿਲ੍ਹਿਆਂ ਦੇ ਵਿੱਚ ਬਣੇ ਵੀ ਹੋਏ ਹਨ, ਉਥੇ ਵੀ ਪਰਾਪਰ ਕੋਈ ਸਹੂਲਤਾਂ ਨਹੀਂ ਹਨ ਜਿਸ ਕਰਕੇ ਲੋਕ ਜਦੋਂ ਵੀ ਕਿਸੇ ਨੂੰ ਮਿਲਣ ਜਾਂਦੇ ਹਨ ਤਾਂ ਅੰਦਰ-ਬਾਹਰ ਹੀ ਬੈਠਣਾ ਪੈਂਦਾ ਹੈ। ਇਸ ਤਰ੍ਹਾਂ ਬੜੀ ਮੁਸ਼ਕਲ ਪੇਸ਼ ਆਉਂਦੀ ਹੈ। ਇਨ੍ਹਾਂ ਦੋ ਗੱਲਾਂ ਬਾਰੇ ਮੈਂ ਮਾਨਯੋਗ ਸੀ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਨ੍ਹਾਂ ਵੱਲ ਆਪਣਾ ਨਿੱਜੀ ਧਿਆਨ ਦੇਣ ਦੀ ਖੇਚਲ ਕਰਨ।

ਇਸ ਤੋਂ ਅੱਗੇ ਮੈਂ ਡਿਮਾਂਡ ਨੰ: 17 ਜੋ ਕਿ ਲੋਕਲ ਬਾਡੀਜ਼ ਅਤੇ ਅਰਬਨ ਡਿਵੈਲਪਮੈਂਟ ਨਾਲ ਸਬੰਧ ਰੱਖਦੀ ਹੈ ਉਸ ਦੇ ਬਾਰੇ ਵੀ ਕੁਝ ਕਹਿਣਾ ਚਾਹੁੰਦਾ ਹਾਂ। ਸੀ.ਐਮ. ਸਾਹਿਬ, ਪਿਛਲੀ ਵਾਰੀ ਸਰਕਾਰ ਨੇ ਖਰੜ ਦੀ ਮਾਸਟਰ ਪਲਾਨ ਬਣਾਈ। ਮੈਨੂੰ ਬੜੇ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਆਪਣੇ ਚਹੇਤਿਆਂ ਨੂੰ ਪ੍ਰੈਫਰੈਂਸ ਦੇ ਕੇ ਮਾਸਟਰ ਪਲਾਨ ਦੇ ਵਿੱਚ ਅਦਲਾ-ਬਦਲੀ ਕਰ ਦਿੱਤੀ ਗਈ ਤਾਂਕਿ ਉਨ੍ਹਾਂ ਨੂੰ ਕੋਈ ਫਾਇਦਾ ਹੋ ਸਕੇ। ਜਿਸ ਕਰਕੇ ਇਲਾਕੇ ਦੇ ਵਿੱਚ ਹਾਹਾਕਾਰ ਮਚੀ ਹੋਈ ਹੈ। ਮੇਰੀ ਬੇਨਤੀ ਹੈ ਕਿ ਉਸ ਮਾਸਟਰ ਪਲਾਨ ਦਾ ਰਿਵਿਊ ਹੋਣਾ ਚਾਹੀਦਾ ਹੈ ਤਾਂ ਕਿ ਜਿਹੜੀ ਲੋਕਾਂ ਦੇ ਵਿੱਚ ਬੇਚੈਨੀ ਹੈ, ਉਹ ਦੂਰ ਹੋ ਸਕੇ। ਉਸ ਮਾਸਟਰ ਪਲਾਨ ਨੂੰ ਮੁੜ ਕੇ ਮੈਰਿਟ ਦੇ ਅਧਾਰ ਤੇ ਬਣਾਇਆ ਜਾਵੇ।

ਇਸੇ ਤਰ੍ਹਾਂ ਹੀ ਮੈਂ ਪੰਜਾਬ ਸਰਕਾਰ ਦਾ ਧੰਨਵਾਦੀ ਹਾਂ ਜਿਸਨੇ ਲੋਨ ਲੈ ਕੇ ਸੀਵਰੇਜ ਦਾ ਕੰਮ ਸ਼ੁਰੂ ਕਰਵਾਇਆ ਹੈ, ਵਾਟਰ ਸਪਲਾਈ ਦਾ ਕੰਮ ਸ਼ੁਰੂ ਕਰਵਾਇਆ ਹੈ। ਪਰ ਉਹ ਪੈਸਾ ਠੀਕ ਢੰਗ ਨਾਲ ਨਹੀਂ ਲੱਗ ਰਿਹਾ। ਉਸ ਕੰਮ ਦੀ ਕੋਈ ਪਰਾਪਰ ਵਰਕਮੈਨਸ਼ਿਪ, ਮੈਨੇਜਮੈਂਟ ਜਾਂ ਕੁਆਲਟੀ ਨਹੀਂ ਹੈ। ਸਰਕਾਰ ਤਾਂ ਵਿਕਾਸ ਦੇ ਕੰਮਾਂ ਵਾਸਤੇ ਲੋਨ ਲੈਂਦੀ ਫਿਰਦੀ ਹੈ ਪਰ ਸਰਕਾਰ ਦਾ ਪੈਸਾ ਖੂਹ ਵਿੱਚ ਜਾ ਰਿਹਾ ਹੈ। ਮੇਰੀ ਬੇਨਤੀ ਹੈ ਕਿ ਇਸ ਸਾਰੇ ਸਿਸਟਮ ਦੀ ਬਕਾਇਦਾ ਮੋਨੀਟਰਿੰਗ ਹੋਣੀ ਚਾਹੀਦੀ ਹੈ।

ਕੁਆਲਟੀ ਕੰਟਰੋਲ ਹੋਣਾ ਚਾਹੀਦਾ ਹੈ ਅਤੇ ਵਰਕਮੈਨਸ਼ਿਪ ਦਾ ਖਿਆਲ ਰੱਖਿਆ ਜਾਣਾ ਚਾਹੀਦਾ ਹੈ। ਇਹ ਸਾਰਾ ਕੰਮ ਟਾਈਮਬਾਉਂਡ ਕਰਨਾ ਚਾਹੀਦਾ ਹੈ। ਜੇਕਰ ਅਜਿਹਾ ਨਹੀਂ ਕੀਤਾ ਜਾਂਦਾ ਤਾਂ ਸਾਰਾ ਪੈਸਾ ਖੂਹ ਵਿੱਚ ਜਾ ਰਿਹਾ ਹੈ। ਪੰਜਾਬੀ ਦਾ ਇਕ ਸ਼ੇਅਰ ਹੈ :

'ਮਰ ਮਰ ਬੂੜੀ ਗੀਤੜੇ ਗਾਵੇ, ਲੋਕਾਂ ਭਾਣੇ ਵਿਆਹ'

ਸਪੀਕਰ ਸਾਹਿਬ, ਦੂਸਰਾ ਮੇਰਾ ਸਵਾਲ ਇਹ ਹੈ ਕਿ ਇਕ ਪਾਸੇ ਸਰਕਾਰ ਲੋਨ ਲੈ ਲੈ ਕੇ ਕੰਮ ਕਰਦੀ ਹੈ ਦੂਸਰੇ ਪਾਸੇ ਅਫ਼ਸਰ ਪਾਈਪਾਂ ਜ਼ਮੀਨਾਂ ਵਿੱਚ ਦੱਬ ਦੱਬ ਕੇ ਫਾਰਮੈਲਿਟੀ ਕਰੀ ਜਾ ਰਹੇ ਹਨ। ਮੇਰੀ ਪੁਰਾਣੀ ਮੰਗ, ਮੇਰੇ ਪੁਰਾਣੇ ਹਲਕੇ ਮੁਲਾਂਪੁਰ ਗਰੀਬ ਦਾਸ ਦੀ ਹੈ। ਉਸ ਦੇ ਨਾਲ ਹੀ ਅਫ਼ਸਰਾਂ ਦੀ ਬੜੀ ਆਲੀਸ਼ਾਨ ਕਾਲੋਨੀ ਬਣ ਰਹੀ ਹੈ। ਸਰ, ਮੁਲਾਂਪੁਰ ਗਰੀਬ ਦਾਸ ਦੀ ਐਨ.ਏ.ਸੀ. ਬਣਾਉਣ ਦੀ ਬੜੀ ਪੁਰਾਣੀ ਮੰਗ ਹੈ। ਬਾਦਲ ਸਾਹਿਬ, ਜਿਹੜੀ ਪਿਛਲੀ ਅਕਾਲੀ-ਭਾਜਪਾ ਸਰਕਾਰ ਬਣੀ ਸੀ ਪਹਿਲਾਂ ਉਥੇ ਮੁਲਾਂਪੁਰ ਗਰੀਬ ਦਾਸ ਏਰੀਏ ਵਿੱਚ ਨੰਦਗੜ੍ਹ ਬਣਾਉਣ ਦੀ ਬੜੀ ਕੋਸ਼ਿਸ਼ ਕੀਤੀ ਗਈ। ਅਸੀਂ ਇਸ ਦੇ ਖਿਲਾਫ਼ ਬੜੇ ਮੁਜ਼ਾਹਰੇ ਕੀਤੇ ਅਤੇ ਉਸ ਨੂੰ ਰੋਕਿਆ। ਅਸੀਂ ਉਸ ਨੂੰ ਰੋਕਣ ਵਿੱਚ ਕਾਮਯਾਬ ਹੋਏ ਜਿਸ ਕਾਰਨ ਇਹ ਨਹੀਂ ਬਣ ਸਕਿਆ।ਹੁਣ ਉਥੇ ਜ਼ਮੀਨਾਂ ਦੇ ਭਾਅ ਵੱਧ ਗਏ ਹਨ ਅਤੇ ਅੱਜ ਉਨ੍ਹਾਂ ਲੋਕਾਂ ਦੀ ਮੰਗ ਹੈ ਕਿ ਮੁੱਲਾਂਪੁਰ ਗਰੀਬਦਾਸ ਨੂੰ ਐਨ. ਏ.ਸੀ. ਬਣਾਇਆ ਜਾਵੇ ਤਾਂ ਕਿ ਉਥੋਂ ਦਾ ਢੰਗ ਨਾਲ ਸਰਵ-ਪੱਖੀ ਵਿਕਾਸ ਹੋ ਸਕੇ ਅਤੇ ਲੋਕਾਂ ਨੂੰ ਇਸ ਦਾ ਫਾਇਦਾ ਮਿਲ ਸਕੇ।

ਸਪੀਕਰ ਸਾਹਿਬ, ਐਨ.ਏ.ਸੀ. ਨਵਾਂ ਗਾਉਂ ਵਿਖੇ ਬਣਾਈ ਗਈ ਸੀ। ਸਪੀਕਰ ਸਾਹਿਬ, ਤੁਸੀਂ ਜਾਣਦੇ ਹੋ ਕਿ ਉਥੇ ਐਮ.ਐਲ.ਏਜ਼. ਫਲੈਟ ਵੀ ਟਾਟਾ ਕੰਪਨੀ ਬਣਾ ਰਹੀ ਹੈ। 18 ਅਕਤੂਬਰ, 2006 ਨੂੰ ਦਾਸ ਦੇ ਯਤਨਾਂ ਸਦਕਾ ਕੈਪਟਨ ਅਮਰਿੰਦਰ ਸਿੰਘ ਜੀ ਨੇ ਮੇਰੇ ਹਲਕੇ ਦਾ ਕੰਮ ਕਰਦੇ ਹੋਏ ਨਵਾਂ ਗਾਉਂ ਨੂੰ ਐਨ.ਏ.ਸੀ. ਬਣਾਇਆ। ਉਸ ਤੋਂ ਬਾਅਦ ਸਾਡੀ ਸਰਕਾਰ ਨਹੀਂ ਬਣ ਸਕੀ। ਅੱਜ ਐਨ.ਏ.ਸੀ. ਦੀ 50,000 ਦੀ ਅਬਾਦੀ ਹੋ ਚੁੱਕੀ ਹੈ ਪਰ ਹਾਲੇ ਤੱਕ ਉਸ ਕਮੇਟੀ ਨੂੰ ਕੋਈ ਵੈਟ ਦਾ ਪੈਸਾ ਨਹੀਂ ਆ ਰਿਹਾ। ਉੱਥੇ ਕੋਈ ਸਟਰੀਟ ਲਾਈਟ ਨਹੀਂ ਹੈ, ਗਲੀਆਂ-ਨਾਲੀਆਂ ਨਹੀਂ ਬਣੀਆਂ, ਪੀਣ ਵਾਲਾ ਪਾਣੀ ਨਹੀਂ, ਸੀਵਰੇਜ ਨਹੀਂ ਹੈ। ਨਕਸ਼ੇ ਪਾਸ ਨਹੀਂ ਹੋ ਰਹੇ। ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਜਦੋਂ ਤੁਸੀਂ ਲੋਕ ਸਭਾ ਵਿਚ ਡਿਪਟੀ ਸਪੀਕਰ ਸੀ, ਮੈਂ ਤੁਹਾਨੂੰ ਤੁਹਾਡੇ ਚੈਂਬਰ ਵਿਚ ਜਾ ਕੇ ਮਿਲਿਆ ਸੀ। ਤੁਸੀਂ ਵੀ ਇਸ ਬਾਰੇ ਮੇਰੀ ਮਦਦ ਕੀਤੀ ਸੀ। ਮੈਂ ਧੰਨਵਾਦੀ ਹਾਂ ਬੀਬੀ ਅੰਬਿਕਾ ਸੋਨੀ ਜੀ ਦਾ ਅਤੇ ਆਪਣੇ ਵੱਡੇ ਭਰਾ ਸ਼੍ਰੀ ਪਵਨ ਬਾਂਸਲ ਜੀ ਦਾ, ਅਸੀਂ ਮਿਹਨਤ ਕਰਕੇ ਉਥੋਂ ਪੀ.ਐਲ.ਪੀ.ਏ. (ਪੰਜਾਬ ਲੈਂਡ ਪ੍ਰੀਜ਼ਰਵੇਸ਼ਨ ਐਕਟ) ਹਟਵਾਇਆ। ਫਿਰ ਵੀ ਉਥੇ ਨਕਸ਼ੇ ਪਾਸ ਨਹੀਂ ਹੋ ਰਹੇ। ਮੈਂ ਲੋਕਲ ਬਾਡੀਜ਼ ਦੇ ਮਨਿਸਟਰ ਜੀ ਨੂੰ ਬੇਨਤੀ ਕਰਦਾ ਹਾਂ ਕਿ ਸਾਨੂੰ ਉਥੇ ਚੁੰਗੀ ਬਦਲੇ ਬਣਦੀ ਰੈਗੂਲਰ ਵੈਟ ਦੀ ਰਕਮ ਦਿੱਤੀ ਜਾਵੇ ਤਾਂ ਜੋ ਅਸੀਂ

[ ਸਰਦਾਰ ਜਗਮੋਹਨ ਸਿੰਘ ਕੰਗ ]

ਨਵਾਂ ਗਾਉਂ ਦਾ ਵਿਕਾਸ ਕਰਵਾ ਸਕੀਏ ਅਤੇ ਇਸ ਨੂੰ ਅੱਗੇ ਲਿਜਾ ਸਕੀਏ।

ਸਪੀਕਰ ਸਾਹਿਬ, ਕੁਰਾਲੀ ਵਿਖੇ ਗਮਾਡਾ ਪਿਛਲੇ ਦੋ ਸਾਲ ਤੋਂ ਸੀਵਰੇਜ ਦਾ ਕੰਮ ਕਰ ਰਿਹਾ ਹੈ। ਮੈਂ ਇਸ ਬਾਰੇ ਬਹੁਤ ਚਿੰਤਤ ਹਾਂ ਕਿ ਉਹ ਪੈਸਾ ਨਿਰੋਲ ਖੂਹ ਵਿਚ ਜਾ ਰਿਹਾ ਹੈ। ਕੰਮ ਦੀ ਕੋਈ ਕੁਆਲਟੀ ਨਹੀਂ। ਸ਼ਿਕਾਇਤ ਉਤੇ ਵਿਜੀਲੈਂਸ ਵਾਲੇ ਵੀ ਗਏ ਸਨ ਪਰ ਸਿਰਫ਼ ਇਨਕੁਆਇਰੀ ਕਰਕੇ ਆ ਗਏ। ਲਾਸਟ ਵਿਚ ਮੈਂ ਉਨ੍ਹਾਂ ਨੂੰ ਪ੍ਰੈਸ਼ਰਾਈਜ਼ ਕਰ ਕੇ ਦੁਬਾਰਾ ਕੰਮ ਸ਼ੁਰੂ ਕਰਵਾਇਆ। ਮਿਹਰਬਾਨੀ ਕਰਕੇ ਇਸ ਵੱਲ ਧਿਆਨ ਦੇ ਕੇ ਇਸ ਕੰਮ ਨੂੰ ਅੱਛੇ ਤਰੀਕੇ ਨਾਲ ਕਰਵਾਓ ਤਾਂ ਕਿ ਸਭ ਕੁਝ ਠੀਕ-ਠਾਕ ਹੋ ਸਕੇ।

**Mr. Speaker :** Thank you.

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਮੇਰੀ ਲਾਸਟ ਬੇਨਤੀ ਹੈ ਕਿ ਸਾਡੀ ਕਾਂਗਰਸ ਦੀ ਸਰਕਾਰ ਸਮੇਂ ਮੇਰੇ ਕੋਲ ਟੂਰਿਜ਼ਮ ਮਹਿਕਮਾ ਰਿਹਾ ਹੈ। ਟੂਰਿਜ਼ਮ ਅਤੇ ਕਲਚਰ ਵਿਭਾਗ ਵਾਸਤੇ ਕੇਂਦਰ ਸਰਕਾਰ ਕੋਲ ਇੰਨਾ ਬੇਸ਼ੁਮਾਰ ਪੈਸਾ ਪਿਆ ਹੈ ਕਿ ਤੁਸੀਂ ਸੋਚ ਵੀ ਨਹੀਂ ਸਕਦੇ। ਸੱਭਿਆਚਾਰਕ ਮਹਿਕਮੇ ਦੇ ਤਹਿਤ ਹੀ ਪ੍ਰਧਾਨ ਮੰਤਰੀ, ਸਰਦਾਰ ਮਨਮੋਹਨ ਸਿੰਘ ਜੀ ਦੀ ਅਗਵਾਈ ਵਿੱਚ ਨਾਂਦੇੜ ਸਾਹਿਬ ਦੀ ਖੂਬਸੂਰਤੀ ਵਧਾਉਣ ਲਈ 1200 ਕਰੋੜ ਰੁਪਏ ਖਰਚ ਕੀਤੇ ਗਏ ਅਤੇ ਉੱਥੇ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਤੇ ਏਅਰਪੋਰਟ ਵੀ ਬਣਾਇਆ ਗਿਆ ਇਹ ਪੈਸਾ ਉਨ੍ਹਾਂ ਨੇ ਕਲਚਰਲ ਮਹਿਕਮੇ ਵਿਚੋਂ ਹੀ ਲਗਾਇਆ। ਇਹ ਬੜਾ ਮਹੱਤਵਪੂਰਨ ਮਹਿਕਮਾ ਹੈ, ਇਸੇ ਲਈ ਹੀ ਪ੍ਰਧਾਨ ਮੰਤਰੀ ਜੀ ਨੇ ਇਹ ਮਹਿਕਮਾ ਆਪਣੇ ਕੋਲ ਰੱਖਿਆ ਹੋਇਆ ਹੈ। ਮੇਰੀ ਗੁਜਾਰਿਸ਼ ਹੈ ਕਿ ਜਿਹੜੇ ਵੀ ਕੰਮ ਮੇਰੇ ਵੱਲੋਂ ਬਤੌਰ ਟੂਰਿਜ਼ਮ ਮੰਤਰੀ ਕਾਂਗਰਸ ਸਰਕਾਰ ਦੇ ਸਮੇਂ ਸ਼ੁਰੂ ਕੀਤੇ ਗਏ ਸਨ, ਉਨ੍ਹਾਂ ਵਿਚੋਂ ਬਹੁਤ ਸਾਰੇ ਅਧੂਰੇ ਪਏ ਹਨ। ਰਾਜਸਥਾਨ ਵਿੱਚ ਪੈਲੇਸ ਆਨ ਵ੍ਹੀਲਜ਼ ਨਾਮ ਦੀ ਟ੍ਰੇਨ ਚਲਦੀ ਹੈ। ਉਹ ਬਹੁਤ ਪਾਪੂਲਰ ਹੈ। ਉਸ ਦੀ 2 ਸਾਲ ਦੀ ਐਡਵਾਂਸ ਬੁਕਿੰਗ ਚਲਦੀ ਹੈ। ਉਸ ਦੀ ਤਰਜ਼ ਤੇ ਮੈਂ ਇਥੇ ਐਮ.ਓ.ਯੂ. ਸਾਈਨ ਕੀਤਾ ਅਤੇ ਪ੍ਰੋਜੈਕਟ ਸ਼ੁਰੂ ਕਰਵਾਇਆ। ਉਦੋਂ ਸ਼੍ਰੀਮਤੀ ਗੀਤਿਕਾ ਕੱਲ੍ਹਾ ਇਸ ਵਿਭਾਗ ਦੇ ਸੈਕਟਰੀ ਸਨ। ਪਤਾ ਨਹੀਂ ਅੱਜ ਉਨ੍ਹਾਂ ਕੋਲ ਮਹਿਕਮਾ ਹੈ ਜਾਂ ਨਹੀਂ। ਮੇਰੀ ਬੇਨਤੀ ਹੈ ਕਿ ਉਹ ਪ੍ਰੋਜੈਕਟ ਪੂਰਾ ਹੋਣਾ ਚਾਹੀਦਾ ਹੈ। ਇਸ ਦੇ ਨਾਲ ਹੀ ਜਿਹੜੇ ਅਸੀਂ ਪ੍ਰੋਜੈਕਟ ਸ਼ੁਰੂ ਕਰਵਾਏ ਸੀ ਜਿਵੇਂ ਫਰੀਡਮ ਫਾਈਟਰ ਸਰਕਟ, ਰੀਲੀਜ਼ੀਅਸ ਸਰਕਟ ਅਤੇ ਕਲਚਰ ਸਰਕਟ ਆਦਿ ਹਨ, ਉਹ ਵੀ ਅਧੂਰੇ ਪਏ ਹਨ। ਮੈਂ ਪਿੰਡ ਸਹੇੜੀ ਦੀ ਗੱਲ ਕਰਦਾ ਹਾਂ। ਇਹ ਉਹ ਪਿੰਡ ਹੈ ਜਿਥੇ ਗੰਗੂ ਬ੍ਰਾਹਮਣ ਨੇ ਛੋਟੇ ਸਾਹਿਬਜ਼ਾਦਿਆਂ ਨੂੰ ਫੜਵਾਇਆ ਸੀ। ਉਥੇ ਅਸੀਂ ਸ਼ਾਨਦਾਰ ਯਾਦਗਾਰ ਸ਼ੁਰੂ ਕੀਤੀ ਸੀ। ਚਮਕੌਰ ਸਾਹਿਬ ਯਾਦਗਾਰ ਥੀਮ ਪਾਰਕ ਸ਼ੁਰੂ ਕੀਤੀ ਸੀ। ਸਹੇੜੀ ਵਾਸਤੇ ਇੱਕ ਕਰੋੜ ਰੁਪਿਆ ਰੱਖਿਆ ਸੀ ਇਸ ਵਿਚੋਂ ਪੰਜਾਹ ਲੱਖ ਲੱਗ ਵੀ ਚੁੱਕਾ ਸੀ। ਬੜੀ ਸ਼ਰਮ ਆਉਂਦੀ ਹੈ ਕਿ ਅੱਜ ਉਥੇ ਡੰਗਰ ਚਰਦੇ ਹਨ, ਘਾਹ ਉੱਗਿਆ ਹੋਇਆ ਹੈ। ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਚਮਕੌਰ

ਸਾਹਿਬ ਅਤੇ ਸਹੇੜੀ ਦੀਆਂ ਯਾਦਗਾਰਾਂ ਨੂੰ ਮਹੱਤਤਾ ਦਿੱਤੀ ਜਾਵੇ ਜਿੱਥੇ ਛੋਟੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿੱਚ ਚਿਣਵਾਇਆ ਗਿਆ ਸੀ। ਅਸੀਂ ਉਨ੍ਹਾਂ ਦੀ ਯਾਦ ਵਿੱਚ ਇੰਨੀ ਕੁ ਯਾਦਗਾਰ ਵੀ ਨਹੀਂ ਬਣਾ ਸਕਦੇ ਇਸ ਨੂੰ ਜਲਦੀ ਤੋਂ ਜਲਦੀ ਬਣਾਇਆ ਜਾਵੇ। ਮੈਂ ਇਨ੍ਹਾਂ ਸਬੰਧਤ ਸਮਾਰਕਾਂ ਬਾਰੇ ਮੱਕੜ ਸਾਹਿਬ, ਪ੍ਰਧਾਨ ਸ਼੍ਰੋਮਣੀ ਕਮੇਟੀ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਨੂੰ ਚਿੱਠੀਆਂ ਲਿਖੀਆਂ ਪਰ ਕੋਈ ਜਵਾਬ ਨਹੀਂ ਆਇਆ। ਕੋਈ ਅਸਰ ਨਹੀਂ ਹੋਇਆ।

ਅਸੀਂ ਸ੍ਰੀ ਮੁਕਤਸਰ ਸਾਹਿਬ ਵਿਖੇ ਆਉਣ ਵਾਲੀਆਂ ਪੀੜ੍ਹੀਆਂ ਲਈ ਮੁਕਤੇ-ਮੀਨਾਰ ਦੀ ਬੜੀ ਆਲੀਸ਼ਾਨ ਯਾਦਗਾਰ ਬਣਵਾਈ ਸੀ। ਅੱਜ ਉਥੇ ਵੀ ਘਾਹ ਖੜ੍ਹਾ ਹੈ, ਕੋਈ ਮੇਨਟੇਨੈਂਸ ਨਹੀਂ ਹੈ। ਪਹਿਲਾਂ ਉਸ ਦੀ ਮੇਨਟੇਨੈਂਸ ਮਾਰਕਫੈੱਡ ਏਜੰਸੀ ਕੋਲ ਸੀ। ਉਹ ਵੀ ਪਿੱਛੇ ਹੱਟ ਗਈ। ਜਿੰਨੀਆਂ ਵੀ ਯਾਦਗਾਰਾਂ ਬਣਾਈਆਂ ਗਈਆਂ ਹਨ, ਮੁੱਖ ਮੰਤਰੀ ਸਾਹਿਬ, ਪਹਿਲਾਂ ਆਪਾਂ ਨੂੰ ਐਨਸ਼ਿਓਰ ਕਰਨਾ ਚਾਹੀਦਾ ਹੈ ਕਿ ਇਨ੍ਹਾਂ ਦੀ ਮੇਨਟੇਨੈਂਸ ਕੌਣ ਕਰੇਗਾ। ਸਰਕਾਰ ਦਾ ਇੰਨਾ ਜ਼ਿਆਦਾ ਪੈਸਾ ਲੱਗ ਜਾਂਦਾ ਹੈ, ਫਿਰ ਉਨ੍ਹਾਂ ਦੀ ਮੇਨਟੇਨੈਂਸ ਨਾ ਹੋਵੇ, ਉਥੇ ਘਾਹ ਖੜ੍ਹਾ ਹੋਵੇ, ਡੰਗਰ ਚਰਦੇ ਹੋਣ, ਕੋਈ ਪਰਾਪਰ ਗੇਟ ਨਾ ਹੋਵੇ ? ਮੁੱਖ ਮੰਤਰੀ ਸਾਹਿਬ, ਕਾਂਗਰਸ ਸਰਕਾਰ ਨੇ ਜਿੰਨੀਆਂ ਵੀ ਯਾਦਗਾਰਾਂ ਬਣਾਈਆਂ ਚਾਹੇ ਸ੍ਰੀ ਮੁਕਤਸਰ ਵਿਖੇ ਮੁਕਤੇ-ਮੀਨਾਰ ਹੈ, ਯਾਦਗਾਰੀ ਗੇਟ ਬਣਾਏ, ਗੁਰੂ ਗੋਬਿੰਦ ਸਿੰਘ ਮਾਰਗ ਬਣਾਇਆ, ਸਭ ਕੁਝ ਬਣਾਇਆ ਕਿਉਂਜੋ ਕਾਂਗਰਸ ਸਰਕਾਰ ਦੀ ਇਸ ਪਾਸੇ ਪਹਿਲ ਰਹੀ ਹੈ।...(ਵਿਘਨ)

**Mr. Speaker :** Thank you. ਬ੍ਰਹਮ ਮਹਿੰਦਰਾ ਜੀ।

**ਸਰਦਾਰ ਜਗਮੋਹਨ ਸਿੰਘ ਕੰਗ :** ਲਾਸਟ ਲਾਈਨ ਹੀ ਹੈ ਜੀ। ਸਪੀਕਰ ਸਾਹਿਬ, ਸਾਡੇ ਸੀਸਵਾਂ ਡੈਮ ਖਣਿਆ ਹੋਇਆ ਹੈ।.......(ਵਿਘਨ)

**ਮਾਨਯੋਗ ਸਪੀਕਰ :** ਬਸ ਜੀ, ਹੁਣ ਬੈਠੋ। ਸ੍ਰੀ ਬ੍ਰਹਮ ਮਹਿੰਦਰਾ ਜੀ।

**ਸਰਦਾਰ ਜਗਮੋਹਨ ਸਿੰਘ ਕੰਗ :** ਲਾਸਟ ਲਾਈਨ ਹੈ। ਮੈਂ ਛੋਟੇ ਛੋਟੇ ਬਹੁਤ ਸਾਰੇ ਡੈਮ ਆਪਣੇ ਇਲਾਕੇ ਵਿਚ ਬਣਵਾਏ। ਸੀਸਵਾਂ ਡੈਮ ਉਤੇ ਬਹੁਤ ਸੋਹਣੀ ਸੈਰਗਾਹ ਬਣ ਸਕਦੀ ਹੈ। ਮਿਹਰਬਾਨੀ ਕਰਕੇ ਮਿੰਨੀ ਡੈਮ.......

**ਮਾਨਯੋਗ ਸਪੀਕਰ :** ਬ੍ਰਹਮ ਮਹਿੰਦਰਾ ਜੀ ਕੇਵਲ ਦੋ ਮਿੰਟ।

**ਸ਼੍ਰੀ ਬ੍ਰਹਮ ਮਹਿੰਦਰਾ (ਪਟਿਆਲਾ ਦਿਹਾਤੀ) :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਡੀਮਾਂਡ ਨੰਬਰ 17 ਅਤੇ 23 ਤੇ ਬੋਲਣ ਦਾ ਸਮਾਂ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਪਟਿਆਲਾ ਰੂਰਲ ਕੰਸਟੀਚੂਐਂਸੀ ਨੂੰ ਰਿਪਰਜੈਂਟ ਕਰਦਾ ਹਾਂ। ਕੰਸਟੀਚੂਐਂਸੀ ਦਾ ਨਾਮ ਰੂਰਲ ਜ਼ਰੂਰ ਹੈ ਪਰ ਸਭ ਤੋਂ ਅਰਬਨ ਕੰਸਟੀਚੂਐਂਸੀ ਹੈ, ਬੜੀ ਨਿਵੇਕਲੀ ਕੰਸਟੀਚੂਐਂਸੀ ਹੈ ਸ਼ਾਇਦ ਨਾਰਦਰਨ ਇੰਡੀਆ ਵਿੱਚ ਕੋਈ ਹੀ ਐਸੀ ਕੰਸਟੀਚੂਐਂਸੀ ਹੋਵੇਗੀ ਜਿਸਦੇ ਵਿੱਚ ਪਾਪੂਲੇਸ਼ਨ ਦੀ

[ ਸ੍ਰੀ ਬ੍ਰਹਮ ਮਹਿੰਦਰਾ ]

ਵੈਰੀਏਸ਼ਨ ਇੰਨੀ ਹੈ। ਇਸ ਕੰਸਟੀਚੂਐਂਸੀ ਵਿੱਚ, ਸਪੀਕਰ ਸਾਹਿਬ, ਤਿੰਨ ਯੂਨੀਵਰਸਿਟੀਆਂ ਫਾਲ ਕਰਦੀਆਂ ਹਨ: ਥਾਪਰ ਇੰਜਨੀਅਰਿੰਗ ਯੂਨੀਵਰਸਿਟੀ, ਰਾਜੀਵ ਗਾਂਧੀ ਲਾਅ ਯੂਨੀਵਰਸਿਟੀ ਅਤੇ ਪੰਜਾਬੀ ਯੂਨੀਵਰਸਿਟੀ। ਮੇਰਾ ਖਿਆਲ ਹੈ ਸ਼ਾਇਦ ਹੀ ਕੋਈ ਹੋਰ ਅਜਿਹੀ ਕੰਸਟੀਚੂਐਂਸੀ ਹੋਵੇ। ਇਸ ਦਾ ਨਾਂ ਰੂਰਲ ਕਾਸਟੀਚੂਐਂਸੀ ਇਸ ਕਰਕੇ ਹੈ ਕਿਉਂਕਿ ਇਸ ਦੇ ਵਿੱਚ 54 ਪਿੰਡ ਫਾਲ ਕਰਦੇ ਹਨ। ਸਪੀਕਰ ਸਾਹਿਬ, ਕੋਈ 20 ਦੇ ਕਰੀਬ ਪਟਿਆਲਾ ਸ਼ਹਿਰ ਦੇ ਵਾਰਡ ਇਸਦੇ ਵਿੱਚ ਫਾਲ ਕਰਦੇ ਹਨ। ਇੱਥੇ 60-65 ਕਲੋਨੀਆਂ ਐਸੀਆਂ ਹਨ ਜਿਨ੍ਹਾਂ ਦੀ ਮਸ਼ਰੂਮ ਗਰੋਥ ਹੋਈ ਹੈ ਪਰ ਅਨ-ਪਲੈਨਡ ਗਰੋਥ ਹੋਈ ਹੈ। ਜਿੱਥੇ ਮੈਨੂੰ ਇਕ ਪਾਸੇ ਪਰਾਊਡ ਫੀਲ ਹੁੰਦਾ ਹੈ ਕਿ ਇਹ ਇਕ ਬੜੀ ਸ਼ਾਨਦਾਰ ਕੰਸਟੀਚੂਐਂਸੀ ਹੈ, ਉਥੇ ਮੈਨੂੰ ਇਨ੍ਹਾਂ ਕਰਕੇ ਸ਼ਰਮ ਮਹਿਸੂਸ ਹੁੰਦੀ ਹੈ ਕਿ ਨਾ ਤਾਂ ਸੜਕਾਂ ਉਥੇ ਠੀਕ ਹਨ ਅਤੇ ਨਾ ਹੀ ਸੀਵਰੇਜ਼ ਸਿਸਟਮ ਉਥੇ ਠੀਕ ਹੈ। ਜਿੱਥੇ ਕਿਤੇ ਸੀਵਰੇਜ਼ ਪਾਇਆ ਹੈ, ਉਥੇ ਉਨ੍ਹਾਂ ਤੇ ਸੜਕਾਂ ਨਹੀਂ ਬਣਾਈਆਂ ਹੋਈਆਂ, ਕਿਤੇ ਸਟਰੀਟ ਲਾਈਟ ਨਹੀਂ ਹੈ, ਨਾ ਹੀ ਕੋਈ ਪਾਰਕ ਹੈ ਅਤੇ ਨਾ ਹੀ ਬੱਚਿਆਂ ਦੇ ਲਈ ਕੋਈ ਪਲੇਅ ਗਰਾਊਂਡ ਹੈ। ਜਿਹੜੀ ਕਲੀਨਲੀਨੈਂਸ ਹੋਣੀ ਚਾਹੀਦੀ ਹੈ, ਸ਼ਰਮ ਆਉਂਦੀ ਹੈ ਕਿ ਹਰ ਜਗ੍ਹਾ ਗਾਰਬੇਜ਼ ਦੇ ਢੇਰਾਂ ਦੇ ਢੇਰ ਲੱਗੇ ਹੋਏ ਹਨ। ਕਿਸੇ ਚੌਂਕ ਵਿਚ ਚਲੇ ਜਾਵੋ, ਕਿਸੇ ਬਜ਼ਾਰ ਵਿੱਚ ਚਲੇ ਜਾਓ। ਸੋ, ਮੈਂ ਆਪ ਜੀ ਦੇ ਰਾਹੀਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਟਿਆਲਾ ਮਿਉਂਸਿਪਲ ਕਾਰਪੋਰੇਸ਼ਨ ਲਈ ਪਟਿਆਲਾ ਰੂਰਲ ਕੰਸਟੀਚੂਐਂਸੀ ਦੇ ਇਸ ਅਰਬਨ ਪੋਰਸ਼ਨ ਦੀ ਸਫ਼ਾਈ ਵਾਸਤੇ, ਇਸ ਦੀ ਕਲੀਨਲੀਨੈਂਸ ਵਾਸਤੇ, ਇਸ ਦੀਆਂ ਸਿਵਕ ਇਮੈਂਨੇਟੀਜ਼ ਨੂੰ ਠੀਕ ਰੱਖਣ ਵਾਸਤੇ ਘੱਟੋ ਘੱਟ 100 ਕਰੋੜ ਰੁਪਏ ਰੱਖੇ ਜਾਣੇ ਚਾਹੀਦੇ ਹਨ। ਦੂਸਰੇ ਮੈਂ ਮੰਗ ਨੰਬਰ 23 ਤੇ ਬੋਲਣਾ ਚਾਹੁੰਦਾ ਹਾਂ। ਮੇਰੀ ਕੰਸਟੀਚੂਐਂਸੀ ਦੇ ਵਿੱਚ 54 ਪਿੰਡ ਹਨ। ਉਥੇ ਲਿੰਕ ਰੋਡਜ਼ ਦਾ ਬਹੁਤ ਬੁਰਾ ਹਾਲ ਹੈ, ਪਾਣੀ ਦੀ ਸਪਲਾਈ ਦਾ ਬਹੁਤ ਬੁਰਾ ਹਾਲ ਹੈ। ਉਨ੍ਹਾਂ ਵੱਲ ਵੀ ਕਿਰਪਾ ਕਰਕੇ ਰੂਰਲ ਡਿਵੈਲਪਮੈਂਟ ਮੰਤਰੀ ਜੀ ਧਿਆਨ ਦੇਣ। ਸਪੀਕਰ ਸਾਹਿਬ, ਸਾਨੂੰ ਇੱਕ ਸਮੱਸਿਆ ਆਉਂਦੀ ਹੈ, ਜਿਸ ਨੂੰ ਮੈਂ ਇਸ ਹਾਊਸ ਵਿੱਚ ਸ਼ੇਅਰ ਕਰਨਾ ਚਾਹਾਂਗਾ। ਇਕ ਕੰਸਟੀਚਿਊਸ਼ਨਲੀ ਇਲੈਕਟਿਡ ਸਿਸਟਮ ਦੇ ਵਿੱਚ ਇਕ ਅਨ ਕੰਸਟੀਚਿਊਸ਼ਨਲ ਇੰਸਟੀਚਿਊਸ਼ਨ ਬਣਿਆ ਹੈ ਇਲਾਕਾ ਇੰਚਾਰਜ਼, ਜਿਸ ਨੂੰ ਹਲਕਾ ਇੰਚਾਰਜ ਵੀ ਕਹਿੰਦੇ ਹਨ। ਹੁਣ ਪ੍ਰਾਬਲਮ ਇਹ ਆਉਂਦੀ ਹੈ ਹਲਕਾ ਇੰਚਾਰਜ਼ ਜਿਹੜੇ ਹੁੰਦੇ ਹਨ, ਉਹ ਇਲੈਕਟਿਡ ਤਾਂ ਹੁੰਦੇ ਨਹੀਂ ਪਰ ਉਹ ਕੰਮ ਜਿਹੜਾ ਕਰਦੇ ਹਨ ਉਹ ਸਿਲੈਕਟਿਡ ਕਰਦੇ ਹਨ। ਇਸ ਕਰਕੇ ਇਹ ਬੜੀ ਦਿੱਕਤ ਆਉਂਦੀ ਹੈ ਇਹ ਮੈਂ ਬੇਨਤੀ ਕਰਨੀ ਚਾਹਾਂਗਾ ਕਿ ਡਿਵੈਲਪਮੈਂਟ ਦਾ ਜਿਹੜਾ ਕੰਮ ਹੈ, ਉਹ ਸਭ ਦਾ ਸਾਂਝਾ ਹੋਣਾ ਚਾਹੀਦਾ ਹੈ ਕਿਉਂਕਿ ਸੀ.ਐਮ. ਕਹਿ ਰਹੇ ਸਨ ਕਿ ਜਦੋਂ ਮੈਂ ਬੋਲਦਾ ਹਾਂ ਤਾਂ ਪੰਜਾਬ ਦਾ ਚੀਫ਼ ਮਨਿਸਟਰ ਬੋਲਦਾ ਹੈ ਅਤੇ ਹੁਣ ਜਿਸ ਵੇਲੇ ਮੈਂ ਬੋਲ ਰਿਹਾ ਹਾਂ ਮੈਂ ਇਲਾਕੇ ਦੇ ਐਮ.ਐਲ.ਏ. ਦੇ ਤੌਰ ਤੇ ਬੋਲ ਰਿਹਾ ਹਾਂ। ਇਸ ਲਈ ਬੇਨਤੀ ਹੈ ਕਿ ਇਲਾਕੇ ਦੀ ਡਿਵੈਲਪਮੈਂਟ ਵੱਲ ਪੂਰਾ ਧਿਆਨ ਦੇਣਾ ਚਾਹੀਦਾ ਹੈ। ਧੰਨਵਾਦ।

**ਮਾਨਯੋਗ ਸਪੀਕਰ :** ਸ਼੍ਰੀ ਐਨ.ਕੇ.ਸ਼ਰਮਾ ਜੀ, 2 ਮਿੰਟ ਲਈ।

**ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ (ਸ਼੍ਰੀ ਐਨ.ਕੇ.ਸ਼ਰਮਾ):** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧਿਆਨ ਮੰਗ ਨੰਬਰ:25 ਤੇ ਇਕ ਅਹਿਮ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ। ਮਾਨਯੋਗ ਟੀਨੂ ਜੀ ਨੇ ਵੀ ਬੜੇ ਵਧੀਆ ਢੰਗ ਦੇ ਨਾਲ ਇਸ ਮੰਗ ਤੇ ਵਿਚਾਰ ਕੀਤਾ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸੈਂਟਰ ਗੌਰਮਿੰਟ ਵਲੋਂ ਪਿੰਡਾਂ ਦੇ ਅੰਦਰ ਕੱਚੇ ਮਕਾਨਾਂ ਦੀ ਉਸਾਰੀ ਵਾਸਤੇ ਅਤੇ ਰਿਪੇਅਰ ਵਾਸਤੇ ਫੰਡ ਆਉਂਦੇ ਹਨ ਜਿਸਦੇ ਵਿੱਚ 15,000/-ਰੁਪਿਆ ਰਿਪੇਅਰ ਵਾਸਤੇ ਅਤੇ 42,000/-ਰੁਪਿਆ ਨਵਾਂ ਮਕਾਨ ਬਣਾਉਣ ਵਾਸਤੇ ਆਉਂਦਾ ਹੈ ਜਿਹੜਾ ਕਿ ਬਹੁਤ ਘੱਟ ਹੈ। ਦੂਸਰੀ ਗੱਲ ਇਹ ਹੈ ਕਿ 7-8 ਸਾਲ ਪਹਿਲਾਂ ਬੀ.ਪੀ.ਐਲ. ਦਾ ਜਿਹੜਾ ਸਰਵੇ ਹੋਇਆ ਸੀ, ਉਸ ਵਿਚ ਤਕਰੀਬਨ ਜਿੰਨੇ ਵੀ ਲਾਭਪਾਤਰੀ ਸਨ, ਉਹ ਪੂਰੇ ਹੋ ਗਏ ਹਨ ਅਤੇ ਜਿਹੜੇ ਜਰੂਰਤਮੰਦ ਹਨ, ਉਨ੍ਹਾਂ ਨੂੰ ਇਹ ਲਾਭ ਮਿਲ ਨਹੀਂ ਸਕਿਆ। ਇਸ ਲਈ ਇਕ ਤਾਂ ਜਿਹੜਾ ਨਵਾਂ ਸਰਵੇ (ਲੇਟੈਸਟ) ਹੋਇਆ ਹੈ, ਉਸ ਦੀ ਰਿਪੋਰਟ ਜਲਦੀ ਜਾਰੀ ਕੀਤੀ ਜਾਵੇ ਤਾਂ ਕਿ ਜੋ ਨਵੇਂ ਲਾਭਪਾਤਰੀ ਹਨ, ਉਨ੍ਹਾਂ ਨੂੰ ਲਾਭ ਮਿਲ ਸਕੇ। ਪਿੰਡਾਂ ਦੇ ਅੰਦਰ ਇਕ-ਇਕ ਪਰਿਵਾਰ ਦੇ ਛੇ-ਛੇ ਮੈਂਬਰ ਹੋ ਗਏ ਹਨ ਅਤੇ ਇਕੋ ਘਰ ਵਿੱਚ ਰਹਿੰਦੇ ਹਨ ਜਿਸ ਕਾਰਨ ਉਨ੍ਹਾਂ ਨੂੰ ਬੜੀ ਪ੍ਰਾਬਲਮ ਆਉਂਦੀ ਹੈ। ਨਵੇਂ ਮਕਾਨ ਗਰੀਬ ਆਦਮੀ ਬਣਾ ਨਹੀਂ ਸਕਦਾ। ਇਸ ਕਰਕੇ ਇਸ ਦੀ ਅਮਾਊਂਟ ਕਿਸੇ ਵੀ ਤਰ੍ਹਾਂ ਵਧਾਈ ਜਾਣੀ ਚਾਹੀਦੀ ਹੈ ਭਾਵੇਂ ਪੰਜਾਬ ਸਰਕਾਰ ਦੀ ਕੋਈ ਕੰਟਰੀਬਿਊਸ਼ਨ ਹੋ ਜਾਵੇ।

ਦੂਸਰੀ 17 ਨੰਬਰ ਮੰਗ ਵਿੱਚ ਮੈਂ ਮਾਨਯੋਗ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦਾ ਬਹੁਤ ਧੰਨਵਾਦ ਕਰਦਾ ਹਾਂ। ਗਰੀਬ ਪਰਿਵਾਰਾਂ ਦੀਆਂ ਫੈਮਲੀਜ਼ ਵਿੱਚ ਬਹੁਤ ਵਾਧਾ ਹੋ ਰਿਹਾ ਹੈ ਪਰ ਮਕਾਨ ਦੀ ਬਹੁਤ ਵੱਡੀ ਪ੍ਰਾਬਲਮ ਹੈ। ਸਰਕਾਰ ਨੇ ਇਕ ਪਾਲਿਸੀ ਬਣਾਈ ਸੀ ਕਿ ਕੋਈ ਵੀ ਕਲੋਨਾਈਜ਼ਰ ਜੇਕਰ ਮਕਾਨ ਬਣਾਏਗਾ ਤਾਂ ਉਸ ਵਿਚੋਂ 6% ਮਕਾਨ ਗਰੀਬ ਲੋਕਾਂ ਨੂੰ ਮੁਫ਼ਤ ਵਿੱਚ ਬਣਾ ਕੇ ਦਿੱਤੇ ਜਾਣੇ ਹਨ। ਇਸ ਪਾਲਿਸੀ ਦਾ ਆਉਣ ਵਾਲੇ 2 ਸਾਲਾਂ ਵਿੱਚ ਲਗਭਗ 10,000 ਗਰੀਬ ਪਰਿਵਾਰਾਂ ਨੂੰ ਲਾਭ ਹੋਵੇਗਾ ਅਤੇ ਉਨ੍ਹਾਂ ਨੂੰ ਮਕਾਨ ਮੁਫਤ ਵਿੱਚ ਮਿਲਣੇ ਹਨ। ਇਨ੍ਹਾਂ ਨੇ ਮੋਹਾਲੀ ਵਿੱਚ ਜਿਹੜੀ ਨੀਡ ਬੇਸਡ ਚੇਂਜ ਪਾਲਿਸੀ ਲਾਗੂ ਕੀਤੀ ਸੀ, ਉਸਦੇ ਤਹਿਤ ਵੀ 10,000 ਲੋਕਾਂ ਨੂੰ ਫਾਇਦਾ ਹੋਇਆ ਸੀ ਅਤੇ ਸਨੇਟਾ ਵਿੱਚ ਤਕਰੀਬਨ 160 ਗਰੀਬ ਪਰਿਵਾਰਾਂ ਨੂੰ ਮਕਾਨ ਬਣਾ ਕੇ ਦਿੱਤੇ ਸਨ ਜਿਨ੍ਹਾਂ ਤੇ ਇੱਕ ਲੱਖ ਦਸ ਹਜ਼ਾਰ ਰੁਪਿਆ ਖਰਚ ਹੋਇਆ ਸੀ। ਮੈਂ ਮਾਨਯੋਗ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਗਮਾਡਾ ਵਿੱਚ ਇਕਨਾਮੀਕਲ ਵੀਕਰ ਸੈਕਸ਼ਨਜ਼ ਵਾਸਤੇ ਲੈਂਡ ਤਾਂ ਹੈ ਪਰ ਉਨ੍ਹਾਂ ਨੇ ਫਲੈਟਸ ਨਹੀਂ ਬਣਾਏ। ਉਥੇ ਗਰੀਬ ਲੋਕਾਂ ਵਾਸਤੇ ਫਲੈਟਸ ਬਣਾ ਕੇ ਦਿੱਤੇ ਜਾਣ। ਦੂਸਰੀ ਬੇਨਤੀ ਇਹ ਹੈ ਕਿ ਗਰੀਬ ਲੋਕਾਂ ਵਾਸਤੇ ਪਹਿਲਾਂ ਸੈਂਟਰ ਗੌਰਮਿੰਟ ਨੇ 80-ਜੀ ਤਹਿਤ ਲੋਅ ਕਾਸਟ ਮਕਾਨਾਂ ਵਾਸਤੇ ਇਨਕਮ ਟੈਕਸ ਵਿੱਚ ਛੋਟ ਦਿੱਤੀ ਹੋਈ ਸੀ ਤਾਂ ਕਿ ਗਰੀਬ ਲੋਕਾਂ ਨੂੰ ਸਸਤੇ

[ ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ ]

ਰੇਟ ਤੇ ਮਕਾਨ ਮਿਲ ਸਕਣ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਕੋਈ ਅਜਿਹੀ ਪਾਲਿਸੀ ਬਣਾਏ, ਜਿਸ ਵਿੱਚ ਕੋਈ ਬਿਲਡਰ ਜਾਂ ਪ੍ਰਾਈਵੇਟ ਇੰਸਟੀਚਿਊਸ਼ਨ ਘੱਟ ਰੇਟ ਤੇ ਗਰੀਬਾਂ ਨੂੰ ਮਕਾਨ ਮੁਹੱਈਆ ਕਰਵਾਏ। ਅੱਜ ਕੋਈ ਵੀ ਗਰੀਬ ਬੰਦਾ ਜਿਸ ਕੋਲ 5-7 ਲੱਖ ਰੁਪਿਆ ਹੈ, ਉਹ ਮਕਾਨ ਨਹੀਂ ਲੈ ਸਕਦਾ। ਜੇ ਦਸ ਲੱਖ ਤੋਂ ਥੱਲੇ ਕੋਈ ਬਿਲੱਡਰ ਕਿਸੇ ਗਰੀਬ ਨੂੰ ਮਕਾਨ ਬਣਾ ਕੇ ਦਿੰਦਾ ਹੈ ਤਾਂ ਉਸ ਨੂੰ ਘੱਟ ਤੋਂ ਘੱਟ ਜੇ ਸੈਂਟਰ ਗੌਰਮਿੰਟ ਨਹੀਂ ਛੋਟ ਦਿੰਦੀ, ਸਟੇਟ ਗੌਰਮਿੰਟ ਸੇਲਜ਼ ਟੈਕਸ ਜਾਂ ਸਟੈਂਪ ਡਿਊਟੀ ਵਿੱਚ ਛੋਟ ਦੇਵੇ ਤਾਂ ਕਿ ਗਰੀਬ ਲੋਕ ਜਿਹੜੇ ਕਿ ਪੰਜਾਬ ਵਿਚ ਬਹੁਤ ਵੱਡੀ ਤਾਦਾਦ ਵਿੱਚ ਹਨ, ਉਨ੍ਹਾਂ ਨੂੰ ਮਕਾਨ ਮਿਲ ਸਕਣ। ਅੱਜ ਇੱਕ-ਇੱਕ ਮਕਾਨ ਵਿੱਚ ਦਸ-ਦਸ ਪਰਿਵਾਰ ਰਹਿ ਰਹੇ ਹਨ। ਲੋਅ ਕਾਸਟ ਹਾਊਸਿੰਗ ਪੰਜਾਬ ਦੇ ਲੋਕਾਂ ਨੂੰ ਜ਼ਰੂਰ ਦੇਈਏ। ਸੋ, ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ।

**ਸ਼੍ਰੀ ਐਸ.ਆਰ.ਕਲੇਰ(ਜਗਰਾਓਂ, ਐਸ.ਸੀ.)** : ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ। ਮੈਂ ਅੱਜ ਪਹਿਲੀ ਦਫ਼ਾ ਇਸ ਅਜ਼ੀਮ ਸਦਨ ਵਿੱਚ ਬੋਲਣ ਵਾਸਤੇ ਖੜ੍ਹਾ ਹੋਇਆ ਹਾਂ।

**ਮਾਨਯੋਗ ਸਪੀਕਰ** : ਸਿਰਫ ਦੋ ਮਿੰਟ ਵਿੱਚ ਕਨਕਲੂਡ ਕਰਨਾ।

**ਸ਼੍ਰੀ ਐਸ.ਆਰ.ਕਲੇਰ** : ਸਰ, ਥੋੜ੍ਹਾ ਜਿਹਾ ਟਾਈਮ ਮੈਨੂੰ ਜ਼ਿਆਦਾ ਦੇ ਦਿਉ ਕਿਉਂਕਿ ਮੈਂ ਪਹਿਲੀ ਵਾਰ ਬੋਲਣ ਲੱਗਾ ਹਾਂ। ਸਰ, ਮੈਂ ਮੰਗ ਨੰ. 1 ਬਾਰੇ ਬੋਲਾਂਗਾ ਪਰ ਇਸ ਤੋਂ ਪਹਿਲਾਂ ਮੈਂ ਇਹ ਕਹਿਣਾ ਚਾਹਾਂਗਾ ਕਿ ਇਸ ਅਜ਼ੀਮ ਸਦਨ ਵਿੱਚ ਮੈਂ ਪਹਿਲਾਂ ਵੀ ਆਉਂਦਾ ਰਿਹਾ ਹਾਂ ਪਰ ਬਤੌਰ ਇੱਕ ਅਫਸਰ ਦੇ ਤੌਰ ਤੇ, ਇੱਕ ਅਧਿਕਾਰੀ ਦੇ ਤੌਰ ਤੇ ਆਉਂਦਾ ਰਿਹਾ ਹਾਂ। ਉਦੋਂ ਪ੍ਰੋਸੀਡਿੰਗਜ਼ ਦੇਖਣ ਦਾ ਮੌਕਾ ਮਿਲਿਆ ਪਰ ਅੱਜ ਇਨ੍ਹਾਂ ਪ੍ਰੋਸੀਡਿੰਗਜ਼ ਦਾ ਹਿੱਸਾ ਬਣਦੇ ਹੋਏ ਮੈਂ ਬੇਹੱਦ ਖੁਸ਼ੀ ਮਹਿਸੂਸ ਕਰਦਾ ਹਾਂ। ਮੈਂ ਆਪਣੇ ਆਪ ਨੂੰ ਮਾਣਮੱਤਾ ਮਹਿਸੂਸ ਕਰਦਾ ਹਾਂ। ਮੈਂ ਇਸ ਵਾਸਤੇ ਗੁਰੂ ਮਹਾਰਾਜ ਦਾ ਸ਼ੁਕਰਾਨਾ ਵੀ ਕਰਦਾ ਹਾਂ ਤੇ ਨਾਲ ਹੀ ਸਰਦਾਰ ਪਰਕਾਸ਼ ਸਿੰਘ ਜੀ ਬਾਦਲ, ਮੁੱਖ ਮੰਤਰੀ, ਪੰਜਾਬ ਤੇ ਸਰਦਾਰ ਸੁਖਬੀਰ ਸਿੰਘ ਜੀ ਬਾਦਲ, ਡਿਪਟੀ ਮੁੱਖ ਮੰਤਰੀ, ਪੰਜਾਬ ਦਾ ਬੇਹੱਦ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਮੇਰੇ ਤੇ ਭਰੋਸਾ ਕਰਕੇ ਮੈਨੂੰ ਜਗਰਾਓਂ ਤੋਂ ਨੁਮਾਇੰਦਗੀ ਕਰਨ ਦਾ ਮੌਕਾ ਦਿੱਤਾ। ਮੈਂ ਅੱਜ ਸਾਰੇ ਜਗਰਾਓਂ ਹਲਕੇ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਮੇਰੇ ਤੇ ਮਾਣ ਕੀਤਾ। ਮੈਨੂੰ ਸਮੁੱਚੇ ਹਲਕੇ ਨੇ ਵੋਟਾਂ ਪਾ ਕੇ ਇੱਥੇ ਨੁਮਾਇੰਦਗੀ ਕਰਨ ਵਾਸਤੇ ਭੇਜਿਆ ਤੇ ਅੱਜ ਇਸ ਅਸੰਬਲੀ ਦੇ 117 ਮੈਂਬਰਾਂ ਵਿੱਚੋਂ ਮੈਂ ਇੱਕ ਹਾਂ। ਮੈਨੂੰ ਇੱਥੇ ਹਾਊਸ ਵਿੱਚ ਬੈਠਣ ਦਾ ਮੌਕਾ ਦਿੱਤਾ ਗਿਆ।

**ਮਾਨਯੋਗ ਸਪੀਕਰ** : ਡਿਮਾਂਡ ਤੇ ਬੋਲੋ ਜੀ।

**ਸ਼੍ਰੀ ਐਸ.ਆਰ.ਕਲੇਰ :** ਸਪੀਕਰ ਸਾਹਿਬ, ਮੈਂ ਡਿਮਾਂਡ ਨੰ. 1 ਤੇ ਬੋਲਣਾ ਚਾਹੁੰਦਾ ਹਾਂ। ਸਾਡਾ ਪੰਜਾਬ ਖੇਤੀਬਾੜੀ ਪ੍ਰਧਾਨ ਸੂਬਾ ਹੈ। ਇਸ ਦੀ 60-70% ਅਬਾਦੀ ਖੇਤੀਬਾੜੀ ਜਾਂ ਖੇਤੀ ਤੇ ਅਧਾਰਿਤ ਕੰਮਕਾਰ ਕਰਦੀ ਹੈ। ਸਾਨੂੰ ਇਸ ਗੱਲ ਦਾ ਮਾਣ ਹੈ ਕਿ 1.53% ਏਰੀਏ ਵਿੱਚੋਂ 50% ਕਣਕ ਤੇ ਝੋਨਾ ਕੇਂਦਰੀ ਭੰਡਾਰ ਵਿੱਚ ਦੇ ਰਹੇ ਹਾਂ। ਮੈਂ, ਅੱਜ ਇਹ ਗੱਲ ਕਰਨੀ ਹੈ ਕਿ ਅਸੀਂ ਜੋ ਬੇਲੋੜੀਆਂ ਖਾਦਾਂ ਦਾ ਇਸਤੇਮਾਲ ਕਰਦੇ ਹਾਂ, ਉਸ ਨਾਲ ਪ੍ਰਦੂਸ਼ਣ ਫੈਲਦਾ ਹੈ, ਵਾਤਾਵਰਣ ਗੰਦਾ ਹੋ ਰਿਹਾ ਹੈ, ਪਾਣੀ ਗੰਦਾ ਹੋ ਰਿਹਾ ਹੈ, ਉਸ ਬਾਰੇ ਵਿਚਾਰ ਕਰੀਏ। ਮੈਂ ਧੰਨਵਾਦੀ ਹਾਂ, ਮੁੱਖ ਮੰਤਰੀ ਜੀ ਦਾ ਜਿਨ੍ਹਾਂ ਨੇ ਖੇਤੀਬਾੜੀ ਦੀ 52% ਆਊਟ ਲੇਅ ਵਿੱਚ ਵਾਧਾ ਕੀਤਾ ਹੈ ਅਤੇ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਨੂੰ 189 ਕਰੋੜ ਰੁਪਏ ਦੇਣ ਦਾ ਉਪਬੰਧ ਕੀਤਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ 1972 ਵਿਚ ਪਾਣੀ ਵਿਚ ਨਾਈਟਰੇਟ ਦੀ ਮਿਕਦਾਰ 0.5 ਐਮ.ਜੀ. ਪ੍ਰਤੀ ਲਿਟਰ ਸੀ ਅਤੇ ਅੱਜ ਇਹ ਵੱਧ ਕੇ 5 ਐਮ.ਜੀ. ਪ੍ਰਤੀ ਲਿਟਰ ਹੋ ਗਈ ਹੈ। ਉਹ ਸਮਾਂ ਲਾਗੇ ਆ ਰਿਹਾ ਹੈ ਜਦੋਂ ਇਹ ਮਾਤਰਾ 10 ਐਮ.ਜੀ. ਹੋ ਜਾਵੇਗੀ ਜਿਸ ਕਾਰਨ ਨਾ ਪਾਣੀ ਪੀਣ ਵਾਲਾ ਰਹੇਗਾ ਅਤੇ ਨਾ ਪਸ਼ੂਆਂ ਵਾਸਤੇ ਕੰਮ ਆਏਗਾ।ਮੈਂ ਸਾਰੇ ਸਦਨ ਨੂੰ ਬੇਨਤੀ ਕਰਾਂਗਾ........

**Mr. Speaker :** Thank You.

**ਸ਼੍ਰੀ ਐਸ.ਆਰ.ਕਲੇਰ :** ਸਰ, ਇੱਕ ਮਿੰਟ ਜੀ। ਮੈਂ ਸੁਝਾਓ ਵੀ ਦੇਵਾਂਗਾ। ਮੈਂ ਬੇਨਤੀ ਕਰਾਂਗਾ ਕਿ ਅੱਜ ਸਾਨੂੰ ਪਾਣੀ ਔਰ ਵਾਤਾਵਰਣ ਨੂੰ ਬਚਾਉਣ ਦੀ ਲੋੜ ਹੈ। ਇਸ ਸਬੰਧੀ ਮੇਰਾ ਸੁਝਾਓ ਇਹ ਹੈ ਕਿ ਖੇਤੀਬਾੜੀ ਦੇ ਮਾਹਿਰ ਇਹ ਕਹਿ ਰਹੇ ਹਨ ਕਿ ਜੇ ਡੀ. ਏ.ਪੀ. ਆਪਾਂ ਇੱਕ ਕੁਇੰਟਲ 10 ਕਿੱਲੋ ਵਰਤਦੇ ਹਾਂ ਤਾਂ ਸਾਨੂੰ ਖਰੀਫ ਦੇ ਵਿੱਚ ਡੀ.ਏ.ਪੀ. ਪਾਉਣ ਦੀ ਲੋੜ ਨਹੀਂ। ਇਸ ਵੇਲੇ ਕੀ ਹੋ ਰਿਹਾ ਹੈ ਕਿ ਡੀ.ਏ.ਪੀ. 110 ਕਿੱਲੋ ਦੀ ਬਜਾਏ ਡੇਢ ਕੁਇੰਟਲ ਜਾਂ ਦੋ ਕੁਇੰਟਲ ਪਾਈ ਜਾ ਰਹੀ ਹੈ। ਇਸ ਦੇ ਨਾਲ ਹੀ ਯੂਰੀਆ ਵੀ ਜੋ ਰਿਕੁਮੈਂਡ ਕੀਤਾ ਜਾਂਦਾ ਹੈ, ਉਸ ਤੋਂ ਵੱਧ ਪਾਇਆ ਜਾ ਰਿਹਾ ਹੈ। ਮੈਂ ਬੇਨਤੀ ਕਰਾਂਗਾ ਕਿ ਜੋ ਪੀ.ਏ.ਯੂ., ਆਈ.ਸੀ.ਏ.ਆਰ. ਜਾਂ ਖੇਤੀ ਮਾਹਿਰ ਕਹਿ ਰਹੇ ਹਨ, ਉਸ ਦੇ ਮੁਤਾਬਿਕ ਹੀ ਆਪਾਂ ਖਾਦਾਂ, ਪੈਸਟੀਸਾਈਡਜ਼ ਜਾਂ ਇਨਸੈਕਟੀਸਾਈਡਜ਼ ਪਾਈਏ। ਇਸ ਨਾਲ ਜੋ ਸਾਡਾ ਬਚਾਓ ਹੋਏਗਾ, ਉਹ ਘੱਟੋ ਘੱਟ 1000 ਕਰੋੜ ਰੁਪਏ ਦਾ ਹੋਏਗਾ।ਮੇਰੇ ਕੋਲ ਫਿਗਰਜ਼ ਹਨ ਪਰ ਮੈਨੂੰ ਸਮਾਂ ਇਜਾਜ਼ਤ ਨਹੀਂ ਦੇ ਰਿਹਾ। ਇਸ ਵਾਸਤੇ, ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇ ਜਿਮੀਂਦਾਰਾਂ ਦਾ ਆਪਾਂ 1000 ਕਰੋੜ ਰੁਪਿਆ ਬਚਾਉਣਾ ਹੈ ਤਾਂ ਉਸ ਵਾਸਤੇ ਯੂਨੀਵਰਸਿਟੀ ਨੇ ਇੱਕ ਲੀਫ ਕਲਰ ਚਾਰਟ ਦੀ ਇਨਵੈਨਸ਼ਨ ਕੀਤੀ ਹੈ। ਜਿਮੀਂਦਾਰ ਆਮ ਤੌਰ ਤੇ ਜਦੋਂ ਪੱਤੇ ਦਾ ਰੰਗ ਪੀਲਾ ਦੇਖਦੇ ਹਨ ਤਾਂ ਖਾਦ ਪਾ ਦਿੰਦੇ ਹਨ। ਉਸ ਚੀਜ਼ ਨੂੰ ਆਪਾਂ ਬੰਦ ਕਰੀਏ। ਇਹ ਲੀਫ ਕਲਰ ਚਾਰਟ 42/-ਰੁਪਏ ਦਾ ਮਿਲਦਾ ਹੈ। ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਨਿਮਰਤਾ ਸਹਿਤ ਬੇਨਤੀ ਕਰਾਂਗਾ ਕਿ 42/-ਰੁਪਏ ਦਾ ਲੀਫ ਕਲਰ ਚਾਰਟ ਜੇ ਹਰ ਕਿਸਾਨ ਨੂੰ ਦਿੱਤਾ

[ ਸ੍ਰੀ ਐਸ.ਆਰ. ਕਲੇਰ ]

ਜਾਵੇ ਤਾਂ ਇਸ ਤੇ ਟੋਟਲ 9 ਕਰੋੜ ਰੁਪਿਆ ਲੱਗੇਗਾ। ਜੇ 9 ਕਰੋੜ ਰੁਪਿਆ ਅਸੀਂ ਲਗਾਉਂਦੇ ਹਾਂ ਤਾਂ ਅਸੀਂ ਜ਼ਿਮੀਂਦਾਰ ਦਾ 1000 ਕਰੋੜ ਰੁਪਿਆ ਬਚਾਅ ਸਕਦੇ ਹਾਂ। ਮੇਰੀ ਇਹੀ ਬੇਨਤੀ ਹੈ। ਇਸ ਨਾਲ ਸਾਡਾ ਵਾਤਾਵਰਣ ਵੀ ਬਚੇਗਾ ਅਤੇ ਆਉਣ ਵਾਲੀਆਂ ਪੀੜ੍ਹੀਆਂ ਲਈ ਅਸੀਂ ਅੱਛਾ ਮਾਹੌਲ ਅਤੇ ਅੱਛਾ ਪਾਣੀ ਵੀ ਦੇਵਾਂਗੇ। ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦੀ ਹਾਂ।

**ਮਾਨਯੋਗ ਸਪੀਕਰ** : ਸਰਦਾਰ ਅਜਾਇਬ ਸਿੰਘ ਭੱਟੀ। ਸਿਰਫ ਦੋ ਮਿੰਟ ਲੈਣੇ ਹਨ।

| * 2.13 ਵਜੇ ਬਾਅਦ ਦੁਪਹਿਰ | (* ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।) |
|---|---|

**ਸਰਦਾਰ ਅਜਾਇਬ ਸਿੰਘ ਭੱਟੀ (ਭੁੱਚੋ ਮੰਡੀ, ਐਸ.ਸੀ.)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਡਿਮਾਂਡ ਨੰਬਰ 23 ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਮੁੱਚਾ ਹਾਊਸ ਮਾਣ ਕਰ ਸਕਦਾ ਹੈ ਕਿ ਸਾਡੇ ਕੋਲ ਸਰਦਾਰ ਪਰਕਾਸ਼ ਸਿੰਘ ਬਾਦਲ ਵਰਗੇ ਲੀਡਰ ਹਨ, ਜਿਨ੍ਹਾਂ ਦੇ ਹੱਥ ਵਿੱਚ ਪੰਜਾਬ ਦੀ ਅੱਜ ਵਾਗਡੋਰ ਹੈ। ਉਨ੍ਹਾਂ ਦਾ ਆਪਣਾ ਜਿਹੜਾ ਪਿਛੋਕੜ ਹੈ, ਉਹ ਪਿੰਡ ਨਾਲ ਜੁੜਿਆ ਹੈ ਅਤੇ ਅੱਜ ਤੱਕ ਪੰਜ ਵਾਰ ਮੁੱਖ ਮੰਤਰੀ ਹੋਣ ਦੇ ਬਾਵਜੂਦ ਵੀ ਉਹ ਆਪਣੇ ਪਿੰਡ ਵਿੱਚ ਰਿਹਾਇਸ਼ ਰੱਖਦੇ ਹਨ। ਉਹ ਸਰਪੰਚ ਵੀ ਰਹੇ ਹਨ, ਰੂਰਲ ਡਿਵੈਲਪਮੈਂਟ ਮਨਿਸਟਰ ਵੀ ਰਹੇ ਹਨ ਅਤੇ ਪਰਮਾਤਮਾ ਦੀ ਕਿਰਪਾ ਦੇ ਨਾਲ ਪੰਜ ਵਾਰ ਮੁੱਖ ਮੰਤਰੀ ਵੀ ਬਣੇ ਹਨ। ਜੋ ਪੇਂਡੂ ਵਿਕਾਸ ਲਈ ਡਿਮਾਂਡ ਰੱਖਦੇ ਹਾਂ, ਇਨ੍ਹਾਂ ਤੋਂ ਉਸ ਦੀ ਪੂਰਤੀ ਦੀ ਆਸ ਕੀਤੀ ਜਾ ਸਕਦੀ ਹੈ। ਪੰਜਾਬ ਦੇ 12118 ਪਿੰਡਾਂ ਦੇ ਵਿੱਚ 72% ਅਬਾਦੀ ਰਹਿੰਦੀ ਹੈ ਅਤੇ ਭਾਰਤ ਦੇ 6,41,000 ਪਿੰਡਾਂ ਵਿੱਚ 72% ਅਬਾਦੀ ਬਸੇਰਾ ਕਰਦੀ ਹੈ। ਪੰਜਾਬ ਦੇ ਪਿੰਡਾਂ ਵਿੱਚ ਜਿਹੜੀ ਅਬਾਦੀ ਰਹਿੰਦੀ ਹੈ, ਉਨ੍ਹਾਂ ਦੇ ਵਿਚੋਂ 29% ਅਬਾਦੀ ਸ਼ਡਿਊਲਡ ਕਾਸਟ ਭਾਈਚਾਰੇ ਦੀ ਰਹਿੰਦੀ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਜੀ ਨੇ ਇਹ ਫੁਰਮਾਇਆ ਸੀ ਕਿ ਜੇਕਰ ਪਿੰਡਾਂ ਦਾ ਵਿਕਾਸ ਹੋ ਜਾਵੇ ਤਾਂ ਸਮੁੱਚੇ ਭਾਰਤ ਦਾ ਵਿਕਾਸ ਹੋ ਜਾਵੇਗਾ। ਅੱਜ ਚਿੰਤਾ ਇਸ ਗੱਲ ਦੀ ਹੈ ਕਿ ਭਾਰਤ ਅਜ਼ਾਦ ਹੋਏ ਨੂੰ 65 ਸਾਲ ਤੋਂ ਵੱਧ ਸਮਾਂ ਹੋ ਗਿਆ ਹੈ। ਪਰ ਜੇ ਅਸੀਂ ਪਿੰਡਾਂ ਦੇ ਜੀਵਨ ਪੱਧਰ ਵੱਲ ਨਜ਼ਰ ਮਾਰੀਏ ਤਾਂ ਸਾਨੂੰ ਉਸ ਪੱਧਰ ਦੀ ਉੱਨਤੀ ਹੋਈ ਨਜ਼ਰ ਨਹੀਂ ਆਉਂਦੀ। ਪਿੰਡਾਂ ਦੇ ਲੋਕਾਂ ਦਾ ਅਤੇ ਖਾਸ ਕਰਕੇ ਅਨੁਸੂਚਿਤ ਜਾਤੀ ਭਾਈਚਾਰੇ ਦੇ ਲੋਕਾਂ ਦੇ ਜੀਵਨ ਪੱਧਰ ਦੀ ਤੁਲਨਾ ਕਰੀਏ ਤਾਂ ਉਸ ਦੇ ਵਿਚ ਕੋਈ ਵਿਕਾਸ ਜਾਂ ਉਨ੍ਹਾਂ ਦਾ ਜੀਵਨ ਪੱਧਰ ਉਭਰਿਆ ਹੋਇਆ ਨਜ਼ਰ ਨਹੀਂ ਆਉਂਦਾ। ਪਿੰਡਾਂ ਦੇ ਵਿਚ ਜਦੋਂ ਰੂਰਲ ਡਿਵੈਲਪਮੈਂਟ ਦੀਆਂ ਸਕੀਮਾਂ ਸ਼ੁਰੂ ਹੋਈਆਂ ਤਾਂ ਗੋਰਮਿੰਟ ਆਫ਼ ਇੰਡੀਆ ਨੇ ਦਿਸ਼ਾ ਨਿਰਦੇਸ਼ ਵੀ ਦਿੱਤੇ ਅਤੇ ਅਨੁਸੂਚਿਤ ਜਾਤੀ ਦੀਆਂ ਅਬਾਦੀਆਂ ਜਿਨ੍ਹਾਂ ਨੂੰ ਵੱਖ ਵੱਖ ਇਲਾਕਿਆਂ ਦੇ ਵਿਚ ਵੱਖ ਵੱਖ ਨਾਂਵਾਂ ਦੇ

ਨਾਲ ਜਾਣਿਆ ਜਾਂਦਾ ਹੈ, ਉਨ੍ਹਾਂ ਦਾ ਵਿਕਾਸ ਕਰਨਾ ਉਨ੍ਹਾਂ ਨੇ ਸਭ ਤੋਂ ਪਹਿਲਾਂ ਅਤੇ ਜ਼ਰੂਰੀ ਸਮਝਿਆ ਪ੍ਰੰਤੂ ਮੌਕੇ ਦੀਆਂ ਸਰਕਾਰਾਂ ਔਰ ਸਾਡੀਆਂ ਇੰਪਲੀਮੈਂਟਿੰਗ ਏਜੰਸੀਜ਼, ਸਾਡੇ ਸਿਸਟਮ ਨੇ ਉਸ ਨੂੰ ਲਾਗੂ ਕਰਨ ਦੇ ਵਿਚ ਕੋਈ ਯੋਗਦਾਨ ਨਹੀਂ ਪਾਇਆ। ਇਸੇ ਹੀ ਵਜ੍ਹਾ ਕਾਰਨ ਅੱਜ ਸਾਡੇ ਗਰੀਬ ਲੋਕਾਂ, ਦਲਿਤ ਭਾਈਚਾਰੇ ਦੇ ਲੋਕਾਂ ਦੀਆਂ ਜਿਹੜੀਆਂ ਅਬਾਦੀਆਂ ਹਨ, ਜਿਹੜੀਆਂ ਉਨ੍ਹਾਂ ਦੇ ਲਈ ਰੈਣ-ਬਸੇਰਾ ਕਰਨ ਦੀਆਂ ਥਾਵਾਂ ਹਨ, ਇਥੇ ਸੋਮ ਪ੍ਰਕਾਸ਼ ਜੀ ਸ਼ਹਿਰਾਂ ਦੀ ਗੱਲ ਕਰ ਰਹੇ ਸੀ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਉਹ ਅਬਾਦੀਆਂ ਜਿਨ੍ਹਾਂ ਨੂੰ ਅਸੀਂ ਸ਼ਹਿਰਾਂ ਦੇ ਵਿਚ ਸਲੱਮ ਕਹਿੰਦੇ ਹਾਂ ਅੱਜ ਸਾਡੇ ਜਿਹੜੇ ਵਿਹੜੇ ਹਨ, ਉਨ੍ਹਾਂ ਅਬਾਦੀਆਂ ਵਾਂਗ ਸਲੱਮ ਦਾ ਰੂਪ ਧਾਰਨ ਕਰਦੇ ਜਾ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਦਾ ਗਰੀਬਾਂ ਦੇ ਨਾਲ ਅਤੇ ਪੇਂਡੂ ਇਲਾਕੇ ਦੇ ਲੋਕਾਂ ਦੇ ਨਾਲ ਵੀ ਬਹੁਤ ਨੇੜੇ ਦਾ ਰਿਸ਼ਤਾ ਹੈ, ਮੈਂ ਬੇਨਤੀ ਕਰਾਂਗਾ ਕਿ ਇਹ ਦੋ-ਤਿੰਨ ਗੱਲਾਂ ਸਾਡੀਆਂ ਜ਼ਰੂਰ ਮੰਨ ਲੈਣ।

**ਮਾਨਯੋਗ ਡਿਪਟੀ ਸਪੀਕਰ** : ਤੁਹਾਡਾ ਬਹੁਤ ਧੰਨਵਾਦ।

**ਸਰਦਾਰ ਅਜਾਇਬ ਸਿੰਘ ਭੱਟੀ** : ਇੱਕ ਤਾਂ ਜਿਹੜੀਆਂ ਐਸ.ਸੀਜ਼. ਅਬਾਦੀਆਂ ਹਨ, ਪਿੰਡਾਂ ਦਾ ਜਿੰਨਾ ਗੰਦੇ ਪਾਣੀ ਦਾ ਨਿਕਾਸ ਹੈ ਉਹ ਉਨ੍ਹਾਂ ਐਸ.ਸੀ.ਲੋਕਾਂ ਦੀਆਂ ਅਬਾਦੀਆਂ ਵਿਚਲੇ ਘਰਾਂ ਕੋਲ ਆ ਕੇ ਇਕੱਠਾ ਹੋ ਜਾਂਦਾ ਹੈ, ਉਸ ਦੇ ਨਿਪਟਾਰੇ ਦੇ ਲਈ, ਉਸ ਦੀ ਡਿਸਪੋਜ਼ਲ ਦੇ ਲਈ ਪੰਜਾਬ ਸਰਕਾਰ ਕੋਈ ਸਕੀਮ ਬਣਾਏ ਤਾਂ ਕਿ ਉਹ ਮੱਛਰਾਂ ਤੋਂ ਅਤੇ ਗੰਦੀ ਬਦਬੂ ਤੋਂ ਛੁਟਕਾਰਾ ਪਾ ਸਕਣ। ਦੂਜੀ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਆਮ ਤੌਰ ਪੰਜਾਬ ਦੇ ਵਿਚ ਜਿੰਨੀਆਂ ਹੱਡਾਂ ਰੋੜੀਆਂ ਹਨ, ਹੱਡਾਂ ਰੋੜੀਆਂ ਦਾ ਪਿੰਡਾਂ ਦੇ ਵਿਚ ਹੋਣਾ ਕੁਦਰਤੀ ਹੈ, ਹੱਡਾਂ ਰੋੜੀਆਂ ਦੀ ਜਿਹੜੀ ਲੋਕੇਸ਼ਨ ਹੈ ਉਹ ਸਾਡੇ ਗਰੀਬ ਦਲਿਤ ਭਾਈਚਾਰੇ ਦੇ ਲੋਕਾਂ ਦੇ ਜਾਂ ਤਾਂ ਘਰਾਂ ਦੇ ਵਿਚ ਹੈ ਜਾਂ ਘਰਾਂ ਦੇ ਨੇੜੇ ਹੈ। ਮੈਂ ਪਿਛਲੀ ਵਿਧਾਨ ਸਭਾ ਦੇ ਵਿਚ ਵੀ ਬੇਨਤੀ ਕੀਤੀ ਸੀ ਕਿ ਇਹ ਹੱਡਾਂ ਰੋੜੀਆਂ, ਇਨ੍ਹਾਂ ਲੋਕਾਂ ਦੇ ਘਰਾਂ ਤੋਂ, ਇਨ੍ਹਾਂ ਦੀਆਂ ਅਬਾਦੀਆਂ ਤੋਂ ਦੂਰ ਕੀਤੀਆਂ ਜਾਣ ਤਾਂ ਕਿ ਇਹ ਲੋਕ ਵੀ ਸੁੱਖ ਵਾਲਾ ਅਤੇ ਚੰਗਾ ਜੀਵਨ ਬਸਰ ਕਰ ਸਕਣ।

| *2.16 ਵਜੇ ਬਾਅਦ ਦੁਪਹਿਰ |
|---|

(* ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਮਾਨਯੋਗ ਸਪੀਕਰ** : ਭੱਟੀ ਜੀ, ਤੁਹਾਡਾ ਧੰਨਵਾਦ, ਤੁਹਾਨੂੰ ਦੋ ਮਿੰਟ ਦਿੱਤੇ ਸੀ ਪਰ ਤੁਸੀਂ ਤਿੰਨ-ਚਾਰ ਮਿੰਟ ਲੈ ਲਏ ਹਨ। ਹੁਣ ਕਿਰਪਾ ਕਰਕੇ ਬੈਠੋ।

**ਇਕ ਆਵਾਜ਼** : ਇਹ ਕੰਸੋਲੀਡੇਸ਼ਨ ਵਿਚ ਚਲੀਆਂ ਗਈਆਂ ਹਨ।

**ਸਰਦਾਰ ਅਜਾਇਬ ਸਿੰਘ ਭੱਟੀ** : ਸਪੀਕਰ ਸਾਹਿਬ, ਕਿਹਾ ਜਾ ਰਿਹਾ ਹੈ ਕਿ ਇਹ ਕੰਸੋਲੀਡੇਸ਼ਨ ਦੇ ਵਿਚ ਆ ਗਈਆਂ ਪਰ ਅੱਜ ਪੰਜਾਬ ਦੀ ਦੋ ਕਰੋੜ 70 ਲੱਖ ਅਬਾਦੀ ਹੋ ਗਈ ਹੈ ਅਤੇ ਅਬਾਦੀ ਵਧਣ ਦੇ ਨਾਲ ਉਹ ਅਬਾਦੀਆਂ ਜਾਂ ਜਿਹੜੇ ਗਰੀਬ ਲੋਕ ਹਨ ਉਨ੍ਹਾਂ ਦੇ ਘਰ ਫੇਰ ਉਥੇ ਹੀ ਚਲੇ ਗਏ ਹਨ। ਇਹ ਕੋਈ ਜ਼ਰੂਰੀ ਨਹੀਂ ਕਿ ਅਸੀਂ ਉਨ੍ਹਾਂ ਨੂੰ ਮਜਬੂਰਨ ਉਥੇ ਠਹਿਰਣ ਦੇ ਲਈ ਜਾਂ ਰਹਿਣ ਦੇ ਲਈ ਕੰਪੈਲ ਕਰਨਾ ਹੈ। ਮੈਂ ਇੰਨੀਆਂ ਬੇਨਤੀਆਂ ਕਰਦਾ ਹੋਇਆ ਹੋਰ ਜ਼ਿਆਦਾ ਨਾ ਕਹਿੰਦਾ ਹੋਇਆ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਪੀਣ ਵਾਲੇ ਪਾਣੀ ਦੀ ਬਹੁਤ ਵੱਡੀ ਸਮੱਸਿਆ ਹੈ, ਉਨ੍ਹਾਂ ਦੇ ਘਰਾਂ ਦੇ ਕੋਲ ਜਿਹੜੀਆਂ ਰੂੜੀਆਂ ਹਨ ਉਨ੍ਹਾਂ ਦੀ ਸਮੱਸਿਆ ਬੜੀ ਵੱਡੀ ਹੈ, ਜਿਨ੍ਹਾਂ ਕਾਰਨ ਉਹ ਨਰਕ ਵਾਲਾ ਜੀਵਨ ਬਤੀਤ ਕਰ ਰਹੇ ਹਨ। ਬਾਦਲ ਸਾਹਿਬ ਬੜੇ ਦਿਆਲੂ ਹਨ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬਾਦਲ ਸਾਹਿਬ ਨੂੰ ਬੜੀ ਨਿਮਰਤਾ ਸਹਿਤ ਬੇਨਤੀ ਕਰਾਂਗਾ ਕਿ ਇਹ ਉਨ੍ਹਾਂ ਲੋਕਾਂ ਬਾਰੇ ਜ਼ਰੂਰ ਵਿਚਾਰ ਕਰਨ, ਕੋਈ ਸਕੀਮ ਲਿਆਉਣ ਔਰ ਉਸ ਨੂੰ ਇਫੈਕਟਿਵਲੀ ਇੰਪਲੀਮੈਂਟ ਕਰਵਾਉਣ ਧੰਨਵਾਦ।

**ਮਾਨਯੋਗ ਸਪੀਕਰ** : ਹਾਂ ਜੀ, ਜਾਖੜ ਸਾਹਿਬ ਜੀ।

**ਸ਼੍ਰੀ ਸੁਨੀਲ ਕੁਮਾਰ ਜਾਖੜ (ਅਬੋਹਰ)** : ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ। ਸਪੀਕਰ ਸਾਹਿਬ, ਫਾਈਨਾਂਸ ਤੇ ਗੱਲ ਕਰਦਾ ਹੋਇਆ I will be Very brief, ਕੱਲ੍ਹ ਇਕ ਇਸ਼ੂ ਰੇਜ਼ ਕੀਤਾ ਗਿਆ ਸੀ, about breaching the limits, ਜਿਹੜੀ ਫਿਸਕਲ ਰਿਸਪਾਂਸੇਬਿਲਟੀ ਮੈਨੇਜਮੈਂਟ ਐਕਟ ਦੀ ਲਿਮਟ ਨੂੰ ਬਜਟ ਵਿਚ ਆਪਾਂ ਕਰਾਸ ਕਰ ਗਏ ਸੀ, My submission through you, Speaker Sahib, is that the Finance Minister should explain whether it is a breach of law. He would say, it would merely entail some penalties. ਇਨ੍ਹਾਂ ਨੇ ਉਹ ਪੈਨਲਟੀਜ਼ ਆਪਣੇ ਬਜਟ ਡਾਕੂਮੈਂਟ ਵਿੱਚ ਐਕਸਪਲੇਨ ਕੀਤੀਆਂ ਹਨ। We are not fiscally responsible in this manner. 500 ਕਰੋੜ ਰੁਪਏ ਦਾ ਸਾਨੂੰ ਸਲਾਨਾ ਲਾਸ ਹੋਵੇਗਾ। Through you, I would ask the Finance Minister to explain ਕਿ ਇਸ 500 ਕਰੋੜ ਰੁਪਏ ਦੀ ਗਾਜ਼ ਕਿਸ ਉੱਪਰ ਗਿਰੇਗੀ? On which Department and who would be affected by that. ਤੁਹਾਡੀ ਜਿਹੜੀ ਬਜਟ ਕੈਲਕੁਲੇਸ਼ਨ ਹੈ ਉਸ ਵਿੱਚ ਇਸ ਦਾ ਇੰਪੈਕਟ ਕਿੱਥੇ ਪਵੇਗਾ? Secondly, Speaker Sahib, during his concluding speech ਇਨ੍ਹਾਂ ਨੇ ਬੜਾ fancy word ਇਸਤੇਮਾਲ ਕੀਤਾ ਹੈ, ਏ.ਆਰ.ਐਮ., I belive that word ARM stands for additional resource mobilization. 3600 ਕਰੋੜ ਰੁਪਏ ਦੀ ਇਨ੍ਹਾਂ ਨੇ ਗੱਲ ਕੀਤੀ ਹੈ ਕਿ ਇਸ ਨਾਲ ਅਡੀਸ਼ਨਲ ਰਿਸੋਰਸ ਮੋਬੇਲਾਈਜ਼ ਕਰਾਂਗੇ। ਮੈਂ ਆਨਰੇਬਲ ਮਨਿਸਟਰ ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਉਹ ਇਸ ਉੱਤੇ ਚਾਨਣਾ ਪਾਉਣ ਕਿ ਇਹ ਕਿਸ ਵਾਸਤੇ ਕੀ-ਕੀ ਕਰਨਗੇ? whether he has arrived at some

consensus or whether he is waiting for somebody? ਇਨ੍ਹਾਂ ਗੱਲਾਂ ਤੇ before he gets up to intervene to get the budget passed, ਜ਼ਰੂਰ ਚਾਨਣਾ ਪਾਉਣ।

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ)** : ਸਪੀਕਰ ਸਾਹਿਬ, ਜਿਹੜੀ ਇਨ੍ਹਾਂ ਨੇ 500 ਕਰੋੜ ਦੀ ਗੱਲ ਕੀਤੀ ਹੈ ਉਸ ਵਿੱਚ 150 ਕਰੋੜ ਰੁਪਿਆ ਤਾਂ ਸਮਾਲ ਸੇਵਿੰਗਜ਼ ਦਾ ਇੰਟਰਸਟ ਹੈ, ਜੋ 9% ਹੈ। ਦੂਸਰਾ, ਜਿਹੜੀਆਂ ਸਟੇਟ ਸਪੈਸਿਫਿਕ ਗਰਾਂਟਸ ਹਨ, ਉਹ ਵੱਖ ਵੱਖ ਡਿਪਾਰਟਮੈਂਟਾਂ ਦੀਆਂ ਹਨ, ਉਹ ਇਸ ਨਾਲ ਉਨ੍ਹਾਂ ਨੇ ਲਿੰਕ ਕੀਤੀਆਂ ਹਨ। ਕਿਉਂਕਿ ਸਾਡਾ ਜਿਹੜਾ ਰੈਵੇਨਿਊ ਡੈਫੇਸਿਟ ਹੈ ਉਹ anyway over and above ਜਾ ਚੁੱਕਾ ਹੈ। ਉਸ ਨੂੰ ਅਸੀਂ ਪਹਿਲਾਂ ਹੀ ਬਜਟ ਵਿੱਚ account for ਕਰ ਚੁੱਕੇ ਹਾਂ।

**Shri Sunil Kumar Jakhar :** This is no explanation. ਇਨ੍ਹਾਂ ਨੇ ਕਿਹਾ ਹੈ ਕਿ ਸਾਡੇ ਤੋਂ ਸੇਵਿੰਗ ਵਿੱਚ ਫਾਲਤੂ ਚਾਰਜ਼ ਕਰਨੇ ਹਨ, I am talking about the end result. The end result would be ਕਿ ਸਰਕਾਰ ਦਾ ਰੈਵੇਨਿਊ, ਜੋ ਇਹ ਐਕਸਪੈਕਟ ਕਰ ਰਹੇ ਸਨ, ਜਿਹੜੀ ਇਨ੍ਹਾਂ ਨੇ ਕੈਲਕੁਲੇਸ਼ਨ ਕੀਤੀ ਹੈ ਉਹ ਤਾਂ 500 ਕਰੋੜ ਰੁਪਏ ਹੈ....

**ਮਾਨਯੋਗ ਸਪੀਕਰ** : ਤੁਸੀਂ ਉਨ੍ਹਾਂ ਦੇ ਧਿਆਨ ਵਿੱਚ ਗੱਲ ਲਿਆ ਦਿੱਤੀ ਹੈ, ਉਹ ਦੇਖ ਲੈਣਗੇ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਇਹ ਐਕਸਪਲੇਨ ਕਰ ਦੇਣ ਤਾਂ ਕਿ ਲੋਕਾਂ ਨੂੰ ਪਤਾ ਤਾਂ ਲੱਗੇ। He has not explained.

**Mr. Speaker :** This is not the stage of discussion.

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਮੈਂ ਇਨ੍ਹਾਂ ਨੂੰ ਪਹਿਲਾਂ ਹੀ ਦੱਸ ਦਿੱਤਾ ਹੈ ਕਿ ਅਸੀਂ ਇਸ ਨੂੰ ਪਹਿਲਾਂ ਹੀ ਬਜਟ ਵਿੱਚ account for ਕਰ ਚੁੱਕੇ ਹਾਂ ਕਿਉਂਕਿ ਰੈਵੇਨਿਊ ਡੈਫੇਸਿਟ ਕਾਫ਼ੀ ਓਵਰ ਸ਼ੂਟ ਕਰ ਚੁੱਕਿਆ। ਪਿਛਲੇ ਸਾਲ ਵੀ ਕਾਫ਼ੀ ਓਵਰ ਸ਼ੂਟ ਕਰ ਗਿਆ ਸੀ ਜਿਸ ਕਰਕੇ ਸਾਨੂੰ ਪਤਾ ਸੀ ਕਿ ਇਹ ਕਰਨਾ ਪੈਣਾ ਹੈ।

**ਮਾਨਯੋਗ ਸਪੀਕਰ** : ਜੇਕਰ ਮਾਨਯੋਗ ਮੈਂਬਰ ਸਹਿਮਤ ਹੋਣ ਤਾਂ ਇਹ ਸਾਰੀਆਂ ਮੰਗਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈਆਂ ਰੱਖ ਲਈਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

**ਮੰਗ ਨੰ: 1**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 8526524000 ਰੁਪਏ ਅਤੇ ਪੂੰਜੀਗਤ ਲੇਖੇ ਤੇ 84335000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 2**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 4185011000 ਰੁਪਏ ਅਤੇ ਪੂੰਜੀਗਤ ਲੇਖੇ ਤੇ 545100000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 3**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1130222000 ਰੁਪਏ ਅਤੇ ਪੂੰਜੀਗਤ ਲੇਖੇ ਤੇ 10000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਹਿਕਾਰਤਾ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 4**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 333765000 ਰੁਪਏ ਅਤੇ ਪੂੰਜੀਗਤ ਲੇਖੇ ਤੇ 140000000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰੱਖਿਆ ਸੇਵਾਵਾਂ ਦੀ ਭਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 5**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 59275318000 ਰੁਪਏ ਅਤੇ ਪੂੰਜੀਗਤ ਲੇਖੇ ਤੇ 2543875000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੱਖਿਆ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 6**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 796637000 ਰੁਪਏ ਤੋਂ ਵੱਧ ਨਾ

ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੋਣਾਂ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 7

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1811095000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਬਕਾਰੀ ਅਤੇ ਕਰ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 8

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 115888517000 ਰੁਪਏ ਅਤੇ ਪੂੰਜੀਗਤ ਲੇਖੇ ਤੇ 116609960000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਵਿੱਤ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 9

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 8403636000 ਰੁਪਏ ਅਤੇ ਪੂੰਜੀਗਤ ਲੇਖੇ ਤੇ 5634000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖੁਰਾਕ ਅਤੇ ਸਪਲਾਈਜ਼ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 10

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 2037984000 ਰੁਪਏ ਅਤੇ ਪੂੰਜੀਗਤ ਲੇਖੇ ਤੇ 263700000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਮ ਪ੍ਰਸ਼ਾਸਨ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 11

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 22145852000 ਰੁਪਏ ਅਤੇ ਪੂੰਜੀਗਤ ਲੇਖੇ ਤੇ 1890629000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 12

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 39097580000 ਰੁਪਏ ਅਤੇ ਪੂੰਜੀਗਤ

[ ਮਾਨਯੋਗ ਸਪੀਕਰ]

ਲੇਖੇ ਤੇ 937215000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 13

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 2003451000 ਰੁਪਏ ਅਤੇ ਪੂੰਜੀਗਤ ਲੇਖੇ ਤੇ 157675000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਉਦਯੋਗ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 14

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 400373000 ਰੁਪਏ ਅਤੇ ਪੂੰਜੀਗਤ ਲੇਖੇ ਤੇ 5000000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 15

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 59744495000 ਰੁਪਏ ਅਤੇ ਪੂੰਜੀਗਤ ਲੇਖੇ ਤੇ 9664702000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 16

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 640453000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਕਿਰਤ ਅਤੇ ਰੋਜ਼ਗਾਰ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 17

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 5767004000 ਰੁਪਏ ਅਤੇ ਪੂੰਜੀਗਤ ਲੇਖੇ ਤੇ 11030054000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 18

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 237868000 ਰੁਪਏ ਅਤੇ ਪੂੰਜੀਗਤ

ਲੇਖੇ ਤੇ 180800000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪ੍ਰਸੋਨਲ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 19

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1050672000 ਰੁਪਏ ਅਤੇ ਪੂੰਜੀਗਤ ਲੇਖੇ ਤੇ 1157700000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਯੋਜਨਾਬੰਦੀ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 21

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 13482189000 ਰੁਪਏ ਅਤੇ ਪੂੰਜੀਗਤ ਲੇਖੇ ਤੇ 6768200000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਨਿਰਮਾਣ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 22

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 13211670000 ਰੁਪਏ ਅਤੇ ਪੂੰਜੀਗਤ ਲੇਖੇ ਤੇ 80640000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਮਾਲ ਅਤੇ ਪੁਨਰਵਾਸ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 23

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 18309209000 ਰੁਪਏ ਅਤੇ ਪੂੰਜੀਗਤ ਲੇਖੇ ਤੇ 1910874000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਦਿਹਾਤੀ ਵਿਕਾਸ ਅਤੇ ਪੰਚਾਇਤ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 24

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 179144000 ਰੁਪਏ ਅਤੇ ਪੂੰਜੀਗਤ ਲੇਖੇ ਤੇ 119900000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਾਇੰਸ ਤਕਨਾਲੋਜੀ ਅਤੇ ਵਾਤਾਵਰਣ ਦੇ ਸਬੰਧ ਵਿਚ ਕੀਤੀ ਜਾਵੇਗੀ।

[ ਮਾਨਯੋਗ ਸਪੀਕਰ]

## ਮੰਗ ਨੰ: 25

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 25900658000 ਰੁਪਏ ਅਤੇ ਪੂੰਜੀਗਤ ਲੇਖੇ ਤੇ 8031005000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਮਾਜਿਕ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 26

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 321484000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰਾਜ ਵਿਧਾਨ ਮੰਡਲ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 27

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 2318945000 ਰੁਪਏ ਅਤੇ ਪੂੰਜੀਗਤ ਲੇਖੇ ਤੇ 1523388000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 28

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 529944000 ਰੁਪਏ ਅਤੇ ਪੂੰਜੀਗਤ ਲੇਖੇ ਤੇ 896850000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲੇ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 29

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 3557709000 ਰੁਪਏ ਅਤੇ ਪੂੰਜੀਗਤ ਲੇਖੇ ਤੇ 268320000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਟ੍ਰਾਂਸਪੋਰਟ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰ: 30

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 379298000 ਰੁਪਏ ਅਤੇ ਪੂੰਜੀਗਤ ਲੇਖੇ ਤੇ 453000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2012-13 ਲਈ ਰਾਜਪਾਲ ਨੂੰ ਉਨ੍ਹਾਂ

ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੌਕਸੀ ਦੇ ਸਬੰਧ ਵਿਚ ਕੀਤੀ ਜਾਵੇਗੀ।

*ਪ੍ਰਸਤਾਵ ਪ੍ਰਵਾਨ ਹੋਇਆ। (ਥੰਪਿੰਗ)*

---

## (II) THE PUNJAB APPROPRIATION (No.2) BILL, 2012

**ਮਾਨਯੋਗ ਸਪੀਕਰ** : ਵਿੱਤ ਮੰਤਰੀ ਜੀ ਹੁਣ ਪੰਜਾਬ ਐਪਰੋਪਰੀਏਸ਼ਨ (ਨੰ:2) ਬਿਲ, 2012 ਪੇਸ਼ ਕਰਨਗੇ।

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ)** : ਮਾਨਯੋਗ ਸਪੀਕਰ ਸਾਹਿਬ, ਮੈਂ ਪੰਜਾਬ ਨਮਿੱਤਣ (ਨੰ:2) ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ ਕਿ ਪੰਜਾਬ ਨਮਿੱਤਣ (ਨੰ: 2) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ। ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

### ਕਲਾਜ਼ਾਂ 2 ਅਤੇ 3

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ: ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸ਼ਡਿਊਲ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਸ਼ਡਿਊਲ ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਵਿੱਤ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨਗੇ।

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਨਮਿੱਤਣ (ਨੰ: 2) ਬਿਲ, 2012 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਵੀਰਵਾਰ, ਮਿਤੀ 28 ਜੂਨ, 2012 ਦੇ 10.00 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ।

| |
|---|
| *2.28 ਵਜੇ ਬਾਅਦ ਦੁਪਹਿਰ |

(*ਇਸ ਉਪ੍ਰੰਤ ਸਦਨ ਵੀਰਵਾਰ, ਮਿਤੀ 28 ਜੂਨ, 2012 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

---

# PUNJAB VIDHAN SABHA

## DEBATES

*Friday, the 29th June, 2012*

**Vol. II-No. 8**

OFFICIAL REPORT




CONTENTS



**Punjab Vidhan Sabha Secretariat, Chandigarh.**

**Price : Rs.**________

**Legislative Business :**

) 64
) 66
) 70
) 72
) 74
) 92
98

## PUNJAB VIDHAN SABHA

*Friday, the 29th June, 2012*

*The Vidhan Sabha met in the Punjab Vidhan Sabha Hall, Vidhan Bhawan, Sector-1, Chandigarh at 10.00 A.M. Mr. Speaker (Doctor Charnjit Singh Atwal) in the Chair.*

---

## STARRED QUESTIONS AND ANSWERS

ਮਾਨਯੋਗ ਸਪੀਕਰ : ਪ੍ਰਸ਼ਨ ਕਾਲ । ਸਰਦਾਰ ਦਰਸ਼ਨ ਸਿੰਘ ਕੋਟਫੱਤਾ ਜੀ ।

### ਸ਼ਗਨ ਸਕੀਮ ਅਧੀਨ ਪੈਂਡਿੰਗ ਕੇਸਾਂ ਦੀ ਗਿਣਤੀ

*77 ਸਰਦਾਰ ਦਰਸ਼ਨ ਸਿੰਘ ਕੋਟਫੱਤਾ : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਬਠਿੰਡਾ ਵਿੱਚ ਸ਼ਗਨ ਸਕੀਮ ਅਧੀਨ ਕੁੱਲ ਕਿੰਨੇ ਕੇਸ ਇਸ ਵੇਲੇ ਅਦਾਇਗੀ ਲਈ ਪੈਂਡਿੰਗ ਪਏ ਹਨ ਅਤੇ ਸਬੰਧਤ ਵਿਅਕਤੀਆਂ ਨੂੰ ਇਨ੍ਹਾਂ ਦੀ ਅਦਾਇਗੀ ਕਿੰਨੇ ਚਿਰ ਵਿੱਚ ਕਰ ਦਿੱਤੀ ਜਾਵੇਗੀ ?

ਸਰਦਾਰ ਗੁਲਜ਼ਾਰ ਸਿੰਘ ਰਣੀਕੇ : ਜ਼ਿਲ੍ਹਾ ਬਠਿੰਡਾ ਵਿੱਚ ਸ਼ਗਨ ਸਕੀਮ ਅਧੀਨ ਅਦਾਇਗੀ ਲਈ ਕੁੱਲ 5254 ਕੇਸ ਪਏ ਹਨ । ਸਾਲ 2009-10 ਅਤੇ 2010-11 ਨਾਲ ਸਬੰਧਤ ਪੈਂਡਿੰਗ ਯੋਗ ਕੇਸਾਂ ਦਾ ਨਿਪਟਾਰਾ ਡੀ.ਸੀ. ਸਾਹਿਬ ਦੀ ਵੈਰੀਫਿਕੇਸ਼ਨ ਹੋਣ ਉਪਰੰਤ ਕਰ ਦਿੱਤਾ ਜਾਵੇਗਾ । ਸਾਲ 2011-12 ਦੇ ਲੰਬਿਤ ਯੋਗ ਕੇਸਾਂ ਦਾ ਨਿਪਟਾਰਾ ਮਿਤੀ 15-7-2012 ਤੱਕ ਕਰ ਦਿੱਤਾ ਜਾਵੇਗਾ । ਸਾਲ 2012-13 ਦੇ ਪੈਂਡਿੰਗ ਯੋਗ ਕੇਸ ਵਿੱਤ ਵਿਭਾਗ ਤੋਂ ਲੋੜੀਂਦੇ ਫੰਡ ਪ੍ਰਾਪਤ ਹੋਣ ਤੇ ਨਿਪਟਾਏ ਜਾਣਗੇ ।

ਸਰਦਾਰ ਦਰਸ਼ਨ ਸਿੰਘ ਕੋਟਫੱਤਾ : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਅੱਗੇ ਤੋਂ ਵੀ ਕੇਸ ਆਉਣਗੇ ਉਨ੍ਹਾਂ ਬਾਰੇ ਵੀ ਦੱਸਿਆ ਜਾਵੇ ਕਿ ਇਹ ਕਿੰਨੀ ਦੇਰ ਬਾਅਦ ਕਲੀਅਰ ਕਰ ਦਿੱਤੇ ਜਾਣਗੇ ?

ਮਾਨਯੋਗ ਸਪੀਕਰ : ਅੱਗੇ ਤੋਂ ਆਉਣ ਵਾਲੇ ਕੇਸਾਂ ਦਾ ਕੀ ਮਤਲਬ ਹੈ । ਤੁਸੀਂ ਪੈਂਡਿੰਗ ਕੇਸਾਂ ਬਾਰੇ ਪੁੱਛੋ ।

ਮੰਤਰੀ : ਨਹੀਂ ਜੀ, ਮੈਂ ਦੱਸ ਦਿੰਦਾ ਹਾਂ ਜੀ । ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਸੀ.ਐਮ. ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਸਭ ਤੋਂ ਵੱਧ ਧਿਆਨ ਜਿਹੜੇ ਸਾਡੇ ਬਕਾਏ ਸੀ, ਉਨ੍ਹਾਂ ਤੇ ਦਿੱਤਾ ਹੈ । ਮੈਂ ਫਾਈਨਾਂਸ ਮਨਿਸਟਰ

[ਭਲਾਈ ਮੰਤਰੀ]
ਸਾਹਿਬ ਦਾ ਵੀ ਧੰਨਵਾਦ ਕਰਦਾ ਹਾਂ । ਸਾਲ 2009 ਤੇ 2010 ਦੇ ਜਿਹੜੇ ਬਕਾਇਆ ਕੇਸ ਹਨ, ਉਹ ਸਾਰੇ ਹੀ ਡੀ. ਸੀ. ਸਾਹਿਬ ਦੀਆਂ ਵੈਰੀਫਿਕੇਸ਼ਨਾਂ ਹੋਣ ਤੇ ਛੇ ਮਹੀਨਿਆਂ ਦੇ ਅੰਦਰ ਕੰਪਲੀਟ ਕਰ ਦਿਆਂਗੇ । ਇਹ ਸਿਸਟਮ ਅੱਗੇ ਤੋਂ ਆਨਲਾਈਨ ਹੋ ਜਾਵੇਗਾ । ਸਾਨੂੰ 108 ਕਰੋੜ ਰੁਪਿਆ ਮਿਲ ਗਿਆ, 9 ਕਰੋੜ ਰੁਪਿਆ ਮਹੀਨੇ ਦਾ ਬਣਦਾ ਹੈ । ਇਹ ਸਾਰਾ ਹੁਣ ਆਨਲਾਈਨ ਹੋ ਜਾਣਾ ਹੈ । ਇਸ ਕਰਕੇ ਹੁਣ ਇਸ ਵਿੱਚ ਕੋਈ ਬਹੁਤ ਪਰੇਸ਼ਾਨੀ ਵਾਲੀ ਗੱਲ ਨਹੀਂ ਰਹਿ ਗਈ ਜੀ ।

**ਸਰਦਾਰ ਸਾਧੂ ਸਿੰਘ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਹਾਲੇ 2-3 ਦਿਨ ਪਹਿਲਾਂ ਹੀ ਨਾਭਾ ਸ਼ਹਿਰ ਬਾਰੇ ਸਵਾਲ ਸੀ ਉਸ ਵਿੱਚ ਇਨ੍ਹਾਂ ਨੇ ਪਿਛਲੇ 2-3 ਸਾਲ ਬਾਰੇ ਕਿਹਾ ਹੈ ਕਿ 31/7 ਤੱਕ ਅਸੀਂ ਸਾਰਾ ਪੂਰਾ ਕਰ ਦਿਆਂਗੇ।

**ਮਾਨਯੋਗ ਸਪੀਕਰ** : ਹੁਣ ਉਨ੍ਹਾਂ ਨੇ 15/7 ਤੱਕ ਹੀ ਕਿਹਾ ਹੈ ।

**ਸਰਦਾਰ ਸਾਧੂ ਸਿੰਘ** : ਨਹੀਂ ਜੀ, 31/7 ਤੱਕ ਦਾ ਇਨ੍ਹਾਂ ਦਾ ਜਵਾਬ ਆਇਆ ਹੋਇਆ ਹੈ । ਮੇਰੇ ਕੋਲ ਰਿਟਨ ਪਿਆ ਹੈ । ਹੁਣ ਇਹ ਕਹਿ ਰਹੇ ਹਨ ਕਿ 5-6 ਮਹੀਨਿਆਂ ਵਿੱਚ ਕਰ ਦਿਆਂਗੇ ।

**ਮਾਨਯੋਗ ਸਪੀਕਰ** : ਇਸ ਵਿੱਚ ਤਾਂ ਕੋਈ ਫਰਕ ਨਹੀਂ ਹੈ ਜੀ ।

**ਸਰਦਾਰ ਸਾਧੂ ਸਿੰਘ** : ਫਰਕ ਕਿਉਂ ਨਹੀਂ ਹੈ ਜੀ । ਕਿੱਥੇ ਅਗਲੇ ਮਹੀਨੇ 31 ਤਰੀਕ ਤੱਕ ਕਰਨਾ ਹੈ, ਕਿੱਥੇ ਹੁਣ ਇਹ 5-6 ਮਹੀਨਿਆਂ ਦੀ ਗੱਲ ਕਰ ਰਹੇ ਹਨ ।

**ਮਾਨਯੋਗ ਸਪੀਕਰ** : ਨਹੀਂ ਜੀ, 15/7 ਉਨ੍ਹਾਂ ਨੇ ਕਿਹਾ ਹੈ ।(ਵਿਘਨ)

**ਮੰਤਰੀ** : ਉਹ ਵੀ ਮੈਂ ਦੱਸ ਦਿੰਦਾ ਹਾਂ ਜੀ ।ਮਾਨਯੋਗ ਮੈਂਬਰ ਸਾਹਿਬ ਨੇ ਉਸ ਦਿਨ ਥੋੜ੍ਹਾ ਧਿਆਨ ਨਹੀਂ ਦਿੱਤਾ ।. ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀਆਂ ਵੈਰੀਫਿਕੇਸ਼ਨਾਂ ਆ ਗਈਆਂ ਹਨ ਉਹ ਨਾਲ ਨਾਲ ਹੋਣਗੀਆਂ । ਪੈਸੇ ਦੀ ਪਰੇਸ਼ਾਨੀ ਕੋਈ ਨਹੀਂ ਹੈ । ਜਿਹੜੀਆਂ ਸਾਲ 2009-10 ਦੀਆਂ ਐਪਲੀਕੇਸ਼ਨਾਂ ਪਹਿਲਾਂ ਆਈਆਂ ਹਨ, ਵੈਰੀਫਿਕੇਸ਼ਨ ਹੋ ਕੇ ਉਨ੍ਹਾਂ ਦਾ ਕੰਮ ਵੀ ਹੁਣ ਨਾਲ ਨਾਲ ਤੁਰਿਆ ਆਉਣਾ ਹੈ ।

**ਸਰਦਾਰ ਸਾਧੂ ਸਿੰਘ** : ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਇਨ੍ਹਾਂ ਨੇ ਰਿਟਨ ਦਿੱਤਾ ਹੈ ਕਿ ਜਿਹੜਾ ਸੱਤਵਾਂ ਮਹੀਨਾ ਹੈ, ਉਸਦੀ 31 ਤਾਰੀਖ ਤੱਕ ਅਸੀਂ ਸਾਰੇ ਕਰ ਦੇਣੇ ਹਨ । ਅੱਜ ਇਹ ਮੁੱਕਰ ਰਹੇ ਹਨ ।

ਮਾਨਯੋਗ ਸਪੀਕਰ : ਉਹ ਉਨ੍ਹਾਂ ਨੇ ਨਾਭੇ ਦਾ ਕਿਹਾ ਹੈ ।

ਸਰਦਾਰ ਸਾਧੂ ਸਿੰਘ : ਨਾਭੇ ਦੀ ਹੋ ਜਾਵੇਗੀ ਨਾ! ਹੁਣ ਇਸ ਤੋਂ ਨਾ ਮੁਕਰਿਓ ।

ਮਾਨਯੋਗ ਸਪੀਕਰ : ਪਲੀਜ਼ ਬੈਠ ਜਾਓ ਜੀ । ਅਗਲਾ ਸਵਾਲ ਜੀ । ਸਰਦਾਰ ਅਜੀਤ ਇੰਦਰ ਸਿੰਘ ਜੀ ਮੋਫ਼ਰ ।

---------

## ਕੈਂਸਰ ਦੇ ਮਰੀਜ਼ਾਂ ਦੀ ਗਿਣਤੀ

*64. (1) ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ
(2) ਸਰਦਾਰ ਦਰਸ਼ਨ ਸਿੰਘ ਕੋਟਫੱਤਾ
(3) ਸ਼੍ਰੀ ਪ੍ਰੇਮ ਮਿੱਤਲ
(4) ਸਰਦਾਰ ਅਜਾਇਬ ਸਿੰਘ ਭੱਟੀ
(5) ਸ਼੍ਰੀਮਤੀ ਕਰਨ ਕੌਰ ਬਰਾੜ

: ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ –

(ੳ) 1 ਜਨਵਰੀ, 2010 ਤੋਂ ਮਿਤੀ ਅੰਤ ਤੱਕ ਰਾਜ ਵਿੱਚ ਦਰਜ ਕੀਤੇ ਗਏ ਕੈਂਸਰ ਦੇ ਮਰੀਜ਼ਾਂ ਦੀ ਸਬ-ਡਵੀਜ਼ਨ-ਵਾਰ ਕੁੱਲ ਗਿਣਤੀ ਕਿੰਨੀ ਹੈ ;

(ਅ) ਕੀ ਰਾਜ ਵਿੱਚ ਗਰੀਬ ਵਰਗਾਂ ਨਾਲ ਸਬੰਧਤ ਕੈਂਸਰ ਅਤੇ ਹੋਰ ਭਿਆਨਕ ਬਿਮਾਰੀਆਂ ਤੋਂ ਪੀੜਤ ਵਿਅਕਤੀਆਂ ਨੂੰ ਵਿੱਤੀ ਸਹਾਇਤਾ ਦੇਣ ਦਾ ਪ੍ਰਬੰਧ ਹੈ ; ਜੇਕਰ ਅਜਿਹਾ ਹੋਵੇ ਤਾਂ ਕਿੰਨੇ ਵਿਅਕਤੀਆਂ ਨੇ ਵਿੱਤੀ ਸਹਾਇਤਾ ਲਈ ਬੇਨਤੀ ਕੀਤੀ, ਦਿੱਤੀ ਗਈ ਵਿੱਤੀ ਸਹਾਇਤਾ ਦੇ ਵੇਰਵੇ ਅਤੇ ਉਨ੍ਹਾਂ ਹਸਪਤਾਲਾਂ ਦੇ ਨਾਂ ਕੀ-ਕੀ ਹਨ ਜਿੱਥੇ ਉਕਤ ਮਰੀਜ਼ਾਂ ਦਾ ਇਲਾਜ ਕੀਤਾ ਗਿਆ ਹੈ ;

(ੲ) ਕੀ ਮਾਲਵਾ ਖੇਤਰ ਵਿੱਚ ਕੈਂਸਰ ਦੇ ਮਰੀਜ਼ਾਂ ਦੀ ਜ਼ਿਆਦਾ ਗਿਣਤੀ ਦੇ ਮੱਦੇ-ਨਜ਼ਰ ਇਸ ਖਿੱਤੇ ਵਿੱਚ ਕੈਂਸਰ ਹਸਪਤਾਲ ਖੋਲ੍ਹਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਵੇਰਵਾ ਦਿੱਤਾ ਜਾਵੇ ;

(ਸ) ਕੈਂਸਰ ਦੀ ਬਿਮਾਰੀ ਦਾ ਜਲਦੀ ਤੋਂ ਜਲਦੀ ਪਤਾ ਲਗਾਉਣ ਲਈ ਕੀ ਉਪਰਾਲੇ ਕੀਤੇ ਜਾ ਰਹੇ ਹਨ ?

ਸ਼੍ਰੀ ਮਦਨ ਮੋਹਨ ਮਿੱਤਲ : (ੳ) ਲੋੜੀਂਦੀ ਸੂਚਨਾ *ਅਨੁਲੱਗ-ੳ ਤੇ ਦਰਸਾਈ ਗਈ ਹੈ ।

(ਅ) ਜੀ ਹਾਂ, ਰਾਜ ਵਿੱਚ ਗਰੀਬ ਵਰਗਾਂ ਨਾਲ ਸਬੰਧਤ ਕੈਂਸਰ ਤੋਂ ਪੀੜਤ ਵਿਅਕਤੀਆਂ ਨੂੰ ਵਿੱਤੀ ਸਹਾਇਤਾ ਹੇਠ ਲਿਖੀਆਂ ਸਕੀਮਾਂ ਰਾਹੀਂ ਦਿੱਤੀ ਜਾਂਦੀ ਹੈ :-

1. ਮੁੱਖ ਮੰਤਰੀ, ਪੰਜਾਬ ਕੈਂਸਰ ਰਾਹਤ ਕੋਸ਼ ਸਕੀਮ-ਲੋੜੀਂਦੀ ਸੂਚਨਾ*ਅਨੁਲੱਗ-ਅ ਤੇ ਦਰਸਾਈ ਗਈ ਹੈ ।
2. ਸਕੂਲ ਹੈਲਥ ਪ੍ਰੋਗਰਾਮ- ਲੋੜੀਂਦੀ ਸੂਚਨਾ*ਅਨੁਲੱਗ-ੲ ਤੇ ਦਰਸਾਈ ਗਈ ਹੈ ।
3. ਪੰਜਾਬ ਸਟੇਟ ਇਲਨੈਸ ਫੰਡ- ਲੋੜੀਂਦੀ ਸੂਚਨਾ*ਅਨੁਲੱਗ-ਸ ਤੇ ਦਰਸਾਈ ਗਈ ਹੈ ।

(ੲ) ਜੀ ਹਾਂ, ਮਾਲਵਾ ਖੇਤਰ ਵਿੱਚ ਕੈਂਸਰ ਦੇ ਮਰੀਜ਼ਾਂ ਦੇ ਇਲਾਜ ਲਈ ਰਾਜ ਸਰਕਾਰ ਵੱਲੋਂ ਪਬਲਿਕ ਪ੍ਰਾਈਵੇਟ ਪਾਰਟਨਰਸ਼ਿਪ ਅਧੀਨ ਮੈਕਸ ਹੈਲਥ ਕੇਅਰ ਨਾਲ ਸਮਝੌਤਾ ਕਰਕੇ ਸਿਵਲ ਹਸਪਤਾਲ, ਬਠਿੰਡਾ ਵਿਖੇ ਸੁਪਰ ਸਪੈਸ਼ਲਿਟੀ ਕੈਂਸਰ ਹਸਪਤਾਲ ਸਥਾਪਿਤ ਕੀਤਾ ਗਿਆ ਹੈ । ਇਹ ਹਸਪਤਾਲ ਸ਼ੁਰੂ ਹੋ ਚੁੱਕਾ ਹੈ । ਮਾਲਵਾ ਬੈਲਟ ਵਿੱਚ ਬਠਿੰਡਾ ਵਿਖੇ ਅਡਵਾਂਸਡ ਕੈਂਸਰ ਡਾਇਗਨੌਸਟਿਕ, ਟਰੀਟਮੈਂਟ ਐਂਡ ਟਰੇਨਿੰਗ ਇੰਸਟੀਚਿਊਟ ਫਾਰ ਪੈਰਾ-ਮੈਡੀਕਸ ਦਾ ਨਿਰਮਾਣ ਬਾਬਾ ਫਰੀਦ ਯੂਨੀਵਰਸਿਟੀ ਆਫ ਹੈਲਥ ਸਾਇੰਸਜ਼, ਫਰੀਦਕੋਟ ਦੇ ਅਧੀਨ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਇਸ ਦੀ ਅਨੁਮਾਨਤ ਲਾਗਤ ਰੁਪਏ 60.00 ਕਰੋੜ ਹੈ ।

(ਸ) ਲੋੜੀਂਦੀ ਸੂਚਨਾ ** ਅਨੁਲੱਗ-ਹ ਤੇ ਦਰਸਾਈ ਗਈ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਠੀਕ ਹੈ ਕਿ ਜਿਸ ਤਰ੍ਹਾਂ ਪੁੱਛਿਆ ਗਿਆ ਸੀ ਸਬ-ਡਵੀਜ਼ਨ ਵਾਈਜ਼ ਉਸ ਤਰ੍ਹਾਂ ਸਭ ਵੇਰਵੇ ਆ ਗਏ ਹਨ । ਦੂਸਰਾ ਗਰੀਬ ਵਰਗ ਦੇ ਲੋਕਾਂ ਵਾਸਤੇ ਕੈਂਸਰ ਇੱਕ ਭਿਆਨਕ ਬਿਮਾਰੀ ਹੈ, ਇੱਕ ਤਾਂ ਇਹਦੇ ਲਈ ਵਿੱਤੀ ਸਹਾਇਤਾ ਵਾਸਤੇ ਮਾਨਯੋਗ ਸੀ. ਐਮ. ਕੋਲ ਰਿਕੁਐਸਟ ਪਹੁੰਚਦੀ ਹੈ । ਦਰਖਾਸਤਾਂ ਪਹੁੰਚਦੀਆਂ ਹਨ, ਉਹਦੇ ਵਿੱਚ ਕਈ ਰਹਿ ਜਾਂਦੇ ਹਨ । ਕੀ ਇਹ ਉਸਦੇ ਬਾਰੇ ਕੋਈ ਸਪੈਸ਼ਲ ਫਾਰਮ ਵਗੈਰਾ ਜਾਰੀ ਕਰ ਦੇਣਗੇ ਤਾਂ ਕਿ ਜਿਹੜੇ ਮਰੀਜ਼ ਹਨ ਉਨ੍ਹਾਂ ਨੂੰ ਕੋਈ ਤਕਲੀਫ ਨਾ ਹੋਵੇ? ਜਿਹੜੀ ਉਨ੍ਹਾਂ ਨੂੰ ਇਲਾਜ ਕਰਵਾਉਣ ਵਾਸਤੇ ਰਾਸ਼ੀ ਮਿਲਣੀ ਹੈ, ਉਹ ਉਸੇ ਵੇਲੇ ਮੌਕੇ ਤੇ ਹੀ ਮਿਲ ਜਾਇਆ ਕਰੇ । ਤੀਸਰਾ ਸਭ ਤੋਂ ਵੱਡੀ ਗੱਲ ਹੈ ਕੀਮੋਥਰੈਪੀ ਦੀ ।

---

**Placed in the Revisor Branch.

ਕੀਮੋਥਰੈਪੀ ਇਥੇ ਬਹੁਤ ਮਹਿੰਗੀ ਪੈਂਦੀ ਹੈ । ਲੱਖ ਦੋ ਲੱਖ ਰੁਪਏ ਤੋਂ ਘੱਟ ਇਸ ਤੇ ਖਰਚਾ ਨਹੀਂ ਆਉਂਦਾ । ਗਰੀਬ ਮਰੀਜ਼ਾਂ ਨੂੰ ਕੈਂਸਰ ਦੇ ਇਲਾਜ ਵਾਸਤੇ ਬੀਕਾਨੇਰ ਜਾਣਾ ਪੈਂਦਾ ਹੈ । ਬੀਕਾਨੇਰ ਹੋਰ ਕੁਝ ਨਹੀਂ ਹੈ । ਰਾਜਸਥਾਨ ਸਰਕਾਰ ਨੇ ਕੀਮੋਥਰੈਪੀ ਫਰੀ ਕੀਤੀ ਹੋਈ ਹੈ । ਜਿਹੜੇ ਸਾਡੇ ਮਰੀਜ਼ ਇੱਥੋਂ ਪੰਜਾਬ ਵਿੱਚੋਂ ਜਾਂਦੇ ਹਨ, ਉਨ੍ਹਾਂ ਵਿੱਚੋਂ ਅੱਧੇ ਮਰੀਜ਼ ਤਾਂ ਕੇਵਲ ਕੀਮੋ ਕਰਵਾਉਣ ਲਈ ਹੀ ਜਾਂਦੇ ਹਨ । ਕੀ ਮਾਨਯੋਗ ਮੰਤਰੀ ਜੀ ਗਰੀਬਾਂ ਲਈ ਕੀਮੋ ਫਰੀ ਕਰਨ ਦੀ ਕੋਈ ਯੋਜਨਾ ਤਿਆਰ ਕਰਨਗੇ ? ਅੱਗੇ ਸਪੀਕਰ ਸਾਹਿਬ, ਮੇਰਾ ਕਹਿਣਾ ਇਹ ਹੈ.............

ਮਾਨਯੋਗ ਸਪੀਕਰ : ਨਹੀਂ ਜੀ, ਪਹਿਲਾਂ ਤੁਸੀਂ ਆਪਣੀਆਂ ਪਹਿਲੀਆਂ ਸਪਲੀਮੈਂਟਰੀਜ਼ ਦਾ ਜਵਾਬ ਲੈ ਲਓ । ਪਹਿਲਾਂ ਉਨ੍ਹਾਂ ਨੂੰ ਇਸ ਦਾ ਜਵਾਬ ਦੇ ਲੈਣ ਦਿਉ । ਅਗਲੀ ਸਪਲੀਮੈਂਟਰੀ ਫੇਰ ਕਰ ਲੈਣਾ । No doubt your question is very serious.

ਮੰਤਰੀ : ਸਪੀਕਰ ਸਾਹਿਬ, ਵਾਕਿਆ ਹੀ ਕੈਂਸਰ ਦੀ ਬਿਮਾਰੀ ਨਾਲ ਗਰੀਬ ਲੋਕ ਬੜਾ ਜੂਝ ਰਹੇ ਹਨ ਅਤੇ ਇਸ ਦੇ ਬਾਰੇ ਇਕ ਸਰਵੇ ਵੀ ਕਰਵਾ ਰਹੇ ਹਾਂ । ਇਸ ਦੇ ਵਾਸਤੇ ਲੋਕਾਂ ਨੂੰ ਐਜੂਕੇਟ ਵੀ ਕਰ ਰਹੇ ਹਾਂ । ਇਸ ਦੇ ਵਾਸਤੇ ਸਾਡਾ ਆਪਣਾ ਵੀ ਪਲੈਨ ਹੈ । ਜਿਥੋਂ ਤੱਕ ਫਰੀ ਟਰੀਟਮੈਂਟ ਦਾ ਤਾਅਲੁੱਕ ਹੈ, ਮੈਂ ਆਲਰੇਡੀ ਦੱਸ ਚੁੱਕਿਆਂ ਹਾਂ ਕਿ 20 ਕਰੋੜ ਰੁਪਿਆ ਪਹਿਲਾਂ ਇਸ ਵਾਸਤੇ ਰੱਖਿਆ ਸੀ । ਅਸੀਂ ਇਸ ਤੋਂ ਵੀ ਵੱਧ ਜਾਰੀ ਕਰ ਚੁੱਕੇ ਹਾਂ । ਅੱਗੇ ਵਾਸਤੇ ਇਸ ਤੋਂ ਵੀ ਵੱਧ ਪ੍ਰਬੰਧ ਰੱਖਿਆ ਗਿਆ ਹੈ । ਵਿੱਤੀ ਸਹਾਇਤਾ ਲੈਣ ਵਾਸਤੇ ਇੱਕ ਪਰੋਫਾਰਮਾ ਹੈ। ਜਿਸ ਨੂੰ ਤੁਰੰਤ ਸਿਵਲ ਸਰਜਨ ਡਿਪਟੀ ਕਮਿਸ਼ਨਰ ਕੋਲ ਅਪਲਾਈ ਕਰਦਾ ਹੈ ਅਤੇ ਚੀਫ ਮਨਿਸਟਰ ਰਿਲੀਫ ਫੰਡ ਵਿੱਚੋਂ ਇਹ ਪੈਸਾ ਜਿਸ ਹਸਪਤਾਲ ਵਿੱਚ ਮਰੀਜ਼ ਦਾ ਟਰੀਟਮੈਂਟ ਹੁੰਦਾ ਹੈ, ਉੱਥੇ ਭੇਜਿਆ ਜਾਂਦਾ ਹੈ । ਇਹ ਪੈਸਾ ਮਰੀਜ਼ ਨੂੰ ਸਿੱਧਾ ਨਹੀਂ ਦਿੱਤਾ ਜਾਂਦਾ । ਇਸ ਦੇ ਵਿੱਚ ਕਦੇ ਦੇਰੀ ਨਹੀਂ ਹੋਈ । ਜਿਹੜਾ ਤੁਸੀਂ ਕਿਹਾ ਹੈ ਕਿ ਮੁੱਖ ਮੰਤਰੀ ਜੀ ਕੋਲ ਐਪਲੀਕੇਸ਼ਨਾਂ ਪਈਆਂ ਰਹਿੰਦੀਆਂ ਹਨ, ਐਸੀ ਕੋਈ ਗੱਲ ਨਹੀਂ ਹੈ । ਸਭ ਨੂੰ ਹੀ ਇਹੀ ਕਿਹਾ ਜਾਂਦਾ ਹੈ ਕਿ ਤੁਸੀਂ ਜਾ ਕੇ ਸਿਵਲ ਸਰਜਨ ਤੋਂ ਫਾਰਮ ਲਓ, ਭਰ ਕੇ ਤੁਰੰਤ ਦਿਉ ਅਤੇ ਬੜੀ ਜਲਦੀ ਉਨ੍ਹਾਂ ਨੂੰ ਪੈਸਾ ਮਿਲ ਜਾਵੇਗਾ । ਜਿਹੜੀ ਤੁਸੀਂ ਕੀਮੋਥਰੈਪੀ ਦੀ ਗੱਲ ਕਰਦੇ ਹੋ, ਜਦੋਂ ਅਸੀਂ ਕਿਹਾ ਹੈ ਕਿ ਅਸੀਂ ਖ਼ਰਚਾ ਬਰਦਾਸ਼ਤ ਕਰਦੇ ਹਾਂ ਤਾਂ ਇਸਦੇ ਵਿੱਚ ਹੀ ਕੀਮੋਥਰੈਪੀ ਆ ਜਾਂਦੀ ਹੈ । ਬਾਕੀ ਜਿਥੋਂ ਤੱਕ ਕਿਸੇ ਨੂੰ ਕੋਈ ਹੋਰ ਫੈਸਿਲਟੀ ਦੇਣ ਦੀ ਗੱਲ ਹੈ, ਉਸਦੇ ਬਾਰੇ ਕਿਉਂਕਿ ਅਸੀਂ ਪਲੈਨ ਤਿਆਰ ਕਰ ਰਹੇ ਹਾਂ । ਪਰੰਤੂ ਜਿੱਥੋਂ ਤੱਕ ਕੈਂਸਰ ਅਤੇ ਦੂਸਰੀਆਂ ਇਸ ਤਰ੍ਹਾਂ ਦੀਆਂ ਫੇਟਲ ਬਿਮਾਰੀਆਂ ਹਨ, ਉਸਦੇ ਬਾਰੇ ਸਰਕਾਰ ਪੂਰੀ ਤਰ੍ਹਾਂ ਚਿੰਤਤ ਹੈ । ਅਸੀਂ ਤੁਹਾਡੀ ਭਾਵਨਾ ਦੀ ਕਦਰ ਕਰਦੇ ਹਾਂ । ਅਸੀਂ ਹਾਊਸ ਨੂੰ ਐਸ਼ਿਓਰ ਕਰਦੇ ਹਾਂ ਅਤੇ ਬਾਦਲ ਸਾਹਿਬ ਵੱਲੋਂ ਸਾਡੇ ਡਿਪਾਰਮੈਂਟ ਦੇ ਬੰਦਿਆਂ ਦੇ ਨਾਲ ਮੀਟਿੰਗ ਕਰਕੇ ਕਿਹਾ ਗਿਆ ਹੈ ਕਿ ਜੋ ਵੀ ਇਸ ਵਾਸਤੇ ਸਟਾਫ ਚਾਹੀਦਾ ਹੈ, ਫੰਡ ਚਾਹੀਦੇ ਹਨ, ਲੈ ਲਓ, ਤਾਂ ਕਿ ਸਿਹਤ ਜਿਹੜੀ ਹੈ ਉਹ ਦਰੁਸਤ ਹੋਵੇ। ਇਸ ਦੇ ਵਾਸਤੇ ਉਨ੍ਹਾਂ ਵੱਲੋਂ ਕੋਈ ਰੁਕਾਵਟ ਨਹੀਂ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਹ ਠੀਕ ਹੈ ਜੋ ਇਨ੍ਹਾਂ ਨੇ ਕਿਹਾ ਹੈ ਕਿ ਪਰੋਫਾਰਮੇ ਆਉਂਦੇ ਹਨ, ਇਸ ਤਰ੍ਹਾਂ ਹੁੰਦਾ ਹੈ । ਲੇਕਿਨ ਗੱਲ ਇਹ ਹੈ ਕਿ ਕੈਂਸਰ ਇੱਕ ਤਰ੍ਹਾਂ ਦਾ ਤਾਂ ਹੈ ਨਹੀਂ । ਕਈਆਂ ਨੂੰ ਬਲੱਡ ਕੈਂਸਰ ਹੈ, ਕਈਆਂ ਨੂੰ ਪੇਟ ਦਾ ਕੈਂਸਰ ਹੈ, ਕਈਆਂ ਨੂੰ ਕੋਈ ਹੋਰ ਹੈ । There are so many types of Cancer. ਇਕ ਤਾਂ ਚਲੋ ਠੀਕ ਹੈ, ਸਰਕਾਰ ਵੱਲੋਂ ਮਦਦ ਮਿਲਦੀ ਹੈ, ਪਰੋਫਾਰਮਾ ਜਾਂਦਾ ਹੈ । ਠੀਕ ਹੈ । ਕਿਉਂਕਿ ਉਸ ਦੇ ਵਿੱਚ ਕਈ ਗਰੀਬ ਅਨਪੜ੍ਹ ਲੋਕ ਹਨ, ਉਨ੍ਹਾਂ ਨੂੰ ਕਈ ਵਾਰੀ ਪਤਾ ਨਹੀਂ ਲਗਦਾ । ਉਹ ਇਲਾਜ ਕਰਵਾ ਨਹੀਂ ਸਕਦਾ ਕਿਉਂਕਿ ਜੇ ਪੈਸੇ ਹੋਣਗੇ ਤਾਂ ਹੀ ਇਲਾਜ ਕਰਵਾਏਗਾ । ਫਿਰ ਹੀ ਇਹ ਜਾ ਕੇ ਪੈਸੇ ਭੇਜਣਗੇ । ਫਿਰ ਉਹ ਹਸਪਤਾਲ ਨੂੰ ਰੀਇੰਬਰਸ ਹੋਣਗੇ, ਮੇਰੀ ਤਾਂ ਕੇਵਲ ਇੰਨੀ ਹੀ ਸਬਮਿਸ਼ਨ ਹੈ ਕਿ ਸਰਕਾਰ ਕੀਮੋਥਰੈਪੀ ਵਾਸਤੇ ਪਟਿਆਲਾ, ਫਰੀਦਕੋਟ, ਬਠਿੰਡਾ ਜਾਂ ਮਾਨਸਾ ਵਿਖੇ ਕੋਈ ਇੱਕ ਇਸ ਤਰ੍ਹਾਂ ਦਾ ਸੈਂਟਰ ਬਣਾ ਦੇਵੇ, ਜਿੱਥੇ ਸਰਕਾਰ ਵੱਲੋਂ ਕੀਮੋਥਰੈਪੀ ਫਰੀ ਹੋ ਜਾਵੇ । ਤੁਸੀਂ ਤਜਵੀਜ਼ ਰੱਖੀ ਹੈ । 60 ਕਰੋੜ ਰੁਪਿਆ ਇਸ ਵਾਸਤੇ ਰੱਖਿਆ ਹੈ । ਹੋਰ ਵੀ ਰੱਖਿਆ ਜਾ ਸਕਦਾ ਹੈ । ਉਸ ਦਾ ਤੁਸੀਂ ਇੰਤਜ਼ਾਮ ਕਰ ਦਿਉ । ਇਸ ਨਾਲ 80% ਲੋਕਾਂ ਨੂੰ ਬਹੁਤ ਵੱਡੀ ਰਾਹਤ ਮਿਲਣੀ ਹੈ । ਕੀ ਇਸ ਦੇ ਬਾਰੇ ਹਾਊਸ ਨੂੰ ਜਾਣਕਾਰੀ ਦਿਉਗੇ ਕਿ ਜੇਕਰ ਆਪਾਂ ਇੱਥੇ ਕੀਮੋਥਰੈਪੀ ਫਰੀ ਕਰ ਦੇਈਏ ਤਾਂ ਇਸ ਨਾਲ ਕਾਫੀ ਵੱਡਾ ਮਸਲਾ ਹੱਲ ਹੋ ਸਕਦਾ ਹੈ । ਦੂਸਰਾ ਜਿਹੜਾ ਇਸ ਬਿਮਾਰੀ ਨੂੰ ਪਤਾ ਲਗਾਉਣ ਦੀ ਗੱਲ ਹੈ, ਜਿੱਥੇ ਤੁਹਾਡੇ ਕੀਮੋਥਰੈਪੀ ਸੈਂਟਰ ਹੋਣਗੇ, ਉੱਥੇ ਹੀ ਤੁਸੀਂ ਰੈਗੂਲਰ ਚੈਕਿੰਗ ਦੇ ਡਾਕਟਰ ਲਗਾ ਦਿਉ । ਕੀ ਇਹ ਦੋ ਤਜਵੀਜ਼ਾਂ ਤੇ ਤੁਸੀਂ ਗੌਰ ਕਰ ਲਓਗੇ ਜੀ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਇਹ ਬੜੀ ਸੀਰੀਅਸ ਬਿਮਾਰੀ ਹੈ । ਅਸੀਂ ਤਾਂ ਇਸ ਪ੍ਰਤੀ ਪਹਿਲਾਂ ਹੀ ਬੜੇ ਸੀਰੀਅਸ ਹਾਂ । ਅਸੀਂ ਤਾਂ ਪਾਣੀ, ਮਿਨਰਲਜ਼ ਸਾਰੀਆਂ ਹੀ ਚੀਜ਼ਾਂ ਟੈਸਟ ਕਰ ਰਹੇ ਹਾਂ ਅਤੇ ਇਹ ਡਾਇਆਗਨੋਸਟਿਕ ਸੈਂਟਰ ਇਸੇ ਕਰਕੇ ਹੀ ਖੋਲ੍ਹਿਆ ਜਾ ਰਿਹਾ ਹੈ ਤਾਂ ਕਿ ਲੋਕਾਂ ਨੂੰ ਸੈਕਿੰਡ ਸਟੇਜ ਤੇ ਜਾਣ ਤੋਂ ਪਹਿਲਾਂ ਡਾਇਆਗਨੋਸ ਹੋ ਸਕੇ ਅਤੇ ਇਹ ਨਾ ਹੋਵੇ ਕਿ ਥਰਡ ਸਟੇਜ ਪਹੁੰਚ ਜਾਵੇ ਤਾਂ ਫਿਰ ਤਾਂ ਇਲਾਜ ਵੀ ਕਈ ਵਾਰ ਨਹੀਂ ਹੁੰਦਾ । ਡਾਇਆਗਨੋਸਟਿਕ ਸੈਂਟਰ ਖੋਲ੍ਹਣ ਦਾ ਪਰਪਜ਼ ਹੀ ਇਹੀ ਹੈ ਕਿ ਇਨੀਸ਼ੀਅਲ ਸਟੇਜ ਤੇ ਬਿਮਾਰੀ ਨੂੰ ਕੰਟਰੋਲ ਕੀਤਾ ਜਾਵੇ । ਬਾਕੀ ਜਿਹੜਾ ਇਨ੍ਹਾਂ ਦਾ ਦੂਜਾ ਸੁਝਾਓ ਹੈ, ਉਸ ਉੱਤੇ ਵੀ ਵਿਚਾਰ ਕੀਤਾ ਜਾਵੇਗਾ ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੰਤਰੀ ਜੀ ਡਾਇਆਗਨੋਸਟਿਕ ਸੈਂਟਰ ਦੀ ਗੱਲ ਕਰ ਰਹੇ ਹਨ । ਪਹਿਲੀ ਸਟੇਜ ਤੇ ਡਾਇਆਗਨੋਸ ਕਰਾਂਗੇ ਤਾਂ ਜੋ ਉਹ ਦੂਜੀ ਸਟੇਜ ਤੇ ਨਾ ਜਾਣ । ਮੇਰੇ ਸਾਥੀ ਨੇ ਸਵਾਲ ਪੁੱਛਿਆ ਹੈ ਕਿ ਕੀ ਕੀਮੋ ਫਰੀ ਕਰਨਗੇ ਜਾਂ ਨਹੀਂ। ਸਟੈਪਸ ਚੁੱਕਣ ਦੀ ਕੋਈ ਗੱਲ ਨਹੀਂ । ਤੁਸੀਂ 'ਹਾਂ' ਜਾਂ 'ਨਾਂਹ' ਦਾ ਜਵਾਬ ਦਿਉ । (.....ਵਿਘਨ.....) ਮੇਰੀ ਗੱਲ ਸੁਣੋ, ਕੈਂਸਰ ਇਤਨੇ ਭਿਆਨਕ ਤਰੀਕੇ ਨਾਲ ਫੈਲ ਰਿਹਾ ਹੈ ਕਿ ਗਰੀਬ ਆਦਮੀ ਆਪਣਾ ਇਲਾਜ ਨਹੀਂ ਕਰਵਾ ਸਕਦਾ । ਇਹ ਸਪੱਸ਼ਟ ਤੌਰ ਤੇ ਦੱਸਣ

ਕਿ ਕੀਮੋ ਨੂੰ ਫਰੀ ਕਰ ਦਿੱਤਾ ਹੈ ਅਤੇ ਲੋਕਾਂ ਨੂੰ ਅਵੇਅਰ ਕਰੋ ਕਿ ਸਾਡੇ ਆਹ ਸੈਂਟਰ ਹਨ ਅਤੇ ਉੱਥੇ ਜਾ ਕੇ ਤੁਸੀਂ ਕੀਮੋ ਫਰੀ ਕਰਵਾ ਸਕਦੇ ਹੋ ।

**ਮੰਤਰੀ** : ਸਪੀਕਰ ਸਾਹਿਬ, ਸ਼ਾਇਦ ਆਨਰਏਬਲ ਮੈਂਬਰ ਸਾਹਿਬ ਨੇ ਜਵਾਬ ਸੁਣਿਆ ਨਹੀਂ ਹੈ ।.........

**ਮਾਨਯੋਗ ਸਪੀਕਰ** : ਬੈਠੋ ਜੀ, ਇਸ ਦਾ ਜਵਾਬ ਪਹਿਲਾਂ ਹੀ ਦੇ ਦਿੱਤਾ ਹੈ । ਅਗਲਾ ਸਵਾਲ ।

---------

## ਸਰਕਾਰੀ ਮਕਾਨਾਂ ਦਾ ਕਿਰਾਇਆ

*325 **ਸ਼੍ਰੀ ਤਰਲੋਚਨ ਸਿੰਘ** : ਕੀ ਵਿੱਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :-

(ੳ) ਪੰਜਾਬ ਸਰਕਾਰ ਦੁਆਰਾ ਚੰਡੀਗੜ੍ਹ ਸਥਿਤ ਆਪਣੇ ਕਰਮਚਾਰੀਆਂ ਨੂੰ ਅਲਾਟ ਕੀਤੇ ਗਏ ਮਕਾਨਾਂ ਦੀ ਵਸੂਲੀ ਜਾਂਦੀ ਲਾਇਸੰਸ ਫੀਸ ਦੇ ਰੇਟ ਕੀ ਹਨ ;

(ਅ) ਕੀ ਇਹ ਸੱਚ ਹੈ ਕਿ ਭਾਗ (ੳ) ਵਿੱਚ ਵਰਣਿਤ ਰੇਟ ਚੰਡੀਗੜ੍ਹ ਪ੍ਰਸ਼ਾਸਨ ਦੁਆਰਾ ਪੰਜਾਬ ਸਰਕਾਰ ਦੇ ਕਰਮਚਾਰੀਆਂ ਤੋਂ ਵਸੂਲੀ ਜਾਂਦੀ ਲਾਇਸੰਸ ਫੀਸ ਨਾਲੋਂ ਬਹੁਤ ਜ਼ਿਆਦਾ ਹੈ ;

(ੲ) ਕੀ ਇਹ ਵੀ ਸੱਚ ਹੈ ਕਿ ਹਰਿਆਣਾ ਸਰਕਾਰ ਦੁਆਰਾ ਆਪਣੇ ਕਰਮਚਾਰੀਆਂ ਤੋਂ ਵਸੂਲੀ ਜਾਂਦੀ ਲਾਇਸੰਸ ਫੀਸ ਵੀ ਪੰਜਾਬ ਸਰਕਾਰ ਨਾਲੋਂ ਬਹੁਤ ਘੱਟ ਹੈ;

(ਸ) ਜੇਕਰ ਉਪਰੋਕਤ (ਅ) ਅਤੇ (ੲ) ਦਾ ਉੱਤਰ 'ਹਾਂ' ਵਿੱਚ ਹੋਵੇ ਤਾਂ ਕੀ ਪੰਜਾਬ ਸਰਕਾਰ ਆਪਣੇ ਕਰਮਚਾਰੀਆਂ ਤੋਂ ਵਸੂਲੀ ਜਾਂਦੀ ਲਾਇਸੰਸ ਫੀਸ ਚੰਡੀਗੜ੍ਹ ਪ੍ਰਸ਼ਾਸਨ ਜਾਂ ਹਰਿਆਣਾ ਸਰਕਾਰ ਦੇ ਬਰਾਬਰ ਕਰਨ ਤੇ ਵਿਚਾਰ ਕਰੇਗੀ; ਜੇਕਰ ਕਰੇਗੀ ਤਾਂ ਕਿਸ ਮਿਤੀ ਤੋਂ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : (ੳ) ਪੰਜਾਬ ਸਰਕਾਰ ਦੁਆਰਾ ਚੰਡੀਗੜ੍ਹ ਸਥਿਤ ਆਪਣੇ ਕਰਮਚਾਰੀਆਂ ਪਾਸੋਂ ਬੇਸਿਕ ਤਨਖਾਹ ਦਾ 5% ਜਾਂ ਸਟੈਂਡਰਡ ਰੈਂਟ, ਦੋਵਾਂ ਵਿੱਚੋਂ ਜਿਹੜਾ ਵੀ ਰੇਟ ਘੱਟ ਹੋਵੇ, ਤੇ ਲਾਇਸੰਸ ਫੀਸ ਵਸੂਲ ਕੀਤੀ ਜਾਂਦੀ ਹੈ ।

(ਅ) ਚੰਡੀਗੜ੍ਹ ਵਿੱਚ ਫਿਕਸਡ ਲਾਇਸੰਸ ਫੀਸ ਵਸੂਲ ਕੀਤੀ ਜਾਂਦੀ ਹੈ । ਇਹ ਲਾਇਸੰਸ ਫੀਸ ਚੰਡੀਗੜ੍ਹ ਪ੍ਰਸ਼ਾਸਨ ਦੇ ਪੱਤਰ ਮਿਤੀ 3-2-2009 ਦੁਆਰਾ ਸੋਧੇ ਰੇਟਾਂ ਅਨੁਸਾਰ ਕਰਮਚਾਰੀਆਂ ਪਾਸੋਂ 100/- ਰੁ: ਤੋਂ 2000/- ਰੁ: ਤੱਕ ਕੈਟੇਗਰੀ-ਵਾਈਜ਼ ਵਸੂਲ ਕੀਤੀ ਜਾਂਦੀ ਹੈ ।

[ਵਿੱਤ ਮੰਤਰੀ]

(ੲ) ਹਰਿਆਣਾ ਸਰਕਾਰ ਦੇ ਪੱਤਰ ਮਿਤੀ 1-9-2008, ਜਿਸ ਨੂੰ ਪੱਤਰ ਮਿਤੀ 18 ਜੂਨ, 2012 ਨਾਲ ਪੜ੍ਹਿਆ ਜਾਣਾ ਹੈ, ਅਨੁਸਾਰ ਉਨ੍ਹਾਂ ਵੱਲੋਂ ਆਪਣੇ ਕਰਮਚਾਰੀਆਂ ਪਾਸੋਂ ਬੇਸਿਕ ਪੇ ਦੇ 1.5% ਦੇ ਬਰਾਬਰ ਲਾਇਸੰਸ ਫੀਸ ਵਸੂਲ ਕੀਤੀ ਜਾ ਰਹੀ ਹੈ। ਇਸ ਤਰ੍ਹਾਂ ਹਰਿਆਣਾ ਸਰਕਾਰ ਵੱਲੋਂ ਵਸੂਲੀ ਜਾਂਦੀ ਲਾਇਸੰਸ ਫੀਸ ਪੰਜਾਬ ਸਰਕਾਰ ਦੇ ਮੁਕਾਬਲੇ ਘੱਟ ਹੈ।

(ਸ) ਨਹੀਂ ਜੀ।

ਸ੍ਰੀ ਤਰਲੋਚਨ ਸਿੰਘ : ਸਪੀਕਰ ਸਾਹਿਬ,ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਸਟੈਂਡਰਡ ਰੈਂਟ ਦੱਸਿਆ ਹੈ, ਕੀ ਇਹ ਇਸ ਦੀ ਪਰਿਭਾਸ਼ਾ ਦੱਸਣਗੇ।

ਮੰਤਰੀ : ਜਿਹੜਾ ਸਟੈਂਡਰਡ ਰੈਂਟ ਹੈ , ਇਹ ਪੀ. ਡਬਲਯੂ. ਡੀ. ਫਿਕਸ ਕਰਦਾ ਹੈ ਅਤੇ ਉਹ ਸਾਰੀਆਂ ਚੀਜ਼ਾਂ ਨੂੰ ਜਿਵੇਂ ਕੈਪੀਟਲ ਕਾਸਟ, ਜਿਸ ਜ਼ਮੀਨ ਤੇ ਮਕਾਨ ਬਣਿਆ ਹੈ, ਉਸ ਦੀ ਕਾਸਟ, ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਕਾਊਂਟ-ਫਾਰ ਕਰਕੇ ਹੀ ਸਟੈਂਡਰਡ ਰੈਂਟ ਫਿਕਸ ਕੀਤਾ ਜਾਂਦਾ ਹੈ। ਅਸੀਂ ਸਟੈਂਡਰਡ ਰੈਂਟ ਜਾਂ ਬੇਸਿਕ ਤਨਖਾਹ ਦਾ 5%, ਇਨ੍ਹਾਂ ਵਿੱਚੋਂ ਜਿਹੜਾ ਵੀ ਘੱਟ ਹੋਵੇ, ਉਹ ਚਾਰਜ ਕਰਦੇ ਹਾਂ।

ਸ੍ਰੀ ਤਰਲੋਚਨ ਸਿੰਘ : ਸਪੀਕਰ ਸਾਹਿਬ, ਮੈਂ ਮੰਤਰੀ ਜੀ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਮਕਾਨ ਪੰਜਾਬ ਸਰਕਾਰ ਦੇ ਕਰਮਚਾਰੀਆਂ ਨੇ ਯੂ. ਟੀ. ਦੇ ਕੋਟੇ ਵਿੱਚੋਂ ਚੰਡੀਗੜ੍ਹ ਵਿੱਚ ਲਏ ਹੋਏ ਹਨ, ਉਨ੍ਹਾਂ ਦਾ ਸਟੈਂਡਰਡ ਰੈਂਟ ਪੰਜਾਬ ਸਰਕਾਰ ਦੇ ਆਪਣੇ ਬਣੇ ਮਕਾਨਾਂ ਨਾਲੋਂ ਘੱਟ ਹੈ। ਇਹ ਬਹੁਤ ਵੱਡਾ ਅੰਤਰ ਹੈ। ਕੀ ਇਸਨੂੰ ਬਰਾਬਰ ਕਰਨ ਵਾਸਤੇ ਮੰਤਰੀ ਜੀ ਤਿਆਰ ਹਨ ?

ਮੰਤਰੀ : ਸਟੈਂਡਰਡ ਰੈਂਟ ਅਸੀਂ ਫਿਕਸ ਨਹੀਂ ਕਰਦੇ, ਇਹ ਪੀ. ਡਬਲਯੂ. ਡੀ. ਫਿਕਸ ਕਰਦਾ ਹੈ। ਅਸੀਂ ਤਾਂ ਕੇਵਲ ਚਾਰਜ ਕਰਦੇ ਹਾਂ।

ਸ੍ਰੀ ਤਰਲੋਚਨ ਸਿੰਘ : ਮੈਂ ਜਾਣਨਾ ਚਾਹੁੰਦਾ ਹਾਂ ਕਿ ਇਹ ਪੀ. ਡਬਲਯੂ. ਡੀ. ਨੇ ਫਿਕਸ ਕਰਨਾ ਹੁੰਦਾ ਹੈ ਜਾਂ ਐਫ. ਐਮ. ਨੇ ਫਿਕਸ ਕਰਨਾ ਹੁੰਦਾ ਹੈ। ਇਹ ਇੱਕ ਬੜੀ ਵੱਡੀ ਡਿਸਪੈਰਿਟੀ ਹੈ। ਪੰਜਾਬ ਸਰਕਾਰ ਦੇ ਜਿਹੜੇ ਇੰਪਲਾਈ ਯੂ. ਟੀ. ਦੇ ਕੋਟੇ ਵਿੱਚੋਂ ਪੰਜਾਬ ਦੇ ਬਣਦੇ ਹਿੱਸੇ ਵਿੱਚੋਂ ਆਪਣਾ ਮਕਾਨ ਲੈਂਦੇ ਹਨ ਅਤੇ ਜਿਹੜੇ ਪੰਜਾਬ ਸਰਕਾਰ ਦੇ ਬਣਾਏ ਮਕਾਨ ਲੈਂਦੇ ਹਨ, ਉਨ੍ਹਾਂ ਦੇ ਕਿਰਾਏ ਵਿੱਚ ਬੜਾ ਵੱਡਾ ਫਰਕ ਹੈ..........

ਮਾਨਯੋਗ ਸਪੀਕਰ : ਉਨ੍ਹਾਂ ਨੇ ਦੱਸ ਤਾਂ ਦਿੱਤਾ ਹੈ ਕਿ ਇਹ ਪੀ. ਡਬਲਯੂ. ਡੀ. ਨੇ ਫਿਕਸ ਕਰਨਾ ਹੁੰਦਾ ਹੈ।

**ਸ਼੍ਰੀ ਤਰਲੋਚਨ ਸਿੰਘ** : ਜਿਹੜਾ ਕਿਰਾਇਆ ਯੂ.ਟੀ. ਦੇ ਇੰਪਲਾਈਜ਼ ਚੰਡੀਗੜ੍ਹ ਵਿੱਚ ਦਿੰਦੇ ਹਨ, ਕੀ ਪੰਜਾਬ ਸਰਕਾਰ ਉਨ੍ਹਾਂ ਦੇ ਬਰਾਬਰ ਕਿਰਾਇਆ ਕਰਨ ਨੂੰ ਤਿਆਰ ਹੈ ?

**ਮੰਤਰੀ** : ਸਪੀਕਰ ਸਾਹਿਬ, ਸਾਡਾ ਜੋ ਸਿਸਟਮ ਪਹਿਲਾਂ ਚਲ ਰਿਹਾ ਹੈ, ਉਹ ਬਿਲਕੁਲ ਠੀਕ ਹੈ । ਇਸ ਦੇ ਵਿੱਚ ਕੋਈ ਸੋਧ ਕਰਨ ਦੀ ਲੋੜ ਨਹੀਂ ਹੈ ।

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਮੈਂ ਪੁੱਛਣਾ.........

**ਮਾਨਯੋਗ ਸਪੀਕਰ** : ਤੁਹਾਨੂੰ ਦੋ-ਤਿੰਨ ਸਪਲੀਮੈਂਟਰੀਆਂ ਅਲਾਓ ਕਰ ਚੁੱਕਾ ਹਾਂ।

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਬੜਾ ਸੀਰੀਅਸ ਮੈਟਰ ਹੈ ਅਤੇ ਇੰਪਲਾਈ ਦੇ ਨਾਲ ਸਬੰਧ ਰੱਖਦਾ ਹੈ । ਇਕ ਪਾਸੇ ਤਾਂ ਆਪਾਂ ਕਹਿ ਰਹੇ ਹਾਂ ਕਿ ਮਹਿੰਗਾਈ ਬਹੁਤ ਵੱਧ ਰਹੀ ਹੈ ।................

**ਮਾਨਯੋਗ ਸਪੀਕਰ** : ਤੁਸੀਂ ਸਪਲੀਮੈਂਟਰੀ ਕਰੋ ।

**ਸ਼੍ਰੀ ਤਰਲੋਚਨ ਸਿੰਘ** : ਸਰ, ਮੈਂ ਸਪਲੀਮੈਂਟਰੀ ਹੀ ਕਰ ਰਿਹਾ ਹਾਂ ਜੀ । ਬਹੁਤ ਸਾਰੇ ਜਿਹੜੇ ਆਈ. ਏ. ਐਸ. ਅਫ਼ਸਰ ਹਨ ਜਾਂ ਕਲਾਸ ਵੰਨ ਅਫ਼ਸਰ ਹਨ, ਉਨ੍ਹਾਂ ਦਾ ਕਿਰਾਇਆ ਬਹੁਤ ਘੱਟ ਹੈ ਅਤੇ ਕਲਾਸ 4 ਇੰਪਲਾਈਜ਼ ਹਨ, ਉਹ ਉਨ੍ਹਾਂ ਨਾਲੋਂ ਬਹੁਤ ਜ਼ਿਆਦਾ ਕਿਰਾਇਆ ਦੇ ਰਹੇ ਹਨ । ਕੀ ਸਰਕਾਰ ਉਨ੍ਹਾਂ ਦੇ ਬਰਾਬਰ ਕਰਨ ਲਈ ਤਿਆਰ ਹੈ ? ਕਿਉਂਕਿ ਆਈ. ਏ. ਐਸ. ਅਫ਼ਸਰ ਜਿਹੜੇ ਹਨ, ਉਨ੍ਹਾਂ ਨੂੰ ਮਕਾਨ ਮਿਲ ਜਾਂਦੇ ਹਨ, ਇਸ ਲਈ ਜਿਹੜੇ ਕਲਾਸ 4 ਇੰਪਲਾਈਜ਼ ਹਨ, ਕੀ ਉਨ੍ਹਾਂ ਦਾ ਕਿਰਾਇਆ ਵੀ ਉਨ੍ਹਾਂ ਦੇ ਬਰਾਬਰ ਕਰਨ ਲਈ ਤਿਆਰ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਬੜਾ ਸਿੰਪਲ ਹੈ ਕਿ ਬੇਸਿਕ ਪੇਅ ਜਿਹੜੀ ਹੈ, ਭਾਵੇਂ ਕੋਈ ਆਈ. ਏ. ਐਸ. ਅਫ਼ਸਰ ਹੈ ਜਾਂ ਕਲਾਸ-4 ਕਰਮਚਾਰੀ ਹੈ, ਉਸਦੀ ਬੇਸਿਕ ਪੇਅ ਦਾ 5% ਜਾਂ ਉਸਦਾ ਜੋ ਸਟੈਂਡਰਡ ਰੈਂਟ ਹੈ ਜਿਹੜਾ ਵੀ ਮੀਨੀਮਮ ਹੈ, ਉਹ ਕੱਟ ਲਿਆ ਜਾਂਦਾ ਹੈ ਜੀ ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੇਨ ਮੁੱਦਾ ਤਾਂ ਇਹ ਹੈ ਕਿ ਫੋਰਥ ਕਲਾਸ ਇੰਪਲਾਈਜ਼ ਦੇ 500 ਰੁਪਏ ਤੱਕ ਉਨ੍ਹਾਂ ਦੀ ਤਨਖ਼ਾਹ ਦੇ ਵਿੱਚੋਂ ਬਤੌਰ ਰੈਂਟ ਕੱਟਿਆ ਜਾ ਰਿਹਾ ਹੈ whereas some high ranking officers ਉਹ 73 ਰੁਪਏ ਜਾਂ 70 ਰੁਪਏ ਤੱਕ ਦੇ ਰਹੇ ਹਨ । ਬੇਸਿਕ ਸਵਾਲ ਹੈ ਕਿ ਉਸ ਡਿਸਪੈਰੇਟੀ ਨੂੰ ਖਤਮ ਕਰੋ ਜਾਂ ਪੀ. ਡਬਲਯੂ. ਡੀ. ਮਹਿਕਮਾ ਕਰੇ or could you bring down this, ਉਨ੍ਹਾਂ ਨੂੰ ਘੱਟੋ ਘੱਟ ਜਿਹੜਾ ਉਨ੍ਹਾਂ ਤੋਂ 5%

[ਸ਼੍ਰੀ ਸੁਨੀਲ ਕੁਮਾਰ ਜਾਖੜ]

ਲੈਂਦੇ ਹੋ can that be reduced, ਇਕ ਇੰਪਲਾਈ, ਜਿਸ ਨੂੰ ਯੂ. ਟੀ. ਕੋਟੇ ਵਿੱਚੋਂ ਮਕਾਨ ਮਿਲ ਜਾਂਦਾ ਹੈ ਉਹ 70 ਰੁਪਏ ਦੇ ਰਿਹਾ ਹੈ । ਇਕ ਜਿਹੜਾ ਅਨਫਾਰਚੂਨੇਟ ਹੈ, ਉਸਨੂੰ ਤੁਸੀਂ ਪੰਜਾਬ ਦੇ ਕੋਟੇ ਵਿੱਚੋਂ ਮਕਾਨ ਦੇ ਦਿੱਤਾ ਉਹ 500/- ਰੁਪਏ ਦੇ ਰਿਹਾ ਹੈ Is that fair ?

**ਮਾਨਯੋਗ ਸਪੀਕਰ** : ਹਾਂ ਜੀ, ਮੰਤਰੀ ਜੀ ।

**ਮੰਤਰੀ** : ਸਰ, ਦੇਖੋ ਜੀ, ਯੂ. ਟੀ. ਦਾ ਆਪਣਾ ਰੈਂਟ ਚਾਰਟਰ ਹੈ । ਜੋ ਸਾਡੀ ਪੇਅ ਕਮਿਸ਼ਨ ਦੀ ਰਿਕੂਮੈਂਡੇਸ਼ਨ ਹੈ, ਉਹ ਇਹ ਹੈ ਕਿ 10% ਡਿਡਕਟ ਕਰੋ । ਫਿਰ ਵੀ ਪੰਜਾਬ ਸਰਕਾਰ ਨੇ ਉਸਨੂੰ ਨਹੀਂ ਵਧਾਇਆ । ਅਸੀਂ ਬਾਕੀ ਸਾਰੀਆਂ ਪੇਅ ਕਮਿਸ਼ਨ ਦੀਆਂ ਮੁਲਾਜ਼ਮਾਂ ਦੀਆਂ ਲੋੜ ਮੁਤਾਬਿਕ ਰਿਕੂਮੈਂਡੇਸ਼ਨ ਅਕਸੈਪਟ ਕੀਤੀਆਂ ਹਨ, ਪਰ ਇਹ ਜਿਹੜੀ ਬੇਸਿਕ ਪੇਅ ਦੀ 10% ਫੀਸ ਲੈਣੀ ਹੈ, ਇਸ ਦੀ ਥਾਂ ਅਸੀਂ 5% ਹੀ ਰੱਖਿਆ ਹੈ । ਦੂਸਰਾ, ਮੈਂ ਇਹ ਸਮਝਦਾ ਹਾਂ ਕਿ ਜਿਹੜੇ ਬਹੁਤ ਇੰਪਲਾਈਜ਼ ਹਨ, ਉਨ੍ਹਾਂ ਨੂੰ ਸਾਨੂੰ ਇਹ ਇਨਸੈਂਟਿਵ ਦੇਣਾ ਚਾਹੀਦਾ ਹੈ ਕਿ ਉਹ ਪੰਜਾਬ ਵਿੱਚ ਆਉਣ । ਜੇ ਆਪਾਂ ਹੋਰ ਘਟਾਉਂਦੇ ਹਾਂ ਤਾਂ ਉਨ੍ਹਾਂ ਨੂੰ ਇਹ ਹੋਵੇਗਾ ਕਿ ਆਪਾਂ ਚੰਡੀਗੜ੍ਹ ਵਿੱਚ ਜਾਈਏ । ਪੰਜਾਬ ਸਰਕਾਰ ਦੀ ਜਿਹੜੀ ਪਾਲਿਸੀ ਹੈ, ਮੈਂ ਸਮਝਦਾ ਹਾਂ ਕਿ ਉਹ ਬਿਲਕੁੱਲ ਠੀਕ ਹੈ । ਜਿਹੜਾ ਯੂ. ਟੀ. ਵਿੱਚ ਮਕਾਨ ਲੈਂਦਾ ਹੈ, ਇਹ ਤਾਂ ਯੂ. ਟੀ. ਐਡਮਿਨਿਸਟ੍ਰੇਸ਼ਨ ਨੇ ਦੇਖਣਾ ਹੈ ਕਿ ਕਿਸ ਰੇਟ ਤੇ ਰੈਂਟ ਉਨ੍ਹਾਂ ਤੋਂ ਚਾਰਜ ਕਰਨਾ ਹੈ ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਉਹ ਇਹ ਫੈਸਲਾ ਕਰ ਲੈਣ ਕਿ ਚੰਡੀਗੜ੍ਹ ਛੱਡਣ ਦੀ ਤਿਆਰੀ ਕਰੀ ਬੈਠੇ ਹਨ । ਉਹ ਕਹਿ ਰਹੇ ਹਨ ਕਿ ਅਸੀਂ ਉਨ੍ਹਾਂ ਨੂੰ ਉਥੇ ਭੇਜਣਾ ਚਾਹੁੰਦੇ ਹਾਂ । ਆਪਾਂ ਫਿਰ ਇਥੇ ਕਿਉਂ ਰੋਜ਼ ਹੀ ਪੁਲਿਟੀਕਲ ਇਸ਼ੂ ਚੰਡੀਗੜ੍ਹ ਦਾ ਬਣਾਉਂਦੇ ਹਾਂ That is not the issue, Are we willing to reduce this disparity ?

**ਮਾਨਯੋਗ ਸਪੀਕਰ** : ਉਨ੍ਹਾਂ ਦਾ ਸਵਾਲ ਤਾਂ ਇੰਨਾ ਹੀ ਹੈ ਕਿ ਆਈ. ਏ. ਐਸ. 73 ਰੁਪਏ ਦਿੰਦੇ ਹਨ ਅਤੇ ਕਲਾਸ-4 ਇੰਪਲਾਈ 500 ਰੁਪਏ ਦਿੰਦਾ ਹੈ (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਜਿਹੜੇ ਪੰਜਾਬ ਸਰਕਾਰ ਨੇ ਮਕਾਨ ਬਣਾਏ ਹਨ, ਉਨ੍ਹਾਂ ਦਾ ਆਈ. ਏ. ਐਸ. ਅਫ਼ਸਰਾਂ ਤੋਂ ਵੀ ਬੇਸਿਕ ਪੇਅ ਦਾ 5% ਲਿਆ ਜਾਂਦਾ ਹੈ । ਪੰਜਾਬ ਸਰਕਾਰ ਦੀ ਆਈ. ਏ. ਐਸ. ਅਫ਼ਸਰ ਜਾਂ ਦੂਜੇ ਕਰਮਚਾਰੀਆਂ ਵਾਸਤੇ ਪਾਲਿਸੀ ਵਿੱਚ ਕੋਈ ਫਰਕ ਨਹੀਂ ਹੈ । ਇਹ ਤਾਂ ਪੰਜਾਬ ਅਤੇ ਯੂ. ਟੀ. ਦੀ ਪਾਲਿਸੀ ਵਿੱਚ ਫਰਕ ਹੈ । ਤੁਹਾਡੀ ਗੱਲ ਜਾਖੜ ਸਾਹਿਬ ਮੈਂ ਸਮਝ ਗਿਆ ਹਾਂ ਯੂ. ਟੀ. ਦੇ ਮਕਾਨ ਜਿਹੜੇ ਹਨ, ਉਹ ਬਹੁਤ ਪੁਰਾਣੇ ਬਣੇ ਹੋਏ ਹਨ ਤਾਂ ਹੀ ਉਨ੍ਹਾਂ ਦੀ ਕੈਪੀਟਲ ਕਾਸਟ ਬਹੁਤ ਘੱਟ ਹੈ, ਪਰ ਪੰਜਾਬ ਦੇ ਨਵੇਂ ਬਣੇ ਹੋਣ ਕਰਕੇ ਇਨ੍ਹਾਂ ਦੀ ਕੈਪੀਟਲ ਕਾਸਟ ਬਹੁਤ ਜ਼ਿਆਦਾ ਹੈ ।

**ਸ਼੍ਰੀ ਸੁਨੀਲ ਕੁਮਾਰ ਜਾਖੜ** : That is not true and I am sorry to say Speaker Sahib ਹਰਿਆਣਾ ਸਰਕਾਰ ਨੂੰ ਵੀ 39 ਸੈਕਟਰ ਵਿੱਚ ਮਕਾਨ ਮਿਲੇ ਹੋਏ ਹਨ । ਉਨ੍ਹਾਂ ਦਾ ਕਿਰਾਇਆ ਯੂ. ਟੀ. ਦੇ ਬਰਾਬਰ ਹੈ । ਆਪਣਾ ਪੰਜਾਬ ਦਾ ਜ਼ਿਆਦਾ ਹੈ । ਮਾਨਯੋਗ ਮੰਤਰੀ ਜੀ ਨੇ ਕਿਹਾ ਹੈ ਕਿ ਮੇਰੀ ਗੱਲ ਸਮਝ ਗਏ ਹਨ । ਮੇਰੀ ਗੱਲ ਸਮਝਣ ਦੀ ਕੋਸ਼ਿਸ਼ ਕਰਨ, ਇੰਪਲਾਈਜ਼ ਦੀ ਜਿਹੜੀ ਪ੍ਰਾਬਲਮ ਹੈ, ਉਸ ਨੂੰ ਸਮਝ ਕੇ ਉਸ ਨੂੰ ਹੱਲ ਕਰਨ । ਜਿਹੜੀ ਡਿਸਪੈਰਿਟੀ ਹੈ, ਉਸ ਨੂੰ ਖਤਮ ਕਰਨ ਦੀ ਕੋਸ਼ਿਸ਼ ਕਰਨ ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

-------

## ਸਵਾਂ ਨਦੀ ਦੁਆਰਾ ਤਬਾਹੀ ਰੋਕਣਾ

*75 **ਡਾਕਟਰ ਦਲਜੀਤ ਸਿੰਘ ਚੀਮਾ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਰੋਪੜ ਵਿੱਚ ਸਵਾਂ ਨਦੀ ਦੁਆਰਾ ਹਰ ਸਾਲ ਮਚਾਈ ਜਾਂਦੀ ਬਰਬਾਦੀ ਦੇ ਮੱਦੇਨਜ਼ਰ ਇਸ ਨਦੀ ਉੱਤੇ ਬੰਨ੍ਹ ਲਾ ਕੇ ਇਸ ਦੇ ਭਿਆਨਕ ਵਹਾਅ ਨੂੰ ਕਾਬੂ ਕਰਨ ਜਾਂ ਇਹ ਨਦੀ ਚੈਨੇਲਾਈਜ ਕਰਨ ਬਾਰੇ ਕੋਈ ਤਜਵੀਜ਼ ਸਰਕਾਰ ਦੇ ਵਿੱਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਹਾਂ ਜੀ, ਸਵਾਂ ਨਦੀ ਦੀ ਚੈਨੇਲਾਈਜੇਸ਼ਨ ਨਾ ਹੋਣ ਕਾਰਨ ਹੋਣ ਵਾਲੇ ਨੁਕਸਾਨ ਦਾ ਪੰਜਾਬ ਸਰਕਾਰ ਨੇ ਗੰਭੀਰ ਨੋਟਿਸ ਲਿਆ ਹੈ ਅਤੇ ਸੈਂਟਰਲ ਵਾਟਰ ਕਮਿਸ਼ਨ, ਭਾਰਤ ਸਰਕਾਰ, ਨਵੀਂ ਦਿੱਲੀ ਦੀ 09-08-2011 ਦੀ ਨਵੀਂ ਦਿੱਲੀ ਵਿਖੇ ਹੋਈ ਮੀਟਿੰਗ ਦੇ ਫੈਸਲੇ ਮੁਤਾਬਕ ਹਿਮਾਚਲ ਪ੍ਰਦੇਸ਼ ਨਾਲ ਲੱਗਦੇ ਸਵਾਂ ਨਦੀ ਦੇ ਪ੍ਰੋਜੈਕਟ ਦੀ ਮਾਡਲ ਸਟੱਡੀ ਸੈਂਟਰਲ ਵਾਟਰ ਐਂਡ ਪਾਵਰ ਰਿਸਰਚ ਸਟੇਸ਼ਨ, ਪੂਨੇ ਵੱਲੋਂ ਕਰਵਾਈ ਜਾ ਰਹੀ ਹੈ । ਸਟੱਡੀ ਦੇ ਆਧਾਰ ਤੇ ਪ੍ਰੋਜੈਕਟ ਤਿਆਰ ਕਰਕੇ ਸਵਾਂ ਨਦੀ ਨੂੰ ਚੈਨੇਲਾਈਜ ਕਰਨ ਦਾ ਕੰਮ ਸਰਕਾਰ ਦੇ ਵਿਚਾਰ ਅਧੀਨ ਹੈ ।

**ਡਾਕਟਰ ਦਲਜੀਤ ਸਿੰਘ ਚੀਮਾ** : ਮਾਨਯੋਗ ਸਪੀਕਰ ਸਾਹਿਬ, ਇੱਥੇ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਨਾਲ ਇੱਕ ਹੋਰ ਵੱਡਾ ਅਨਰਥ ਕੇਂਦਰ ਸਰਕਾਰ ਵੱਲੋਂ ਕੀਤਾ ਜਾ ਰਿਹਾ ਹੈ । ਮਾਨਯੋਗ ਜਾਖੜ ਸਾਹਿਬ ਗੁੱਸਾ ਨਾ ਕਰਨ । ਇਹ ਇੱਕ ਐਕਸੈਪਟਿਡ ਪ੍ਰਿੰਸੀਪਲ ਹੈ ਕਿ ਜੇ ਕਿਸੇ ਦਰਿਆ ਦੀ ਚੈਨੇਲਾਈਜੇਸ਼ਨ ਕਰਨੀ ਹੈ ਤੇ ਪਹਿਲਾਂ ਨੀਵੇਂ ਇਲਾਕਿਆਂ ਤੋਂ ਸ਼ੁਰੂ ਕਰਕੇ ਫਿਰ ਉੱਚੇ ਇਲਾਕਿਆਂ ਵਿੱਚ ਜਾਇਆ ਜਾਂਦਾ ਹੈ ਪਰ ਇੱਥੇ ਉਲਟਾ ਹੋਇਆ ਹੈ । ਕੇਂਦਰ ਸਰਕਾਰ ਨੇ ਹਿਮਾਚਲ ਵਿੱਚ ਸਵਾਂ ਨਦੀ ਦੀ ਚੈਨੇਲਾਈਜੇਸ਼ਨ ਕਰ ਦਿੱਤੀ ਜਿਸ ਕਰਕੇ ਪਾਣੀ ਦਾ ਫਲੋਅ ਹੋਰ ਤੇਜ਼ ਹੋਣ ਕਾਰਨ ਜਿਹੜੇ

[ਡਾਕਟਰ ਦਲਜੀਤ ਸਿੰਘ ਚੀਮਾ]

ਪੰਜਾਬ ਦੇ ਸ੍ਰੀ ਅਨੰਦਪੁਰ ਸਾਹਿਬ ਅਤੇ ਰੋਪੜ ਦੇ ਹਲਕੇ ਹਨ, ਇੱਥੇ ਬਹੁਤ ਬੁਰੀ ਤਰ੍ਹਾਂ ਨਾਲ ਸਵਾਂ ਨਦੀ ਦੀ ਮਾਰ ਪੈਂਦੀ ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਅਜਿਹਾ ਕਰਨ ਤੋਂ ਪਹਿਲਾਂ ਕੇਂਦਰ ਸਰਕਾਰ ਨੇ ਪੰਜਾਬ ਸਰਕਾਰ ਤੋਂ ਐਨ. ਓ. ਸੀ. ਲਈ ਸੀ ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਕੋਈ ਵੀ ਇੰਟਰ ਸਟੇਟ ਚੈਨਲ ਹੈ ਜਾਂ ਦਰਿਆ ਹੈ ਜਿਨ੍ਹਾਂ ਦਾ ਸਬੰਧ ਇੱਕ ਤੋਂ ਵੱਧ ਸੂਬਿਆਂ ਨਾਲ ਹੈ, ਉਸ ਦੀ ਦੂਸਰੇ ਸੂਬਿਆਂ ਤੋਂ ਐਨ. ਓ. ਸੀ. ਲੈਣੀ ਬਹੁਤ ਜ਼ਰੂਰੀ ਹੁੰਦੀ ਹੈ । ਲਗਾਤਾਰ ਭਾਰਤ ਸਰਕਾਰ ਇਸ ਦੀ ਉਲੰਘਣਾ ਕਰ ਰਹੀ ਹੈ। ਪਹਿਲਾਂ ਹਾਂਸੀ ਬੁਟਾਣਾ ਜਿਹੜੀ ਨਹਿਰ ਸੀ, ਉਹ ਕੱਢ ਦਿੱਤੀ । ਉਸ ਦੀ ਪੰਜਾਬ ਤੋਂ ਕੋਈ ਐਨ. ਓ. ਸੀ. ਨਹੀਂ ਲਈ । ਹੁਣ ਜਿਹੜੀ ਸਵਾਂ ਨਦੀ ਹੈ, ਇਹ ਵੀ ਇੰਟਰ ਸਟੇਟ ਨਦੀ ਹੈ, ਛੋਟੀ ਜਿਹੀ ਨਦੀ ਹੈ ਪਰ ਇਸ ਨੂੰ ਚੈਨੇਲਾਈਜ ਕਰਨ ਵਾਸਤੇ ਭਾਰਤ ਸਰਕਾਰ ਨੂੰ ਪੰਜਾਬ ਸਰਕਾਰ ਤੋਂ ਐਨ. ਓ. ਸੀ. ਲੈਣੀ ਚਾਹੀਦੀ ਸੀ ਪਰ ਕੋਈ ਐਨ. ਓ. ਸੀ. ਨਹੀਂ ਲਈ । ਮੈਂ ਦਸ ਸਾਲਾਂ ਤੋਂ ਇਹ ਹੀ ਜ਼ੋਰ ਪਾਉਂਦਾ ਆਇਆ ਹਾਂ ਕਿ ਇਹ ਵਿਤਕਰਾ ਪੰਜਾਬ ਨਾਲ ਹੁੰਦਾ ਆਇਆ ਹੈ । ਜੇ ਪੰਜਾਬ ਨੇ ਕੋਈ ਖਾਲਾ ਵੀ ਕੱਢਣਾ ਹੁੰਦਾ ਹੈ ਤਾਂ ਪੰਜਾਬ ਨੂੰ ਇਜਾਜ਼ਤ ਨਹੀਂ ਦਿੱਤੀ ਜਾਂਦੀ । ਪੰਜਾਬ ਦੇ ਗਵਾਂਢੀ ਸੂਬੇ ਹਨ, ਉਨ੍ਹਾਂ ਨੇ ਜੋ ਵੱਡੇ ਵੱਡੇ ਚੈਨਲ ਕੱਢਣੇ ਹਨ ਤਾਂ ਪੰਜਾਬ ਤੋਂ ਬਗ਼ੈਰ ਐਨ. ਓ. ਸੀ. ਲਏ ਇਜਾਜ਼ਤ ਦੇ ਦਿੱਤੀ ਜਾਂਦੀ ਹੈ ਪਰ ਸਾਹਮਣੇ ਬੈਠੇ ਵੀਰ ਫਿਰ ਵੀ ਚੁੱਪ ਹਨ ।

**ਡਾਕਟਰ ਦਲਜੀਤ ਸਿੰਘ ਚੀਮਾ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਇਹੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਹਿਲ ਦੇ ਅਧਾਰ ਤੇ ਇਸ ਪ੍ਰਾਜੈਕਟ ਨੂੰ ਲਿਆ ਜਾਵੇ । ਧੰਨਵਾਦ ।

---------

## ਬੀਤ ਇਲਾਕੇ ਵਿੱਚ ਫਾਰੈਸਟ ਐਕਟ ਦੀ ਧਾਰਾ 4 ਖਤਮ ਕਰਨਾ

***132 ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ** : ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਸੱਚ ਹੈ ਕਿ ਤਹਿਸੀਲ ਗੜ੍ਹਸ਼ੰਕਰ ਅਤੇ ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਪੈਂਦੇ ਕੰਢੀ ਅਤੇ ਬੀਤ ਦੇ ਏਰੀਏ ਵਿੱਚ ਕਿਸਾਨਾਂ ਵੱਲੋਂ ਆਪਣੀ ਜ਼ਮੀਨ ਵਿੱਚ ਜੋ ਦਰੱਖਤ ਲਾਏ ਜਾਂਦੇ ਹਨ, ਉਨ੍ਹਾਂ ਨੂੰ ਜੰਗਲਾਤ ਮਹਿਕਮੇ ਵੱਲੋਂ ਲਾਈ ਗਈ ਫਾਰੈਸਟ ਐਕਟ ਦੀ ਦਫਾ 4 ਅਧੀਨ ਕਿਸਾਨ ਕੱਟ ਨਹੀਂ ਸਕਦੇ;

(ਅ) ਜੇਕਰ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ, ਤਾਂ ਕੀ ਪੰਜਾਬ ਸਰਕਾਰ ਨੇ ਫਾਰੈਸਟ ਐਕਟ ਦੀ ਦਫਾ 4 ਨੂੰ ਇਸ ਕੰਢੀ ਤੇ ਬੀਤ ਦੇ ਪਿਛੜੇ ਇਲਾਕੇ 'ਚੋਂ ਹਟਾਉਣ ਲਈ ਕੋਈ ਉਪਰਾਲੇ ਕੀਤੇ ਹਨ ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਉਪਰਾਲਿਆਂ ਦੇ ਵੇਰਵੇ ਕੀ ਹਨ ?

**ਸ਼੍ਰੀ ਸੁਰਜੀਤ ਕੁਮਾਰ ਜਿਆਨੀ** : (ੳ) ਸ਼੍ਰੀਮਾਨ ਜੀ, ਇਹ ਸੱਚ ਨਹੀਂ ਹੈ ਜੀ ।

(i) ਪੰਜਾਬ ਭੂਮੀ ਸੁਰੱਖਿਆ ਐਕਟ-1900 ਦੀ ਦਫਾ 4 ਅਤੇ 5 ਵਿੱਚ ਆਉਂਦੇ ਵਾਹੀਯੋਗ ਜ਼ਮੀਨਾਂ ਦੇ ਮਾਲਕ ਸਬੰਧਤ ਵਣ ਮੰਡਲ ਅਫ਼ਸਰ ਨੂੰ 15 ਦਿਨ ਪਹਿਲਾਂ ਸੂਚਨਾ ਦੇ ਕੇ ਸਫੈਦੇ, ਪਾਪੂਲਰ, ਦਰੇਕ, ਤੂਤ ਅਤੇ ਸੂਬਬੂਲ ਦੇ ਰੁੱਖਾਂ ਦੀ ਕਟਾਈ ਕਰ ਸਕਦੇ ਹਨ ।

(ii) ਗ਼ੈਰ-ਵਾਹੀਯੋਗ ਅਧੀਨ ਰਕਬਿਆਂ ਦੇ ਮਾਲਕਾਂ ਵੱਲੋਂ ਵੀ ਸਫੈਦੇ, ਪਾਪੂਲਰ, ਦਰੇਕ, ਤੂਤ ਅਤੇ ਸੂਬਬੂਲ ਦੇ ਦਰੱਖ਼ਤਾਂ ਦੀ ਕਟਾਈ ਲਈ ਪਰਮਿਟ ਹਰ ਸਾਲ ਪ੍ਰਾਪਤ ਕੀਤੇ ਜਾ ਸਕਦੇ ਹਨ ।

(iii) ਪੀ. ਐਲ. ਪੀ. ਏ.-1900 ਅਧੀਨ ਬੰਦ ਰਕਬਿਆਂ ਦੇ ਮਾਲਕਾਂ ਵੱਲੋਂ ਸੁੱਕੇ/ਮਰੇ ਦਰਖ਼ਤਾਂ ਦੀ ਕਟਾਈ ਹਰ ਸਾਲ ਸਬੰਧਤ ਵਣ ਮੰਡਲ ਅਫ਼ਸਰ ਤੋਂ ਦਰਖ਼ਤਾਂ ਦੀ ਕਟਾਈ ਲਈ ਪਰਮਿਟ ਲਿਆ ਜਾ ਸਕਦਾ ਹੈ ।

(iv) ਇਸੇ ਤਰ੍ਹਾਂ ਪੀ. ਐਲ. ਪੀ. ਏ.-1900 ਅਧੀਨ ਵਾਹੀਯੋਗ ਅਤੇ ਗ਼ੈਰ ਵਾਹੀਯੋਗ ਵਾਲੇ ਰਕਬਿਆਂ ਵਿੱਚੋਂ ਸਫੈਦੇ, ਪਾਪੂਲਰ, ਦਰੇਕ, ਤੂਤ ਅਤੇ ਸੂਬਬੂਲ ਤੋਂ ਇਲਾਵਾ ਹੋਰ ਕਿਸਮਾਂ ਦੇ ਦਰੱਖ਼ਤਾਂ ਦੀ ਕਟਾਈ ਲਈ ਪੰਜਾਬ ਸਰਕਾਰ ਵੱਲੋਂ ਪ੍ਰਵਾਨਿਤ ਫੈਲਿੰਗ ਪਾਲਿਸੀ ਅਤੇ ਫੈਲਿੰਗ ਪ੍ਰੋਗਰਾਮ ਅਨੁਸਾਰ ਕਟਾਈ ਦੇ ਪਰਮਿਟ ਦਰਖਾਸਤਦਾਰ ਮਾਲਕਾਂ ਨੂੰ ਸਬੰਧਤ ਵਣ ਮੰਡਲ ਅਫ਼ਸਰਾਂ ਵੱਲੋਂ ਜਾਰੀ ਕੀਤੇ ਜਾਂਦੇ ਹਨ ।

**ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ** : ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਪੰਜਾਬ ਭੂਮੀ ਸੁਰੱਖਿਆ ਐਕਟ 1900 ਹੈ, ਇਸ ਦੀ ਦਫਾ 4 ਅਤੇ 5 ਹੈ । ਜਿਹੜੀ ਦਫਾ 5 ਹੈ, ਇਹ ਪਹਾੜੀ ਏਰੀਏ ਨਾਲ ਸਬੰਧਿਤ ਹੈ ਅਤੇ ਦਫਾ 4 ਹੈ, ਉਸ ਵਿੱਚ ਕਿਸਾਨ ਆਪਣੀ ਮਰਜ਼ੀ ਨਾਲ ਨਾ ਤਾਂ ਦਰੱਖ਼ਤ ਲਗਾ ਸਕਦੇ ਹਨ ਤੇ ਨਾ ਹੀ ਦਰੱਖ਼ਤ ਕੱਟ ਸਕਦੇ ਹਨ ਤੇ ਨਾ ਹੀ ਆਪਣੀ ਜ਼ਮੀਨ ਨੂੰ ਲੈਵਲਿੰਗ ਕਰ ਸਕਦੇ ਹਨ ਤੇ ਨਾਲ ਹੀ ਦਫਾ 4 ਵਿੱਚ ਜਿਹੜਾ ਏਰੀਆ ਆਉਂਦਾ ਹੈ, ਇਸ ਵਿੱਚ ਕੋਈ ਵੀ ਇੰਡਸਟਰੀ ਨਹੀਂ ਲਗ ਸਕਦੀ ਹੈ । ਇਸ ਕਰਕੇ ਮੈਂ ਮੰਤਰੀ ਜੀ, ਮੁੱਖ ਮੰਤਰੀ ਜੀ ਅਤੇ ਇਸ ਸਦਨ ਨੂੰ ਇੱਕ ਗੁਜਾਰਿਸ਼ ਕਰਦਾ ਹਾਂ ਕਿ ਸੈਂਟਰ ਸਰਕਾਰ ਨੂੰ ਇਹ ਅਪੀਲ ਕੀਤੀ ਜਾਵੇ ਕਿ ਦਫਾ 4 ਖਤਮ ਕੀਤੀ ਜਾਵੇ ਕਿਉਂਕਿ ਦਫਾ 4 ਵਿੱਚ ਜਿਹੜਾ ਰਕਬਾ ਪੈਂਦਾ ਹੈ, ਉੱਥੇ ਕੋਈ ਬਹੁਤ ਜ਼ਿਆਦਾ ਦਰੱਖ਼ਤ ਨਹੀਂ ਹਨ । ਜਿਹੜੇ ਦਫਾ 4 ਵਿੱਚ ਕਿਸਾਨਾਂ ਦੀਆਂ ਜ਼ਮੀਨਾਂ ਹਨ, ਉੱਥੇ ਹੁਸ਼ਿਆਰਪੁਰ ਵਿੱਚ ਦੇਖ ਲਓ, ਰੋਪੜ ਤੋਂ ਗੁਰਦਾਸਪੁਰ ਧਾਰ

[ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ]

ਬਲਾਕ ਹਨ, ਉਸ ਵਿੱਚ ਬਹੁਤ ਘੱਟ ਦਰੱਖ਼ਤ ਹਨ ਤੇ ਜਿਹੜੀ ਜ਼ਮੀਨ ਦਫਾ 4 ਤੋਂ ਬਾਹਰ ਹੈ, ਉੱਥੇ ਕਿਸਾਨਾਂ ਨੇ ਅਨੇਕਾਂ ਤਰ੍ਹਾਂ ਦੇ ਦਰੱਖ਼ਤ ਲਗਾਏ ਹਨ । ਇਸ ਕਰਕੇ ਮੇਰੀ ਬੇਨਤੀ ਹੈ ਕਿ ਇਹ ਦਫਾ 4 ਖਤਮ ਕੀਤੀ ਜਾਵੇ ।

**ਮਾਨਯੋਗ ਸਪੀਕਰ** : ਇਹ ਤਾਂ ਕੇਵਲ ਸੁਜ਼ੈਸ਼ਨ ਹੈ ।

**ਮੰਤਰੀ** : ਸਪੀਕਰ ਸਾਹਿਬ, ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੇ ਲੋਕਾਂ ਨਾਲ ਵਾਅਦਾ ਕੀਤਾ ਸੀ ਔਰ ਉਸ ਦਾ ਸਰਵੇ ਕਰਕੇ ਸਾਰੇ ਏਰੀਏ ਨੂੰ ਦੇਖ ਕੇ ਜਿੰਨਾ ਇਲਾਕਾ ਛੱਡਿਆ ਜਾ ਸਕਦਾ ਸੀ, ਉਹ ਛੱਡ ਦਿੱਤਾ। 56 ਹਜ਼ਾਰ 47.65 ਹੈਕਟੇਅਰ ਜ਼ਮੀਨ ਛੱਡ ਦਿੱਤੀ ਹੈ ਜਿਸ ਵਿੱਚ 502 ਪਿੰਡ ਆਉਂਦੇ ਹਨ । ਇਨ੍ਹਾਂ ਵਿੱਚੋਂ 272 ਪਿੰਡਾਂ ਦਾ ਕੰਮ ਜਿਹੜਾ ਹੈ, ਉਹ ਕੰਪਲੀਟ ਕਰ ਦਿੱਤਾ ਗਿਆ ਹੈ ਤੇ ਬਾਕੀ ਰਹਿੰਦੇ ਪਿੰਡ ਵੀ ਕੰਪਲੀਟ ਕਰ ਦਿੱਤੇ ਜਾਣਗੇ । ਬਾਕੀ ਜਿਹੜਾ ਇਲਾਕਾ ਹੈ, ਉਹ ਨਹੀਂ ਕੀਤਾ ਜਾ ਸਕਦਾ ਕਿਉਂਕਿ ਕੱਚੀ ਪਹਾੜੀ ਹੈ ਔਰ ਆਬੋ-ਹਵਾ ਔਰ ਮੌਸਮ ਨੂੰ ਦੇਖਦੇ ਹੋਏ ਜਿੰਨਾ ਕਰ ਸਕਦੇ ਸੀ, ਉਨਾ ਕਰ ਦਿੱਤਾ ਗਿਆ ਹੈ ।

**ਮੁੱਖ ਸੰਸਦੀ ਸਕੱਤਰ, ਸਿੰਜਾਈ** (ਸਰਦਾਰ ਸੋਹਣ ਸਿੰਘ ਠੰਡਲ) : ਸਪੀਕਰ ਸਾਹਿਬ, ਜਿਹੜਾ ਇਹ ਕੁਝ ਏਰੀਆ ਹੈ, ਉਹ ਨੰਬਰ ਕੱਢੇ ਗਏ ਹਨ, ਜਿੱਥੇ ਇਹ ਧਾਰਾ ਨਹੀਂ ਲੱਗਦੀ ਪਰ ਇਨ੍ਹਾਂ ਨੰਬਰਾਂ ਬਾਰੇ ਕਿਸਾਨਾਂ ਨੂੰ ਜਾਂ ਮਾਲ ਮਹਿਕਮੇ ਨੂੰ ਹਾਲੇ ਤੱਕ ਦੱਸਿਆ ਨਹੀਂ ਗਿਆ । ਕਿਰਪਾ ਕਰਕੇ ਜਿੰਨਾ ਏਰੀਆ ਕੱਢਿਆ ਗਿਆ ਹੈ, ਇਸ ਬਾਰੇ ਮਾਲ ਮਹਿਕਮੇ ਨੂੰ ਦੱਸ ਦਿੱਤਾ ਜਾਵੇ ਤਾਂ ਕਿ ਰੈਵੀਨਿਊ ਰਿਕਾਰਡ ਵਿੱਚ ਇਹ ਗੱਲ ਆ ਜਾਵੇ ਕਿ ਇਹ ਜਿਹੜੀ ਜ਼ਮੀਨ ਹੈ, ਉੱਥੇ ਦਰੱਖ਼ਤ ਲਗਾਏ ਜਾ ਸਕਦੇ ਹਨ ਜਾਂ ਕੱਟੇ ਜਾ ਸਕਦੇ ਹਨ । ਇਹ ਵੱਡੀ ਸਮੱਸਿਆ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜੰਗਲਾਤ ਮਹਿਕਮਾ ਸਾਰਿਆਂ ਨੂੰ ਇੱਕ ਰੱਸੇ ਬੰਨੀ ਜਾ ਰਿਹਾ ਹੈ । ਕੰਢੀ ਏਰੀਏ ਵਿੱਚ ਫ਼ਸਲ ਨਹੀਂ ਹੁੰਦੀ । ਲੋਕ ਦਰੱਖ਼ਤ ਲਗਾਉਂਦੇ ਹਨ ਤੇ ਲੋੜ ਵੇਲੇ ਕੱਟਦੇ ਹਨ, ਕਿਸੇ ਨੇ ਕੋਈ ਵਿਆਹ ਸ਼ਾਦੀ ਕਰਨਾ ਹੈ ਜਾਂ ਕੁਝ ਹੋਰ ਫੰਕਸ਼ਨ ਕਰਨਾ ਹੈ, ਉੱਥੋਂ ਖਰਚਾ ਕੱਢਦੇ ਹਨ ਪਰ ਉਨ੍ਹਾਂ ਨੂੰ ਸਾਲਾਂਬੱਧੀ ਗੇੜੇ ਕੱਢਣੇ ਪੈਂਦੇ ਹਨ । ਕਿਰਪਾ ਕਰਕੇ ਰਿਕਾਰਡ ਵਿੱਚ ਲਿਆਂਦਾ ਜਾਵੇ ਤਾਂ ਕਿ ਲੋਕਾਂ ਨੂੰ ਪਤਾ ਲੱਗ ਸਕੇ ਕਿ ਜਿਹੜਾ ਸਾਡਾ ਰਕਬਾ ਹੈ, ਇਹ ਇਸ ਧਾਰਾ ਵਿੱਚ ਨਹੀਂ ਆਉਂਦਾ ।

**ਮਾਨਯੋਗ ਸਪੀਕਰ** : ਇਹ ਵੀ ਤੁਹਾਡੀ ਸੁਜ਼ੈਸ਼ਨ ਹੈ ।

**ਸ਼੍ਰੀ ਤਰਲੋਚਨ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਰਕਬਾ ਧਾਰਾ 4 ਵਿੱਚੋਂ ਕੱਢਿਆ ਗਿਆ ਹੈ, ਕੀ ਸੈਂਟਰ ਸਰਕਾਰ ਤੋਂ ਸਹਿਮਤੀ ਲੈ ਕੇ ਕੱਢਿਆ ਹੈ ਜਾਂ ਆਪਣੇ ਤੌਰ ਤੇ ਕੱਢਿਆ ਹੈ ?

**ਮਾਨਯੋਗ ਸਪੀਕਰ** : ਨਹੀਂ, ਇਹ ਕੋਈ ਸਪਲੀਮੈਂਟਰੀ ਨਹੀਂ ਹੈ ।

## ਮਾਨਸਾ ਤਹਿਸੀਲ ਦੇ ਪਿੰਡਾਂ ਨੂੰ ਸਰਦੂਲਗੜ੍ਹ ਤਹਿਸੀਲ ਵਿੱਚ ਤਬਦੀਲ ਕਰਨਾ

*66 **ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਠੀਕ ਹੈ ਕਿ ਮਾਨਸਾ ਤਹਿਸੀਲ ਦੇ ਨੌਂ ਪਿੰਡ ਸਰਦੂਲਗੜ੍ਹ ਤਹਿਸੀਲ ਵਿੱਚ ਤਬਦੀਲ ਕਰ ਦਿੱਤੇ ਗਏ ਹਨ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਨ ਕੀ ਹਨ ?

(ਅ) ਕੀ ਸਰਕਾਰ ਇਹਨਾਂ ਪਿੰਡਾਂ ਨੂੰ ਵਾਪਸ ਮਾਨਸਾ ਤਹਿਸੀਲ ਵਿੱਚ ਤਬਦੀਲ ਕਰਨ ਬਾਰੇ ਮੁੜ ਵਿਚਾਰ ਕਰੇਗੀ ?

**ਸਰਦਾਰ ਬਿਕਰਮ ਸਿੰਘ ਮਜੀਠੀਆ** : (ੳ) ਨਹੀਂ ਜੀ । ਤਹਿਸੀਲ ਮਾਨਸਾ ਦਾ ਕੋਈ ਪਿੰਡ ਤਹਿਸੀਲ ਸਰਦੂਲਗੜ੍ਹ ਵਿੱਚ ਤਬਦੀਲ ਨਹੀਂ ਕੀਤਾ ਗਿਆ ਹੈ ।

(ਅ) (ੳ) ਦੇ ਮੱਦੇਨਜ਼ਰ (ਅ) ਸਬੰਧੀ ਕਿਸੇ ਕਾਰਵਾਈ ਦੀ ਲੋੜ ਨਹੀਂ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਚਲੋ, ਇਨ੍ਹਾਂ ਦਾ ਧੰਨਵਾਦ ਕਰਦੇ ਹਾਂ ਪਰ ਗੱਲ ਇਹ ਹੈ ਕਿ ਜਦੋਂ ਡੀ-ਲਿਮੀਟੇਸ਼ਨ ਹੋਈ ਹੈ, ਉਦੋਂ 9 ਪਿੰਡ ਜਿਨ੍ਹਾਂ ਵਿੱਚੋਂ ਨੰਗਲ ਕਲਾਂ, ਨੰਗਲ ਖੁਰਦ, ਖੋਖਰ ਕਲਾਂ, ਖੋਖਰ ਖੁਰਦ, ਗਾਗੋਵਾਲ ਸਾਹਿਬ ਦਾ ਪਿੰਡ ਇੱਧਰ ਪੈ ਗਏ । ਜਦੋਂ ਪੈ ਗਏ ਤਾਂ ਉਸ ਵੇਲੇ 9 ਪਿੰਡਾਂ ਦਾ ਥਾਣਾ ਤਬਦੀਲ ਕਰ ਦਿੱਤਾ ।

**ਮਾਨਯੋਗ ਸਪੀਕਰ** : ਹੁਣ ਤਾਂ ਤੁਸੀਂ ਧੰਨਵਾਦ ਹੀ ਕਰੋ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, 9 ਪਿੰਡ ਟਰਾਂਸਫਰ ਕਰਨ ਦੀ ਤਿਆਰੀ ਹੋ ਗਈ ਸੀ । ਪਿੰਡਾਂ ਵਿੱਚ ਹਾਹਾਕਾਰ ਮੱਚੀ । ਮੈਂ ਇਹ ਐਸ਼ੋਰੈਂਸ ਚਾਹੁੰਦਾ ਹਾਂ ਕਿ ਕੀ ਤੁਹਾਡਾ ਟਰਾਂਸਫਰ ਕਰਨ ਦਾ ਮਕਸਦ ਤਾਂ ਨਹੀਂ ਹੈ । (ਵਿਘਨ) ਸਪੀਕਰ ਸਾਹਿਬ, ਕਿੱਥੇ 50 ਕਿਲੋਮੀਟਰ ਜਾਣਾ ਹੈ, ਕਿੱਥੇ 10 ਕਿਲੋਮੀਟਰ ਜਾਣਾ ਹੈ ।

**ਮੰਤਰੀ** : ਸਪੀਕਰ ਸਾਹਿਬ, ਮੈਨੂੰ ਤਾਂ ਇਹ ਸੀ ਕਿ ਉਠ ਕੇ ਬਾਦਲ ਸਾਹਿਬ ਦਾ ਧੰਨਵਾਦ ਕਰਨਗੇ ਕਿ ਬਾਦਲ ਸਾਹਿਬ ਉੱਥੇ ਗਏ, ਪਿੰਡਾਂ ਦੇ ਲੋਕਾਂ ਨੇ ਯਾਦ ਕੀਤਾ ਸੀ । ਉੱਥੇ ਗੱਲ ਚੱਲੀ ਕਿ ਝੁਨੀਰ ਇਨ੍ਹਾਂ ਦੇ ਹਲਕੇ ਵਿੱਚ ਸਬ-ਤਹਿਸੀਲ ਪੈਂਦੀ ਹੈ । ਉੱਥੇ 30-30 ਕਿਲੋਮੀਟਰ ਦਾ ਸਫਰ ਤੈਅ ਕਰਨਾ ਪੈਂਦਾ ਹੈ । ਜਿਵੇਂ ਇੱਕ ਪਿੰਡ ਹੈ, ਭਾਮੇਕਲਾਂ, ਉਨ੍ਹਾਂ ਨੂੰ ਸਰਦੂਲਗੜ੍ਹ ਜਾਣਾ ਪੈਂਦਾ ਸੀ । 28 ਕਿਲੋਮੀਟਰ ਦਾ ਸਫਰ ਸੀ ਪਰ ਜਦੋਂ ਉਹ ਸੀ. ਐਮ. ਸਾਹਿਬ ਕੋਲ ਪੇਸ਼ ਹੋਏ ਕਿ ਉਨ੍ਹਾਂ ਨੂੰ ਝੁਨੀਰ ਨੇੜੇ ਪੈਂਦਾ ਹੈ ਅਤੇ ਕੇਵਲ 8 ਕਿਲੋਮੀਟਰ ਦਾ ਫਾਸਲਾ ਹੈ। ਬਾਦਲ ਸਾਹਿਬ ਨੇ ਉਦੋਂ ਹੀ ਖੜ੍ਹੇ ਪੈਰ ਅਫ਼ਸਰਾਂ ਦੀ ਡਿਊਟੀ ਲਗਾਈ ਤੇ

[ਮਾਲ ਮੰਤਰੀ]

ਅਗਲੇ ਮਹੀਨੇ ਦੇ ਅੰਦਰ-ਅੰਦਰ ਉਹ 13 ਪਿੰਡ ਉਧਰ ਝੁਨੀਰ ਟਰਾਂਸਫਰ ਕੀਤੇ । ਕੁਝ ਪਿੰਡ ਸਰਦੂਲਗੜ੍ਹ ਟਰਾਂਸਫਰ ਕਰ ਦਿੱਤੇ ਗਏ, ਜਿਸ ਕਾਰਨ ਉਨ੍ਹਾਂ ਦਾ ਮਸਲਾ ਹੱਲ ਹੋਇਆ । ਮੈਨੂੰ ਤਾਂ ਲਗਦਾ ਸੀ ਕਿ ਇਹ ਧੰਨਵਾਦ ਕਰਨਗੇ ਪਰ ਇਹ ਨਵੇਂ ਪਾਸੇ ਤੁਰ ਪਏ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਧੰਨਵਾਦ ਕਰ ਦਿੰਦਾ ਹਾਂ ਪਰ ਨਾਲ ਹੀ ਇਹ ਵੀ ਕਹਿ ਦਿੰਦਾ ਹਾਂ ਕਿ ਜਿਹੜੇ 9 ਪਿੰਡ ਥਾਣੇ ਵਿੱਚ ਇਧਰ ਲਗਾਏ ਹਨ, ਬਾਦਲ ਸਾਹਿਬ ਉਨ੍ਹਾਂ ਨੂੰ ਵੀ ਵਾਪਸ ਮਾਨਸਾ ਦੇ ਵਿੱਚ ਕਰ ਦੇਣ । ਮੈਂ ਦੁਬਾਰਾ ਧੰਨਵਾਦ ਕਰ ਦਿੰਦਾ ਹਾਂ ਜੀ । ਬਾਦਲ ਸਾਹਿਬ, ਉਹ 9 ਪਿੰਡ ਵੀ ਕਰ ਦਿਉ ਜੀ । ਨਾਲ ਹੀ ਡਬਲ ਧੰਨਵਾਦ ਹੋ ਜਾਵੇਗਾ ਜੀ ।

**ਮੰਤਰੀ** : ਇਹ ਖੁੱਲ ਕੇ ਧੰਨਵਾਦ ਕਰ ਦੇਣ । ਇਹ ਬੇਨਤੀ ਕਰਦੇ ਹਨ ਅਤੇ ਇਨ੍ਹਾਂ ਦੀ ਬੇਨਤੀ ਤੇ ਗੌਰ ਕਰ ਲਵਾਂਗੇ ।

**ਮੁੱਖ ਮੰਤਰੀ** (ਸਰਦਾਰ ਪਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਬੇਨਤੀ ਹੈ ਕਿ ਸਰਕਾਰ ਦੀ ਪਾਲਿਸੀ ਹੈ ਕਿ ਕੋਈ ਵੀ ਪੰਚਾਇਤ ਜੇ ਉਹ ਚਾਹੁੰਦੀ ਹੈ ਕਿ ਉਸ ਦਾ ਕਿਸੇ ਬਲਾਕ ਵਿੱਚ ਜਾਣਾ ਜਾਂ ਤਹਿਸੀਲ ਵਿੱਚ ਜਾਣਾ ਕਨਵੀਨੀਐਂਟ ਹੈ, ਉਹ ਰੈਜੋਲਿਊਸ਼ਨ ਕਰ ਦੇਣ, ਉਹ ਸਰਕਾਰ ਮੰਨ ਲੈਂਦੀ ਹੈ । ਇਸ ਕਰਕੇ ਇਹ ਮਰਜ਼ੀ ਹੈ ਪਿੰਡ ਦੀ ਪੰਚਾਇਤ ਦੀ ਜਾਂ ਪਿੰਡ ਦੇ ਲੋਕਾਂ ਦੀ, ਜਿਸ ਤਰ੍ਹਾਂ ਵੀ ਸਹੂਲਤ ਹੈ । ਜੇ ਹੋਰ ਵੀ ਕਿਸੇ ਹਲਕੇ ਦੇ ਵਿੱਚ ਤਕਲੀਫ ਹੋਵੇ, ਇਸ ਤਰ੍ਹਾਂ ਦੇ ਬਲਾਕਾਂ ਦੀ, ਤਹਿਸੀਲਾਂ ਦੀ ਤਾਂ ਉਹ ਪੰਚਾਇਤ ਤੋਂ ਰੈਜੋਲਿਊਸ਼ਨ ਕਰਵਾ ਦੇਣ। ਉਨ੍ਹਾਂ ਦੇ ਮਤੇ ਦੇ ਮੁਤਾਬਿਕ ਫੈਸਲਾ ਕਰਵਾ ਦਿਆਂਗੇ ।

**ਮਾਨਯੋਗ ਸਪੀਕਰ** : ਧੰਨਵਾਦ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਉਸ ਰੈਜੋਲਿਊਸ਼ਨ ਦੇ ਮੁਤਾਬਿਕ ਉਨ੍ਹਾਂ ਪਿੰਡਾਂ ਨੂੰ ਉੱਧਰ ਕਰ ਦਿਉ ਤੁਹਾਡਾ ਬਹੁਤ ਧੰਨਵਾਦ ਜੀ ।

**ਸਰਦਾਰ ਹਰਦਿਆਲ ਸਿੰਘ ਕੰਬੋਜ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਦੇ ਵਿੱਚ 22 ਪਿੰਡ ਹਨ ਉਹ ਮੋਹਾਲੀ ਦੇ ਨਾਲ ਹਨ, ਉਹ ਪਿੰਡ ਪਹਿਲਾਂ ਰਾਜਪੁਰਾ ਦੇ ਵਿੱਚ ਪੈਂਦੇ ਸਨ । ਇਨ੍ਹਾਂ ਨੇ ਬਨੂੜ ਸਬ-ਤਹਿਸੀਲ ਬਣਾਈ ਹੈ, ਜਿਸ ਲਈ ਮੈਂ ਇਨ੍ਹਾਂ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ, ਲੇਕਿਨ ਸਾਰੇ ਪਿੰਡਾਂ ਦੇ ਲੋਕ ਚਾਹੁੰਦੇ ਹਨ ਕਿ ਅਸੀਂ ਰਾਜਪੁਰਾ ਸਬ-ਡਵੀਜ਼ਨ ਦੇ ਵਿੱਚ ਸ਼ਾਮਲ ਹੋ ਜਾਈਏ ਤਾਂ ਮੇਰੀ ਮਾਨਯੋਗ ਸੀ. ਐਮ. ਸਾਹਿਬ ਨੂੰ ਬੇਨਤੀ ਹੈ.............

**ਮਾਨਯੋਗ ਸਪੀਕਰ** : ਉਨ੍ਹਾਂ ਨੇ ਜਨਰਲ ਤੌਰ ਤੇ ਜਵਾਬ ਦੇ ਦਿੱਤਾ ਹੈ ਕਿ ਅਗਰ ਕਿਸੇ ਥਾਂ ਤੇ ਵੀ ਕੋਈ ਅਜਿਹੀ ਪ੍ਰਾਬਲਮ ਹੈ, ਉਹ ਪੰਚਾਇਤਾਂ ਦੇ ਕੋਲੋਂ ਰੈਜ਼ੋਲਿਊਸ਼ਨ ਪੁਆ ਦੇਣ । ਉਹ ਇਸ ਦੇ ਬਾਰੇ ਸੋਚ ਲੈਣਗੇ । ਤੁਸੀਂ ਬੈਠ ਜਾਉ । ਅਗਲਾ ਸਵਾਲ, ਸਰਦਾਰ ਹਰਪ੍ਰੀਤ ਸਿੰਘ ਜੀ ।

---------

## ਮਲੋਟ ਵਿਖੇ ਸਰਕਾਰੀ ਕਾਲਜ ਖੋਲ੍ਹਣਾ

*205 **ਸਰਦਾਰ ਹਰਪ੍ਰੀਤ ਸਿੰਘ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹਲਕਾ ਮਲੋਟ, ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ ਵਿਖੇ ਸਰਕਾਰੀ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਹੈ ਤਾਂ ਕਦੋਂ ਤੱਕ ?

**ਸਰਦਾਰ ਸਿਕੰਦਰ ਸਿੰਘ ਮਲੂਕਾ** : ਨਹੀਂ, ਸ਼੍ਰੀਮਾਨ ਜੀ । ਹਲਕਾ ਮਲੋਟ, ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ ਵਿਖੇ ਸਰਕਾਰੀ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਪੰਜਾਬ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

**ਸਰਦਾਰ ਹਰਪ੍ਰੀਤ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਦੇ ਅਤੇ ਸਿੱਖਿਆ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਔਰ ਬੇਨਤੀ ਵੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਮੇਰਾ ਹਲਕਾ ਹੈ, ਇਲਾਕਾ ਹੈ, ਉਹ ਪੜ੍ਹਾਈ ਪੱਖੋਂ ਕਾਫੀ ਪਛੜਿਆ ਹੋਇਆ ਹੈ । ਉੱਥੇ ਬੱਚਿਆਂ ਨੂੰ ਖਾਸ ਕਰਕੇ ਲੜਕੀਆਂ ਨੂੰ ਕਾਫੀ ਦੂਰ ਪੜ੍ਹਨ ਵਾਸਤੇ ਜਾਣਾ ਪੈਂਦਾ ਹੈ । ਕਈ ਵਾਰੀ ਉਨ੍ਹਾਂ ਨੂੰ ਇਸੇ ਕਰਕੇ ਆਪਣੀ ਪੜ੍ਹਾਈ ਵੀ ਵਿੱਚ ਹੀ ਛੱਡਣੀ ਪੈਂਦੀ ਹੈ । ਸੋ, ਮੈਂ ਬੇਨਤੀ ਕਰਦਾ ਹਾਂ ਕਿ ਲੋਕਾਂ ਦੀ ਸਹੂਲਤ ਨੂੰ ਵੇਖਦੇ ਹੋਏ ਉੱਥੇ ਕੋਈ ਨਾ ਕੋਈ ਸਰਕਾਰੀ ਕਾਲਜ, ਆਈ. ਟੀ. ਆਈ., ਕੋਈ ਕਿੱਤਾ ਮੁੱਖੀ ਕਾਲਜ ਜ਼ਰੂਰ ਖੋਲ੍ਹਿਆ ਜਾਣਾ ਚਾਹੀਦਾ ਹੈ । ਇਹੋ ਮੈਂ ਬੇਨਤੀ ਵੀ ਕਰਦਾ ਹਾਂ ।

**MR. SPEAKER :** Thank you. ਇਹ ਤਾਂ ਤੁਹਾਡੀ ਸੁਜੈਸ਼ਨ ਹੈ । ਹਾਂ ਜੀ, ਅਗਲਾ ਸਵਾਲ ਸਰਦਾਰ ਨਵਤੇਜ ਸਿੰਘ ਚੀਮਾ ਜੀ ।

---------

## ਰੇਤੇ ਦੀ ਗ਼ੈਰ ਕਾਨੂੰਨੀ ਕਢਾਈ

*355. **ਸਰਦਾਰ ਨਵਤੇਜ ਸਿੰਘ ਚੀਮਾ** : ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਸਰਕਾਰ ਦੇ ਧਿਆਨ ਵਿੱਚ ਹੈ ਕਿ ਤਹਿਸੀਲ ਸੁਲਤਾਨਪੁਰ ਲੋਧੀ (ਕਪੂਰਥਲਾ) ਵਿੱਚ ਪੈਂਦੇ ਪਿੰਡ ਸ਼ਿਵ੍ਦਿਆਲ, ਫਰੀਦਪੁਰ, ਭੈਣੀ ਹੁੱਸੇ ਖਾਨ, ਬਾਜਾ ਅਤੇ ਤਲਵੰਡੀ ਚੌਧਰੀਆਂ ਦੇ ਇਲਾਕੇ ਵਿੱਚ ਰੇਤ ਕੱਢਣ ਦਾ ਕੰਮ ਜ਼ੋਰਾਂ ਤੇ ਚੱਲ ਰਿਹਾ ਹੈ :

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਨਜਾਇਜ਼ ਤੌਰ ਤੇ ਰੇਤ ਕੱਢਣ ਨੂੰ ਰੋਕਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ/ਚੁੱਕੇ ਜਾਣੇ ਹਨ ?

**ਸ਼੍ਰੀ ਅਨਿਲ ਜੋਸ਼ੀ** : (ੳ) ਜੀ ਹਾਂ, ਤਹਿਸੀਲ ਸੁਲਤਾਨਪੁਰ ਲੋਧੀ ਜ਼ਿਲ੍ਹਾ ਕਪੂਰਥਲਾ ਵਿੱਚ ਕੁਝ ਗ਼ੈਰ ਕਾਨੂੰਨੀ ਨਿਕਾਸੀ ਦੇ ਮਾਮਲੇ ਸਰਕਾਰ ਦੇ ਧਿਆਨ ਵਿੱਚ ਆਏ ਹਨ ।

(ਅ) ਪਿੰਡ ਫਰੀਦਪੁਰ ਵਿੱਚ ਗ਼ੈਰ ਕਾਨੂੰਨੀ ਨਿਕਾਸੀ ਰੋਕਣ ਲਈ ਪੰਜਾਬ ਮਾਈਨਰ ਮਿਨਰਲ ਕੰਨਸੈਸ਼ਨ ਰੂਲਜ਼, 1964 ਦੇ ਉਪਬੰਧਾਂ ਅਨੁਸਾਰ ਇੱਕ ਸ਼੍ਰੀ ਭੁਪਿੰਦਰ ਸਿੰਘ ਪੁੱਤਰ ਸ਼੍ਰੀ ਸਰੂਪ ਸਿੰਘ ਵਾਸੀ ਪਿੰਡ ਨੂਰਪੁਰ, ਤਹਿਸੀਲ ਸੁਲਤਾਨਪੁਰ ਲੋਧੀ, ਜ਼ਿਲ੍ਹਾ ਕਪੂਰਥਲਾ ਦੇ ਵਿਰੁੱਧ ਗ਼ੈਰ ਕਾਨੂੰਨੀ ਨਿਕਾਸੀ ਅਧੀਨ 1,10,000 ਰੁਪਏ ਦਾ ਜੁਰਮਾਨਾ ਪਾਇਆ ਗਿਆ ਹੈ। ਸ਼੍ਰੀ ਬਲਵੀਰ ਸਿੰਘ ਪੁੱਤਰ ਸ਼੍ਰੀ ਸਾਹਿਬ ਸਿੰਘ ਵਾਸੀ ਪਿੰਡ ਅੰਮ੍ਰਿਤਪੁਰ ਵਿਰੁੱਧ ਦਰਿਆ ਬਿਆਸ ਦੇ ਧੁਸੀ ਬੰਨ੍ਹ ਦੇ ਨੇੜਿਉਂ ਕਈ ਵਾਰ ਰੋਕਣ ਦੇ ਬਾਵਜੂਦ ਗ਼ੈਰ ਕਾਨੂੰਨੀ ਨਿਕਾਸੀ ਕਰਨ ਕਾਰਨ ਮਿਤੀ 13-03-2012 ਨੂੰ ਥਾਣਾ ਤਲਵੰਡੀ ਚੌਧਰੀਆਂ ਵਿਖੇ ਐਫ. ਆਈ. ਆਰ. ਦਰਜ ਕੀਤੀ ਗਈ । ਇਸ ਤੋਂ ਇਲਾਵਾ ਸ਼੍ਰੀ ਸਤਨਾਮ ਸਿੰਘ ਪੁੱਤਰ ਸ਼੍ਰੀ ਜੋਗਾ ਸਿੰਘ ਵਾਸੀ ਪਿੰਡ ਕੁਤਬੇਵਾਲ ਅਤੇ ਸ਼੍ਰੀ ਗੁਰਮੇਲ ਸਿੰਘ ਪੁੱਤਰ ਸ਼੍ਰੀ ਸੋਹਣ ਸਿੰਘ ਵਾਸੀ ਮੁੰਡੀ ਛੰਨਾ (ਫੱਤੂ ਢੀਗਾਂ) ਜੋ ਕਿ ਬਾਜਾ ਪਿੰਡ ਵਿੱਚੋਂ ਰੇਤੇ ਦੀ ਗ਼ੈਰ ਕਾਨੂੰਨੀ ਦੀ ਨਿਕਾਸੀ ਕਰਦੇ ਫੜ੍ਹੇ ਗਏ ਸਨ, ਵਿੱਰੁਧ ਕ੍ਰਮਵਾਰ ਮਿਤੀ 16-03-2011 ਅਤੇ 17-03-2011 ਨੂੰ ਥਾਣਾ ਤਲਵੰਡੀ ਚੌਧਰੀਆਂ ਵਿਖੇ ਐਫ. ਆਈ. ਆਰ. ਦਰਜ ਕੀਤੀਆਂ ਗਈਆਂ ।

ਰਾਜ ਦੇ ਸਾਰੇ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰ ਅਤੇ ਮਾਈਨਿੰਗ ਅਫ਼ਸਰਾਂ ਨੂੰ ਹਦਾਇਤਾਂ ਕੀਤੀਆਂ ਗਈਆਂ ਹਨ ਕਿ ਉਹ ਗ਼ੈਰ ਕਾਨੂੰਨੀ ਨਿਕਾਸੀ ਵਿੱਚ ਲਿਪਤ ਵਿਅਕਤੀਆਂ ਵਿਰੁੱਧ ਸਖ਼ਤ ਕਾਰਵਾਈ ਕਰਨ ।

ਮਾਨਯੋਗ ਸਪੀਕਰ ਸਾਹਿਬ, ਲੋਕ ਇਸ ਨੂੰ ਸੌਖੀ ਚੋਰੀ ਸਮਝਦੇ ਹਨ । ਜਿਨ੍ਹਾਂ ਨੇ ਆਪ ਕੰਸਟ੍ਰਕਸ਼ਨ ਕਰਨੀ ਹੁੰਦੀ ਹੈ, ਪਿੰਡਾਂ ਦੇ ਉਹ ਲੋਕ ਇਕ-ਇਕ ਜਾਂ ਦੋ-ਦੋ ਟਰਾਲੀਆਂ ਇਲਲੀਗਲ ਮਾਈਨਿੰਗ ਕਰਦੇ ਹਨ । ਉਨ੍ਹਾਂ ਦਾ ਧਿਆਨ ਰੱਖਿਆ ਜਾ ਰਿਹਾ ਹੈ ਤੇ ਰੋਜ਼ ਐਫ. ਆਈ. ਆਰ. ਦਰਜ ਹੋ ਰਹੀਆਂ ਹਨ, ਰੋਜ਼ ਕਾਰਵਾਈ ਹੋ ਰਹੀ ਹੈ ।

**ਸਰਦਾਰ ਨਵਤੇਜ ਸਿੰਘ ਚੀਮਾ** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਜੀ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਭਾਵੇਂ ਪਿਛਲੇ ਟਾਈਮ ਵਿੱਚ ਕਾਫੀ ਕਾਰਵਾਈ ਹੋਈ ਹੈ, ਪਰ ਫਿਰ ਵੀ ਹੇਠਲੇ ਲੈਵਲ ਤੇ ਲੁਧਿਆਣਾ ਤੱਕ ਅਤੇ ਦੂਰ-ਦੂਰ ਤੱਕ ਜਿਹੜੇ ਟਰੱਕ-ਟਰਾਲੀਆਂ ਲ ੀ ਜੇ ਪਰਚੀ 165 ਰੁਪਏ ਲੱਗਦੀ ਹੈ ਤਾਂ ਉਸ ਲਈ 1000 ਰੁਪਿਆ ਲਿਆ ਜਾਂਦਾ ਹੈ । ਸਤਿਕਾਰਯੋਗ ਸੀ. ਐਮ. ਸਾਹਿਬ ਬੈਠੇ ਹਨ, ਜੇਕਰ ਆਪਾਂ ਮਕਾਨ ਬਣਾਉਣ ਲਈ ਇੱਕ-ਅੱਧੀ ਟਰਾਲੀ ਵੀ ਕੱਢਦੇ ਹਾਂ ਤਾਂ ਪਿੰਡ ਵਾਲਿਆਂ ਨੂੰ ਨਹੀਂ ਕੱਢਣ ਦਿੱਤੀ ਜਾਂਦੀ । ਪੈਸੇ ਲੈ ਕੇ ਆਸੇ-ਪਾਸੇ ਦੇ ਪਿੰਡਾਂ ਵਾਲਿਆਂ ਨੂੰ ਕੱਢਣ ਦਿੱਤੀ ਜਾਂਦੀ ਹੈ । ਇਸ ਪਾਸੇ ਮਾਨਯੋਗ ਮੰਤਰੀ ਜੀ ਧਿਆਨ ਦੇਣ ।

**ਮੰਤਰੀ** : ਸਪੀਕਰ ਸਾਹਿਬ, ਤੁਸੀਂ ਵੀ ਕਿਹਾ ਹੈ ਕਿ ਇਸ ਬਾਰੇ ਕਾਫੀ ਬਹਿਸ ਹੋ ਚੁੱਕੀ ਹੈ । ਥੋੜ੍ਹੇ ਦਿਨਾਂ ਵਿੱਚ ਹੀ ਇਸ ਬਾਬਤ ਬਹੁਤ ਕਾਰਵਾਈਆਂ ਹੋਈਆਂ ਹਨ । ਜੇਕਰ ਕੋਈ ਕੇਸ ਇਨ੍ਹਾਂ ਦੇ ਧਿਆਨ ਵਿੱਚ ਹੈ ਤਾਂ ਇਹ ਦੱਸ ਦੇਣ । ਕੁਝ ਪਿੰਡਾਂ ਵਾਲਿਆਂ ਤੋਂ ਗੁੰਡਾ ਅਨਸਰ ਧੱਕੇ ਨਾਲ ਪੈਸੇ ਲੈਂਦੇ ਹੋਣਗੇ। ਇਨ੍ਹਾਂ ਕੋਲ ਇਸ ਬਾਰੇ ਜੇ ਕੋਈ ਜਾਣਕਾਰੀ ਹੈ ਤਾਂ ਦੇਣ। ਜਿਵੇਂ ਮੈਂ ਪਹਿਲਾਂ ਵੀ ਕਿਹਾ ਹੈ ਇਹ ਕ੍ਰਾਈਮ ਹੈ, ਜਿਸ ਤਰ੍ਹਾਂ ਆਮ ਚੋਰੀ ਹੁੰਦੀ ਹੈ ਇਹ ਸੌਖੀ ਚੋਰੀ ਹੈ । ਜਿਹੜਾ ਚੋਰੀ ਕਰਕੇ ਲਿਜਾ ਰਿਹਾ ਹੈ, ਰਸਤੇ ਵਿੱਚ ਉਸ ਤੋਂ ਕੋਈ 500 ਜਾਂ 1000 ਰੁਪਿਆ ਲੈ ਜਾਵੇ, ਇਹ ਗੁੰਡਾ ਟੈਕਸ ਹੈ । ਇਸ ਬਾਰੇ ਸਰਕਾਰ ਬਹੁਤ ਗੰਭੀਰ ਹੈ । ਇਸ ਸਬੰਧੀ ਪਾਲਿਸੀ ਬਣ ਰਹੀ ਹੈ । 2-3 ਦਿਨ ਇੱਥੇ ਲਗਾਤਾਰ ਡਿਟੇਲ ਵਿੱਚ ਬਹਿਸ ਹੋਈ ਹੈ । ਇਸ ਤੇ ਪੂਰਾ ਕੰਟਰੋਲ ਕੀਤਾ ਜਾਵੇਗਾ ਇਹ ਮੈਂ ਤੁਹਾਨੂੰ ਐਸ਼ਿਉਰੈਂਸ ਦਿੰਦਾ ਹਾਂ ।

---------

## ਨਿਸ਼ਾਨ ਵਾਲਾ ਪ੍ਰਸ਼ਨ ਨੰ: 159

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

---------

## ਐਨ. ਏ. ਸੀ., ਨਵਾਂ ਗਾਉਂ ਦੁਆਰਾ ਨਕਸ਼ੇ ਪਾਸ ਕਰਨਾ

*89 **ਸਰਦਾਰ ਜਗਮੋਹਨ ਸਿੰਘ ਕੰਗ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਅਜੀਤਗੜ੍ਹ (ਮੋਹਾਲੀ) ਦੀ ਐਨ. ਏ. ਸੀ., ਨਵਾਂ ਗਾਉਂ ਦੁਆਰਾ ਮਕਾਨਾਂ ਦੇ ਨਕਸ਼ੇ ਪਾਸ ਕੀਤੇ ਜਾ ਰਹੇ ਹਨ; ਜੇਕਰ ਅਜਿਹਾ ਹੋਵੇ ਤਾਂ ਇਸ ਸਬੰਧ ਵਿੱਚ ਕੀ ਚਾਰਜਿਜ ਵਸੂਲ ਕੀਤੇ ਜਾ ਰਹੇ ਹਨ?

**ਸ਼੍ਰੀ ਚੂਨੀ ਲਾਲ ਭਗਤ** : ਕਾਰਜ ਸਾਧਕ ਅਫ਼ਸਰ, ਨਗਰ ਪੰਚਾਇਤ ਨਵਾਂ ਗਾਉਂ ਦੀ ਰਿਪੋਰਟ ਅਨੁਸਾਰ ਹਾਲ ਦੀ ਘੜੀ ਨਗਰ ਪੰਚਾਇਤ ਨਵਾਂ ਗਾਉਂ ਵੱਲੋਂ ਮਕਾਨਾਂ ਦੇ ਨਕਸ਼ੇ ਪਾਸ ਨਹੀਂ ਕੀਤੇ ਜਾ ਰਹੇ ।

**ਸਰਦਾਰ ਜਗਮੋਹਨ ਸਿੰਘ ਕੰਗ** : ਸਪੀਕਰ ਸਾਹਿਬ, ਇਹ ਬਹੁਤ ਹੀ ਗੰਭੀਰ ਮਸਲਾ ਹੈ । ਜੋ ਜਵਾਬ ਮੰਤਰੀ ਜੀ ਦਾ ਆਇਆ ਹੈ, ਉਹ ਬੜਾ ਹਾਸੋਹੀਣਾ ਹੈ, ਦੁਖਦਾਈ ਹੈ ਅਤੇ ਅਫ਼ਸੋਸਜਨਕ ਗੱਲ ਹੈ । ਐਨ. ਏ. ਸੀ. ਨਵਾਂ ਗਾਉਂ ਨੂੰ ਬਣਿਆਂ ਤਕਰੀਬਨ 7 ਸਾਲ ਹੋ ਗਏ ਹਨ । ਸਾਲ 2002 ਵਿੱਚ ਵੋਟਾਂ ਪਈਆਂ । ਦਾਸ ਮੋਰਿੰਡਾ ਹਲਕੇ ਤੋਂ 23 ਹਜ਼ਾਰ ਵੋਟਾਂ ਨਾਲ ਜਿੱਤਿਆ, ਮੇਰੀ ਲੀਡ ਪੰਜਾਬ ਵਿੱਚ ਦੂਜੇ ਨੰਬਰ ਤੇ ਸੀ । ਮੈਂ ਵਾਅਦਾ ਕੀਤਾ ਸੀ ਕਿ ਮੈਂ ਅਗਲੀਆਂ ਚੋਣਾਂ ਤੋਂ ਪਹਿਲਾਂ ਪਹਿਲਾਂ ਐਨ. ਏ. ਸੀ. ਬਣਵਾ ਦੇਵਾਂਗਾ । ਸਪੀਕਰ ਸਾਹਿਬ ਤੁਸੀਂ ਵੀ ਇਸ ਕੇਸ ਵਿੱਚ ਮੇਰੀ ਇਮਦਾਦ ਕੀਤੀ ਸੀ । ਸ਼੍ਰੀਮਤੀ ਅੰਬਿਕਾ ਸੋਨੀ ਕੇਂਦਰੀ ਮੰਤਰੀ ਨੇ ਵੀ ਇਮਦਾਦ ਕੀਤੀ ਸੀ ਅਤੇ 18 ਅਕਤੂਬਰ, 2006 ਨੂੰ ਐਨ. ਏ. ਸੀ. ਬਣ ਗਈ ਸੀ ।

**ਮਾਨਯੋਗ ਸਪੀਕਰ** : ਸੀ. ਐਮ. ਸਾਹਿਬ ਨੇ ਬਣਾਈ ਸੀ ।

**ਸਰਦਾਰ ਜਗਮੋਹਨ ਸਿੰਘ ਕੰਗ** : ਕੈਪਟਨ ਅਮਰਿੰਦਰ ਸਿੰਘ ਦੇ ਅਸ਼ੀਰਵਾਦ ਨਾਲ ਬਣੀ ਸੀ ।

**ਮਾਨਯੋਗ ਸਪੀਕਰ** : ਨਹੀਂ ਜੀ, ਸੀ. ਐਮ. ਸਾਹਿਬ ਨੇ ਪਹਿਲਾਂ ਹੀ ਬਣਾ ਦਿੱਤੀ ਸੀ ।

**ਸਰਦਾਰ ਜਗਮੋਹਨ ਸਿੰਘ ਕੰਗ** : ਮਾਫ ਕਰਨਾ ਜੀ । ਉੱਥੇ ਸਪੀਕਰ ਸਾਹਿਬ ਨਵਾਂ ਗਾਉਂ ਵਿੱਚ 50,000 ਦੀ ਅਬਾਦੀ ਹੈ । ਕਿਸੇ ਸ਼ਾਇਰ ਨੇ ਕਿਹਾ ਹੈ – ਧਰਮ ਅਨੇਕ ਭਾਰਤ ਏਕ । ਭਾਰਤ ਭਰ ਤੋਂ ਲੋਕ ਇੱਥੇ ਵੱਸੇ ਹੋਏ ਹਨ । ਕਿਹੜੇ ਲੋਕ ਉੱਥੇ ਵਸੇ ਹੋਏ ਹਨ, ਕਲਾਸ 3 ਅਤੇ ਕਲਾਸ 4 ਦੇ ਲੋਕ ਅਤੇ ਉਹ ਕਰਜ਼ੇ ਲੈ ਕੇ ਮਕਾਨ ਬਣਾਉਂਦੇ ਹਨ । ਉਨ੍ਹਾਂ ਦਾ ਬੁਰਾ ਹਾਲ ਬਾਂਕੇ-ਦਿਹਾੜੇ ਹਨ । 7 ਸਾਲ ਹੋ ਗਏ ਹਨ ਐਨ. ਏ. ਸੀ. ਬਣਿਆਂ ਨੂੰ, ਪਰ ਸਰਕਾਰ ਮਕਾਨਾਂ ਆਦਿ ਦੇ ਨਕਸ਼ੇ ਬਣਾਉਣ ਬਾਰੇ ਬਿਲਕੁਲ ਵੀ ਗੰਭੀਰ ਨਹੀਂ ਹੈ । ਕੀ ਇਹ ਹਾਸੋਹੀਣੀ ਗੱਲ ਨਹੀਂ ਹੈ । ਲੋਕਾਂ ਦੇ ਸਿਰ ਤੇ ਤਲਵਾਰ ਲਟਕੀ ਹੋਈ ਹੈ । ਇੱਕ ਵਾਰੀ ਮਨਜ਼ੂਰੀ ਵੀ ਦੇ ਚੁੱਕੇ ਹਨ । ਮੈਂ ਸੈਂਟਰ ਸਰਕਾਰ ਕੋਲ ਜਾ ਕੇ ਪੂਰਾ ਜ਼ੋਰ ਲਗਾ ਕੇ ਉੱਥੇ P. L. P. A. ਵੀ ਖਤਮ ਕਰਵਾਇਆ ਹੈ । ਮਿਉਂਸਪੈਲਟੀ ਕੋਲ ਤਨਖਾਹਾਂ ਦੇਣ ਨੂੰ ਪੈਸੇ ਨਹੀਂ ਹਨ । ਚੁੰਗੀ ਦੇ ਬਦਲੇ ਕੋਈ ਵੈਟ ਨਹੀਂ ਮਿਲ ਰਿਹਾ ਅਤੇ ਇਹ ਨਕਸ਼ੇ ਪਾਸ ਨਹੀਂ ਕਰ ਰਹੇ । ਮੇਰੀ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਮਿਹਰਬਾਨੀ ਕਰਕੇ ਜ਼ਾਤੀ ਧਿਆਨ ਦੇ ਕੇ, ਦਖ਼ਲ ਦੇ ਕੇ ਨਕਸ਼ੇ ਪਾਸ ਕਰਵਾਏ ਜਾਣ ਤਾਂ ਕਿ ਕਮੇਟੀ ਨੂੰ ਆਮਦਨ ਵੀ ਹੋਵੇ । ਮੁੱਖ ਮੰਤਰੀ ਜੀ ਇਹ ਦੱਸਣ ਕਿ ਕਦੋਂ ਤੱਕ ਇਹ ਸਬੰਧਤ ਨਕਸ਼ੇ ਆਦਿ ਪਾਸ ਕਰ ਦਿੱਤੇ ਜਾਣਗੇ ? ਇਹ ਸਾਡਾ ਬਹੁਤ ਵੱਡਾ ਮਸਲਾ ਹੈ, ਮੁੱਖ ਮੰਤਰੀ ਜੀ ਨੂੰ ਬੇਨਤੀ ਹੈ ।

**ਮਾਨਯੋਗ ਸਪੀਕਰ** : ਨਕਸ਼ੇ ਪਾਸ ਕਰਨ ਦਾ ਮਸਲਾ ਹੈ, ਜਵਾਬ ਦੇ ਸਕਦੇ ਹਨ ।

**ਮੰਤਰੀ** : ਸਪੀਕਰ ਸਾਹਿਬ, ਜਦੋਂ ਤੱਕ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਕੇਸ ਚੱਲ ਰਿਹਾ ਹੈ, ਅਸੀਂ ਉਨੀ ਦੇਰ ਤੱਕ ਨਕਸ਼ੇ ਪਾਸ ਨਹੀਂ ਕਰ ਸਕਦੇ । ਇਸ ਕਰਕੇ ਬੇਨਤੀ ਹੈ ਕਿ ਫ਼ੈਸਲੇ ਦਾ ਇੰਤਜ਼ਾਰ ਕਰਨ ।.......(ਸ਼ੋਰ, ਵਿਘਨ)..........

**ਸਰਦਾਰ ਜਗਮੋਹਨ ਸਿੰਘ ਕੰਗ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਹਾਊਸ ਨੂੰ ਗੁੰਮਰਾਹ ਕਰ ਰਹੇ ਹਨ । ਹਾਈ ਕੋਰਟ ਵਿੱਚ ਅਜਿਹਾ ਕੋਈ ਕੇਸ ਪੈਂਡਿੰਗ ਨਹੀਂ ਪਿਆ ਹੈ । ਸਰਕਾਰ ਇਸ ਬਾਰੇ ਬਿਲਕੁਲ ਵੀ ਗੰਭੀਰ ਨਹੀਂ ਹੈ । (ਵਿਘਨ, ਸ਼ੋਰ) ਲੋਕਾਂ ਵਿੱਚ ਇਸ ਬਾਰੇ ਹਾਹਾਕਾਰ ਮੱਚੀ ਹੋਈ ਹੈ । ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਸ ਬਾਰੇ ਵਿਸ਼ਵਾਸ ਦਿਵਾਉਣ ਅਤੇ ਲੋੜੀਂਦੀ ਕਾਰਵਾਈ ਕਰਨ ਅਤੇ ਨਕਸ਼ੇ ਪਾਸ ਕਰਵਾਉਣ ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਪਹਿਲਾਂ ਵੀ ਬੇਨਤੀ ਕਰ ਚੁੱਕਿਆਂ ਹਾਂ ਕਿ ਜਦ ਤੱਕ ਕੇਸ ਕੋਰਟ ਵਿੱਚ ਹੈ, ਉਨਾ ਚਿਰ ਅਸੀਂ ਇਸ ਤੇ ਕੋਈ ਕਾਰਵਾਈ ਨਹੀਂ ਕਰ ਸਕਦੇ ।

**ਸਰਦਾਰ ਜਗਮੋਹਨ ਸਿੰਘ ਕੰਗ** : ਸਰ, ਮੈਂ ਕੋਈ ਫਾਰਸੀ ਵਿੱਚ ਨਹੀਂ ਬੋਲ ਰਿਹਾ, ਪੰਜਾਬੀ ਵਿੱਚ ਗੱਲ ਕਰ ਰਿਹਾ ਹਾਂ । ਹਾਈ ਕੋਰਟ ਵਿੱਚ ਕੋਈ ਕੇਸ ਪੈਂਡਿੰਗ ਨਹੀਂ ਹੈ । ਹਾਊਸ ਨੂੰ ਗੁੰਮਰਾਹ ਕੀਤਾ ਜਾ ਰਿਹਾ ਹੈ । ਇਹ ਦੱਸਣ ਕਿਹੜਾ ਕੇਸ ਹੈ ?......(ਵਿਘਨ)..... ਉੱਥੇ ਹਾਹਾਕਾਰ ਮੱਚੀ ਪਈ ਹੈ । ਉੱਥੇ ਅਨ-ਪਲਾਨਡ ਡਿਵੈਲਪਮੈਂਟ ਹੋ ਰਹੀ ਹੈ ।

**ਮਾਨਯੋਗ ਸਪੀਕਰ** : ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ ।

**ਸਰਦਾਰ ਜਗਮੋਹਨ ਸਿੰਘ ਕੰਗ** : ਸਰਕਾਰ ਦਾ ਮਾਲੀ ਨੁਕਸਾਨ ਹੋ ਰਿਹਾ......(ਵਿਘਨ)..... ਮੁੱਖ ਮੰਤਰੀ ਸਾਹਿਬ ਇਸ ਬਾਰੇ ਦੱਸਣ ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਇਸ ਸਾਰੇ ਮਸਲੇ ਨੂੰ ਕਾਨੂੰਨੀ ਪੱਖ ਤੋਂ ਵਿੱਚਾਰਿਆ ਜਾਵੇਗਾ । ਜੇਕਰ ਕੋਈ ਵੀ ਕਾਨੂੰਨੀ ਰੁਕਾਵਟ ਨਾ ਹੋਈ ਤਾਂ ਇਸ ਤੇ ਤੁਰੰਤ ਕਾਰਵਾਈ ਕੀਤੀ ਜਾਵੇਗੀ ।

**ਸਰਦਾਰ ਜਗਮੋਹਨ ਸਿੰਘ ਕੰਗ** : ਧੰਨਵਾਦ ਜੀ ।

## ਰਾਜ ਵਿੱਚ ਅਪਾਹਜ ਬੱਚਿਆਂ ਦੀ ਗਿਣਤੀ

*302 **ਸਰਦਾਰ ਪਰਮਿੰਦਰ ਸਿੰਘ ਪਿੰਕੀ** : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਰਾਜ ਵਿੱਚ ਅੰਨੇ, ਗੂੰਗੇ ਬੋਲੇ ਅਤੇ ਸਰੀਰਕ ਤੌਰ ਤੇ ਅਪਾਹਜ ਬੱਚਿਆਂ ਦੀ ਗਿਣਤੀ ਕਿੰਨੀ ਹੈ ;

(ਅ) ਇਨ੍ਹਾਂ ਬੱਚਿਆਂ ਲਈ ਉੱਚਿਤ ਟ੍ਰੇਨਿੰਗ, ਪੁਨਰ-ਵਾਸ ਅਤੇ ਸਿੱਖਿਆ ਲਈ ਸਰਕਾਰ ਵੱਲੋਂ ਕੀ ਕਦਮ ਚੁੱਕੇ ਜਾ ਰਹੇ ਹਨ ?

**ਸ਼੍ਰੀ ਮਦਨ ਮੋਹਨ ਮਿੱਤਲ** : (ੳ) ਰਾਜ ਵਿੱਚ ਅੰਨੇ ਬੱਚਿਆਂ ਦੀ ਗਿਣਤੀ 33052, ਗੂੰਗੇ ਬੋਲੇ ਬੱਚਿਆਂ ਦੀ ਗਿਣਤੀ 17783 ਅਤੇ ਅਪਾਹਜ ਬੱਚਿਆਂ ਦੀ ਗਿਣਤੀ 75163 ਹੈ ।

(ਅ) ਇਨ੍ਹਾਂ ਬੱਚਿਆਂ ਨੂੰ ਸਮਾਜਿਕ ਸੁਰੱਖਿਆ ਵਿਭਾਗ ਵੱਲੋਂ 10ਵੀਂ ਪੱਧਰ ਤੱਕ ਦੀ ਸਿੱਖਿਆ ਦੇਣ ਲਈ ਨੇਤਰਹੀਣਾਂ ਲਈ ਸਰਕਾਰੀ ਸੰਸਥਾ ਜਮਾਲਪੁਰ ਵਿਖੇ ਸਥਾਪਤ ਹੈ, ਜਿੱਥੇ 54 ਬੱਚੇ ਪੜ੍ਹ ਰਹੇ ਹਨ । ਇਸ ਤੋਂ ਇਲਾਵਾ 3 ਵੋਕੇਸ਼ਨਲ ਟਰੇਨਿੰਗ ਸੈਂਟਰ ਵੱਖ-ਵੱਖ ਕਿੱਤਿਆਂ ਵਿੱਚ ਟਰੇਨਿੰਗ ਦੇਣ ਲਈ ਬਠਿੰਡਾ, ਲੁਧਿਆਣਾ ਅਤੇ ਹੁਸ਼ਿਆਰਪੁਰ ਵਿਖੇ, ਸਥਾਪਤ ਹਨ ਜੋ 27 ਸਿਖਿਆਰਥੀਆਂ ਨੂੰ ਟਰੇਨਿੰਗ ਦੇਣ ਦਾ ਕੰਮ ਕਰ ਰਹੇ ਹਨ । ਤਕਨੀਕੀ ਸਿੱਖਿਆ ਵਿਭਾਗ ਵੱਲੋਂ ਵੱਖ-ਵੱਖ ਕਿੱਤਿਆਂ ਵਿੱਚ 89 ਅੰਗਹੀਣ ਬੱਚਿਆਂ ਨੂੰ ਦਾਖਲਾ ਦਿੱਤਾ ਗਿਆ ਹੈ । ਸਰਵ ਸਿੱਖਿਆ ਅਭਿਆਨ ਵੱਲੋਂ ਹਰ ਸਾਲ ਵੱਖ-ਵੱਖ ਡਿਸਏਬਲਟੀ ਨਾਲ ਸਬੰਧਤ 15 ਦਿਨਾਂ ਦੀ ਕਰਾਸ ਡਿਸਏਬਲਟੀ ਟ੍ਰੇਨਿੰਗ ਦਿੱਤੀ ਜਾਂਦੀ ਹੈ ।

**ਸਰਦਾਰ ਪਰਮਿੰਦਰ ਸਿੰਘ ਪਿੰਕੀ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਬੱਚਿਆਂ ਦੇ ਇਲਾਜ ਲਈ ਕੋਈ ਸਪੈਸ਼ਲ ਪ੍ਰਬੰਧ ਕੀਤਾ ਜਾਂਦਾ ਹੈ ? ਅਗਰ ਕੋਈ ਸਪੈਸ਼ਲ ਪ੍ਰਬੰਧ ਕੀਤਾ ਗਿਆ ਹੈ ਤਾਂ ਇਹ ਉਸ ਦਾ ਵੇਰਵਾ ਦੇਣ । ਇਸ ਦੇ ਵਿੱਚ ਮੈਂ ਇੱਕ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ...........

**ਮਾਨਯੋਗ ਸਪੀਕਰ** : ਇੱਕ ਟਾਈਮ ਇੱਕੋ ਹੀ ਸਪਲੀਮੈਂਟਰੀ ਕਰਨੀ ਹੈ ।

**ਸਰਦਾਰ ਪਰਮਿੰਦਰ ਸਿੰਘ ਪਿੰਕੀ** : ਇਸ ਦੇ ਨਾਲ ਹੀ ਸੀ. ਐਮ. ੳ. ਸਾਹਿਬ ਨੂੰ ਚਾਹੀਦਾ ਹੈ ਕਿ ਮਹੀਨੇ ਵਿੱਚ ਇੱਕ ਵਾਰ ਉਥੇ ਜਾਣ ।

**ਮਾਨਯੋਗ ਸਪੀਕਰ** : ਇਹ ਤਾਂ ਸੁਜੈਸ਼ਨ ਹੈ ਜੀ । ਤੁਸੀਂ ਸਪਲੀਮੈਂਟਰੀ ਪੁੱਛੋ ਜਿਹੜੀ ਪੁੱਛਣੀ ਹੈ ।

**ਸਰਦਾਰ ਪਰਮਿੰਦਰ ਸਿੰਘ ਪਿੰਕੀ** : ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਇਲਾਜ ਦੇ ਵਾਸਤੇ ਕੋਈ ਸਪੈਸ਼ਲ ਪ੍ਰਬੰਧ ਕੀਤਾ ਹੈ ਜੀ ?

**ਮੰਤਰੀ** : ਸਪੀਕਰ ਸਾਹਿਬ, ਇਸ ਪ੍ਰਸ਼ਨ ਦੇ ਨਾਲ ਇਸ ਦਾ ਕੋਈ ਸਬੰਧ ਨਹੀਂ ਹੈ । ਜੋ ਇਨ੍ਹਾਂ ਨੇ ਪ੍ਰਸ਼ਨ ਪੁੱਛਿਆ ਸੀ, ਉਸ ਦੇ ਵਿੱਚ ਇਸ ਦਾ ਵੇਰਵਾ ਨਹੀਂ ਹੈ । ਇਸ ਦਾ ਐਜੂਕੇਸ਼ਨ ਨਾਲ ਸਬੰਧ ਹੈ ।

**ਮਾਨਯੋਗ ਸਪੀਕਰ** : ਇਸ ਦਾ ਐਜੂਕੇਸ਼ਨ ਨਾਲ ਸਬੰਧ ਹੈ ।

**ਸਰਦਾਰ ਪਰਮਿੰਦਰ ਸਿੰਘ ਪਿੰਕੀ** : ਮੈਂ ਪੁੱਛਿਆ ਹੈ ਕਿ ਇਲਾਜ ਲਈ ਕੋਈ ਸਪੈਸ਼ਲ ਪ੍ਰਬੰਧ ਕੀਤਾ ਜਾ ਰਿਹਾ ਹੈ ।

**ਮੰਤਰੀ** : ਤੁਸੀਂ ਤਾਂ ਪੜ੍ਹਾਈ ਬਾਰੇ ਪੁੱਛਿਆ ਹੈ ।

**ਸਰਦਾਰ ਪਰਮਿੰਦਰ ਸਿੰਘ ਪਿੰਕੀ** : ਪੜ੍ਹਾਈ ਤਾਂ ਹੀ ਹੋਵੇਗੀ ਜੇ ਬੱਚੇ ਠੀਕ ਹੋਣਗੇ। ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਜੀ ਉੱਥੇ ਕਿੰਨੀ ਵਾਰ ਗਏ ਹਨ । ਮੰਤਰੀ ਜੀ ਨੂੰ ਵੀ ਚਾਹੀਦਾ ਹੈ ਕਿ ਸਾਲ ਵਿੱਚ ਇੱਕ ਵਾਰ ਉੱਥੇ ਜਾਣ ।

**ਮੰਤਰੀ** : ਸਪੀਕਰ ਸਾਹਿਬ, ਜਿਹੜੇ ਅਪਾਹਜ ਬੱਚੇ ਹਨ, ਸਰਕਾਰ ਉਨ੍ਹਾਂ ਦਾ ਇਲਾਜ ਵੀ ਕਰਦੀ ਹੈ ਔਰ ਬਹੁਤ ਸਾਰੀਆਂ ਐਨ. ਜੀ. ਓਜ਼ ਵੀ ਇਨ੍ਹਾਂ ਦਾ ਇਲਾਜ ਕਰਦੀਆਂ ਹਨ । ਉਨ੍ਹਾਂ ਨੇ ਬੜੇ ਸੈਂਟਰ ਖੋਲ੍ਹੇ ਹਨ । ਪਿਛਲੇ ਹਫਤੇ ਮੈਂ ਲੁਧਿਆਣੇ ਸੈਂਟਰ ਵਿੱਚ ਗਿਆ ਸੀ । ਉਨ੍ਹਾਂ ਨੇ ਅੰਗ ਵੀ ਲਗਾ ਕੇ ਦਿੱਤੇ ਹਨ ਔਰ ਟਰਾਈਸਾਈਕਲ ਵੀ ਦਿੱਤੇ ਹਨ । ਹਜ਼ਾਰਾਂ ਲੋਕਾਂ ਦੇ ਪੋਲੀਓ ਦੇ ਅਪਰੇਸ਼ਨ ਕੀਤੇ ਹਨ । ਉਨ੍ਹਾਂ ਨੇ ਤਿੰਨ-ਤਿੰਨ ਅਪਰੇਸ਼ਨ ਕੀਤੇ ਹਨ ਜਿਸ ਨਾਲ ਬੱਚੇ ਚੱਲਣਯੋਗ ਹੋਏ ਹਨ । ਅਸੀਂ ਪੂਰਾ ਸਹਿਯੋਗ ਦੇ ਰਹੇ ਹਾਂ ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੈਂ ਇਸ ਦੇ ਸਬੰਧ ਵਿੱਚ ਕਾਲ ਅਟੈਂਸ਼ਨ ਵੀ ਲਗਾਈ ਸੀ । ਮੰਤਰੀ ਜੀ ਨੇ ਦੱਸਿਆ ਹੈ ਕਿ ਲਗਭਗ ਦੋ ਲੱਖ ਬੱਚੇ ਪੰਜਾਬ ਵਿੱਚ ਇਸ ਤਰ੍ਹਾਂ ਦੇ ਹਨ । ਜਿਨ੍ਹਾਂ ਨੂੰ ਪੜ੍ਹਾਈ ਕਰਵਾ ਰਹੇ ਹਨ, ਉਨ੍ਹਾਂ ਦੀ ਗਿਣਤੀ ਲਗਭਗ 150 ਦੱਸੀ ਹੈ । ਦੋ ਲੱਖ ਤੇ ਡੇਢ ਸੌ ਦਾ ਜਿਹੜਾ ਅੰਤਰ ਹੈ, ਬਾਕੀ ਦੇ ਬੱਚਿਆਂ ਦੀ ਕੌਣ ਦੇਖਭਾਲ ਕਰੇਗਾ ? ਦੂਸਰੀ ਬੇਨਤੀ ਮੇਰੀ ਇਹ ਹੈ ਕਿ ਜਿਹੜਾ ਬੱਚਾ ਇਸ ਤਰ੍ਹਾਂ ਦਾ ਪੈਦਾ ਹੋ ਜਾਂਦਾ ਹੈ, ਉਹ ਸਰਕਾਰ ਦੀ ਜ਼ਿੰਮੇਵਾਰੀ ਬਣ ਜਾਂਦੀ ਹੈ । ਆਮ ਤੌਰ ਤੇ ਇਸ ਤਰ੍ਹਾਂ ਦੇ ਗਰੀਬ ਘਰਾਂ ਦੇ ਬੱਚੇ ਜ਼ਿਆਦਾ ਹਨ ਔਰ ਸਰਕਾਰ ਉਨ੍ਹਾਂ ਨੂੰ ਮੁਫ਼ਤ ਇਲਾਜ ਮੁਹੱਈਆ ਕਰੇ ਜਿੰਨਾਂ ਉਨ੍ਹਾਂ ਦਾ ਹੋ ਸਕਦਾ ਹੈ । ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਦੀ ਇਸ ਤਰ੍ਹਾਂ ਦੀ ਕੋਈ ਪਾਲਿਸੀ ਹੈ ਜਾਂ ਬਣਾਉਣਗੇ ਕਿ ਜਿਹੜਾ ਅਜਿਹਾ ਬੱਚਾ ਹੈ, ਉਸ ਦਾ ਮੁਫ਼ਤ ਇਲਾਜ ਸਰਕਾਰ ਕਰੇਗੀ ਔਰ ਜਿਹੜੇ 2 ਲੱਖ ਬੱਚੇ ਅਜਿਹੇ ਹਨ, ਉਨ੍ਹਾਂ ਲਈ ਸਬ-ਡਵੀਜ਼ਨ ਲੈਵਲ ਤੇ ਇੱਕ ਸੈਕਸ਼ਨ ਸਕੂਲਾਂ ਦੇ ਵਿੱਚ ਅਜਿਹੇ ਬੱਚਿਆਂ ਲਈ ਖੋਲ੍ਹ ਦਿੱਤਾ ਜਾਵੇ ਤਾਂ ਇਹ ਬੱਚੇ ਪੜ੍ਹ ਸਕਦੇ ਹਨ । ਕੀ ਇਸ ਤਰ੍ਹਾਂ ਦੇ ਪ੍ਰਬੰਧ ਸਰਕਾਰ ਕਰਨ ਜਾ ਰਹੀ ਹੈ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਤਾਂ ਜਿੰਨੇ ਵੀ ਬੱਚੇ ਆਉਂਦੇ ਹਨ ਉਨ੍ਹਾਂ ਦਾ ਬੰਦੋਬਸਤ ਕੀਤਾ ਹੈ, ਕਰਾਂਗੇ ਵੀ । ਜੇ ਬੱਚੇ ਦਾਖਲ ਹੀ ਨਹੀਂ ਹੋਣਗੇ ਤਾਂ ਕੀ ਕਰ ਸਕਦੇ ਹਾਂ । ਇੱਕ-ਇੱਕ ਸਬ ਡਵੀਜ਼ਨ ਤੇ ਤਿੰਨ-ਤਿੰਨ ਬਲਾਈਂਡ ਸੈਂਟਰ ਤਾਂ ਉਨ੍ਹਾਂ ਲਈ ਪਾਸੀਬਲ ਨਹੀਂ ਹਨ, ਪਰ ਬਲਾਈਂਡ ਬੱਚਿਆਂ ਲਈ ਸੈਪਰੇਟ ਇੰਸਟੀਚਿਊਸ਼ਨਜ਼ ਖੋਲ੍ਹੀਆਂ ਹਨ । ਉੱਥੇ ਜਿੰਨੇ ਬੱਚੇ ਦਾਖਲ ਹਨ, ਉਨ੍ਹਾਂ ਦੀ ਮੈਂ ਗਿਣਤੀ ਦੱਸ ਦਿੱਤੀ ਹੈ ।

**ਸਰਦਾਰ ਚਰਨਜੀਤ ਸਿੰਘ ਚੰਨੀ** : ਹੁਣ ਸਾਡੇ ਚਮਕੌਰ ਸਾਹਿਬ ਵਾਲੇ ਦੱਸੋ ਲੁਧਿਆਣੇ ਕਿਵੇਂ ਜਾਣਗੇ ।

**ਮੰਤਰੀ** : ਅਸੀਂ ਤਾਂ ਉਨ੍ਹਾਂ ਦਾ ਪੂਰਾ ਇੰਤਜਾਮ ਕਰਦੇ ਹਾਂ । ਖਾਣਾ ਵੀ ਦਿੰਦੇ ਹਾਂ । ਉਨ੍ਹਾਂ ਦਾ ਬੋਰਡਿੰਗ ਲੋਜਿੰਗ ਦਾ ਪੂਰਾ ਇੰਤਜ਼ਾਮ ਹੈ । We are providing all facilities to them.

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ ਮੇਰੇ ਹਲਕੇ ਵਿੱਚ ਤਕਰੀਬਨ ਦੋ ਹਜ਼ਾਰ ਅਜਿਹਾ ਬੱਚਾ ਹੈ ਔਰ ਕੋਈ ਕਿਸੇ ਕਿਸਮ ਦਾ ਉਨ੍ਹਾਂ ਲਈ ਪ੍ਰਬੰਧ ਨਹੀਂ ਹੈ, ਜਦ ਵੀ ਅਸੀਂ ਹਲਕੇ ਵਿੱਚ ਪਿੰਡਾਂ ਵਿੱਚ ਜਾਂਦੇ ਹਾਂ ਉਹ ਲੋਕ ਸਾਨੂੰ ਰੋਕ ਕੇ ਖੜ੍ਹ ਜਾਂਦੇ ਹਨ, ਸਾਡੇ ਨਾਲ ਲਿਆਕੇ ਬਿਠਾ ਦਿੰਦੇ ਹਨ ਔਰ ਹਾਲਾਤ ਅਜਿਹੇ ਹੋ ਜਾਂਦੇ ਹਨ ਕਿ ਕਈ ਵਾਰ ਸਾਡੀ ਜੇਬ ਵਿੱਚ ਵੀ ਇੰਨੇ ਪੈਸੇ ਨਹੀਂ ਹੁੰਦੇ । ਸੋ, ਇਸ ਕਰਕੇ ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਮੰਤਰੀ ਜੀ ਨੇ [* *] ਜਵਾਬ ਦੇ ਦਿੱਤਾ ਹੈ ਜੀ, ਕਿ ਸਾਡੇ ਕੋਲ ਆਉਂਦੇ ਨਹੀਂ ਹਨ । ਉਨ੍ਹਾਂ ਨੂੰ ਤਾਂ ਘਰੋਂ ਲਿਆਉਣਾ ਪਵੇਗਾ, ਉਨ੍ਹਾਂ ਲਈ ਪ੍ਰਬੰਧ ਕਰਨੇ ਪੈਣਗੇ ਇਸ ਕਰਕੇ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਦਾ ਕੋਈ ਪ੍ਰਬੰਧ ਕਰਨ ।

**Minister :** Sir, the Member should withdraw his remarks. Speaker Sahib, he should withdraw his remarks. [* *] is unparliamentary.

**ਮਾਨਯੋਗ ਸਪੀਕਰ** : ਇਹ ਐਕਸਪੰਜ ਕਰ ਦਿਉ ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ ਜਾਂ ਤਾਂ ਇਹ ਕੋਈ ਜ਼ਿੰਮੇਵਾਰੀ ਵਾਲਾ ਜਵਾਬ ਦੇਣ । ਮੰਤਰੀ ਜੀ ਕਹਿ ਦੇਣ ਕਿ ਦੋ ਲੱਖ ਬੱਚੇ ਹਨ ਅਸੀਂ ਇਨ੍ਹਾਂ ਨੂੰ ਪੜ੍ਹਾਵਾਂਗੇ ਔਰ ਉਨ੍ਹਾਂ ਲਈ ਪ੍ਰਬੰਧ ਕਰਾਂਗੇ ।

**ਮੰਤਰੀ** : ਜੋ ਵੀ ਅਸੀਂ ਉਨ੍ਹਾਂ ਲਈ ਅਰੇਂਜਮੈਂਟ ਕਰਦੇ ਹਾਂ, ਸਹੂਲਤਾਂ ਦਿੰਦੇ ਹਾਂ, ਉਨ੍ਹਾਂ ਬਾਰੇ ਮੈਂ ਦੱਸ ਦਿੱਤਾ ਹੈ । ਇਹ ਕਹਿੰਦੇ ਜੀ ਕਿ ਦੋ ਹਜ਼ਾਰ ਬੱਚੇ ਹਨ । ਦੇਣ ਉਨ੍ਹਾਂ ਦੀ ਲਿਸਟ ਕਿੱਥੇ ਹੈ । ਹੁਣ ਦੋ ਹਜ਼ਾਰ ਬੱਚੇ ਕਿੱਥੋਂ ਯਾਦ ਆ ਗਏ । Where is the list of 2000 children with you.

---

** Expunged as Ordered by the Chair.

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੈਂ ਕੋਈ ਐਵੇਂ ਨਹੀਂ ਖੜ੍ਹਾ ਹੋ ਗਿਆ । ਮੈਂ ਇਸ ਤੇ ਪਹਿਲਾਂ ਕਾਲ ਅਟੈਂਸ਼ਨ ਦਿੱਤੀ ਹੈ, ਮਤਾ ਦਿੱਤਾ ਹੈ, ਹੁਣ ਸਵਾਲ ਸਦਨ ਵਿੱਚ ਆਇਆ ਹੈ ਤਾਂ ਮੈਂ ਸਪਲੀਮੈਂਟਰੀ ਪੁੱਛੀ ਹੈ । ਮਤਲਬ ਮੈਂ ਐਵੇਂ ਨਹੀਂ ਖੜ੍ਹਾ ਹੋ ਗਿਆ ਜੀ ।

**ਮਾਨਯੋਗ ਸਪੀਕਰ** : ਤੁਸੀਂ ਇਨ੍ਹਾਂ ਨੂੰ ਲਿਸਟ ਦੇ ਦੇਣਾ ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਕੋਈ ਵਾਅਦਾ ਤਾਂ ਕਰਨ । ਲਿਸਟ ਕੀ ਕਰੇਗੀ ਦੱਸੋ ? ਇਹ ਵਾਅਦਾ ਕਰ ਦੇਣ ਕਿ ਅਸੀਂ ਉਨ੍ਹਾਂ ਨੂੰ ਮੁਫ਼ਤ ਪੜ੍ਹਾਈ ਦਿਆਂਗੇ ਤਾਂ ਮੈਂ ਲਿਸਟ ਦੇ ਦਿੰਦਾ ਹਾਂ ਜੀ । ਜੇ ਵਾਅਦਾ ਕਰਨ ਕਿ ਮੁਫ਼ਤ ਇਲਾਜ ਕਰਨਗੇ ਤਾਂ ਮੈਂ ਲਿਸਟ ਦੇ ਦਿੰਦਾ ਹਾਂ । ਕੋਈ ਵਾਅਦਾ ਤਾਂ ਕਰਨ । ਕੋਈ ਐਸ਼ੋਰੈਂਸ ਦੇਣ । ਉੱਦਾਂ ਲਿਸਟ ਦੇਣ ਦਾ ਫਾਇਦਾ ਕੀ ਹੈ ?

**ਸਰਦਾਰ ਪਰਮਿੰਦਰ ਸਿੰਘ ਪਿੰਕੀ** : ਸਪੀਕਰ ਸਾਹਿਬ, ਰਿਸਪਾਂਸੇਬਿਲਟੀ ਬਣਦੀ ਹੈ ਜੀ ਮੰਤਰੀ ਜੀ ਦੀ ।

**ਸਰਦਾਰ ਅਜਾਇਬ ਸਿੰਘ ਭੱਟੀ** : ਸਪੀਕਰ ਸਾਹਿਬ, ਇਹ ਬੜਾ ਗੰਭੀਰ ਮਸਲਾ ਹੈ। ਦਿਨ ਪ੍ਰਤੀ ਦਿਨ ਨਵੀਆਂ ਬਿਮਾਰੀਆਂ ਸਮਾਜ ਵਿੱਚ ਫੈਲ ਰਹੀਆਂ ਹਨ। ਬਹੁਤ ਬੱਚੇ ਹੈਂਡੀਕੈਪ ਹੋ ਰਹੇ ਹਨ ਔਰ ਹੈਂਡੀਕੈਪ ਬੱਚਿਆਂ ਦਾ ਇਲਾਜ, ਉਨ੍ਹਾਂ ਦੀ ਐਜੂਕੇਸ਼ਨ ਅੱਜ ਬਹੁਤ ਅਹਿਮ ਮਸਲਾ ਬਣਿਆ ਹੋਇਆ ਹੈ । ਪਿੰਡਾਂ ਦੇ ਵਿੱਚ ਸਾਰੇ ਹੀ ਮਾਨਯੋਗ ਮੈਂਬਰ ਸਾਹਿਬਾਨ ਆਪਣੇ ਹਲਕਿਆਂ ਵਿੱਚ ਜਾਂਦੇ ਹਨ । ਕੋਈ ਪਿੰਡ ਅਜਿਹਾ ਨਹੀਂ ਜਿੱਥੇ ਸਾਨੂੰ ਹੈਂਡੀਕੈਪ ਬੱਚੇ ਨਾ ਮਿਲਦੇ ਹੋਣ । ਉਨ੍ਹਾਂ ਨੂੰ ਸਕੂਲਾਂ ਤੱਕ ਲਿਆਉਣ ਦਾ, ਉਨ੍ਹਾਂ ਦੇ ਇਲਾਜ ਦਾ ਪ੍ਰਬੰਧ ਕਰਨ ਦੀ ਲੋੜ ਹੈ । ਇਹ ਵੈਲਫੇਅਰ ਸਟੇਟ ਹੈ । ਅਸੀਂ ਆਪਣੀ ਜ਼ਿੰਮੇਵਾਰੀ ਤੋਂ ਭੱਜ ਨਹੀਂ ਸਕਦੇ ਕਿ ਸਾਡੀ ਡਿਊਟੀ ਨਹੀਂ ਬਣਦੀ । ਮੈਂ ਮਾਨਯੋਗ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਕਹਿਣਾ ਚਾਹਾਂਗਾ ਕਿ ਇਸ ਮਸਲੇ ਤੇ ਇੱਕ ਉਚੇਚੀ ਵਿਸ਼ੇਸ਼ ਸਕੀਮ ਬਣਾਈ ਜਾਵੇ ਕਿਉਂਕਿ ਉਹ ਬੱਚੇ ਸਮਾਜ ਦਾ ਅੰਗ ਹਨ । ਅਸੀਂ ਉਨ੍ਹਾਂ ਬੱਚਿਆਂ ਨੂੰ ਪ੍ਰਾਪਰ ਐਜੂਕੇਸ਼ਨ ਦੇ ਸਕੀਏ, ਉਨ੍ਹਾਂ ਦਾ ਇਲਾਜ ਕਰ ਸਕੀਏ । ਉਨ੍ਹਾਂ ਨੂੰ ਭਾਰਤ ਦਾ ਚੰਗਾ ਨਾਗਰਿਕ ਬਣਾਉਣ ਵਿੱਚ ਆਪਣੀ ਡਿਊਟੀ, ਆਪਣਾ ਫਰਜ਼ ਪੂਰਾ ਕਰ ਸਕੀਏ ।

ਮਾਨਯੋਗ ਸਪੀਕਰ : ਠੀਕ ਹੈ ਜੀ, ਥੈਂਕ ਯੂ । ਇਹ ਸੁਜੈਸ਼ਨ ਹੈ ਸਪਲੀਮੈਂਟਰੀ ਨਹੀਂ ਹੈ ਜੀ ।

**ਸ਼੍ਰੀ ਅਸ਼ਵਨੀ ਸੇਖੜੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਜਾਣਕਾਰੀ ਲੈਣਾ ਚਾਹੁੰਦਾ ਹਾਂ ਕਿ ਕੀ ਮਾਝੇ ਵਿੱਚ ਵਿਕਲਾਂਗ ਬੱਚਿਆਂ ਲਈ ਕੋਈ ਸਕੂਲ ਹੈ? ਜੇਕਰ ਨਹੀਂ ਹੈ ਤਾਂ ਕੀ ਉਨ੍ਹਾਂ ਲਈ with boarding facilities school ਖੋਲ੍ਹਣਗੇ ਜੀ ।

**ਮਾਨਯੋਗ ਸਪੀਕਰ** : ਨਹੀਂ ਜੀ, ਅਗਲਾ ਸਵਾਲ ।

---------

## ਫਤਹਿਗੜ੍ਹ ਸਾਹਿਬ ਵਿਖੇ ਬੱਸ ਅੱਡੇ ਦੀ ਉਸਾਰੀ

*253. **ਸਰਦਾਰ ਕੁਲਜੀਤ ਸਿੰਘ ਨਾਗਰਾ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਫਤਹਿਗੜ੍ਹ ਸਾਹਿਬ ਵਿਖੇ ਬੱਸ ਸਟੈਂਡ ਉਸਾਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਹੈ ਤਾਂ ਇਸ ਸਬੰਧੀ ਵੇਰਵਾ ਦਿੱਤਾ ਜਾਵੇ ?

**ਸਰਦਾਰ ਅਜੀਤ ਸਿੰਘ ਕੋਹਾੜ** : ਨਹੀਂ ਜੀ ।

**ਸਰਦਾਰ ਕੁਲਜੀਤ ਸਿੰਘ ਨਾਗਰਾ** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਔਰ ਇਥੇ ਇਹ ਦੱਸਣਾ ਚਾਹੁੰਦਾ ਹਾਂ, ਵੈਸੇ ਤਾਂ ਤਕਰੀਬਨ ਆਪਾਂ ਸਾਰਿਆਂ ਨੂੰ ਪਤਾ ਹੈ ਕਿ ਫਤਹਿਗੜ੍ਹ ਸਾਹਿਬ ਵਿਖੇ ਦੁਨੀਆਂ ਦੀ ਸਭ ਤੋਂ ਵੱਡੀ ਸ਼ਹਾਦਤ ਹੋਈ ਹੈ । ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਛੋਟੇ ਸਾਹਿਬਜ਼ਾਦੇ ਅਤੇ ਉਨ੍ਹਾਂ ਦੇ ਮਾਤਾ ਜੀ ਦੀ ਇਸ ਸਥਾਨ ਤੇ ਸ਼ਹਾਦਤ ਹੋਈ । ਇੰਨੀ ਵੱਡੀ ਸ਼ਹੀਦੀ ਦੁਨੀਆਂ ਦੇ ਵਿੱਚ ਹੋਰ ਕਿਤੇ ਨਹੀਂ ਹੋਈ । ਇਹ ਉਹ ਪਵਿੱਤਰ ਧਰਤੀ ਹੈ । ਫਤਹਿਗੜ੍ਹ ਸਾਹਿਬ ਨੂੰ ਜ਼ਿਲ੍ਹਾ ਬਣਾਉਣ ਦਾ ਦਰਜਾ ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ ਸਾਹਿਬ ਦੀ ਸਰਕਾਰ ਵੇਲੇ ਮਿਲਿਆ । ਇਹ ਅੱਜ ਜ਼ਿਲ੍ਹਾ ਹੈਡਕੁਆਰਟਰ ਹੈ । ਸਪੀਕਰ ਸਾਹਿਬ, ਫਤਹਿਗੜ੍ਹ ਬਾਰੇ ਮੈਨੂੰ ਅੱਜ ਤੱਕ ਇਹ ਗੱਲ ਸਮਝ ਨਹੀਂ ਆਈ ਕਿ ਇਹ ਜ਼ਿਲ੍ਹਾ ਹੈਡਕੁਆਰਟਰ ਹੋਵੇ, ਇਤਿਹਾਸਕ ਧਰਤੀ ਹੋਵੇ ਅਤੇ ਕਰੋੜਾਂ ਦੀ ਗਿਣਤੀ ਵਿੱਚ ਸਾਰੀ ਦੁਨੀਆਂ ਤੋਂ ਸ਼ਰਧਾਲੂ ਉਥੇ ਨਤਮਸਤਕ ਹੁੰਦੇ ਹੋਣ, ਯਾਤਰੀ ਆਉਂਦੇ ਹੋਣ ਅਤੇ ਉਥੇ ਕੋਈ ਬੱਸ ਅੱਡਾ ਨਾ ਹੋਵੇ ਅਤੇ ਸਰਕਾਰ ਦੀ ਉਸ ਦੇ ਪ੍ਰਤੀ ਬਣਾਉਣ ਬਾਰੇ ਸੰਜੀਦਗੀ ਵੀ ਨਾ ਹੋਵੇ, ਅਤੇ ਨਾਂਹ-ਪੱਖੀ ਰਵੱਈਆ ਅਖਤਿਆਰ ਕਰਕੇ ਇਥੇ ਜਵਾਬ ਦਿੱਤਾ ਜਾਵੇ । ਮੈਂ ਇਸ ਬਾਰੇ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿਰਪਾ ਕਰਕੇ ਦੱਸਣ ਦੀ ਖੇਚਲ ਕਰਨ ਕਿ ਇਹ ਬੱਸ ਅੱਡਾ ਉਥੇ ਕਦੋਂ ਤੱਕ ਬਣਾ ਦਿੱਤਾ ਜਾਵੇਗਾ? ਮੁੱਖ ਮੰਤਰੀ ਸਾਹਿਬ ਨੂੰ ਵੀ ਇਸ ਬਾਰੇ ਬੇਨਤੀ ਹੈ ਕਿ ਸਾਹਿਬਜ਼ਾਦਿਆਂ ਦੀ ਇਸ ਪਵਿੱਤਰ ਧਰਤੀ ਵਾਸਤੇ ਇਹ ਬੱਸ ਅੱਡਾ ਬਣਨਾ ਬਹੁਤ ਜ਼ਰੂਰੀ ਹੈ । ਹੋਰ ਛੋਟੇ-ਛੋਟੇ ਸ਼ਹਿਰਾਂ ਵਿੱਚ ਬੱਸ ਅੱਡੇ ਹਨ । ਜੇ ਜ਼ਿਲ੍ਹਾ ਹੈਡਕੁਆਰਟਰ ਤੇ ਬੱਸ ਅੱਡਾ ਨਾ ਹੋਵੇ ਤਾਂ ਇਹ ਠੀਕ ਨਹੀਂ ਹੈ । ਇਹ ਜੀ. ਟੀ. ਰੋਡ ਤੇ ਪੈਂਦਾ ਹੈ, ਨੈਸ਼ਨਲ ਹਾਈਵੇਅ ਤੇ ਪੈਂਦਾ ਹੈ । ਇਸ ਕਰਕੇ ਇਥੇ ਬੱਸ ਅੱਡਾ ਹੋਣਾ ਬਹੁਤ ਜ਼ਰੂਰੀ ਹੈ । ਇਹ ਬੱਸ ਅੱਡਾ ਕਦੋਂ ਤੱਕ ਬਣਾ ਦਿੱਤਾ ਜਾਵੇਗਾ ?

**ਮਾਨਯੋਗ ਸਪੀਕਰ** : ਮੰਤਰੀ ਜੀ, ਸਰਕਾਰ ਦੀ ਕੋਈ ਉਥੇ ਬੱਸ ਅੱਡਾ ਬਣਾਉਣ ਦੀ ਤਜਵੀਜ਼ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਫਤਹਿਗੜ੍ਹ ਸਾਹਿਬ ਵਿਖੇ ਕੋਈ ਢੁਕਵੀਂ ਜ਼ਮੀਨ ਉਪਲਬਧ ਨਾ ਹੋਣ ਕਰਕੇ ਨਵਾਂ ਬੱਸ ਅੱਡਾ ਬਣਾਉਣ ਦੀ ਕੋਈ ਪਰਪੋਜ਼ਲ ਸਰਕਾਰ ਦੇ ਵਿੱਚਾਰ ਅਧੀਨ ਨਹੀਂ ਹੈ, ਪਰੰਤੂ ਨਾਲ ਲਗਦੇ ਸ਼ਹਿਰ ਸਰਹਿੰਦ ਵਿਖੇ ਨਵਾਂ ਬੱਸ ਅੱਡਾ ਬਣਾਉਣ ਲਈ ਸਾਈਟ ਸਿਲੈਕਸ਼ਨ ਕਰਨ ਸਬੰਧੀ ਡਿਪਟੀ ਕਮਿਸ਼ਨਰ, ਫਤਹਿਗੜ੍ਹ ਸਾਹਿਬ ਦੀ ਪ੍ਰਧਾਨਗੀ ਹੇਠ ਮਿਤੀ 22.6.2012 ਨੂੰ ਮੀਟਿੰਗ ਕੀਤੀ ਗਈ ਹੈ । ਡਿਪਟੀ ਕਮਿਸ਼ਨਰ, ਫਤਹਿਗੜ੍ਹ ਸਾਹਿਬ ਵੱਲੋਂ ਦੱਸਿਆ ਗਿਆ ਹੈ ਕਿ ਢੁਕਵੀਂ ਸਾਈਟ ਜਲਦ ਹੀ ਸਿਲੈਕਟ ਕਰ ਲਈ ਜਾਵੇਗੀ ਅਤੇ ਇਸ ਉਪਰੰਤ ਇਹ ਜ਼ਮੀਨ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਨੂੰ ਟਰਾਂਸਫਰ ਹੋਣ ਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਵੱਲੋਂ ਲਗਭੱਗ 4 ਕਰੋੜ ਰੁਪਏ ਦੀ ਰਾਸ਼ੀ ਨਾਲ ਬੱਸ ਸਟੈਂਡ ਉਸਾਰਨ ਦੀ ਤਜਵੀਜ਼ ਹੈ ।

**ਸਰਦਾਰ ਕੁਲਜੀਤ ਸਿੰਘ ਨਾਗਰਾ** : ਸਪੀਕਰ ਸਾਹਿਬ, ਬੜੀ ਹੈਰਾਨੀ ਦੀ ਗੱਲ ਹੈ ਕਿ ਇਹ ਉਹ ਧਰਤੀ ਹੈ ਜਿੱਥੇ ਮੋਹਰਾਂ ਵਿਛਾ ਕੇ, ਅਸ਼ਰਫੀਆਂ ਵਿਛਾ ਕੇ ਉਸ ਵੇਲੇ ਦੇ ਇਕ ਸਾਡੇ ਮੁਸਲਮਾਨ ਸ਼ਰਧਾਲੂ ਵੱਲੋਂ ਸਾਹਿਬਜ਼ਾਦਿਆਂ ਦਾ ਸਸਕਾਰ ਕਰਨ ਵਾਸਤੇ ਜ਼ਮੀਨ ਲਈ ਗਈ ਸੀ । ਹੈਰਾਨੀ ਦੀ ਗੱਲ ਹੈ ਕਿ ਸਰਕਾਰ ਨੂੰ ਉੱਥੇ ਜ਼ਮੀਨ ਨਹੀਂ ਮਿਲ ਰਹੀ । ....ਮੈਂ ਸਮਝਦਾ ਹਾਂ ਕਿ ਇਸ ਤੋਂ ਵੱਡੀ ਗੱਲ ਕੀ ਹੋ ਸਕਦੀ ਹੈ ।..........

**ਮਾਨਯੋਗ ਸਪੀਕਰ** : ਨਹੀਂ ਨਹੀਂ ,

**ਸਰਦਾਰ ਕੁਲਜੀਤ ਸਿੰਘ ਨਾਗਰਾ** : [** **]

**ਮਾਨਯੋਗ ਸਪੀਕਰ** : ਨਹੀਂ ਨਹੀਂ, Nothing to be recorded. Please sit down.

**ਸਰਦਾਰ ਬਲਵਿੰਦਰ ਸਿੰਘ ਬੈਂਸ** : ਸਪੀਕਰ ਸਾਹਿਬ, ਜਿਹੜਾ ਨਾਗਰਾ ਜੀ ਨੇ ਕਿਹਾ ਹੈ ਕਿ ਇਸ ਨੂੰ ਦਰੁਸਤ ਕੀਤਾ ਜਾਵੇ ਜੀ । ਇਹ ਮੋਹਰਾਂ ਦੀਵਾਨ ਟੋਡਰ ਮੱਲ ਜੀ ਨੇ ਵਿਛਾਈਆਂ ਸਨ ।

**ਸਰਦਾਰ ਕੁਲਜੀਤ ਸਿੰਘ ਨਾਗਰਾ** : ਮੈਂ ਆਪਣੇ ਸ਼ਬਦ ਵਾਪਸ ਲੈਂਦਾ ਹਾਂ ਜੀ । ਇਹ ਠੀਕ ਹੈ ਕਿ ਇਹ ਮੋਹਰਾਂ ਦੀਵਾਨ ਟੋਡਰ ਮੱਲ ਨੇ ਹੀ ਵਿਛਾਈਆਂ ਸਨ । ਮੈਨੂੰ ਇਨ੍ਹਾਂ ਨੇ ਠੀਕ ਕਰ ਦਿੱਤਾ ਹੈ । ਇਹ ਬਹੁਤ ਵਧੀਆ ਕੀਤਾ ਹੈ ।......(ਵਿਘਨ).........ਕਦੋਂ ਤੱਕ ਬੱਸ ਸਟੈਂਡ ਬਣ ਜਾਵੇਗਾ, ਕਦੋਂ ਤੱਕ ਜ਼ਮੀਨ ਲੈ ਲਈ ਜਾਵੇਗੀ ।

**ਮਾਨਯੋਗ ਸਪੀਕਰ** : ਇਸ ਬਾਰੇ ਉਨ੍ਹਾਂ ਨੇ ਦੱਸ ਦਿੱਤਾ ਹੈ ਜੀ । ਹੁਣ ਹੋਰ ਨਹੀਂ । ਬੈਠੋ ਪਲੀਜ਼ ।

---

** Not recorded as ordered by the Chair.

**ਸਰਦਾਰ ਕੁਲਜੀਤ ਸਿੰਘ ਨਾਗਰਾ** : ਸਪੀਕਰ ਸਾਹਿਬ, ਜੇਕਰ ਜ਼ਮੀਨ ਨਹੀਂ ਮਿਲਦੀ ਤਾਂ ਜ਼ਮੀਨ ਐਕੁਆਇਰ ਕਰ ਲੈਣ । ਬਾਕੀ ਕੰਮਾਂ ਲਈ ਵੀ ਤਾਂ ਜ਼ਮੀਨ ਸਰਕਾਰ ਐਕੁਆਇਰ ਕਰਦੀ ਹੈ । ਮੈਂ ਤੁਹਾਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਸਰਹਿੰਦ ਦੀ ਮਿਉਂਸਪਲ ਕਮੇਟੀ ਇਕ ਐਸੀ ਮਿਉਂਸਪਲ ਕਮੇਟੀ ਹੈ, ਜਿਸ ਦੇ ਕੋਲ ਸਭ ਤੋਂ ਵੱਧ ਜ਼ਮੀਨ ਹੈ। ਸਾਰੇ ਪੰਜਾਬ ਤੋਂ ਵੱਧ ਜੇਕਰ ਕਿਸੇ ਕੋਲ ਜ਼ਮੀਨ ਹੈ ਤਾਂ ਉਹ ਸਰਹਿੰਦ ਦੀ ਮਿਉਂਸਪਲ ਕਮੇਟੀ ਕੋਲ ਹੈ । ਇਹ ਕਿਉਂ ਨਹੀਂ ਲਈ ਜਾਂਦੀ ਹੈ । ਉੱਥੇ ਜ਼ਮੀਨਾਂ ਤੇ ਨਜਾਇਜ਼ ਕਬਜ਼ੇ ਹੋਏ ਹੋਏ ਹਨ, ਉਨ੍ਹਾਂ ਨਜਾਇਜ਼ ਕਬਜ਼ਿਆਂ ਨੂੰ ਹਟਾ ਕੇ ਜ਼ਮੀਨ ਲੈ ਲੈਣ । ਮੈਂ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਮੰਤਰੀ ਸਾਹਿਬ ਉਥੇ ਆ ਜਾਣ, ਜੇਕਰ ਇਨ੍ਹਾਂ ਨੂੰ ਅਧਿਕਾਰੀ ਜ਼ਮੀਨ ਬਾਰੇ ਨਹੀਂ ਦੱਸਦੇ ਤਾਂ ਮੈਂ ਦੱਸ ਦਿਆਂਗਾ ।

**Mr. Speaker :** Thank you. Please sit down now.

---------

## ਸ਼ਗਨ ਸਕੀਮ ਦੇ ਲਾਭਾਂ ਦੀ ਅਦਾਇਗੀ

***329 ਸਰਦਾਰ ਸੰਗਤ ਸਿੰਘ ਗਿਲਜੀਆਂ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਬ-ਡਵੀਜ਼ਨ ਦਸੂਹਾ ਵਿੱਚ ਪਿਛਲੇ ਪੰਜ ਸਾਲਾਂ ਦੌਰਾਨ ਸ਼ਗਨ ਸਕੀਮ ਅਧੀਨ ਕਿੰਨੇ ਲਾਭਪਾਤਰੀਆਂ ਨੂੰ ਪੈਸਾ ਦਿੱਤਾ ਗਿਆ ਅਤੇ ਇਸ ਸਮੇਂ ਇਸ ਸਕੀਮ ਦਾ ਲਾਭ ਲੈਣ ਦੀਆਂ ਪੈਂਡਿੰਗ ਪਈਆਂ ਅਰਜ਼ੀਆਂ ਦੀ ਗਿਣਤੀ ਕਿੰਨੀ ਹੈ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਸਬ ਡਵੀਜ਼ਨ ਦਸੂਹਾ ਵਿੱਚ ਪਿਛਲੇ ਪੰਜ ਸਾਲਾਂ ਦੌਰਾਨ ਸ਼ਗਨ ਸਕੀਮ ਅਧੀਨ 2000 ਲਾਭਪਾਤਰੀਆਂ ਨੂੰ ਪੈਸਾ ਦਿੱਤਾ ਗਿਆ ਅਤੇ ਇਸ ਸਮੇਂ ਇਸ ਸਕੀਮ ਦਾ ਲਾਭ ਲੈਣ ਲਈ 1155 ਅਰਜ਼ੀਆਂ ਪੈਂਡਿੰਗ ਪਈਆਂ ਹਨ ।

**ਸਰਦਾਰ ਸੰਗਤ ਸਿੰਘ ਗਿਲਜੀਆਂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ 1155 ਲਾਭ-ਪਾਤਰੀਆਂ ਦੇ ਰਹਿਣ ਦੇ ਕੀ ਕਾਰਨ ਸਨ ? ਸਾਲਵਾਰ 2007-08, 2008-09, 2009-10, 2010-11, ਅਤੇ 2011-12 ਦਾ ਵੇਰਵਾ ਦਿੱਤਾ ਜਾਵੇ ।

**ਮੰਤਰੀ** : ਸਾਲ 2009-10 ਵਿੱਚ 238 ਕੇਸ ਪੈਂਡਿੰਗ ਹਨ । ਸਾਲ 2010-11 ਵਿੱਚ 456 ਕੇਸ ਪੈਂਡਿੰਗ ਸਨ । ਇਹ ਡਿਪਟੀ ਕਮਿਸ਼ਨਰਾਂ ਤੋਂ ਵੈਰੀਫਿਕੇਸ਼ਨ ਵਾਸਤੇ ਐਪਲੀਕੇਸ਼ਨਾਂ ਗਈਆਂ ਸਨ । ਵੈਰੀਫਿਕੇਸ਼ਨਾਂ ਤੋਂ ਬਾਅਦ ਆਨ-ਲਾਈਨ ਬੈਂਕ ਖਾਤੇ ਖੋਲ੍ਹੇ

ਜਾਣੇ ਹਨ ਅਤੇ ਅਦਾਇਗੀ ਤੁਰੰਤ ਕਰ ਦਿੱਤੀ ਜਾਵੇਗੀ । ਜਿਹੜੇ ਵੀ ਪੈਂਡਿੰਗ ਕੇਸ ਹਨ, ਉਨ੍ਹਾਂ ਦਾ ਨਿਪਟਾਰਾ 6 ਮਹੀਨਿਆਂ ਦੇ ਅੰਦਰ ਅੰਦਰ ਕਰ ਦਿੱਤਾ ਜਾਵੇਗਾ । ਸਾਲ 2011-12 ਵਿੱਚ 388 ਕੇਸ ਪੈਂਡਿੰਗ ਹਨ । ਇਨ੍ਹਾਂ ਦਾ 15 ਦਿਨਾਂ ਦੇ ਅੰਦਰ-ਅੰਦਰ ਨਿਪਟਾਰਾ ਕਰ ਦਿੱਤਾ ਜਾਵੇਗਾ । ਸਾਲ 2012-13 ਵਿੱਚ 9 ਕਰੋੜ ਰੁਪਿਆ ਪ੍ਰਤੀ ਮਹੀਨਾ ਜਾਰੀ ਹੋ ਰਿਹਾ ਹੈ ਅਤੇ ਜਿਨ੍ਹਾਂ ਦੇ ਬੈਂਕ ਵਿੱਚ ਖਾਤੇ ਖੁਲ੍ਹ ਗਏ ਹਨ, ਉਨ੍ਹਾਂ ਨੂੰ ਅਦਾਇਗੀ ਕਰ ਦਿੱਤੀ ਜਾਵੇਗੀ ।

**ਸਰਦਾਰ ਸੰਗਤ ਸਿੰਘ ਗਿਲਜੀਆਂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਗਰੀਬ ਲੋਕਾਂ ਦੀਆਂ ਪਿਛਲੇ ਪੰਜ ਸਾਲਾਂ ਤੋਂ ਅਰਜ਼ੀਆਂ ਪੈਂਡਿੰਗ ਪਈਆਂ ਹਨ, ਇਨ੍ਹਾਂ ਦੇ ਕੀ ਕਾਰਨ ਹਨ ? ਆਪਾਂ ਕਹਿੰਦੇ ਹਾਂ ਕਿ ਗਰੀਬਾਂ ਦੀ ਮਦਦ ਕਰਨੀ ਹੈ । ਉਨ੍ਹਾਂ ਦੀ ਬੇਟੀ ਦੇ ਵਿਆਹ ਤੇ ਸ਼ਗਨ ਦੇਣਾ ਹੈ । ਪਹਿਲਾਂ 15 ਹਜ਼ਾਰ ਰੁਪਿਆ ਸੀ, ਹੁਣ 31,000 ਰੁਪਿਆ ਕਰ ਦਿੱਤਾ ਹੈ । ਹੁਣ ਦਸੂਹਾ ਵਿੱਚ ਉਪ ਚੋਣ ਵੀ ਹੋ ਰਹੀ ਹੈ । ਇਨ੍ਹਾਂ 1155 ਐਪਲੀਕੇਸ਼ਨਾਂ ਨੂੰ ਇਲੈਕਸ਼ਨ ਤੋਂ ਪਹਿਲਾਂ ਪਹਿਲਾਂ ਨਿਪਟਾ ਦਿੱਤਾ ਜਾਵੇ ਪਰ ਹੁਣ ਵੈਸੇ ਇਲੈਕਸ਼ਨ ਕੋਡ ਵੀ ਲੱਗਾ ਹੋਇਆ ਹੈ। .........(ਵਿਘਨ).......ਗਰੀਬਾਂ ਨਾਲ ਧੱਕਾ ਕਿਉਂ ਹੋ ਰਿਹਾ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਕੁਝ ਐਪਲੀਕੇਸ਼ਨਾਂ ਗਲਤ ਪਾਈਆਂ ਗਈਆਂ ਸਨ । ਉਨ੍ਹਾਂ ਦੀ ਵੈਰੀਫਿਕੇਸ਼ਨ ਡੀ. ਸੀ. ਕੋਲੋਂ ਕਰਵਾਈ ਗਈ ਸੀ ਤਾਂ ਕਰਕੇ ਥੋੜ੍ਹਾ ਲੇਟ ਹੋ ਗਏ ਹਾਂ । ਮੈਂ ਸੀ. ਐਮ. ਸਾਹਿਬ ਸਰਦਾਰ ਪਰਕਾਸ਼ ਸਿੰਘ ਬਾਦਲ ਦਾ ਅਤੇ ਵਿੱਤ ਮੰਤਰੀ ਜੀ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ 108 ਕਰੋੜ ਰੁਪਿਆ ਦਿੱਤਾ ਹੈ । ਹੁਣ ਜਿਵੇਂ-ਜਿਵੇਂ ਐਪਲੀਕੇਸ਼ਨਾਂ ਆਈ ਜਾਣਗੀਆਂ, ਤੁਰੰਤ ਉਨ੍ਹਾਂ ਨੂੰ ਪੈਸੇ ਜਾਰੀ ਕਰ ਦਿੱਤੇ ਜਾਣਗੇ । 9 ਕਰੋੜ ਰੁਪਿਆ ਹਰ ਮਹੀਨੇ ਮਿਲਣਾ ਹੈ । ਹੁਣ ਕੋਈ ਪਰੇਸ਼ਾਨੀ ਵਾਲੀ ਗੱਲ ਨਹੀਂ, ਪੈਸਾ ਬਥੇਰਾ ਹੈ ।

**ਸਰਦਾਰ ਸੰਗਤ ਸਿੰਘ ਗਿਲਜੀਆਂ** : ਸਪੀਕਰ ਸਾਹਿਬ, ਮੈਂ ਤਾਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਅਰਜ਼ੀਆਂ ਦੇ ਲੇਟ ਹੋਣ ਦੇ ਕੀ ਕਾਰਨ ਸਨ ? ਇਹ ਜਿਹੜੀਆਂ 1155 ਅਰਜ਼ੀਆਂ ਪੈਂਡਿੰਗ ਪਈਆਂ ਹਨ..........

**ਮਾਨਯੋਗ ਸਪੀਕਰ** : ਇਸ ਬਾਰੇ ਪਹਿਲਾਂ ਬਥੇਰੀ ਬਹਿਸ ਹੋ ਚੁੱਕੀ ਹੈ । ਅਗਲਾ ਸਵਾਲ ਸ਼੍ਰੀ ਬ੍ਰਹਮ ਮਹਿੰਦਰਾ ਜੀ ।

---------

## ਐਂਬੂਲੈਂਸਾਂ ਦੀ ਖ਼ਰੀਦ

*163 ਸ਼੍ਰੀ ਬ੍ਰਹਮ ਮਹਿੰਦਰਾ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਅਪ੍ਰੈਲ, 2011 ਵਿੱਚ ਸ਼ੁਰੂ ਕੀਤੀ ਗਈ ਐਂਬੂਲੈਂਸ-108 ਸਕੀਮ ਅਧੀਨ ਰਾਜ ਸਰਕਾਰ ਦੁਆਰਾ ਕੁੱਲ ਕਿੰਨੀਆਂ ਐਂਬੂਲੈਂਸਾਂ ਅਤੇ ਕਿੰਨੀ ਰਕਮ ਨਾਲ ਖਰੀਦੀਆਂ ਗਈਆਂ ;

(ਅ) ਉੱਕਤ ਐਂਬੂਲੈਂਸਾਂ ਦੀ ਖ਼ਰੀਦ ਉੱਤੇ ਸਰਕਾਰ ਦੁਆਰਾ ਅਦਾ ਕੀਤੀ ਗਈ ਕੀਮਤ ਵਿੱਚ ਕੇਂਦਰ ਅਤੇ ਰਾਜ ਦਾ ਵੱਖ-ਵੱਖ ਸ਼ਾਮਿਲ ਹਿੱਸਾ ਕਿੰਨਾ ਹੈ?

ਸ਼੍ਰੀ ਮਦਨ ਮੋਹਨ ਮਿੱਤਲ : ਸ਼੍ਰੀਮਾਨ ਜੀ, ਐਮਰਜੈਂਸੀ ਰਿਸਪੌਂਸ ਸਰਵਿਸਿਜ਼ ('ਡਾਇਲ 108 ਐਂਬੂਲੈਂਸਾਂ' ਤੇ ਨਾਮ ਨਾਲ ਪ੍ਰਚਲਿਤ) ਲਈ 29.88 ਕਰੋੜ ਰੁਪਏ ਦੀ ਲਾਗਤ ਨਾਲ 240 ਐਂਬੂਲੈਂਸਾਂ ਖਰੀਦੀਆਂ ਗਈਆਂ ।

ਇਨ੍ਹਾਂ ਐਂਬੂਲੈਂਸਾਂ ਦੀ ਖ਼ਰੀਦ ਲਈ ਖ਼ਰਚਾ ਨੈਸ਼ਨਲ ਰੂਰਲ ਹੈਲਥ ਮਿਸ਼ਨ ਅਧੀਨ ਕੀਤਾ ਗਿਆ ਅਤੇ ਇਸ ਵਿੱਚ ਰਾਜ ਸਰਕਾਰ ਦਾ 15% ਹਿੱਸਾ ਅਤੇ ਕੇਂਦਰ ਸਰਕਾਰ ਦਾ 85% ਹਿੱਸਾ ਸ਼ਾਮਲ ਹੈ ।

ਸ਼੍ਰੀ ਬ੍ਰਹਮ ਮਹਿੰਦਰਾ : ਸਪੀਕਰ ਸਾਹਿਬ, ਗੌਰਮਿੰਟ ਆਫ ਇੰਡੀਆ ਦਾ ਰੂਰਲ ਹੈਲਥ ਸਿਸਟਮ ਨੂੰ ਸਟਰੈਂਥਨ ਕਰਨ ਦਾ ਇਹ ਬੜਾ ਸ਼ਾਨਦਾਰ ਮਿਸ਼ਨ ਹੈ । ਇਨ੍ਹਾਂ ਨੇ ਅੱਛਾ ਕੀਤਾ ਹੈ ਕਿ 240 ਐਂਬੂਲੈਂਸਾਂ ਪਾਈਆਂ ਹਨ । ਐਮਰਜੈਂਸੀ ਰਿਸਪਾਂਸ ਸਰਵਿਸ ਦੇ ਕਨਸੈਪਟ ਨੂੰ ਵੇਖਦੇ ਹੋਏ ਜ਼ਿਲ੍ਹਾ ਵਾਈਜ਼ ਕਿਵੇਂ-ਕਿਵੇਂ ਸਿਲੈਕਸ਼ਨ ਕੀਤੀ ਗਈ ਕਿ ਕਿੱਥੇ-ਕਿੱਥੇ ਕਿੰਨੀਆਂ ਐਂਬੂਲੈਂਸਾਂ ਦੇਣੀਆਂ ਹਨ । ਦੂਜਾ, ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ............

ਮਾਨਯੋਗ ਸਪੀਕਰ : ਇੱਕ ਸਮੇਂ ਕੇਵਲ ਇੱਕ ਸਪਲੀਮੈਂਟਰੀ ਹੀ ਪੁੱਛੋ ।

ਮੰਤਰੀ : ਸਪੀਕਰ ਸਾਹਿਬ, ਜਿਹੜਾ ਕਰਾਈਟੇਰੀਆ ਰੱਖਿਆ ਗਿਆ ਹੈ, ਉਹ 1.20 ਲੱਖ ਦੀ ਪਾਪੂਲੇਸ਼ਨ ਨੂੰ ਕਵਰ ਕਰਨ ਵਾਸਤੇ ਇੱਕ ਦਿੱਤੀ ਗਈ ਹੈ । ਜਿਹੜਾ ਰਿਮੋਟੈਸਟ ਏਰੀਆ ਹੈ, ਉੱਥੇ ਤਕਰੀਬਨ 20-25 ਮਿੰਟ ਲੱਗਦੇ ਹਨ ਅਤੇ ਬਾਕੀ ਥਾਵਾਂ ਤੇ 10-15 ਵਿੱਚ ਇਹ ਪਹੁੰਚ ਜਾਂਦੀ ਹੈ.........

ਮਾਨਯੋਗ ਸਪੀਕਰ : ਪ੍ਰਸ਼ਨ ਕਾਲ ਖਤਮ ਹੁੰਦਾ ਹੈ । ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਂਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ ।

--------

# WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

## ਕਰਮਚਾਰੀਆਂ/ਪੈਨਸ਼ਨਰਾਂ ਲਈ ਸਿਹਤ ਬੀਮਾ ਯੋਜਨਾ

***333 ਸਰਦਾਰ ਗੁਰਕੀਰਤ ਸਿੰਘ ਕੋਟਲੀ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਆਪਣੇ ਵਿੱਤੀ ਬੋਝ ਨੂੰ ਘਟਾਉਣ ਵਾਸਤੇ ਆਪਣੇ ਕਰਮਚਾਰੀਆਂ/ਪੈਨਸ਼ਨਰਾਂ ਲਈ ਸਿਹਤ ਬੀਮਾ ਯੋਜਨਾ ਬਣਾਉਣ ਦਾ ਵਿਚਾਰ ਰੱਖਦੀ ਹੈ ਜਿਸ ਅਧੀਨ ਕਰਮਚਾਰੀਆਂ ਦੀ ਬਿਮਾਰੀ ਦਾ ਸਾਰਾ ਖ਼ਰਚਾ ਬੀਮਾ ਕੰਪਨੀਆਂ ਵੱਲੋਂ ਅਦਾ ਕੀਤਾ ਜਾਵੇ : ਜੇਕਰ ਅਜਿਹਾ ਹੋਵੇ ਤਾਂ ਇਸ ਸਬੰਧੀ ਵੇਰਵਾ ਦਿੱਤਾ ਜਾਵੇ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਸ਼੍ਰੀਮਾਨ ਜੀ, ਇਸ ਸਮੇਂ ਇਸ ਤਰ੍ਹਾਂ ਦੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ ।

---------

## ਕੰਡੀ ਕੈਨਾਲ ਦੀ ਉਸਾਰੀ

***131 ਸਰਦਾਰ ਸੁਰਿੰਦਰ ਸਿੰਘ ਭੁੱਲੇਵਾਲ ਰਾਠਾਂ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੰਡੀ ਕੈਨਾਲ ਬਣਨੀ ਕਦੋਂ ਸ਼ੁਰੂ ਹੋਈ ਸੀ ਅਤੇ ਇਸ ਦੀ ਕੁੱਲ ਲੰਬਾਈ ਕਿੰਨੀ ਹੈ ;

(ਅ) ਭਾਗ (ੳ) ਵਿੱਚ ਵਰਣਿਤ ਕੰਡੀ ਕੈਨਾਲ ਹੁਣ ਤੱਕ ਕਿੰਨੀ ਬਣ ਚੁੱਕੀ ਹੈ ਅਤੇ ਕਿੰਨੀ ਬਣਨੀ ਅਜੇ ਤੱਕ ਬਾਕੀ ਹੈ ਅਤੇ ਇਸ ਉੱਤੇ ਹੁਣ ਤੱਕ ਕਿੰਨਾ ਪੈਸਾ ਖ਼ਰਚ ਕੀਤਾ ਗਿਆ ਹੈ ;

(ੲ) ਭਾਗ (ੳ) ਅਤੇ (ਅ) ਵਿੱਚ ਵਰਣਿਤ ਇਹ ਕੰਡੀ ਕੈਨਾਲ ਕਿੰਨੇ ਚਿਰ ਵਿੱਚ ਮੁਕੰਮਲ ਹੋ ਜਾਵੇਗੀ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : (ੳ) ਕੰਡੀ ਕੈਨਾਲ ਦੋ ਪੜਾਵਾਂ ਵਿੱਚ ਬਣਾਈ ਜਾ ਰਹੀ ਹੈ । ਪਹਿਲੀ ਸਟੇਜ ਦੀ ਉਸਾਰੀ ਸਾਲ 1978 ਵਿੱਚ ਸ਼ੁਰੂ ਕੀਤੀ ਗਈ ਸੀ ਅਤੇ 1998 ਵਿੱਚ ਮੁਕੰਮਲ ਕੀਤੀ ਗਈ ਅਤੇ ਇਸ ਦੀ ਲੰਬਾਈ 59.500 ਕਿ. ਮੀ. ਹੈ । ਦੂਸਰੀ ਸਟੇਜ ਜਿਸ ਦੀ ਲੰਬਾਈ 70.500 ਕਿ. ਮੀ. ਹੈ, ਦੀ ਉਸਾਰੀ 2005 ਵਿੱਚ ਸ਼ੁਰੂ ਕੀਤੀ ਗਈ ਹੈ ।

[ਸਿੰਚਾਈ ਮੰਤਰੀ]

(ਅ) ਕੰਡੀ ਕੈਨਾਲ ਸਟੇਜ-2 ਦੀ 52.500 ਕਿ. ਮੀ. ਲੰਬਾਈ ਵਿੱਚ ਕੁੱਝ ਪੱਕੇ ਕੰਮ ਛੱਡ ਕੇ ਉਸਾਰੀ ਕੀਤੀ ਜਾ ਚੁੱਕੀ ਹੈ ਅਤੇ 18.000 ਕਿ. ਮੀ. ਦੀ ਉਸਾਰੀ ਰਹਿੰਦੀ ਹੈ। ਇਸ ਤੇ ਹੁਣ ਤੱਕ 214.71 ਕਰੋੜ ਰੁਪਏ ਖ਼ਰਚੇ ਜਾ ਚੁੱਕੇ ਹਨ।

(ੲ) ਕੰਡੀ ਕੈਨਾਲ ਸਟੇਜ-2 ਦੀ ਉਸਾਰੀ 31-3-2013 ਤੱਕ ਮੁਕੰਮਲ ਕਰਨ ਦੀ ਤਜਵੀਜ਼ ਹੈ।

---------

## ਕਮਾਲਵਾਲਾ ਵਿਖੇ ਲੜਕੀਆਂ ਲਈ ਸਕੂਲ ਖੋਲ੍ਹਣਾ

*303. **ਸਰਦਾਰ ਪਰਮਿੰਦਰ ਸਿੰਘ ਪਿੰਕੀ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਫਿਰੋਜ਼ਪੁਰ ਜ਼ਿਲ੍ਹੇ ਵਿੱਚ ਕਮਾਲਵਾਲਾ ਵਿਖੇ ਲੜਕੀਆਂ ਲਈ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਖੋਲ੍ਹਣ ਦੀ ਸਰਕਾਰ ਦੀ ਕੋਈ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਸਿਕੰਦਰ ਸਿੰਘ ਮਲੂਕਾ** : ਨਹੀਂ ਜੀ ।

----------

## ਮੋਹਾਲੀ-ਖਰੜ ਬਾਈਪਾਸ ਦੀ ਉਸਾਰੀ

*93 **ਸਰਦਾਰ ਜਗਮੋਹਨ ਸਿੰਘ ਕੰਗ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੋਹਾਲੀ-ਖਰੜ ਬਾਈਪਾਸ ਬਣਾਉਣ ਦੀ ਕੋਈ ਸਕੀਮ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦੀ ਲੰਬਾਈ ਅਤੇ ਲਾਗਤ ਕਿੰਨੀ ਹੈ ਅਤੇ ਬਾਈਪਾਸ ਦਾ ਰੂਟ ਕੀ ਹੋਵੇਗਾ ਅਤੇ ਇਸ ਨੂੰ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ** : ਸ਼੍ਰੀਮਾਨ ਜੀ, ਹਾਲ ਦੀ ਘੜੀ ਮੋਹਾਲੀ-ਖਰੜ ਬਾਈ-ਪਾਸ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ, ਪ੍ਰੰਤੂ, ਚੰਡੀਗੜ੍ਹ-ਖਰੜ ਬਾਈਪਾਸ ਬਣਾਉਣ ਦੀ ਤਜਵੀਜ਼ ਖਰੜ-ਲੁਧਿਆਣਾ ਸੜਕ ਨੂੰ ਚਹੁੰ-ਮਾਰਗੀ ਕਰਨ ਦੇ ਪ੍ਰੋਜੈਕਟ ਵਿੱਚ ਸ਼ਾਮਿਲ ਹੈ। ਇਸ ਬਾਈਪਾਸ ਦਾ ਰੂਟ ਪਿੰਡ ਖਾਨਪੁਰ ਤੋਂ ਪਹਿਲਾਂ ਸ਼ੁਰੂ ਹੋ ਕੇ ਖਰੜ-ਕੁਰਾਲੀ ਸੜਕ ਨੂੰ ਪਾਰ ਕਰਦੇ ਹੋਏ ਸੈਕਟਰ-39 ਚੰਡੀਗੜ੍ਹ ਦੀ ਸੜਕ ਤੱਕ ਹੈ। ਇਸ ਦੀ ਲੰਬਾਈ ਤਕਰੀਬਨ 10 ਕਿਲੋਮੀਟਰ ਹੈ। ਇਸ ਬਾਈਪਾਸ ਦੇ ਕੰਮ ਉੱਤੇ ਹੋਣ ਵਾਲੇ ਖ਼ਰਚੇ ਬਾਰੇ ਦੱਸਣਾ ਸੰਭਵ ਨਹੀਂ ਹੈ ਕਿਉਂਕਿ ਇਹ ਕੰਮ ਖਰੜ-ਲੁਧਿਆਣਾ

ਸੜਕ ਨੂੰ ਚਹੁੰ-ਮਾਰਗੀ ਕਰਨ ਦੇ ਪ੍ਰੋਜੈਕਟ ਵਿੱਚ ਸ਼ਾਮਿਲ ਹੈ । ਇਹ ਕੰਮ ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ ਵੱਲੋਂ ਖਰੜ-ਲੁਧਿਆਣਾ ਸੜਕ ਨੂੰ ਚਹੁੰ-ਮਾਰਗੀ ਬਣਾਉਣ ਵੇਲੇ ਕੀਤਾ ਜਾਵੇਗਾ । ਇਹ ਕੰਮ ਸਾਲ 2013 ਵਿੱਚ ਸ਼ੁਰੂ ਹੋਣ ਦੀ ਸੰਭਾਵਨਾ ਹੈ ।

----------

## ਚਿੱਬੜਾਂਵਾਲੀ-ਮੁਕਤਸਰ ਸੜਕ ਨੂੰ ਚੌੜਾ ਕਰਨਾ

***202 ਸਰਦਾਰ ਹਰਪ੍ਰੀਤ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਇਹ ਦੱਸਣਗੇ ਕਿ ਕੀ ਚਿੱਬੜਾਂਵਾਲੀ-ਮੁਕਤਸਰ ਸੜਕ ਬਰਾਸਤਾ ਗੰਧੜ-ਲੱਖੇਵਾਲੀ-ਮਦਰੱਸਾ-ਚੱਕਮਦਰੱਸਾ ਮੋੜ ਸੜਕ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਵੇਰਵੇ ਸਹਿਤ ਦੱਸਿਆ ਜਾਵੇ ।

**ਸਰਦਾਰ ਪਰਕਾਸ਼ ਸਿੰਘ ਬਾਦਲ** : ਇਸ ਸੜਕ ਦੀ ਕੁੱਲ ਲੰਬਾਈ 26.00 ਕਿ : ਮੀ : ਵਿੱਚੋਂ 10.30 ਕਿ : ਮੀ : ਜੋ ਕਿ ਲੱਖੇਵਾਲੀ ਤੋਂ ਰਾਮਗੜ੍ਹ ਚੂੰਘਾਂ ਵਾ: ਮਦਰੱਸਾ ਨੂੰ ਚੌੜਾ ਅਤੇ ਮਜ਼ਬੂਤ ਕਰਨ ਸਬੰਧੀ ਪ੍ਰੋਜੈਕਟ ਪ੍ਰਧਾਨ ਮੰਤਰੀ ਗਰਾਮ ਸੜਕ ਯੋਜਨਾ ਅਧੀਨ ਭੇਜਿਆ ਜਾ ਰਿਹਾ ਹੈ । ਇਸ ਦੀ ਪ੍ਰਵਾਨਗੀ ਮਿਲਣ ਉਪਰੰਤ ਕੰਮ ਕਰਵਾ ਦਿੱਤਾ ਜਾਵੇਗਾ ।

----------

## ਟਾਂਡਾ ਵਿਖੇ ਜਲ ਸਪਲਾਈ/ਸੀਵਰੇਜ ਵਿਵਸਥਾ

***142 ਸਰਦਾਰ ਸੰਗਤ ਸਿੰਘ ਗਿਲਜੀਆਂ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਟਾਂਡਾ ਸ਼ਹਿਰ ਵਿੱਚ 100% ਪੀਣ ਵਾਲੇ ਪਾਣੀ ਦੀ ਸਪਲਾਈ ਲਈ ਅਤੇ ਸੀਵਰੇਜ ਵਿਛਾਉਣ ਦਾ ਕੰਮ ਚੱਲ ਰਿਹਾ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਕੰਮ ਕਿਹੜੇ ਸਾਲ ਸ਼ੁਰੂ ਹੋਇਆ ਸੀ ਅਤੇ ਇਸ ਲਈ ਕਿੰਨੀ ਰਕਮ ਮਨਜ਼ੂਰ ਕੀਤੀ ਗਈ ਸੀ ?

**ਸ਼੍ਰੀ ਚੂੰਨੀ ਲਾਲ ਭਗਤ** : ਹਾਂ ਜੀ, ਟਾਂਡਾ ਸ਼ਹਿਰ ਵਿੱਚ 100 ਪ੍ਰਤੀਸ਼ਤ ਵਾਟਰ ਸਪਲਾਈ ਅਤੇ ਸੀਵਰੇਜ ਦੇ ਕੰਮ ਪ੍ਰਗਤੀ ਅਧੀਨ ਹਨ । ਇਹ ਕੰਮ ਕ੍ਰਮਵਾਰ ਮਿਤੀ 19.07.2011 ਅਤੇ 1.12.2010 ਨੂੰ ਸ਼ੁਰੂ ਕੀਤੇ ਗਏ ਸਨ । ਵਾਟਰ ਸਪਲਾਈ ਅਤੇ ਸੀਵਰੇਜ ਦਾ ਪ੍ਰੋਜੈਕਟ 1.67 ਕਰੋੜ ਅਤੇ 24.75 ਕਰੋੜ ਰੁਪਏ ਦੀ ਲਾਗਤ ਨਾਲ ਪ੍ਰਵਾਨ ਹੋਏ ਹਨ ।

----------

## UNSTARRED QUESTIONS AND ANSWERS

### ਪੇਂਡੂ ਔਰਤਾਂ ਵਿੱਚ ਗ਼ਰੀਬੀ ਖਤਮ ਕਰਨਾ

9. **ਸ਼੍ਰੀਮਤੀ ਚਰਨਜੀਤ ਕੌਰ ਬਾਜਵਾ** : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਪਿਛਲੇ ਦੋ ਸਾਲਾਂ ਦੌਰਾਨ ਪੇਂਡੂ ਔਰਤਾਂ ਵਿੱਚ ਗ਼ਰੀਬੀ ਨੂੰ ਖਤਮ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ ;

(ਅ) ਕੀ ਪੇਂਡੂ ਔਰਤਾਂ ਵਿੱਚ ਗ਼ਰੀਬੀ ਨੂੰ ਖਤਮ ਕਰਨ ਲਈ ਵਿੱਤੀ ਸਹਾਇਤਾ ਪ੍ਰਦਾਨ ਕਰਨ ਲਈ ਸਰਕਾਰ ਕੋਈ ਤਜਵੀਜ਼ ਤੇ ਵਿਚਾਰ ਕਰ ਰਹੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ;

(ੲ) ਕੀ ਗ਼ਰੀਬੀ ਨੂੰ ਹਟਾਉਣ ਲਈ ਮਾਈਕਰੋ ਵਿੱਤੀ ਅਤੇ ਸਵੈ-ਸਹਾਇਤਾ ਗਰੁੱਪਾਂ ਦੀ ਭੂਮਿਕਾ ਦਾ ਅਧਿਐਨ ਕੀਤਾ ਗਿਆ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

**ਸ਼੍ਰੀ ਮਦਨ ਮੋਹਨ ਮਿੱਤਲ** : (ੳ) ਇਸਤਰੀ ਤੇ ਬਾਲ ਵਿਕਾਸ ਵਿਭਾਗ ਵੱਲੋਂ ਔਰਤਾਂ ਨੂੰ ਸਵੈ-ਨਿਰਭਰ ਬਣਾਉਣ ਵਾਸਤੇ ਪਿੰਡ ਪੱਧਰ ਤੇ 13665 ਸੈਲਫ ਹੈਲਪ ਗਰੁੱਪ ਬਣਾਏ ਗਏ ਹਨ । ਇਹ ਸੈਲਫ ਹੈਲਪ ਗਰੁੱਪ ਆਪਸ ਵਿੱਚ ਇੰਟਰ ਲੋਨਿੰਗ ਕਰਦੇ ਹਨ ਅਤੇ ਬੈਂਕ ਤੋਂ ਕਰਜ਼ਾ ਪ੍ਰਾਪਤ ਕਰਕੇ ਸਵੈ-ਰੋਜ਼ਗਾਰ ਦੇ ਕਿੱਤੇ ਜਿਵੇਂ ਫੁਲਕਾਰੀ ਤਿਆਰ ਕਰਨਾ, ਸਿਲਾਈ-ਕਢਾਈ, ਬਿਊਟੀ ਪਾਰਲਰ, ਡੇਅਰੀ ਫਾਰਮਿੰਗ, ਅਚਾਰ-ਮੁਰੱਬੇ ਬਣਾਉਣ, ਦਰੀਆਂ-ਚਾਦਰਾਂ ਬਣਾਉਣ ਅਤੇ ਜੁੱਤੀਆਂ ਆਦਿ ਬਣਾਉਣ ਦਾ ਕੰਮ ਕਰਦੇ ਹਨ ।

(ਅ) ਪੇਂਡੂ ਔਰਤਾਂ ਵਿੱਚ ਗ਼ਰੀਬੀ ਨੂੰ ਖਤਮ ਲਈ ਵਿੱਤੀ ਸਹਾਇਤਾ ਪ੍ਰਦਾਨ ਕਰਨ ਸਬੰਧੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ ।

(ੲ) ਨਹੀਂ, ਸ਼੍ਰੀਮਤੀ ਜੀ ।

--------

## ਸਾਬਕਾ ਫ਼ੌਜੀਆਂ ਲਈ ਨੌਕਰੀਆਂ

10. **ਸ਼੍ਰੀਮਤੀ ਚਰਨਜੀਤ ਕੌਰ ਬਾਜਵਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਸਰਕਾਰ ਸਾਬਕਾ ਫ਼ੌਜੀਆਂ ਨੂੰ ਨੌਕਰੀਆਂ ਵਿੱਚ ਪਹਿਲਤਾ ਦੇ ਰਹੀ ਹੈ; ਜੇਕਰ ਅਜਿਹਾ ਹੋਵੇ ਤਾਂ ਸਰਕਾਰੀ ਅਦਾਰਿਆਂ ਵਿੱਚ ਸਾਬਕਾ ਫ਼ੌਜੀਆਂ ਨੂੰ ਪਿਛਲੇ ਦੋ ਸਾਲ ਤੋਂ ਨੌਕਰੀ ਦੇਣ ਲਈ ਕੀ ਕਦਮ ਚੁੱਕੇ ਗਏ;

(ਅ) ਉਨ੍ਹਾਂ ਸੈਨਿਕਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੇ ਪਿਛਲੇ ਸਾਲ ਵਿੱਚ ਅਜਿਹੇ ਪ੍ਰੋਗਰਾਮਾਂ ਤੋਂ ਲਾਭ ਪ੍ਰਾਪਤ ਕੀਤਾ ਹੈ ;

(ੲ) ਕੀ ਸਰਕਾਰ ਪੰਜਾਬ ਦੇ ਸ਼ਹੀਦ ਫ਼ੌਜੀਆਂ ਦੀਆਂ ਵਿਧਵਾਵਾਂ ਅਤੇ ਬੱਚਿਆਂ ਨੂੰ ਲਾਭ ਦੇਣ ਲਈ ਅਜਿਹੇ ਪ੍ਰੋਗਰਾਮਾਂ ਦਾ ਖੇਤਰ ਵਧਾਉਣ ਤੇ ਵਿਚਾਰ ਕਰੇਗੀ ?

**ਸਰਦਾਰ ਪਰਕਾਸ਼ ਸਿੰਘ ਬਾਦਲ** : (ੳ) ਹਾਂ, ਸ਼੍ਰੀਮਤੀ ਜੀ, ਪੰਜਾਬ ਸਰਕਾਰ ਵੱਲੋਂ ਸਾਬਕਾ ਸੈਨਿਕ ਅਤੇ ਉਨ੍ਹਾਂ ਦੇ ਆਸ਼ਰਿਤਾਂ ਨੂੰ ਪੰਜਾਬ ਸਰਕਾਰ ਦੇ ਵੱਖ-ਵੱਖ ਵਿਭਾਗਾਂ ਅਤੇ ਪਬਲਿਕ ਸੈਕਟਰ ਅੰਡਰ ਟੇਕਿੰਗ ਵਿੱਚ ਨੌਕਰੀਆਂ ਦੇਣ ਲਈ ਸਿੱਧੀ ਭਰਤੀ ਦੇ 13 ਪ੍ਰਤੀਸ਼ਤ ਕੋਟੇ ਦੇ ਰਾਖਵਾਂਕਰਨ ਨੂੰ ਲਾਗੂ ਕਰਨਾ ਯਕੀਨੀ ਬਣਾਇਆ ਗਿਆ ਹੈ ।

(ਅ) ਸਾਲ 2011-12 ਦੌਰਾਨ ਪੰਜਾਬ ਸਰਕਾਰ ਵੱਲੋਂ ਸਿੱਧੀ ਭਰਤੀ ਦੇ 13 ਪ੍ਰਤੀਸ਼ਤ ਕੋਟੇ ਨੂੰ ਲਾਗੂ ਕਰਨਾ ਯਕੀਨੀ ਬਣਾਇਆ ਗਿਆ । ਅਜਿਹੀਆਂ ਵਰਨਣਯੋਗ ਨੌਕਰੀਆਂ ਨਿਮਨ ਅਨੁਸਾਰ ਹਨ:-

(i) ਸਕੂਲ ਸਿੱਖਿਆ ਵਿਭਾਗ :-

ਈ. ਟੀ. ਟੀ. ਅਤੇ ਸਰਵ ਸਿੱਖਿਆ ਅਭਿਆਨ ਅਧਿਆਪਕ - 1418

(ii) ਗ੍ਰਹਿ ਵਿਭਾਗ :-

ਪੁਲਿਸ ਕਾਂਸਟੇਬਲ - 137

(iii) ਆਬਕਾਰੀ ਤੇ ਕਰ ਵਿਭਾਗ :-

ਇੰਸਪੈਕਟਰ - 07

(ੲ) ਪੰਜਾਬ ਸਰਕਾਰ ਵੱਲੋਂ ਮਾਣ ਅਤੇ ਸ਼ੁਕਰਾਨੇ ਵਜੋਂ ਨਿਯੁਕਤੀ ਦੇਣ ਸਬੰਧੀ ਪਾਲਸੀ ਅਧੀਨ ਸ਼ਹੀਦਾਂ ਦੇ ਆਸ਼ਰਿਤਾਂ ਨੂੰ ਸਰਕਾਰੀ ਵਿਭਾਗ ਅਤੇ ਪਬਲਿਕ ਸੈਕਟਰ ਅੰਡਰਟੇਕਿੰਗ ਵਿੱਚ ਰੋਜ਼ਗਾਰ ਮੁਹੱਈਆ ਕਰਵਾਉਣ ਦੇ ਉਪਰਾਲੇ ਕੀਤੇ ਜਾ ਰਹੇ ਹਨ । ਸਾਲ 2011-12 ਦੌਰਾਨ ਸ਼ਹੀਦਾਂ ਦੇ 15 ਆਸ਼ਰਿਤਾਂ ਨੂੰ ਮਾਣ ਅਤੇ ਸ਼ੁਕਰਾਨੇ ਅਧੀਨ ਨੌਕਰੀਆਂ ਦਿੱਤੀਆਂ ਜਾ ਚੁੱਕੀਆਂ ਹਨ ।

--------

## ਬੁਢਾਪਾ ਪੈਨਸ਼ਨ ਸਕੀਮ ਅਧੀਨ ਅਦਾਇਗੀ

11. **ਸ਼੍ਰੀਮਤੀ ਚਰਨਜੀਤ ਕੌਰ ਬਾਜਵਾ** : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਜ਼ਿਲ੍ਹਾ ਗੁਰਦਾਸਪੁਰ ਵਿੱਚ ਸਾਲ 2011-12 ਦੇ ਦੌਰਾਨ ਹੱਕਦਾਰ ਵਿਅਕਤੀਆਂ ਨੂੰ ਬੁਢਾਪਾ ਪੈਨਸ਼ਨ ਦੇਣ ਲਈ ਖ਼ਰਚ ਕੀਤੀ ਗਈ ਰਾਸ਼ੀ ਦੇ ਬਲਾਕਵਾਰ ਵੇਰਵੇ ਕੀ ਹਨ ;

(ਅ) ਚਾਲੂ ਮਾਲੀ ਸਾਲ ਦੌਰਾਨ ਉਕਤ ਮੰਤਵ ਲਈ ਬਜਟ ਵਿੱਚ ਕਿੰਨੀ ਰਕਮ ਰੱਖੀ ਗਈ ਹੈ ;

(ੲ) ਬੁਢਾਪਾ ਪੈਨਸ਼ਨ ਸਕੀਮ ਦੇ ਕੰਮਕਾਜ ਨੂੰ ਸੁਚਾਰੂ ਬਣਾਉਣ ਲਈ ਸਰਕਾਰ ਕੀ ਤਜਵੀਜ਼ ਰੱਖਦੀ ਹੈ ;

(ਸ) ਕੀ ਬੁਢਾਪਾ ਪੈਨਸ਼ਨ ਸਕੀਮ ਵਿੱਚ ਗੜਬੜ, ਪੱਖਪਾਤ/ਭੇਦ-ਭਾਵ ਸਬੰਧੀ ਕੋਈ ਸ਼ਿਕਾਇਤਾਂ ਮਿਲੀਆਂ ?

**ਸ਼੍ਰੀ ਮਦਨ ਮੋਹਨ ਮਿੱਤਲ** : ਕਿਰਪਾ ਕਰਕੇ ਲੋੜੀਂਦੀ ਸੂਚਨਾ ਅਨੁਲੱਗ "ੳ" ਅਨੁਸਾਰ ਵੇਖੀ ਜਾਵੇ ਜੀ । (ੳ) ਜ਼ਿਲ੍ਹਾ ਗੁਰਦਾਸਪੁਰ ਵਿੱਚ ਸਾਲ 2011-12 ਦੌਰਾਨ ਹੱਕਦਾਰ ਵਿਅਕਤੀਆਂ ਨੂੰ ਬੁਢਾਪਾ ਪੈਨਸ਼ਨ ਦੇਣ ਲਈ ਖ਼ਰਚ ਕੀਤੀ ਗਈ ਰਾਸ਼ੀ ਦੇ ਬਲਾਕਵਾਰ ਵੇਰਵੇ ਹੇਠ ਲਿਖੇ ਅਨੁਸਾਰ ਹਨ :-

| ਲੜੀ ਨੰ: | ਬਲਾਕ ਦਾ ਨਾਂ | ਰਕਮ |
|---|---|---|
| 1 | ਬਟਾਲਾ | 4,00,79,250 |
| 2 | ਡੇਰਾ ਬਾਬਾ ਨਾਨਕ | 3,45,39,500 |
| 3 | ਧਾਰੀਵਾਲ | 3,90,03,750 |
| 4 | ਦੀਨਾ ਨਗਰ | 2,66,87,500 |
| 5 | ਫਤਿਹਗੜ੍ਹ ਚੂੜੀਆਂ | 3,77,02,000 |
| 6 | ਗੁਰਦਾਸਪੁਰ | 3,97,90,000, |
| 7 | ਕਾਹਨੂੰਵਾਨ | 3,69,23,250 |
| 8 | ਕਲਾਨੌਰ | 2,07,53,500 |
| 9 | ਕਾਦੀਆਂ | 2,99,11,000 |
| 10 | ਸ੍ਰੀ ਹਰਗੋਬਿੰਦਪੁਰ | 2,69,84,750 |
| 11 | ਦੋਰਾਂਗਲਾ | 1,30,64,750 |
| | ਕੁੱਲ ਜੋੜ | 34,54,39,250 |

(ਅ) ਚਾਲੂ ਮਾਲੀ ਸਾਲ ਦੌਰਾਨ ਬੁਢਾਪਾ ਪੈਨਸ਼ਨ ਸਕੀਮ ਅਧੀਨ ਜ਼ਿਲ੍ਹਾ ਗੁਰਦਾਸਪੁਰ ਲਈ 41.70 ਕਰੋੜ ਰੁਪਏ ਦੀ ਰਾਸ਼ੀ ਰੱਖੀ ਗਈ ਹੈ ।

(ੲ) ਬੁਢਾਪਾ ਪੈਨਸ਼ਨ ਸਕੀਮ ਦੇ ਕੰਮਕਾਜ ਨੂੰ ਸੁਚਾਰੂ ਬਣਾਉਣ ਲਈ ਲਾਭਪਾਤਰੀਆਂ ਨੂੰ ਪਾਰਦਰਸ਼ੀ ਤਰੀਕੇ ਨਾਲ ਅਦਾਇਗੀ ਹੋਵੇ, ਇਸ ਲਈ ਸਰਕਾਰ ਵੱਲੋਂ ਪੈਨਸ਼ਨ ਦੀ ਰਾਸ਼ੀ ਈ.ਬੀ.ਟੀ. (ਇਲੈਕਟ੍ਰੌਨਿਕ ਬੈਨੀਫਿਟ ਟਰਾਂਸਫਰ) ਸਕੀਮ ਰਾਹੀਂ ਪੂਰੇ ਰਾਜ ਵਿੱਚ ਵੰਡਣ ਦਾ ਫੈਸਲਾ ਲਿਆ ਗਿਆ ਹੈ ।

(ਸ) ਕੋਈ ਨਹੀਂ ਜੀ ।

---------

## ਦਿਹਾਤੀ ਖੇਤਰਾਂ ਵਿੱਚ ਸਿਹਤ ਸੇਵਾਵਾਂ

12. ਸ਼੍ਰੀਮਤੀ ਚਰਨਜੀਤ ਕੌਰ ਬਾਜਵਾ : ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਜ਼ਿਲ੍ਹਾ ਗੁਰਦਾਸਪੁਰ ਵਿੱਚ ਸਾਲ 2011-12 ਦੇ ਦੌਰਾਨ ਦਿਹਾਤੀ ਖੇਤਰਾਂ ਵਿੱਚ ਸਿਹਤ ਸੇਵਾਵਾਂ ਮੁਹੱਈਆ ਕਰਨ ਲਈ ਕਿੰਨਾ ਬਜਟ ਰੱਖਿਆ ਗਿਆ ;

(ਅ) ਸਿਵਲ ਡਿਸਪੈਂਸਰੀਆਂ/ਮੁੱਢਲੇ ਦਿਹਾਤੀ ਸਿਹਤ ਕੇਂਦਰਾਂ ਅਤੇ ਸਿਹਤ ਸੰਭਾਲ ਪ੍ਰਬੰਧਾਂ ਦੀ ਮਾੜੀ ਹਾਲਤ ਕਿਉਂ ਹੈ ਅਤੇ ਦਿਹਾਤੀ ਡਿਸਪੈਂਸਰੀਆਂ/ਮੁੱਢਲੇ ਸਿਹਤ ਕੇਂਦਰਾਂ ਦੇ ਕੰਮਕਾਜ ਨੂੰ ਸੁਚਾਰੂ ਬਣਾਉਣ ਲਈ ਸਰਕਾਰ ਕੀ ਤਜਵੀਜ਼ ਰੱਖਦੀ ਹੈ ?

ਸ਼੍ਰੀ ਮਦਨ ਮੋਹਨ ਮਿੱਤਲ : (ੳ) ਜ਼ਿਲ੍ਹਾ ਗੁਰਦਾਸਪੁਰ ਵਿੱਚ ਸਾਲ 2011-12 ਦੌਰਾਨ ਦਿਹਾਤੀ ਖੇਤਰਾਂ ਵਿੱਚ ਸਿਹਤ ਸੇਵਾਵਾਂ ਮੁਹੱਈਆ ਕਰਨ ਲਈ 92,78,22,717/- ਰੁਪਏ ਦਾ ਬਜਟ ਰੱਖਿਆ ਗਿਆ ਸੀ । ਵੇਰਵਾ ਅਨੁੱਲਗ 'ੳ' 'ਤੇ ਰੱਖਿਆ ਜਾਂਦਾ ਹੈ ।

(ਅ) ਇਹ ਠੀਕ ਨਹੀਂ, ਸਿਵਲ ਡਿਸਪੈਂਸਰੀਆਂ/ਮੁੱਢਲੇ ਦਿਹਾਤੀ ਸਿਹਤ ਕੇਂਦਰਾਂ ਦੇ ਸੁਧਾਰ ਲਈ ਸਰਕਾਰ ਵੱਲੋਂ ਸਮੇਂ-ਸਮੇਂ ਸਿਰ ਕਦਮ ਚੁੱਕੇ ਜਾਂਦੇ ਹਨ ਜਿਨ੍ਹਾਂ ਦਾ ਵੇਰਵਾ ਅਨੁੱਲਗ 'ਅ' 'ਤੇ ਰੱਖਿਆ ਜਾਂਦਾ ਹੈ ।

[ਸਿਹਤ ਤੇ ਪਰਿਵਾਰ ਭਲਾਈ ਮੰਤਰੀ]

ਅਨੁਲੱਗ "ੳ"

| ਲੜੀ ਨੰ: | ਵੇਰਵਾ | 2011-12 ਵਿੱਚ ਰੱਖਿਆ ਗਿਆ ਬਜਟ (ਰੁਪਇਆਂ ਵਿੱਚ) |
|---|---|---|
| 1. | ਡਾਇਰੈਕਟਰ ਸਿਹਤ ਤੇ ਪਰਿਵਾਰ ਭਲਾਈ ਅਧੀਨ ਜਾਰੀ ਕੀਤਾ ਗਿਆ ਬਜਟ (1) | 80,02,54,063 |
| ਨੈਸ਼ਨਲ ਹੈਲਥ ਰੂਰਲ ਮਿਸ਼ਨ ਅਧੀਨ (2) | | |
| 1. | ਆਰ. ਸੀ. ਐਚ. | 5,59,73,000 |
| 2. | ਐਨ. ਆਰ. ਐਚ. ਐਮ. ਐਡੀਸ਼ਨੇਲਿਟੀ | 6,09,58,000 |
| 3. | ਟੀਕਾਕਰਨ/ਪਲਸ ਪੋਲੀਓ | 72,58,634 |
| 4. | ਮਾਤਾ ਕੁਸ਼ੱਲਿਆ ਸਕੀਮ ਤਹਿਤ | 33,19,020 |
| | **ਜੋੜ** | **12,75,68,654** |
| | **1 ਅਤੇ 2 ਦਾ ਕੁੱਲ ਜੋੜ** | **92,78,22,717** |

ਅਨੁਲੱਗ "ਅ"

**ਸਰਕਾਰ ਵੱਲੋਂ ਜ਼ਿਲ੍ਹਾ ਗੁਰਦਾਸਪੁਰ ਦੀਆਂ ਡਿਸਪੈਂਸਰੀਆਂ/ਮੁੱਢਲਾ ਸਿਹਤ ਕੇਂਦਰਾਂ ਦੇ ਸੁਧਾਰ ਲਈ ਹੇਠ ਲਿਖੇ ਕਦਮ ਚੁੱਕੇ ਗਏ/ਚੁੱਕੇ ਜਾ ਰਹੇ ਹਨ ।**

1. 290 ਸਬ ਸੈਂਟਰ, 41 ਮੁੱਢਲਾ ਸਿਹਤ ਕੇਂਦਰਾਂ ਅਤੇ 13 ਕਮਿਊਨਿਟੀ ਹੈਲਥ ਸੈਂਟਰਾਂ ਰਾਹੀਂ ਪਿੰਡਾਂ ਦੇ ਲੋਕਾਂ ਨੂੰ ਸਿਹਤ ਸੇਵਾਵਾਂ ਮੁਹੱਈਆ ਕਰਵਾਈਆਂ ਜਾਂਦੀਆਂ ਹਨ ।

2. ਨੈਸ਼ਨਲ ਹੈਲਥ ਰੂਰਲ ਮਿਸ਼ਨ ਅਧੀਨ ਸਾਰੇ ਮੁੱਢਲਾ ਸਿਹਤ ਕੇਂਦਰਾਂ ਨੂੰ 25000/- ਰੁਪਏ ਸਲਾਨਾ ਅਨਟਾਈਡ ਗਰਾਂਟ ਅਤੇ 50,000/- ਰੁਪਏ ਸਲਾਨਾ ਰੱਖ-ਰਖਾਵ ਲਈ ਦਿੱਤੇ ਗਏ ਹਨ । ਇਨ੍ਹਾਂ ਕੇਂਦਰਾਂ ਵਿੱਚ ਜ਼ਿਲ੍ਹਾ ਗੁਰਦਾਸਪੁਰ ਦੇ ਮੁੱਢਲਾ ਸਿਹਤ ਕੇਂਦਰਾਂ ਲਈ 70.75 ਲੱਖ ਰੁਪਏ ਦਿੱਤੇ ਗਏ ਸਨ । ਇਸੇ ਤਰ੍ਹਾਂ ਹਰ ਇੱਕ ਮੁੱਢਲਾ ਸਿਹਤ ਕੇਂਦਰ ਲਈ ਰੋਗੀ ਕਲਿਆਣ ਸੰਮਤੀ ਅਧੀਨ ਇੱਕ ਲੱਖ ਰੁਪਏ ਦਿੱਤੇ ਗਏ ਹਨ ।

3. ਸਰਕਾਰ ਵੱਲੋਂ ਪਿਛਲੇ ਸਾਲ 346 ਕਰੋੜ ਰੁਪਏ ਦੀ ਕੋਰ ਪਲਾਨ ਸਕੀਮ ਤਿਆਰ ਕੀਤੀ ਗਈ ਸੀ, ਜਿਸ ਵਿੱਚ ਨਵੇਂ ਹਸਪਤਾਲ ਉਸਾਰਨਾ, ਮੌਜੂਦਾ ਹਸਪਤਾਲਾਂ ਨੂੰ ਅਪਗਰੇਡ ਕਰਨਾ ਅਤੇ ਮੁੱਢਲਾ ਸਿਹਤ ਕੇਂਦਰਾਂ ਵਿੱਚ ਬਿਲਡਿੰਗਾਂ ਅਤੇ ਸਾਜੋ-ਸਮਾਨ ਮੁਹੱਈਆ ਕਰਵਾਉਣਾ । ਜੋ ਸਿਹਤ ਸੇਵਾਵਾਂ ਸਬੰਧੀ ਕੰਮ ਕੀਤੇ ਗਏ ਹਨ ਜਾਂ ਕੀਤੇ ਜਾ ਰਹੇ ਹਨ, ਉਹ ਹੇਠ ਲਿਖੇ ਅਨੁਸਾਰ ਹਨ :

- ਕਮਿਊਨਿਟੀ ਹੈਲਥ ਸੈਂਟਰ ਰਣਜੀਤ ਬਾਗ ਅਤੇ ਨੌਸ਼ਹਿਰਾ ਮੱਝਾ ਸਿੰਘ ਦੀ ਬਿਲਡਿੰਗ ਲਗਭਗ ਤਿਆਰ ਹੋ ਚੁੱਕੀ ਹੈ ।
- ਤਿੰਨ ਮੁੱਢਲਾ ਸਿਹਤ ਕੇਂਦਰਾਂ ਦੀ ਪਿਛਲੇ ਸਾਲ ਬਿਲਡਿੰਗਾਂ ਦੀ ਮੁਰੰਮਤ ਕਰਵਾਈ ਗਈ ।
- 5 ਮੁੱਢਲਾ ਸਿਹਤ ਕੇਂਦਰਾਂ ਦੀ ਬਿਲਡਿੰਗ ਦੀ ਨਵੀਂ ਉਸਾਰੀ ਕਰਨ ਦੀ ਤਜਵੀਜ਼ ਹੈ ।
- 25 ਮੁੱਢਲਾ ਸਿਹਤ ਕੇਂਦਰਾਂ ਵਿੱਚ ਛੋਟੀ ਮੋਟੀ ਰਿਪੇਅਰ ਕਰਨ ਦੀ ਤਜਵੀਜ਼ ਹੈ ।
- ਦੀਨਾ ਨਗਰ ਵਿਖੇ ਕਮਿਊਨਿਟੀ ਹੈਲਥ ਸੈਂਟਰ ਦੀ ਬਿਲਡਿੰਗ ਦੀ ਉਸਾਰੀ ਚੱਲ ਰਹੀ ਹੈ ।

4. ਪੇਂਡੂ ਡਿਸਪੈਂਸਰੀਆਂ ਵਿੱਚ 7500 ਰੁਪਏ ਦੇ ਹਿਸਾਬ ਨਾਲ ਪ੍ਰਤੀ ਡਿਸਪੈਂਸਰੀ ਪ੍ਰਤੀ ਮਹੀਨਾ ਮਰੀਜ਼ਾਂ ਦੇ ਦੇਣ ਲਈ ਦਵਾਈਆਂ ਸਪਲਾਈ ਕੀਤੀਆਂ ਜਾਂਦੀਆਂ ਹਨ ।

5. ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਵੱਲੋਂ ਡਿਸਪੈਂਸਰੀਆਂ ਦੇ ਸੁਧਾਰ ਲਈ ਇੱਕ ਪ੍ਰੋਜੈਕਟ ਤਿਆਰ ਕੀਤਾ ਜਾ ਰਿਹਾ ਹੈ ।

6. ਸਿਹਤ ਵਿਭਾਗ ਵੱਲੋਂ ਦੂਰ-ਦੁਰਾਡੇ ਪਿੰਡਾਂ ਵਿੱਚ ਸਿਹਤ ਸੇਵਾਵਾਂ ਮੁਹੱਈਆ ਕਰਾਉਣ ਲਈ ਮੋਬਾਈਲ ਵੈਨ ਰਾਹੀਂ ਵੀ ਸੇਵਾਵਾਂ ਦਿੱਤੀਆਂ ਜਾ ਰਹੀਆਂ ਹਨ ।

--------

## ਮੁਅੱਤਲ ਕੀਤੇ ਗਏ ਸਰਪੰਚਾਂ ਦੀ ਗਿਣਤੀ

15. **ਸ਼੍ਰੀ ਰਜਨੀਸ਼ ਕੁਮਾਰ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਪਿਛਲੇ ਪੰਜ ਸਾਲਾਂ ਦੌਰਾਨ ਬਲਾਕ ਮੁਕੇਰੀਆਂ ਅਤੇ ਬਲਾਕ ਹਾਜੀਪੁਰ ਅਧੀਨ ਪੈਂਦੇ ਕਿਹੜੇ-ਕਿਹੜੇ ਪਿੰਡਾਂ ਦੇ ਸਰਪੰਚਾਂ ਨੂੰ ਕਿੰਨੀ-ਕਿੰਨੀ ਵਾਰੀ ਮੁਅੱਤਲ ਕੀਤਾ ਗਿਆ ਅਤੇ ਜਿਨ੍ਹਾਂ ਦਸਤਾਵੇਜ਼ਾਂ ਦੇ ਅਧਾਰ ਤੇ ਮੁਅੱਤਲ ਕੀਤਾ ਗਿਆ, ਉਨ੍ਹਾਂ ਦਸਤਾਵੇਜ਼ਾਂ ਦਾ ਪੂਰਾ ਰਿਕਾਰਡ ਸਦਨ ਦੀ ਮੇਜ਼ ਤੇ ਰੱਖਿਆ ਜਾਵੇ ;

(ਅ) ਕੀ ਉਪਰੋਕਤ ਜਿਨ੍ਹਾਂ ਸਰਪੰਚਾਂ ਨੂੰ ਮੁਅੱਤਲ ਕੀਤਾ ਗਿਆ, ਉਨ੍ਹਾਂ ਸਬੰਧੀ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਵੱਲੋਂ ਸਬੰਧਿਤ ਵਿਭਾਗ ਨੂੰ ਕੋਈ ਆਦੇਸ਼/ਫੈਸਲੇ ਦਿੱਤੇ ਗਏ ; ਜੇਕਰ ਦਿੱਤੇ ਗਏ ਤਾਂ ਉਨ੍ਹਾਂ ਉਤੇ ਵਿਭਾਗ ਵੱਲੋਂ ਕੀਤੀ ਗਈ ਕਾਰਵਾਈ ਸਬੰਧੀ ਦਸਤਾਵੇਜ਼ ਵੀ ਮੇਜ਼ ਤੇ ਰੱਖੇ ਜਾਣ ।

**ਸਰਦਾਰ ਸੁਰਜੀਤ ਸਿੰਘ ਰੱਖੜਾ** : ਸ਼੍ਰੀਮਾਨ ਜੀ, (ੳ) ਪਿਛਲੇ ਪੰਜ ਸਾਲਾਂ ਦੌਰਾਨ ਬਲਾਕ ਮੁਕੇਰੀਆਂ ਅਤੇ ਬਲਾਕ ਹਾਜੀਪੁਰ ਅਧੀਨ ਪੈਂਦੇ 7 ਪਿੰਡਾਂ ਦੇ ਸਰਪੰਚਾਂ ਨੂੰ ਵਿਭਾਗ ਵੱਲੋਂ ਮੁਅੱਤਲ ਕੀਤਾ ਗਿਆ ਸੀ । ਇਸ ਦਾ ਮੁਕੰਮਲ ਵੇਰਵਾ ਅਨੁੱਲਗ 1* ਵਿੱਚ (ਸਮੇਤ ਦਸਤਾਵੇਜ਼ਾਂ) ਹੇਠਾਂ ਰੱਖਿਆ ਜਾਂਦਾ ਹੈ ।

(ਅ) ਉਪਰੋਕਤ (ੳ) ਅਨੁਸਾਰ ਜਿਹੜੇ ਸਰਪੰਚਾਂ ਨੂੰ ਮੁਅੱਤਲ ਕੀਤਾ ਗਿਆ ਸੀ, ਦੇ ਵਿੱਚ 4 ਮਾਮਲੇ ਮਾਨਯੋਗ ਹਾਈ ਕੋਰਟ ਵਿੱਚ ਗਏ ਸਨ ਅਤੇ ਇਸ ਸਬੰਧ ਵਿੱਚ ਜਿਹੜੇ ਕੇਸਾਂ ਵਿੱਚ ਮਾਨਯੋਗ ਹਾਈ ਕੋਰਟ ਦੇ ਹੁਕਮ ਵਿਭਾਗ ਨੂੰ ਪ੍ਰਾਪਤ ਹੋਏ ਸਨ, ਦਾ ਵੇਰਵਾ ਅਤੇ ਕੀਤੀ ਗਈ ਕਾਰਵਾਈ ਸਬੰਧੀ ਦਸਤਾਵੇਜ਼ ਹੇਠਾਂ ਅਨੁੱਲਗ 2 ** ਤੇ ਰੱਖਿਆ ਜਾਂਦਾ ਹੈ ।

---------

## ਸ਼ਾਮਲਾਤ ਜ਼ਮੀਨ ਉੱਤੇ ਨਜਾਇਜ਼ ਕਬਜ਼ਾ

16. **ਸ੍ਰੀ ਰਜਨੀਸ਼ ਕੁਮਾਰ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਤਹਿਸੀਲ ਮੁਕੇਰੀਆਂ ਅਧੀਨ ਪੈਂਦੇ ਪਿੰਡ ਮੁਹੱਦਪੁਰ, ਡਾਕ. ਬੁੱਢਾਬੜ੍ਹ ਦੀ ਸ਼ਾਮਲਾਤ ਦੀ ਪਹਿਲੀ ਅਤੇ ਦੂਜੀ ਵਾਰੀ ਕੁੱਲ ਕਿੰਨੇ-ਕਿੰਨੇ ਰਕਬੇ ਦੀ ਨਿਲਾਮੀ ਹੋਈ ਸੀ ਅਤੇ ਇਸ ਦੀ ਪਹਿਲੀ ਅਤੇ ਦੂਜੀ ਵਾਰ ਕਦੋਂ ਨਿਲਾਮੀ ਕੀਤੀ ਗਈ ;

(ਅ) ਉਪਰੋਕਤ ਪਿੰਡ ਦੀ ਸ਼ਾਮਲਾਤ ਦਾ ਮੌਜੂਦਾ ਕੁੱਲ ਰਕਬਾ ਕਿੰਨਾ ਹੈ ਅਤੇ ਕਿਹੜੇ-ਕਿਹੜੇ ਵਿਅਕਤੀਆਂ ਵੱਲੋਂ ਸ਼ਾਮਲਾਤ ਦੀਆਂ ਨਜਾਇਜ਼ ਰਜਿਸਟਰੀਆਂ/ਇੰਤਕਾਲ ਆਪਣੇ ਨਾਮ ਤੇ ਕਰਵਾਏ ਗਏ ਹਨ ਅਤੇ ਕਿਹੜੇ-ਕਿਹੜੇ ਵਿਅਕਤੀਆਂ ਵੱਲੋਂ ਸ਼ਾਮਲਾਤ ਦੀ ਜ਼ਮੀਨ ਉੱਤੇ ਨਜਾਇਜ਼ ਕਬਜ਼ੇ ਕੀਤੇ ਹਨ ;

(ੲ) ਉਪਰੋਕਤ ਪਿੰਡ ਦੀ ਸ਼ਾਮਲਾਤ ਉੱਤੇ ਕੀਤੇ ਗਏ ਨਜਾਇਜ਼ ਕਬਜ਼ਿਆਂ ਨੂੰ ਛੁਡਵਾਉਣ ਲਈ ਅਤੇ ਨਜਾਇਜ਼ ਹੋਈਆਂ ਰਜਿਸਟਰੀਆਂ/ਇੰਤਕਾਲਾਂ ਨੂੰ ਰੱਦ ਕਰਨ ਲਈ ਸਰਕਾਰ ਵੱਲੋਂ ਕੀ ਉਪਰਾਲੇ ਕੀਤੇ ਗਏ/ਕੀਤੇ ਜਾ ਰਹੇ ਹਨ ?

**Placed in the Revisor Branch.

**ਸਰਦਾਰ ਸੁਰਜੀਤ ਸਿੰਘ ਰੱਖੜਾ** : (ੳ) ਪਿੰਡ ਮੁਹੱਦਪੁਰ, ਡਾਕਖਾਨਾ ਬੁੱਢਾਬੜ੍ਹ ਦੀ ਸ਼ਾਮਲਾਤ ਜ਼ਮੀਨ ਦੀ ਪਹਿਲੀ ਵਾਰ ਮਿਤੀ 30-5-2011 ਨੂੰ 15 ਏਕੜ 5 ਕਨਾਲ 19 ਮਰਲੇ ਅਤੇ ਦੂਜੀ ਵਾਰੀ ਮਿਤੀ 9-5-2012 ਨੂੰ 15 ਏਕੜ 5 ਕਨਾਲ 19 ਮਰਲੇ ਜ਼ਮੀਨ ਦੀ ਨਿਲਾਮੀ ਕੀਤੀ ਗਈ ਸੀ ।

(ਅ) ਪਿੰਡ ਦੀ ਸ਼ਾਮਲਾਤ ਜ਼ਮੀਨ ਦਾ ਕੁੱਲ ਰਕਬਾ 76 ਏਕੜ 2 ਕਨਾਲ 15 ਮਰਲੇ ਹੈ, ਜਿਸ ਵਿੱਚੋਂ 23 ਏਕੜ 19 ਮਰਲੇ ਰਕਬਾ ਰਸਤਿਆਂ, ਛੱਪੜਾਂ ਅਤੇ ਸਕੂਲ ਗਰਾਊਂਡ ਆਦਿ ਲਈ ਰਾਖਵਾਂ ਹੈ । ਸ਼ਾਮਲਾਤ ਜ਼ਮੀਨ ਦੀ ਕੋਈ ਨਜਾਇਜ਼ ਰਜਿਸਟਰੀ/ ਇੰਤਕਾਲ ਨਹੀਂ ਹੋਇਆ। ਹੇਠ ਲਿਖੇ ਵਿਅਕਤੀਆਂ ਦੇ ਨਾਂ ਇੰਤਕਾਲ ਜ਼ਿਲ੍ਹਾ ਵਿਕਾਸ ਤੇ ਪੰਚਾਇਤ ਅਫ਼ਸਰ-ਕਮ-ਕੁਲੈਕਟਰ, ਹੁਸ਼ਿਆਰਪੁਰ ਦੇ ਹੁਕਮਾਂ ਨਾਲ ਹੋਏ ਹਨ :-

| ਵਿਅਕਤੀ ਦਾ ਨਾਂ | ਰਕਬਾ ਏ-ਕ-ਮ | ਡੀ.ਡੀ.ਪੀ.ੳ.-ਕਮ-ਕੁਲੈਕਟਰ ਦੇ ਫੈਸਲੇ ਦੀ ਮਿਤੀ |
|---|---|---|
| 1) ਬਖਸੀਸ ਸਿੰਘ ਪੁੱਤਰ ਗੁਰਦਿੱਤਾ | 8-4-09 | 22-9-1986 |
| 2) ਸੁਖਦੇਵ ਪੁੱਤਰ ਸਰਨ ਸਿੰਘ | 7-4-15 | 16-7-1980 |
| 3) ਦਵਿੰਦਰ ਸਿੰਘ ਪੁੱਤਰ ਕਰਤਾਰ ਸਿੰਘ | 7-5-15 | 16-7-1980 |
| 4) ਰਣਧੀਰ ਸਿੰਘ ਪੁੱਤਰ ਦਸੌਂਧਾ ਸਿੰਘ | 6-0-10 | 6-4-1987 |
| 5) ਕੌਸ਼ਲਿਆ ਦੇਵੀ ਪਤਨੀ ਰੇਸਮ ਸਿੰਘ | 3-3-04 | 4-8-1980 |
| 6) ਵਿੱਦਿਆ ਦੇਵੀ ਪਤਨੀ ਸਰੈਣ ਸਿੰਘ | | |
| ਕੁੱਲ ਰਕਬਾ | 33-2-13 | |

ਇਨ੍ਹਾਂ ਇੰਤਕਾਲਾਂ ਨੂੰ ਰੱਦ ਕਰਵਾਉਣ ਲਈ ਉਪ ਮੰਡਲ ਮੈਜਿਸਟਰੇਟ ਮੁਕੇਰੀਆਂ ਦੀ ਅਦਾਲਤ ਵਿੱਚ ਕੇਸ ਚੱਲ ਰਿਹਾ ਹੈ, ਜਿਸ ਦੀ ਅਗਲੀ ਪੇਸ਼ੀ ਮਿਤੀ 3-7-2012 ਹੈ ।

ਵਿਅਕਤੀ ਜਿਨ੍ਹਾਂ ਵੱਲੋਂ ਸ਼ਾਮਲਾਤ ਜ਼ਮੀਨ ਤੇ ਨਜਾਇਜ਼ ਕਬਜ਼ੇ ਕੀਤੇ ਹੋਏ ਹਨ :

| ਨਜਾਇਜ਼ ਕਾਬਜ਼ ਦਾ ਨਾਂ | ਰਕਬਾ ਏ-ਕ-ਮ |
|---|---|
| 1) ਸੁਖਦੇਵ ਪੁੱਤਰ ਸ਼ਰਨ ਸਿੰਘ | 0-6-07 |
| 2) ਕੌਸ਼ਲਿਆ ਦੇਵੀ ਪਤਨੀ ਰੇਸਮ ਸਿੰਘ | 1-5-16 |
| 3) ਵਿੱਦਿਆ ਦੇਵੀ ਪਤਨੀ ਸਰੈਣ ਸਿੰਘ | |
| 4) ਦਰਸਨਾ ਦੇਵੀ ਪੁੱਤਰੀ ਹੁਕਮੀ | 0-4-03 |
| 5) ਰਾਣੋ ਦੇਵੀ ਪੁੱਤਰੀ ਰੁਲੀਆ ਵਗੈਰਾ | 0-6-12 |
| 6) ਅਮਰ ਨਾਥ ਪੁੱਤਰ ਉੱਤਮ ਰਾਮ ਵਗੈਰਾ | 0-2-06 |
| ਕੁੱਲ ਰਕਬਾ | 4-1-04 |

[ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ]

(ੲ) ਜਿਨ੍ਹਾਂ 6 ਵਿਅਕਤੀਆਂ ਵੱਲੋਂ ਸ਼ਾਮਲਾਤ ਜ਼ਮੀਨ ਉੱਪਰ ਨਜਾਇਜ਼ ਕਬਜ਼ੇ ਕੀਤੇ ਗਏ ਹਨ, ਉਨ੍ਹਾਂ ਨੂੰ ਦੂਰ ਕਰਵਾਉਣ ਲਈ ਡੀ.ਡੀ.ਪੀ.ਓ.-ਕਮ-ਕੁਲੈਕਟਰ, ਹੁਸ਼ਿਆਰਪੁਰ ਦੀ ਅਦਾਲਤ ਵਿੱਚ ਦੀ ਪੰਜਾਬ ਵਿਲੇਜ ਕਾਮਨ ਲੈਂਡਜ਼ (ਰੈਗੂਲੇਸ਼ਨ) ਐਕਟ, 1961 ਦੀ ਧਾਰਾ 7 ਅਧੀਨ ਗ੍ਰਾਮ ਪੰਚਾਇਤ ਵੱਲੋਂ ਬੇ-ਦਖਲੀ ਦੇ ਕੇਸ ਦਾਇਰ ਕਰਵਾਏ ਜਾ ਚੁੱਕੇ ਹਨ, ਜਿਸ ਵਿੱਚ ਸੁਣਵਾਈ ਦੀ ਅਗਲੀ ਪੇਸ਼ੀ ਮਿਤੀ 09-07-2012 ਹੈ ।

--------

## ਮੈਗਾ ਪ੍ਰੋਜੈਕਟਾਂ ਦੀ ਘੋਸ਼ਣਾ

17. **1. ਸਰਦਾਰ ਗੁਰਕੀਰਤ ਸਿੰਘ :**
**2. ਸਰਦਾਰ ਪਰਮਿੰਦਰ ਸਿੰਘ ਪਿੰਕੀ :** } ਕੀ ਉੱਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਾਲ 2007-08 ਤੋਂ ਲੈ ਕੇ ਅੱਜ ਤੱਕ ਰਾਜ ਸਰਕਾਰ ਨੇ ਕਿੰਨੇ ਕਰੋੜ ਰੁਪਏ ਦੇ ਮੈਗਾ ਪ੍ਰੋਜੈਕਟ ਪੰਜਾਬ ਵਿੱਚ ਲੱਗਣ ਦੀ ਕਦੋਂ-ਕਦੋਂ ਘੋਸ਼ਣਾ ਕੀਤੀ ;

(ਅ) ਉਪਰੋਕਤ ਭਾਗ (ੳ) ਵਿੱਚ ਦਰਸਾਏ ਗਏ ਪ੍ਰੋਜੈਕਟਾਂ ਵਿੱਚੋਂ ਕਿੰਨੇ ਕਰੋੜ ਰੁਪਏ ਦੇ ਕਿਹੜੇ-ਕਿਹੜੇ ਮੈਗਾ ਪ੍ਰੋਜੈਕਟ ਸ਼ੁਰੂ ਹੋਏ ਅਤੇ ਇਸ ਵਿੱਚ ਕਿੰਨੇ ਬੇਰੋਜ਼ਗਾਰਾਂ ਨੂੰ ਨੌਕਰੀ ਮਿਲੀ ;

(ੲ) ਉਪਰੋਕਤ ਭਾਗ (ੳ) ਵਿੱਚ ਘੋਸ਼ਿਤ ਕੀਤੇ ਗਏ ਪ੍ਰੋਜੈਕਟਾਂ ਵਿੱਚੋਂ ਕਿੰਨੇ ਕਰੋੜ ਰੁਪਏ ਦੇ ਕੁੱਲ ਕਿੰਨੇ ਰੀਅਲ ਐਸਟੇਟ ਦੇ ਪ੍ਰੋਜੈਕਟ ਸਨ ਅਤੇ ਇਨ੍ਹਾਂ ਵਿੱਚੋਂ ਕਿੰਨੇ ਪ੍ਰੋਜੈਕਟਾਂ ਉਤੇ ਕੰਮ ਸ਼ੁਰੂ ਹੋ ਚੁੱਕਿਆ ਹੈ ?

**ਸ਼੍ਰੀ ਅਨਿਲ ਜੋਸ਼ੀ (ਉਦਯੋਗ ਅਤੇ ਕਮਰਸ ਮੰਤਰੀ)** : (ੳ) ਸਾਲ 2007-08 ਤੋਂ ਲੈ ਕੇ ਅੱਜ ਰਾਜ ਸਰਕਾਰ ਨੇ ਕੁੱਲ 61543.48 ਕਰੋੜ ਰੁਪਏ ਦੀ ਤਜਵੀਜ਼ਤ ਪੂੰਜੀ ਨਿਵੇਸ਼ ਦੇ 152 ਮੈਗਾ ਪ੍ਰੋਜੈਕਟਸ ਮਾਨਯੋਗ ਮੁੱਖ ਮੰਤਰੀ ਪੰਜਾਬ ਜੀ ਦੀ ਪ੍ਰਧਾਨਗੀ ਹੇਠ ਇੰਪਾਵਰਡ ਕਮੇਟੀ ਦੀਆਂ ਹੋਈਆਂ ਵੱਖ-ਵੱਖ ਮੀਟਿੰਗਾਂ ਵਿੱਚ ਪ੍ਰਵਾਨ ਕੀਤੇ ਗਏ ਹਨ ਜਿਨ੍ਹਾਂ ਦਾ ਵੇਰਵਾ *ਅੰਤਿਕਾ 1 ਅਤੇ 2 ਤੇ ਰੱਖਿਆ ਗਿਆ ਹੈ ।

(ਅ) ਉਪਰੋਕਤ ਭਾਗ (ੳ) ਵਿੱਚ ਦਰਸਾਏ ਕੁੱਲ 152 ਮੈਗਾ ਪ੍ਰੋਜੈਕਟਸ ਵਿੱਚੋਂ 61 ਪ੍ਰੋਜੈਕਟਸ ਪ੍ਰਗਤੀ ਅਧੀਨ ਹਨ ਜਿਨ੍ਹਾਂ ਦਾ ਵੇਰਵਾ ਅੰਤਿਕਾ*-3 ਏ, 3 ਬੀ ਅਤੇ 3 ਸੀ ਤੇ ਰੱਖਿਆ ਗਿਆ ਹੈ । ਇਸ ਤੋਂ ਇਲਾਵਾ ਉਦਯੋਗ ਵਿਭਾਗ ਦੇ 4 ਪ੍ਰੋਜੈਕਟ ਅਤੇ ਪੰਜਾਬ ਐਨਰਜੀ ਡਿਵੈਲਪਮੈਂਟ ਏਜੰਸੀ ਦਾ 1 ਮੈਗਾ ਪ੍ਰੋਜੈਕਟ ਸ਼ੁਰੂ ਹੋ ਚੁੱਕੇ ਹਨ, ਜਿਨ੍ਹਾਂ ਵਿੱਚ ਕੁੱਲ

*Placed in the Revisor Branch.

12820 ਵਿਅਕਤੀਆਂ ਨੂੰ ਸਿੱਧੇ ਤੇ ਅਸਿੱਧੇ ਤੌਰ ਤੇ ਰੋਜ਼ਗਾਰ ਮਿਲਿਆ ਹੈ, ਜਿਸ ਦਾ ਵੇਰਵਾ *ਅੰਤਿਕਾ 4-ਏ ਅਤੇ 4-ਬੀ ਤੇ ਰੱਖਿਆ ਗਿਆ ਹੈ । ਬਾਕੀ 86 ਪ੍ਰੋਜੈਕਟ ਵੱਖ-ਵੱਖ ਸਟੇਜਾਂ ਤੇ ਹਨ ।

(ੲ) ਉਪਰੋਕਤ ਭਾਗ (ੳ) ਵਿਚ ਘੋਸ਼ਿਤ ਕੀਤੇ ਕੁੱਲ 152 ਮੈਗਾ ਪ੍ਰੋਜੈਕਟਾਂ ਵਿੱਚੋਂ 11 ਰਿਹਾਇਸ਼ੀ ਮੈਗਾ ਪ੍ਰੋਜੈਕਟ ਹਨ, ਜਿਨ੍ਹਾਂ ਦਾ ਕੁੱਲ ਅਨੁਮਾਨਿਤ ਪੂੰਜੀ ਨਿਵੇਸ਼ 3854.50 ਕਰੋੜ ਰੁਪਏ ਹੈ ਜਿਸ ਦਾ ਵੇਰਵਾ *ਅੰਤਿਕਾ-5 ਤੇ ਰੱਖਿਆ ਗਿਆ ਹੈ। ਕੁੱਲ 11 ਪ੍ਰੋਜੈਕਟਾਂ ਵਿਚੋਂ 4 ਪ੍ਰੋਜੈਕਟ ਸ਼ੁਰੂ ਹੋ ਚੁੱਕੇ ਹਨ ਜਿਨ੍ਹਾਂ ਦਾ ਵੇਰਵਾ *ਅੰਤਿਕਾ-6 ਤੇ ਰੱਖਿਆ ਗਿਆ ਹੈ ।

**ਮਾਨਯੋਗ ਸਪੀਕਰ** : ਜ਼ੀਰੋ ਆਵਰ ਤੋਂ ਪਹਿਲਾਂ ਬਾਦਲ ਸਾਹਿਬ, ਹਾਊਸ ਵਿੱਚ ਇੱਕ ਮਤਾ ਪੇਸ਼ ਕਰਨਾ ਚਾਹੁੰਦੇ ਹਨ ।

----------

## OFFICIAL RESOLUTION WELCOMING THE RELEASE OF SARDAR SURJIT SINGH AFTER THIRTY YEARS IMPRISONMENT IN PAKISTANI JAILS AND APPEALING TO THE CENTRAL GOVERNMENT TO MAKE EARNEST EFFORTS FOR THE RELEASE OF SARDAR SARBJIT SINGH AND OTHER PRISONERS WHO HAVE COMPLETED THEIR TERMS OF IMPRISONMENT

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਂ ਹਾਊਸ ਵਿੱਚ ਮਤਾ ਪੇਸ਼ ਕਰਦਾ ਹਾਂ --

"ਕਿ ਇਹ ਸਦਨ 30 ਸਾਲ ਤੋਂ ਵੀ ਵੱਧ ਸਮਾਂ ਪਾਕਿਸਤਾਨੀ ਜੇਲ੍ਹਾਂ ਵਿੱਚ ਕੱਟਣ ਤੋਂ ਬਾਅਦ ਸਰਦਾਰ ਸੁਰਜੀਤ ਸਿੰਘ ਦੇ ਰਿਹਾਅ ਹੋਣ ਅਤੇ ਵਤਨ ਪਰਤਣ ਦਾ ਭਰਪੂਰ ਸਵਾਗਤ ਕਰਦਾ ਹੈ ਅਤੇ ਉਨ੍ਹਾਂ ਨੂੰ ਅਤੇ ਉਨ੍ਹਾਂ ਦੇ ਪਰਿਵਾਰ ਨੂੰ ਬਹੁਤ-ਬਹੁਤ ਵਧਾਈ ਦਿੰਦਾ ਹੈ ਅਤੇ ਪਾਕਿਸਤਾਨ ਅਤੇ ਹਿੰਦੁਸਤਾਨ ਦੀ ਸਰਕਾਰ ਦਾ ਧੰਨਵਾਦ ਕਰਦਾ ਹੈ ਅਤੇ ਇਸਦੇ ਨਾਲ ਹੀ 22 ਸਾਲਾਂ ਤੋਂ ਪਾਕਿਸਤਾਨ ਦੀ ਜੇਲ੍ਹ ਅੰਦਰ ਕੈਦ ਕੱਟ ਰਹੇ ਸਰਦਾਰ ਸਰਬਜੀਤ ਸਿੰਘ ਦੀ ਅਤੇ ਹੋਰ ਕੈਦ ਪੂਰੀ ਕਰ ਚੁੱਕੇ ਭਾਰਤੀ ਕੈਦੀਆਂ ਦੀ ਜਲਦੀ ਤੋਂ ਜਲਦੀ ਰਿਹਾਈ ਕਰਵਾਉਣ ਲਈ ਵੀ ਕੇਂਦਰ ਸਰਦਾਰ ਤੋਂ ਭਰਪੂਰ ਯਤਨ ਕੀਤੇ ਜਾਣ ਦੀ ਪੁਰਜ਼ੋਰ ਮੰਗ ਕਰਦਾ ਹੈ ।

*Placed in the Revisor Branch.

[ਮੁੱਖ ਮੰਤਰੀ]

ਇਹ ਸਦਨ ਮਹਿਸੂਸ ਕਰਦਾ ਹੈ ਕਿ ਇਨ੍ਹਾਂ ਦੋਨਾਂ ਦੇਸ਼ਾਂ ਦੇ ਸਬੰਧ ਬਿਹਤਰ ਬਣਾਉਣ ਲਈ ਪਹਿਲਾਂ ਹੀ ਭਾਰਤ ਅਤੇ ਪਾਕਿਸਤਾਨ ਸਰਕਾਰਾਂ ਵੱਲੋਂ ਹਰ ਪੱਖ ਤੋਂ ਯਤਨ ਕੀਤੇ ਜਾ ਰਹੇ ਹਨ । ਜਿਵੇਂ ਕਿ ਪਿਛਲੇ ਸਮੇਂ ਦੌਰਾਨ ਅਟਾਰੀ-ਵਾਘਾ ਬਾਰਡਰ ਤੋਂ ਵਪਾਰ ਖੋਲ੍ਹਣ ਨਾਲ ਆਪਸੀ ਸਬੰਧ ਮਜ਼ਬੂਤ ਹੋਏ ਹਨ, ਉਸੇ ਤਰ੍ਹਾਂ ਕੈਦੀਆਂ ਦੀ ਰਿਹਾਈ ਨਾਲ ਵੀ ਆਪਸੀ ਸਬੰਧ ਹੋਰ ਮਜ਼ਬੂਤ ਹੋਣਗੇ । ਮੈਂ ਪੁਰਜ਼ੋਰ ਹਾਊਸ 'ਚੋਂ ਸਰਬ-ਸੰਮਤੀ ਨਾਲ ਪਾਸ ਕਰਕੇ ਹਿੰਦੁਸਤਾਨ ਦੀ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਸਰਦਾਰ ਸਰਬਜੀਤ ਸਿੰਘ ਦੀ ਰਿਹਾਈ ਜਿਹੜੀ ਹੈ, ਉਹ ਤੁਰੰਤ ਕਰਵਾਈ ਜਾਵੇ ਅਤੇ ਖੁਦ ਫਾਰਨ ਅਫੇਅਰ ਮਨਿਸਟਰੀ ਜਾਂ ਪ੍ਰਾਈਮ ਮਨਿਸਟਰ ਸਾਹਿਬ ਟੇਕ-ਅੱਪ ਕਰਨ ।"

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ--

"ਕਿ ਇਹ ਸਦਨ 30 ਸਾਲ ਤੋਂ ਵੀ ਵੱਧ ਸਮਾਂ ਪਾਕਿਸਤਾਨੀ ਜੇਲ੍ਹਾਂ ਵਿੱਚ ਕੱਟਣ ਤੋਂ ਬਾਅਦ ਸਰਦਾਰ ਸੁਰਜੀਤ ਸਿੰਘ ਦੇ ਰਿਹਾਅ ਹੋਣ ਅਤੇ ਵਤਨ ਪਰਤਣ ਦਾ ਭਰਪੂਰ ਸਵਾਗਤ ਕਰਦਾ ਹੈ ਅਤੇ ਉਨ੍ਹਾਂ ਨੂੰ ਅਤੇ ਉਨ੍ਹਾਂ ਦੇ ਪਰਿਵਾਰ ਨੂੰ ਬਹੁਤ-ਬਹੁਤ ਵਧਾਈ ਦਿੰਦਾ ਹੈ ਅਤੇ ਪਾਕਿਸਤਾਨ ਅਤੇ ਹਿੰਦੁਸਤਾਨ ਦੀ ਸਰਕਾਰ ਦਾ ਧੰਨਵਾਦ ਕਰਦਾ ਹੈ ਅਤੇ ਇਸਦੇ ਨਾਲ ਹੀ 22 ਸਾਲਾਂ ਤੋਂ ਪਾਕਿਸਤਾਨ ਦੀ ਜੇਲ੍ਹ ਅੰਦਰ ਕੈਦ ਕੱਟ ਰਹੇ ਸਰਦਾਰ ਸਰਬਜੀਤ ਸਿੰਘ ਦੀ ਅਤੇ ਹੋਰ ਕੈਦ ਪੂਰੀ ਕਰ ਚੁੱਕੇ ਭਾਰਤੀ ਕੈਦੀਆਂ ਦੀ ਜਲਦੀ ਤੋਂ ਜਲਦੀ ਰਿਹਾਈ ਕਰਵਾਉਣ ਲਈ ਵੀ ਕੇਂਦਰ ਸਰਕਾਰ ਤੋਂ ਭਰਪੂਰ ਯਤਨ ਕੀਤੇ ਜਾਣ ਦੀ ਪੁਰਜ਼ੋਰ ਮੰਗ ਕਰਦਾ ਹੈ ।

ਇਹ ਸਦਨ ਮਹਿਸੂਸ ਕਰਦਾ ਹੈ ਕਿ ਇਨ੍ਹਾਂ ਦੋਨਾਂ ਦੇਸ਼ਾਂ ਦੇ ਸਬੰਧ ਬਿਹਤਰ ਬਣਾਉਣ ਲਈ ਪਹਿਲਾਂ ਹੀ ਭਾਰਤ ਅਤੇ ਪਾਕਿਸਤਾਨ ਸਰਕਾਰਾਂ ਵੱਲੋਂ ਹਰ ਪੱਖ ਤੋਂ ਯਤਨ ਕੀਤੇ ਜਾ ਰਹੇ ਹਨ । ਜਿਵੇਂ ਕਿ ਪਿਛਲੇ ਸਮੇਂ ਦੌਰਾਨ ਅਟਾਰੀ-ਵਾਘਾ ਬਾਰਡਰ ਤੋਂ ਵਪਾਰ ਖੋਲ੍ਹਣ ਨਾਲ ਆਪਸੀ ਸਬੰਧ ਮਜ਼ਬੂਤ ਹੋਏ ਹਨ, ਉਸੇ ਤਰ੍ਹਾਂ ਕੈਦੀਆਂ ਦੀ ਰਿਹਾਈ ਨਾਲ ਵੀ ਆਪਸੀ ਸਬੰਧ ਹੋਰ ਮਜ਼ਬੂਤ ਹੋਣਗੇ । ਮੈਂ ਪੁਰਜ਼ੋਰ ਹਾਊਸ 'ਚੋਂ ਸਰਬ-ਸੰਮਤੀ ਨਾਲ ਪਾਸ ਕਰਕੇ ਹਿੰਦੁਸਤਾਨ ਦੀ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਸਰਦਾਰ ਸਰਬਜੀਤ ਸਿੰਘ ਦੀ ਰਿਹਾਈ ਜਿਹੜੀ ਹੈ, ਉਹ ਤੁਰੰਤ ਕਰਵਾਈ ਜਾਵੇ ਅਤੇ ਖੁਦ ਫਾਰਨ ਅਫੇਅਰ ਮਨਿਸਟਰੀ ਜਾਂ ਪ੍ਰਾਈਮ ਮਨਿਸਟਰ ਸਾਹਿਬ ਟੇਕ-ਅੱਪ ਕਰਨ ।"

**ਮਾਨਯੋਗ ਸਪੀਕਰ** : ਹਾਂ ਜੀ ਜਾਖੜ ਸਾਹਿਬ, ਤੁਸੀਂ ਬੋਲ ਲਵੋ ।

(ਇਸ ਸਮੇਂ ਰਾਣਾ ਗੁਰਮੀਤ ਸਿੰਘ ਸੋਢੀ ਜੀ ਬੋਲਣ ਲਈ ਖੜ੍ਹੇ ਸਨ।) ਚਲੋ, ਸੋਢੀ ਸਾਹਿਬ ਪਹਿਲਾਂ ਤੁਸੀਂ ਬੋਲ ਲਵੋ ।

**ਰਾਣਾ ਗੁਰਮੀਤ ਸਿੰਘ ਸੋਢੀ** : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜਾ ਰੈਜ਼ੋਲਿਊਸ਼ਨ ਹੈ, ਮੈਂ ਇਸ ਤੇ ਥੋੜ੍ਹਾ ਜਿਹਾ ਹੀ ਕਹਿਣਾ ਹੈ ਕਿ ਜਿੱਥੇ ਅਸੀਂ ਉਨ੍ਹਾਂ ਦਾ ਸਵਾਗਤ ਕੀਤਾ ਹੈ, ਮੈਂ ਬਾਦਲ ਸਾਹਿਬ ਅਤੇ ਸਰਕਾਰ ਨੂੰ ਰਿਕਵੈਸਟ ਕਰਾਂਗਾ ਕਿ ਜਿੱਥੇ ਉਸ ਦਾ ਅਸੀਂ ਸਵਾਗਤ ਕੀਤਾ ਹੈ ਕਿਉਂਕਿ 30 ਸਾਲ ਦੀ ਕੈਦ ਕੱਟ ਕੇ ਉਹ ਆਪਣੇ ਵਤਨ ਵਾਪਸ ਆਏ ਹਨ। ਉਸ ਪਰਿਵਾਰ ਦੀ ਅਤੇ ਸਰਦਾਰ ਸੁਰਜੀਤ ਸਿੰਘ ਹੋਰਾਂ ਦੀ ਮਾਲੀ ਹਾਲਤ ਠੀਕ ਨਹੀਂ ਹੈ । ਬਾਦਲ ਸਾਹਿਬ ਹਾਊਸ ਵਿੱਚ ਅੱਜ ਅਨਾਊਂਸ ਕਰਨ ਕਿ ਉਸ ਪਰਿਵਾਰ ਵਾਸਤੇ ਕੀ ਮਾਲੀ ਸਹਾਇਤਾ ਕਰਨਾ ਚਾਹੁੰਦੇ ਹਨ ।

**ਮੁੱਖ ਮੰਤਰੀ** : ਮੈਂ ਦੱਸ ਦਿੰਦਾ ਹਾਂ ਕਿ ਮੈਂ ਡਿਪਟੀ ਕਮਿਸ਼ਨਰ ਸਾਹਿਬ ਨੂੰ ਟੈਲੀਫੂਨ ਕਰਾਂਗਾ ਕਿ ਉਸ ਪਰਿਵਾਰ ਨਾਲ ਵਿਚਾਰ ਕਰਕੇ ਜੋ ਵੀ ਪਰਿਵਾਰ ਦੀ ਇੱਛਾ ਹੋਵੇਗੀ ਜਾਂ ਸਰਦਾਰ ਸੁਰਜੀਤ ਸਿੰਘ ਦੀ ਇੱਛਾ ਹੋਵੇਗੀ, ਉਸਦੇ ਮੁਤਾਬਿਕ ਜਿਹੜੀ ਮੈਂ ਕਾਨੂੰਨੀ ਮਦਦ ਕਰ ਸਕਦਾ ਹਾਂ, ਉਹ ਕਰਨ ਦਾ ਯਤਨ ਕਰਾਂਗਾ। (ਥੰਪਿੰਗ)

**ਸ਼੍ਰੀ ਸੁਨੀਲ ਜਾਖੜ** : ਸਪੀਕਰ ਸਾਹਿਬ, ਜਿਹੜਾ ਇਹ ਰੈਜ਼ੋਲਿਊਸ਼ਨ ਮੂਵ ਕੀਤਾ ਗਿਆ ਹੈ, ਕਾਂਗਰਸ ਪਾਰਟੀ ਇਸ ਦੀ ਪ੍ਰੋੜ੍ਹਤਾ ਕਰਦੀ ਹੈ । ਇਸ ਦੇ ਨਾਲ ਹੀ ਮੈਂ ਇਹ ਕਹਾਂਗਾ ਕਿ ਇਸ ਦੇ ਨਾਲ ਇਹ ਵੀ ਐਡ ਕਰ ਦਿੱਤਾ ਜਾਵੇ ਕਿ ਜਿੰਨੇ ਵੀ ਹਿੰਦੁਸਤਾਨੀ ਉਥੇ ਗ੍ਰਿਫ਼ਤਾਰ ਹਨ..................

**ਮਾਨਯੋਗ ਸਪੀਕਰ** : ਇਹ ਪਹਿਲਾਂ ਹੀ ਐਡ ਹੈ । ਇਸ ਵਿੱਚ ਲਿਖਿਆ ਹੈ ਕਿ ਹੋਰ ਕੈਦ ਪੂਰੀ ਕਰ ਚੁੱਕੇ ਭਾਰਤੀ ਕੈਦੀਆਂ ਦੀ ਜਲਦੀ ਤੋਂ ਜਲਦੀ ਰਿਹਾਈ ਕਰਵਾਉਣ ਲਈ ਕੇਂਦਰ ਸਰਕਾਰ ਤੋਂ ਭਰਪੂਰ ਯਤਨ ਕੀਤੇ ਜਾਣ ਦੀ ਪੁਰਜ਼ੋਰ ਮੰਗ ਕਰਦਾ ਹੈ ।

**ਸ਼੍ਰੀ ਸੁਨੀਲ ਜਾਖੜ** : ਅਸੀਂ ਇਸ ਦੀ ਪ੍ਰੋੜ੍ਹਤਾ ਕਰਦੇ ਹਾਂ ਅਤੇ ਇਸ ਨੂੰ ਯੂਨਾਨੀਮਸਲੀ ਪਾਸ ਕਰ ਦਿੱਤਾ ਜਾਵੇ । (ਵਿਘਨ)

**ਮਾਨਯੋਗ ਸਪੀਕਰ** : ਤੁਹਾਡੇ ਲੀਡਰ ਬੋਲ ਚੁੱਕੇ ਹਨ । ਹੁਣ ਤਾਂ ਕੋਈ ਚਾਰਮ ਹੀ ਨਹੀਂ ਰਹਿ ਜਾਂਦਾ ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਜਿਹੜਾ ਮਤਾ ਪੇਸ਼ ਕੀਤਾ ਗਿਆ ਹੈ, ਇਹ ਸਮੇਂ ਦੀ ਲੋੜ ਮੁਤਾਬਕ ਪੇਸ਼ ਕੀਤਾ ਗਿਆ ਹੈ । ਮੈਂ ਇਸ ਦਾ ਧੰਨਵਾਦ ਕਰਦਾ ਹਾਂ। ਮੈਂ ਬੇਨਤੀ ਕਰਦਾ ਹਾਂ ਕਿ ਸਦਨ ਦੇ ਪੰਜ ਮੈਂਬਰਾਂ ਨੂੰ ਡਿਪਿਊਟ ਕਰਕੇ ਉਨ੍ਹਾਂ ਦੇ ਘਰ ਭੇਜ ਕੇ ਸਦਨ ਦੀ ਜੋ ਭਾਵਨਾ ਹੈ, ਮੁੱਖ ਮੰਤਰੀ ਜੀ ਦੀ ਭਾਵਨਾ ਦੱਸਣੀ ਚਾਹੀਦੀ ਹੈ। ਇਸ ਨਾਲ ਹਾਲਾਤ ਦਾ ਵੀ ਪਤਾ ਲੱਗ ਜਾਵੇਗਾ ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

"ਕਿ ਇਹ ਸਦਨ 30 ਸਾਲ ਤੋਂ ਵੀ ਵੱਧ ਸਮਾਂ ਪਾਕਿਸਤਾਨੀ ਜੇਲ੍ਹਾਂ ਵਿੱਚ ਕੱਟਣ ਤੋਂ ਬਾਅਦ ਸਰਦਾਰ ਸੁਰਜੀਤ ਸਿੰਘ ਦੇ ਰਿਹਾਅ ਹੋਣ ਅਤੇ ਵਤਨ ਪਰਤਣ ਦਾ ਭਰਪੂਰ ਸਵਾਗਤ ਕਰਦਾ ਹੈ ਅਤੇ ਉਨ੍ਹਾਂ ਨੂੰ ਅਤੇ ਉਨ੍ਹਾਂ ਦੇ ਪਰਿਵਾਰ ਨੂੰ ਬਹੁਤ-ਬਹੁਤ ਵਧਾਈ ਦਿੰਦਾ ਹੈ ਅਤੇ ਪਾਕਿਸਤਾਨ ਅਤੇ ਹਿੰਦੁਸਤਾਨ ਦੀ ਸਰਕਾਰ ਦਾ ਧੰਨਵਾਦ ਕਰਦਾ ਹੈ ਇਸਦੇ ਨਾਲ ਹੀ 22 ਸਾਲ ਤੋਂ ਪਾਕਿਸਤਾਨ ਦੀ ਜੇਲ੍ਹ ਅੰਦਰ ਕੈਦ ਕੱਟ ਰਹੇ ਸਰਦਾਰ ਸਰਬਜੀਤ ਸਿੰਘ ਦੀ ਅਤੇ ਹੋਰ ਕੈਦ ਪੂਰੀ ਕਰ ਚੁੱਕੇ ਭਾਰਤੀ ਕੈਦੀਆਂ ਦੀ ਜਲਦੀ ਤੋਂ ਜਲਦੀ ਰਿਹਾਈ ਕਰਵਾਉਣ ਲਈ ਕੇਂਦਰ ਸਰਕਾਰ ਤੋਂ ਭਰਪੂਰ ਯਤਨ ਕੀਤੇ ਜਾਣ ਦੀ ਪੁਰਜ਼ੋਰ ਮੰਗ ਕਰਦਾ ਹੈ ।

ਇਹ ਸਦਨ ਮਹਿਸੂਸ ਕਰਦਾ ਹੈ ਕਿ ਦੋਨਾਂ ਦੇਸ਼ਾਂ ਦੇ ਸਬੰਧ ਬਿਹਤਰ ਬਣਾਉਣ ਲਈ ਪਹਿਲਾਂ ਹੀ ਭਾਰਤ ਅਤੇ ਪਾਕਿਸਤਾਨ ਸਰਕਾਰਾਂ ਵੱਲੋਂ ਹਰ ਪੱਖ ਤੋਂ ਯਤਨ ਕੀਤੇ ਜਾ ਰਹੇ ਹਨ । ਜਿਵੇਂ ਕਿ ਪਿਛਲੇ ਸਮੇਂ ਦੌਰਾਨ ਅਟਾਰੀ-ਵਾਘਾ ਬਾਰਡਰ ਤੋਂ ਵਪਾਰ ਖੋਲ੍ਹਣ ਨਾਲ ਆਪਸੀ ਸਬੰਧ ਮਜ਼ਬੂਤ ਹੋਏ ਹਨ, ਉਸੇ ਤਰ੍ਹਾਂ ਕੈਦੀਆਂ ਦੀ ਰਿਹਾਈ ਨਾਲ ਵੀ ਆਪਸੀ ਸਬੰਧ ਹੋਰ ਮਜ਼ਬੂਤ ਹੋਣਗੇ । ਮੈਂ ਪੁਰਜ਼ੋਰ ਹਾਊਸ 'ਚੋਂ ਸਰਬ-ਸੰਮਤੀ ਨਾਲ ਪਾਸ ਕਰਕੇ ਹਿੰਦੁਸਤਾਨ ਦੀ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਸਰਦਾਰ ਸਰਬਜੀਤ ਸਿੰਘ ਦੀ ਰਿਹਾਈ ਜਿਹੜੀ ਹੈ, ਉਹ ਤੁਰੰਤ ਕਰਵਾਈ ਜਾਵੇ ਅਤੇ ਖੁਦ ਫਾਰਨ ਅਫੇਅਰ ਮਨਿਸਟਰੀ ਜਾਂ ਪ੍ਰਾਈਮ ਮਨਿਸਟਰ ਸਾਹਿਬ ਟੇਕ-ਅੱਪ ਕਰਨ ।"

*ਪ੍ਰਸਤਾਵ ਸਰਬਸੰਮਤੀ ਨਾਲ ਪਾਸ ਹੋਇਆ ।*

----------

## MATTERS RAISED DURING ZERO HOUR AND STATEMENTS BY THE CHIEF MINISTER/MINISTER THEREON

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੇਰੀ ਗੁਜਾਰਿਸ਼ ਹੈ ਕਿ ਅੱਜ ਸਦਨ ਦਾ ਆਖਰੀ ਦਿਨ ਹੈ ਪਰ ਬਹੁਤ ਸਾਰੇ ਮੁੱਦੇ ਬਕਾਇਆ ਪਏ ਹਨ । ਬਹੁਤ ਸਾਰੇ ਸਾਥੀਆਂ ਨੇ ਬੋਲਣਾ ਹੈ । ਇਸ ਕਰਕੇ ਮੇਰੀ ਰਿਕੁਐਸਟ ਹੈ ਕਿ ਸਾਰਿਆਂ ਨੂੰ ਆਪਣੀ ਗੱਲ ਕਹਿਣ ਦਾ ਟਾਈਮ ਦਿੱਤਾ ਜਾਵੇ। ਜ਼ੀਰੋ ਆਵਰ ਦੇ ਕਾਫੀ ਮੁੱਦੇ ਹਨ ।

**ਮਾਨਯੋਗ ਸਪੀਕਰ :** ਅੱਜ ਬਿਲ ਵੀ ਕਾਫੀ ਹਨ। ਉਹ ਪਾਸ ਕਰਨੇ ਹਨ ।

**ਸ਼੍ਰੀ ਸੁਨੀਲ ਜਾਖੜ :** ਬਿਲ ਵੀ ਪਾਸ ਕਰਵਾ ਕੇ ਜਾਵਾਂਗੇ ਪਰ ਸਾਰਿਆਂ ਨੂੰ ਖੁੱਲ੍ਹਾ ਟਾਈਮ ਦਿੱਤਾ ਜਾਵੇ ।

**ਮਾਨਯੋਗ ਸਪੀਕਰ** : ਇਸ ਤੋਂ ਪਹਿਲਾਂ ਕਿ ਜ਼ੀਰੋ ਆਵਰ ਸ਼ੁਰੂ ਹੋਵੇ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ। ਦੋਹਾਂ ਪਾਸਿਆਂ ਤੋਂ ਸਾਰੇ ਆਨਰੇਬਲ ਮੈਂਬਰ ਸਾਹਿਬਾਨ ਬੈਠੇ ਹਨ। ਪਾਰਲੀਮੈਂਟ ਵਿੱਚ ਇੱਕ ਪ੍ਰਥਾ ਹੈ, ਦੋਹੋਂ ਧਿਰਾਂ ਬੈਠ ਕੇ ਉਸ ਤੇ ਵਿਚਾਰ ਕਰ ਲਓ। ਉਥੇ ਪ੍ਰਥਾ ਹੈ, ਜਿਹੜਾ ਜ਼ੀਰੋ ਆਵਰ ਹੈ, ਉਸ ਦਾ ਇੱਕ ਦਿਨ ਪਹਿਲਾਂ ਨੋਟਿਸ ਆ ਜਾਵੇ, ਉਸ ਨਾਲ ਇਹ ਹੁੰਦਾ ਹੈ ਕਿ ਨੋਟਿਸ ਆਉਣ ਨਾਲ ਕਨਸਰਨਡ ਮਨਿਸਟਰ ਕੁਝ ਕਹੇ, ਕਈ ਵਾਰ ਚੇਅਰ ਤੇ ਬੈਠ ਕੇ ਮੈਂ ਕਿਸੇ ਨੂੰ ਕੰਪੈਲ ਨਹੀਂ ਕਰ ਸਕਦਾ ਕਿ ਮਨਿਸਟਰ ਸਾਹਿਬ ਜਵਾਬ ਦੇਣ। ਲੇਕਿਨ ਕਈ ਵਾਰ ਇਹ ਹੁੰਦਾ ਹੈ ਕਿ ਮਨਿਸਟਰ ਸਾਹਿਬ ਜਵਾਬ ਦੇ ਸਕਦਾ ਹੈ ਪਰ ਜੇ ਤਿਆਰੀ ਹੋਵੇ। ਅਗਰ ਨੋਟਿਸ ਇੱਕ ਦਿਨ ਪਹਿਲਾਂ ਆ ਜਾਵੇ ਕਿ ਅਸੀਂ ਇਸ ਗੱਲ ਨੂੰ ਕਹਿਣਾ ਚਾਹੁੰਦੇ ਹਾਂ ਜਾਂ ਐਮ.ਐਲ.ਏ. ਸਾਹਿਬ ਇਹ ਗੱਲ ਕਹਿਣਾ ਚਾਹੁੰਦੇ ਹਨ ਤਾਂ ਜਵਾਬ ਦਿੱਤਾ ਜਾ ਸਕਦਾ ਹੈ। ਕਈ ਵਾਰ ਮੰਤਰੀ ਜੀ ਇਸ ਕਰਕੇ ਜਵਾਬ ਨਹੀਂ ਦੇ ਸਕਦੇ ਕਿਉਂਕਿ ਉਨ੍ਹਾਂ ਨੇ ਤਿਆਰੀ ਨਹੀਂ ਕੀਤੀ ਹੁੰਦੀ। ਇਸ ਬਾਰੇ ਦੋਹੋਂ ਧਿਰਾਂ ਸੋਚ ਲੈਣ। ਹਾਂ ਜੀ, ਸ਼੍ਰੀਮਤੀ ਅਰੁਨਾ ਚੌਧਰੀ ਜੀ।

**ਸ਼੍ਰੀਮਤੀ ਅਰੁਨਾ ਚੌਧਰੀ** : ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਇੱਕ ਬਹੁਤ ਹੀ ਇੰਪਾਰਟੈਂਟ ਇਸ਼ੂ ਤੇ ਦਿਵਾਉਣਾ ਚਾਹੁੰਦੀ ਹਾਂ ਕਿ ਦੀਨਾ ਨਗਰ ਹਲਕੇ ਵਿੱਚ ਸ਼ਰਾਬ ਦੇ ਅਨ-ਅਪਰੂਵਡ ਠੇਕੇ ਪਿੰਡਾਂ ਅਤੇ ਸ਼ਹਿਰਾਂ ਵਿੱਚ ਜਗ੍ਹਾ-ਜਗ੍ਹਾ ਤੇ ਚੱਲ ਰਹੇ ਹਨ, ਜਿਸ ਨਾਲ ਲੋਕਾਂ ਵਿੱਚ ਭਾਰੀ ਰੋਸ ਪਾਇਆ ਜਾ ਰਿਹਾ ਹੈ। ਮੈਂ ਇਹ ਗੱਲ ਦੱਸਣਯੋਗ ਸਮਝਦੀ ਹਾਂ ਕਿ ਦੀਨਾ ਨਗਰ ਅਸੈਂਬਲੀ ਸੈਗਮੈਂਟ ਵਿੱਚ ਦੇਸੀ ਔਰ ਅੰਗਰੇਜ਼ੀ ਸ਼ਰਾਬ ਦੇ ਅਲਾਟਿਡ ਤੇ ਅਪਰੂਵਡ 75 ਠੇਕੇ ਹਨ ਲੇਕਿਨ ਬੜੇ ਅਫਸੋਸ ਦੀ ਗੱਲ ਹੈ ਕਿ ਇਸ ਵੇਲੇ ਮੌਕੇ ਤੇ 163 ਠੇਕੇ ਚੱਲ ਰਹੇ ਹਨ। ਇਸ ਦਾ ਮਤਲਬ ਹੈ ਕਿ 88 ਠੇਕੇ ਜਿਹੜੇ ਹਨ, ਉਹ ਅਨਆਥੋਰਾਈਜ਼ਡ ਤੇ ਇਲਲੀਗਲ, ਨਜਾਇਜ਼ ਤੇ ਗੈਰ-ਕਨੂੰਨੀ ਹਨ। (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਇਸ ਤੋਂ ਸਿੱਟਾ ਇਹ ਨਿਕਲਦਾ ਹੈ ਕਿ ਸ਼ਤ ਪ੍ਰਤੀਸ਼ਤ ਤੋਂ ਜ਼ਿਆਦਾ ਨਜਾਇਜ਼ ਠੇਕੇ ਚੱਲ ਰਹੇ ਹਨ । ਬੜੀ ਹੈਰਾਨੀ ਦੀ ਗੱਲ ਹੈ ਕਿ ਮੇਰੇ ਘਰ ਤੋਂ 200 ਮੀਟਰ ਦੂਰ ਇੱਕ ਰਾਸ਼ਨ ਡਿਪੂ ਹੈ ਔਰ ਉਥੇ ਜਿਹੜਾ ਰਾਸ਼ਨ ਡਿਪੂ ਹੋਲਡਰ ਹੈ, ਉਸ ਨੇ ਵੀ ਬੋਤਲਾਂ ਰੱਖੀਆਂ ਹੋਈਆਂ ਹਨ ਔਰ ਮੈਂ ਫੋਟੋਗ੍ਰਾਫ ਸਬੂਤ ਦੇ ਤੌਰ ਤੇ ਸਦਨ ਦੀ ਮੇਜ਼ ਤੇ ਰੱਖਣਾ ਚਾਹੁੰਦੀ ਹਾਂ।

**ਮਾਨਯੋਗ ਸਪੀਕਰ** : ਇਹ ਅਲਾਊਡ ਨਹੀਂ ਹੈ ।

**ਸ਼੍ਰੀਮਤੀ ਅਰੁਨਾ ਚੌਧਰੀ** : ਡਿਪੂ ਹੋਲਡਰ ਦਾ ਫ਼ਾਦਰ ਉਸ ਠੇਕੇ ਤੇ ਬੈਠਿਆ ਹੈ ਅਤੇ ਪਿੱਛੇ ਸ਼ਰਾਬ ਦੀਆਂ ਬੋਤਲਾਂ ਤੁਸੀਂ ਦੇਖ ਸਕਦੇ ਹੋ । ਇਸ ਬਾਰੇ ਕੰਪਲੇਂਟ ਕਰਨ ਦੇ ਬਾਵਜੂਦ ਕੋਈ ਕਾਰਵਾਈ ਨਹੀਂ ਹੋ ਰਹੀ। ਬੜੀ ਹੈਰਾਨੀ ਦੀ ਗੱਲ ਹੈ ਕਿ ਜਿਵੇਂ ਸ਼ਹਿਰਾਂ ਵਿੱਚ ਚੱਲ ਰਿਹਾ ਹੈ ਕਿ ਹੋਮ ਡਿਲਿਵਰੀ, ਪੀਜ਼ਾ, ਫਾਸਟ ਫੂਡ ਤੇ ਹੋਰ ਖਾਣ ਪੀਣ ਦੀਆਂ ਚੀਜ਼ਾਂ ਦੀ ਫਰੀ ਵਿੱਚ ਹੋਮ ਡਿਲਿਵਰੀ ਹੁੰਦੀ ਹੈ। ਇਸੇ ਤਰ੍ਹਾਂ ਇਨ੍ਹਾਂ ਠੇਕਿਆਂ ਵਿੱਚ ਸ਼ਰਾਬ ਦੀਆਂ ਬੋਤਲਾਂ ਦੀ ਹੋਮ ਡਿਲਿਵਰੀ ਹੁੰਦੀ ਹੈ। (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਤੁਸੀਂ ਫੋਨ ਕਰੋ ਅਤੇ ਜਿੰਨੀਆਂ ਮਰਜ਼ੀ ਬੋਤਲਾਂ ਮੰਗਵਾ ਲਉ, ਠੇਕੇਦਾਰਾਂ ਦੇ ਕਰਿੰਦੇ ਘਰ ਵਿੱਚ ਆ ਕੇ ਦੇ ਜਾਂਦੇ ਹਨ,

[ਸ਼੍ਰੀਮਤੀ ਅਰੁਨਾ ਚੌਧਰੀ]
ਕੋਈ ਪਰਾਬਲਮ ਨਹੀਂ ਹੈ । ਸਪੀਕਰ ਸਾਹਿਬ, ਇਸ ਦਾ ਅਸਰ ਗਰੀਬ ਲੋਕਾਂ ਅਤੇ ਖਾਸ ਕਰਕੇ ਔਰਤਾਂ ਤੇ ਪੈ ਰਿਹਾ ਹੈ । ਔਰਤਾਂ ਸਜ਼ਾ ਭੁਗਤ ਰਹੀਆਂ ਹਨ ।

**ਮਾਨਯੋਗ ਸਪੀਕਰ :** ਬੀਬੀ ਜੀ, ਤੁਹਾਡਾ ਪੁਆਇੰਟ ਆ ਗਿਆ ਹੈ । ........ (ਵਿਘਨ).......... ਨਾਭਾ ਜੀ । .........(ਵਿਘਨ).......... ਤੁਹਾਡਾ ਪੁਆਇੰਟ ਆ ਗਿਆ ਹੈ । ਮੈਂ ਕਿਸੇ ਨੂੰ ਕੰਪੈਲ ਨਹੀਂ ਕਰ ਸਕਦਾ । ਜੋ ਮੇਰੀ ਪਰਮਿਸ਼ਨ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਹੀਂ ਕਰਨਾ ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਤੁਸੀਂ ਮੈਨੂੰ ਮੌਕੇ ਤੇ ਗੱਲ ਕਰਨ ਦਾ ਮਾਣ ਦਿੱਤਾ ਹੈ । ਮੈਨੂੰ ਉਮੀਦ ਹੈ ਕਿ ਮੈਨੂੰ ਆਪਣੀ ਗੱਲ ਰੱਖਣ ਦਾ ਪੂਰਾ ਮੌਕਾ ਮਿਲੇਗਾ ।

**ਮਾਨਯੋਗ ਸਪੀਕਰ :** ਲੈਕਚਰ ਨਹੀਂ ਕਰਨਾ, ਆਪਣਾ ਮਸਲਾ ਰੱਖੋ ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਕੱਲ੍ਹ ਵੀ ਇੱਥੇ ਇੱਕ ਰੈਜ਼ੋਲਿਊਸ਼ਨ ਤੁਹਾਡੀ ਮਿਹਰਬਾਨੀ ਨਾਲ ਲਿਆਂਦਾ ਗਿਆ ਸੀ ਜੋ ਕਿ ਸਟੋਰੇਜ ਦੇ ਸਬੰਧ ਵਿੱਚ ਸੀ। ਮਾਨਯੋਗ ਮੰਤਰੀ ਜੀ ਬੈਠੇ ਹਨ। ਸਾਡੇ ਪੰਜਾਬ ਵਿੱਚ ਜੋ ਮੌਜੂਦਾ ਸਟੋਰੇਜ ਹੈ, ਉਹ 52 ਸ਼ੈਲਰਾਂ ਦੀ ਲਿਸਟ ਮੇਰੇ ਕੋਲ ਹੈ ਔਰ ਹੋਰ 700 ਸ਼ੈਲਰ ਵਾਲੇ ਇਫੈਕਟਿਡ ਹਨ। ਜਿਹੜੀ ਪੈਡੀ ਪੰਜਾਬ ਸਰਕਾਰ ਨੇ ਪੀ.ਏ.ਯੂ. 201 ਪ੍ਰਵਾਨ ਕੀਤੀ ਸੀ, ਬੀਜ ਸਰਟੀਫਾਈ ਕੀਤਾ ਸੀ । ਪੰਜਾਬ ਸਰਕਾਰ ਨੇ ਕੇਂਦਰ ਸਰਕਾਰ ਨੂੰ ਇੱਕ ਚਿੱਠੀ ਲਿਖੀ ਔਰ ਵਜ਼ੀਰ ਸਾਹਿਬ ਦੀ ਚਿੱਠੀ ਮੇਰੇ ਕੋਲ ਹੈ। ਜਿਸ ਵਿੱਚ ਜ਼ਿਕਰ ਕੀਤਾ ਹੈ ਕਿ ਇਸ ਵਿੱਚ ਬਰੇਕੇਜ਼ ਜ਼ਿਆਦਾ ਹੈ, ਡਿਸਕਲਰਮੈਂਟ ਹੈ। ਮਾਰਕਫੈਡ ਦੀ ਕਾਪੀ ਵੀ ਮੇਰੇ ਕੋਲ ਪਈ ਹੈ ਜਿਸ ਕਾਰਨ ਆਪਣੀ ਸਰਕਾਰ ਦੀ ਕੁੱਲ ਡਿਲਿਵਰੀ ਦੀ ਪਿਛਲੇ ਸਾਲ 43% ਕੇਂਦਰ ਸਰਕਾਰ ਨੂੰ ਡਿਲਿਵਰੀ ਕਰ ਦਿੱਤੀ । ਲੇਕਿਨ ਹੈਰਾਨਗੀ ਦੀ ਗੱਲ ਹੈ ਕਿ ਸਾਡੇ ਸ਼ੈਲਰਾਂ ਵਾਲਿਆਂ ਉਤੇ ਦਬਾਅ ਪਾਇਆ ਜਾ ਰਿਹਾ ਹੈ । ਜਿਹੜੇ 52 ਸ਼ੈਲਰ ਵਾਲੇ ਪੰਜਾਬ ਦੇ ਹਨ ਅਤੇ ਜਿਹੜੇ ਆਨੈਸਟਲੀ ਕੰਮ ਕਰਨਾ ਚਾਹੁੰਦੇ ਹਨ, ਉਨ੍ਹਾਂ ਉਤੇ ਦਬਾਅ ਪਾਇਆ ਜਾ ਰਿਹਾ ਹੈ । ਸਾਲ 2009-2010 ਦੀ ਪੈਡੀ ਪੁਰਾਣੀ ਜਿਹੜੀ 201 ਵੈਰਾਇਟੀ ਸੀ ਅਤੇ 2010-11 ਦੀ ਪੈਡੀ ਬਾਰੇ ਵੀ ਸੀ.ਬੀ.ਆਈ. ਨੇ ਵੀ ਹਾਈ ਕੋਰਟ ਦੀ ਜਾਂਚ ਮੰਗੀ ਹੈ ਔਰ ਉਨ੍ਹਾਂ ਨੇ ਛਾਪੇ ਮਾਰ ਕੇ ਫਾਈਂਡਿੰਗ ਵੀ ਕੀਤੀ ਹੈ, ਸੀ.ਬੀ.ਆਈ. ਦੀ ਕਾਪੀ ਵੀ ਹੈ ਜਿਸ ਦੇ ਵਿੱਚ 120 ਕਰੋੜ ਰੁਪਏ ਦਾ ਘਾਟਾ ਕੇਂਦਰ ਦੀ ਸਰਕਾਰ ਨੂੰ ਪਿਆ ਹੈ। ਕੱਲ੍ਹ ਹੀ ਆਪਾਂ ਰੈਜ਼ੋਲਿਊਸ਼ਨ ਲਿਆਏ ਹਾਂ ਕਿ ਸਾਨੂੰ ਸਟੋਰੇਜ ਕਪੈਸਿਟੀ ਵਧਾਉਣੀ ਚਾਹੀਦੀ ਹੈ, ਬਿਲਕੁਲ ਵਧਾਉਣੀ ਚਾਹੀਦੀ ਹੈ, ਮੈਂ ਇਸ ਦੇ ਨਾਲ ਬਿਲਕੁਲ ਸਹਿਮਤ ਹਾਂ। ਲੇਕਿਨ ਜਿਹੜੀ ਪੁਰਾਣੀ, ਐਗਜਿਸਟਿੰਗ ਸਟੋਰੇਜ ਪੰਜਾਬ ਦੀ ਹੈ...........

**ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨੋਲੋਜੀ ਮੰਤਰੀ (ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ)** : ਸਪੀਕਰ ਸਾਹਿਬ, ਇਹ ਮਸਲਾ ਸਬ-ਜੁਡਿਸ ਹੈ ।

**ਮਾਨਯੋਗ ਸਪੀਕਰ** : ਤੁਸੀਂ ਉਨ੍ਹਾਂ ਦੀ ਗੱਲ ਪੂਰੀ ਹੋਣ ਤੋਂ ਬਾਅਦ ਜਵਾਬ ਦੇ ਲੈਣਾ, ਅੱਧ ਵਿੱਚ ਵੀ ਤੁਸੀਂ ਜਵਾਬ ਦੇ ਦਿੱਤਾ ਤੇ ਬਾਅਦ ਵਿੱਚ ਫਿਰ ਦੇਣਾ ਪਵੇਗਾ । ਇਕੱਠਾ ਜਵਾਬ ਦੇ ਦੇਣਾ । ਮੇਰੀ ਰਿਕੁਐਸਟ ਹੈ ਕਿ ਤੁਸੀਂ ਜਵਾਬ ਬਾਅਦ ਵਿੱਚ ਦੇ ਦੇਣਾ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਅਤੇ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਮੇਰੇ ਕੋਲ ਇਨ੍ਹਾਂ ਪੰਜਾਬ ਦੇ ਸਾਰੇ 52 ਸ਼ੈਲਰਾਂ ਦੀ ਲਿਸਟ ਹੈ । ਉਨ੍ਹਾਂ ਬਾਰੇ ਸੀ.ਬੀ.ਆਈ. ਨੇ ਸਰਕਾਰ ਨੂੰ ਵਿਸ਼ੇਸ਼ ਤੌਰ ਤੇ ਕਿਹਾ ਹੈ ਕਿ ਉਨ੍ਹਾਂ ਉਤੇ ਕਾਰਵਾਈ ਕੀਤੀ ਜਾਣੀ ਹੈ, ਉਨ੍ਹਾਂ ਤੇ ਕਾਨੂੰਨੀ ਕਾਰਵਾਈ ਕਰੋ ।

**ਮਾਨਯੋਗ ਸਪੀਕਰ** : ਤੁਹਾਡਾ ਧੰਨਵਾਦ, ਤੁਸੀਂ ਬੈਠੋ ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਇਕ ਮਿੰਟ ਮੈਨੂੰ ਦੇ ਦਿਉ। ਇਹ ਮੇਰੀ ਬੇਨਤੀ ਹੈ ਕਿ ਬਜਾਏ ਆਪਾਂ ਇਨ੍ਹਾਂ ਨੂੰ ਤੰਗ ਕਰੀਏ, ਜਿਥੇ ਆਲਰੈਡੀ ਸਟੋਰੇਜ ਫੈਸਿਲਟੀ ਹੈ, ਅਸੀਂ ਉਨ੍ਹਾਂ ਨੂੰ ਗਲਤ ਰਾਹ ਪਾਉਣਾ ਚਾਹੁੰਦੇ ਹਾਂ। ਸਰਕਾਰੀ ਕਰਮਚਾਰੀ ਨਾਲ ਲਗ ਕੇ ਕਿ ਨਵੀਂ ਪੈਡੀ ਨਾਲ ਰਲਾ ਕੇ ਕੇਂਦਰ ਦੀ ਸਰਕਾਰ ਨੂੰ ਵੇਚ ਦਿਉ । ਮੈਂ ਇੰਨੀ ਕੁ ਐਸ਼ੋਰੈਂਸ ਤੁਹਾਡੇ ਕੋਲੋਂ ਲੈਣੀ ਚਾਹੁੰਦਾ ਹਾਂ ਕਿ ਇਹ ਮੈਟਰ ਬਿਲਕੁਲ ਸਬ-ਜੂਡਿਸ ਹੋ ਸਕਦਾ ਹੈ। ਮੇਰੀ ਹੱਥ ਜੋੜ ਕੇ ਬੇਨਤੀ ਹੈ ਕਿ ਜਿਹੜੇ ਸ਼ੈਲ਼ਰ ਆਲਰੇਡੀ ਐਗਜ਼ਿਸਟਿੰਗ ਹਨ ਜਿਹੜੀ ਉਨ੍ਹਾਂ ਪਾਸ ਆਪਣੀ ਸਟੋਰੇਜ ਕਪੈਸਿਟੀ ਹੈ ਉਨ੍ਹਾਂ ਨੂੰ ਖੱਜਲ-ਖੁਆਰ ਨਾ ਕੀਤਾ ਜਾਵੇ। ਉਨ੍ਹਾਂ ਦੇ ਖਿਲਾਫ ਝੂਠੇ ਪਰਚੇ ਦਰਜ ਨਾ ਕੀਤੇ ਜਾਣ। ਜਿਹੜੇ ਲੋਕ ਇਮਾਨਦਾਰੀ ਦੇ ਨਾਲ ਕੰਮ ਕਰ ਰਹੇ ਹਨ, ਇੰਨੀ ਕੁ ਆਪ ਜੀ ਦੇ ਰਾਹੀਂ ਸਰਕਾਰ ਦੇ ਪਾਸ ਬੇਨਤੀ ਹੈ। (ਵਿਘਨ) ਅੱਜ ਦੇ ਅਖ਼ਬਾਰ ਵਿੱਚ ਵੀ ਲਿਖਿਆ ਹੋਇਆ ਹੈ ਅਸੀਂ 10 ਕਰੋੜ ਰੁਪਏ ਦੇ ਘਪਲੇ ਬਾਰੇ ਲਿਖਿਆ ਹੈ, ਮੈਂ ਇਸ ਦੀ ਕਾਪੀ ਸੀ.ਐਮ. ਸਾਹਿਬ ਨੂੰ ਭੇਜ ਦਿੰਦਾ ਹਾਂ ।

**ਮਾਨਯੋਗ ਸਪੀਕਰ** : ਤੁਸੀਂ ਬੱਸ ਕਰੋ, ਤੁਹਾਡਾ ਪੁਆਇੰਟ ਆ ਗਿਆ, ਤੁਸੀਂ ਬੈਠੋ ਜੀ ।

**ਸਰਦਾਰ ਜਗਮੋਹਨ ਸਿੰਘ ਕੰਗ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ....

**Mr. Speaker** : This is not a period for Point of Order. ਕੋਈ ਗੱਲ ਕਹਿਣੀ ਹੈ ਤਾਂ ਆਪਣੀ ਇਕ ਮਿੰਟ ਦੇ ਵਿੱਚ ਕਹਿ ਲਵੋ ।

**ਸਰਦਾਰ ਜਗਮੋਹਨ ਸਿੰਘ ਕੰਗ** : ਸਪੀਕਰ ਸਾਹਿਬ, ਜੇ ਵਾੜ ਹੀ ਖੇਤ ਨੂੰ ਖਾਣ ਲੱਗ ਜਾਵੇ ਤਾਂ ਰੱਬ ਹੀ ਰਾਖਾ ਹੈ............

**ਮਾਨਯੋਗ ਸਪੀਕਰ** : ਇਹ ਫਿਕਰਾ ਤੁਸੀਂ ਕੱਲ੍ਹ ਵੀ ਵਰਤਿਆ ਸੀ ........

**ਸਰਦਾਰ ਜਗਮੋਹਨ ਸਿੰਘ ਕੰਗ** : ਸਪੀਕਰ ਸਾਹਿਬ, ਅੱਜ ਦਾ ਅਖ਼ਬਾਰ ਪੜ੍ਹ ਲਵੋ, ਪਿਛਲੇ ਤਿੰਨ ਦਿਨ ਦਾ ਅਖ਼ਬਾਰ ਪੜ੍ਹ ਲਵੋ । ਮੇਰੇ ਮਾਨਯੋਗ ਸਾਥੀ ਪਸ਼ੂ ਪਾਲਣ ਮੰਤਰੀ, ਰਣੀਕੇ ਜੀ ਦੇ ਪੀ.ਏ. ਨੇ ਡੇਢ ਕਰੋੜ ਰੁਪਏ ਦਾ ਘਪਲਾ ਕੀਤਾ ਹੈ । ਰੋਜ਼ ਅਖ਼ਬਾਰਾਂ ਵਿੱਚ ਆ ਰਿਹਾ ਹੈ । ਇਹ ਮਿਲੀਭੁਗਤ ਦੇ ਬਗੈਰ ਨਹੀਂ ਹੋ ਸਕਦਾ (ਵਿਘਨ) ਮੈਂ ਮੰਗ ਕਰਦਾ ਹਾਂ ਕਿ ਨੈਤਿਕਤਾ ਦੇ ਅਧਾਰ ਤੇ ਮੰਤਰੀ ਜੀ ਅਸਤੀਫ਼ਾ ਦੇਣ.........(ਵਿਘਨ) ਤੁਸੀਂ ਵੀ ਇਸ ਗੱਲ ਦੀ ਇਨਕੁਆਰੀ ਕਰੋ । ਇਨ੍ਹਾਂ ਦੀ ਏਜੰਸੀ ਨੇ ਕੀਤੀ ਹੈ ਉਹ ਸਾਨੂੰ ਮਨਜ਼ੂਰ ਨਹੀਂ ਹੈ, ਇਸ ਗੱਲ ਦੀ ਸੀ.ਬੀ.ਆਈ. ਇਨਕੁਆਰੀ ਕਰੇ (ਵਿਘਨ)

**ਮਾਨਯੋਗ ਸਪੀਕਰ** : ਨਹੀਂ ਜੀ, ਨਹੀਂ ਜੀ, No । ਕਿਰਪਾ ਕਰਕੇ ਬੈਠ ਜਾਉ ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕੰਗ ਸਾਹਿਬ, ** ਫੜ੍ਹਿਆ ਗਿਆ ਤਾਂ ਤੁਸੀਂ ** ਦਾ ਅਸਤੀਫ਼ਾ ਲਿਆ ਕੇ ਦਿਉ । ਐਵੇਂ ਵਿੱਚ ਹੀ ਹੋਰ ਦੀਆਂ ਹੋਰ ਗੱਲਾਂ ਸ਼ੁਰੂ ਕਰ ਦਿੰਦੇ ਹਨ। ......... (ਵਿਘਨ).........ਪਹਿਲਾਂ ** ਦਾ ਅਸਤੀਫ਼ਾ ਲਿਆ ਕੇ ਦਿਉ । 1 ਲੱਖ 76 ਹਜ਼ਾਰ ਕਰੋੜ ਰੁਪਏ ਦਾ ਗਬਨ ਹੋਇਆ ਹੈ । (ਵਿਘਨ)

**ਸਰਦਾਰ ਜਗਮੋਹਨ ਸਿੰਘ ਕੰਗ** : ਸਪੀਕਰ ਸਾਹਿਬ, ਮੈਂ .....(ਵਿਘਨ) * *

**ਮਾਨਯੋਗ ਸਪੀਕਰ** : ਕੰਗ ਸਾਹਿਬ ਨਹੀਂ ਜੀ । ਗੱਲ ਬਣਦੀ ਨਹੀਂ ਹੈ, ਕਿਰਪਾ ਕਰਕੇ ਬੈਠ ਜਾਉ । (ਵਿਘਨ) (ਸ਼ੋਰ) ਕੰਗ ਸਾਹਿਬ, No, ਨਹੀਂ । ਸੇਖੜੀ ਸਾਹਿਬ ਜੀ ਤੁਸੀਂ ਬੋਲੋ। ਕੰਗ ਜੀ No, It should not be recorded. ਕੰਗ ਸਾਹਿਬ, ਤੁਹਾਡਾ ਰਿਕਾਰਡ ਨਹੀਂ ਹੋ ਰਿਹਾ, ਤੁਸੀਂ ਬੈਠ ਜਾਉ । ਇਹ ਨਹੀਂ ਹੋ ਸਕਦਾ ਕਿ ਸਜ਼ਾ ਕਿਸੇ ਦੀ ਹੋਵੇ ਤੇ ਭੁਗਤੇ ਕੋਈ । ਤੁਸੀਂ ਬੈਠੋ ।

**ਸ਼੍ਰੀ ਸੁਨੀਲ ਜਾਖੜ** : ਸਪੀਕਰ ਸਾਹਿਬ, ** ** ਦੇ ਬਾਰੇ ਐਕਸਪੰਜ ਕਰਵਾ ਦਿਓ।



**ਮਾਨਯੋਗ ਸਪੀਕਰ** : ਮੈਂ ਕਹਿੰਦਾ ਹਾਂ ਕਿ She is not present in the House. ਇਸ ਕਰਕੇ ਐਕਸਪੰਜ ਕਰ ਦਿੱਤਾ ਜਾਵੇ। ਜਿਹੜਾ ਕੋਈ ਵੀ ਹਾਊਸ ਦੇ ਵਿੱਚ ਪ੍ਰੈਜ਼ੈਂਟ ਨਾ ਹੋਵੇ, ਆਪਣੀ ਐਕਸਪਲੇਨੇਸ਼ਨ ਨਾ ਦੇ ਸਕਦਾ ਹੋਵੇ, ਉਸ ਦਾ ਨਾਂ ਆਟੋਮੈਟੀਕਲੀ ਕੱਟ ਦਿਆ ਕਰੋ । ਹਾਂ ਜੀ, ਸੇਖੜੀ ਸਾਹਿਬ ।

**ਸ਼੍ਰੀ ਅਸ਼ਵਨੀ ਸੇਖੜੀ** : ਸਪੀਕਰ ਸਾਹਿਬ, ਮੈਂ ਇਸ ਅਜੀਮ ਸਦਨ ਦਾ ਧਿਆਨ ਬਾਰਡਰ ਜ਼ਿਲ੍ਹਿਆਂ ਦੇ ਬਹੁਤ ਹੀ ਅਹਿਮ ਇਕਨਾਮਿਕ ਇਸ਼ੂ ਤੇ ਲਿਆਉਣਾ ਚਾਹੁੰਦਾ ਹਾਂ।

---

** Expunged, Not recorded as ordered by the Chair.

ਜਿਹੜੇ ਬਾਰਡਰ ਦੇ ਜ਼ਿਲ੍ਹੇ ਹਨ, ਇਨ੍ਹਾਂ ਤੇ ਸਾਡੇ ਗੁਆਂਢੀ ਦੇਸ਼ ਵੱਲੋਂ ਇਕ ਕਿਸਮ ਦੀ ਅਣਡਿਕਲੇਅਰਡ ਵਾਰ ਕੀਤੀ ਹੋਈ ਹੈ। ਜਿਸ ਤਰ੍ਹਾਂ ਪਹਿਲਾਂ ਬਾਰਡਰ ਤੋਂ ਬੰਦੂਕਾਂ ਆਉਂਦੀਆਂ ਸਨ, ਉਸੇ ਤਰ੍ਹਾਂ ਹੁਣ ਡਰੱਗਜ਼ ਭੇਜੇ ਜਾ ਰਹੇ ਹਨ। ਜਿਹੜੇ ਸਾਡੇ ਨੌਜਵਾਨ ਬਾਰਡਰ ਦੇ ਇਲਾਕੇ ਦੇ ਹਨ, ਅਗਰ ਇਨ੍ਹਾਂ ਦਾ ਸਰਵੇ ਕਰਵਾਉ ਤਾਂ ਤੁਸੀਂ ਵੇਖੋਗੇ ਕਿ ਇਹ ਅਲਾਰਮਿੰਗ ਸਟੇਜ ਤੋਂ ਬਾਹਰ ਹਨ। ਸਰ, ਮੈਂ ਆਪਣੇ ਹਲਕੇ ਬਟਾਲਾ ਦੇ ਵਿੱਚ ਇਕ ਵਾਰਡ ਵਿੱਚ ਸਰਵੇ ਕੀਤਾ ਸੀ ਅਤੇ ਇਹ ਅੱਜ ਤੋਂ ਤਕਰੀਬਨ ਛੇ ਮਹੀਨੇ ਪਹਿਲਾਂ ਕੀਤਾ ਸੀ । ਪਿਛਲੇ ਚਾਰ ਸਾਲਾਂ ਦੇ ਵਿੱਚ ਇਕ ਸਾਡੇ ਗਾਂਧੀ ਨਗਰ ਏਰੀਆ ਪੈਂਦਾ ਹੈ । ਉਥੇ ਇਕ ਵਾਰਡ ਦੇ ਵਿੱਚ 86 ਨੌਜਵਾਨ ਬੱਚੇ ਜਿਹੜੇ ਕਿ 20-22 ਸਾਲ ਤੋਂ ਘੱਟ ਉਮਰ ਦੇ ਸਨ, ਉਹ ਡਰੱਗਜ਼ ਕਰਕੇ ਭਗਵਾਨ ਨੂੰ ਪਿਆਰੇ ਹੋ ਗਏ । ਉਹ ਇਕ ਸੈਂਪਲ ਸਰਵੇ ਕੀਤਾ ਸੀ। ਜਦੋਂ ਮੈਂ ਪਿੰਡਾਂ ਦੇ ਵਿੱਚ ਜਾਂਦਾ ਹਾਂ ਜਾਂ ਸ਼ਹਿਰ ਦੇ ਦੂਜੇ ਇਲਾਕਿਆਂ ਵਿੱਚ ਜਾਂਦਾ ਹਾਂ ਤਾਂ ਵੇਖਦਾ ਹਾਂ ਕਿ ਜਗ੍ਹਾ-ਜਗ੍ਹਾ ਕੋਕੀਨ, ਸਮੈਕ, ਭੁੱਕੀ ਆਦਿ ਅਤੇ ਇਥੋਂ ਤੱਕ ਕਿ ਜਿਹੜੀਆਂ ਲੜਕੀਆਂ ਹਨ, ਉਹ ਆਇਓਡੈਕਸ ਲਗਾ ਕੇ ਪਤਾ ਨਹੀਂ ਕਿਸ ਤਰ੍ਹਾਂ ਦੇ ਨਸ਼ੇ ਕਰਦੀਆਂ ਹਨ, ਜਿਹੜਾ ਕਿ ਸਾਡੀ ਸਮਝ ਤੋਂ ਬਾਹਰ ਹੈ। ਸਰਕਾਰ ਵੱਲੋਂ ਇਸ ਗੰਭੀਰ ਸਮੱਸਿਆ ਉੱਤੇ ਕੋਈ ਵੀ ਸਪੈਸ਼ਲ ਮਈਅਰ ਨਹੀਂ ਲਿਆ ਗਿਆ। ਨਾਰਮਲ ਪੁਲਿਸਿੰਗ ਹੀ ਹੋ ਰਹੀ ਹੈ। ਮੈਂ ਸਮਝਦਾ ਹਾਂ ਕਿ............

**ਮਾਨਯੋਗ ਸਪੀਕਰ :** ਸੇਖੜੀ ਸਾਹਿਬ, ਤੁਹਾਡਾ ਪੁਆਇੰਟ ਆ ਗਿਆ ਹੈ ।

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ, ਇਸ ਦਾ ਕੋਈ ਸਪੈਸ਼ਲ ਵਿੰਗ ਬਣਾਉਣਾ ਚਾਹੀਦਾ ਹੈ । ਜੇਕਰ ਅਸੀਂ ਆਪਣੇ ਬਾਰਡਰ ਏਰੀਏ ਦੇ ਨੌਜਵਾਨ ਬੱਚਿਆਂ ਨੂੰ ਬਚਾਉਣਾ ਹੈ ਤਾਂ ਮੈਂ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਜਿਸ ਤਰ੍ਹਾਂ ਇਕਨਾਮਿਕ ਓਫੈਂਸਿਜ਼ ਵਿੰਗ ਪੁਲਿਸ ਵਿੱਚ ਬਣਿਆ ਹੈ, ਉਸੇ ਤਰ੍ਹਾਂ ਦਾ ਡਰੱਗਜ਼ ਦੇ ਖਿਲਾਫ਼ ਵਿੰਗ ਬਣਨਾ ਚਾਹੀਦਾ ਹੈ .............

**ਮਾਨਯੋਗ ਸਪੀਕਰ :** ਨਹੀਂ ਜੀ, ਤੁਹਾਡਾ ਪੁਆਇੰਟ ਆ ਗਿਆ ਹੈ ।

**ਸ਼੍ਰੀ ਅਸ਼ਵਨੀ ਸੇਖੜੀ :** ਡਰੱਗ ਇੰਸਪੈਕਟਰ ਵਧਾਏ ਜਾਣ । ਜਗ੍ਹਾ-ਜਗ੍ਹਾ ਤੇ ਕੈਪਸੂਲ ਵਿਕ ਰਹੇ ਹਨ। ਇਸ ਖਿਲਾਫ਼ ਕੋਈ ਸਪੈਸ਼ਲ ਵਿੰਗ ਬਣਨਾ ਚਾਹੀਦਾ ਹੈ ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ (ਸਰਦਾਰ ਵਿਰਸਾ ਸਿੰਘ ਵਲਟੋਹਾ) :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਚਿੰਤਾ ਜ਼ਾਹਿਰ ਕੀਤੀ ਹੈ ਇਹ ਬੜੀ ਜਾਇਜ਼ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਸਾਰੇ ਸਦਨ ਨੂੰ ਇਕਮੱਤ ਹੋ ਕੇ ਇਸ ਸਬੰਧੀ ਮਤਾ ਪਾਸ ਕਰਕੇ ਸੈਂਟਰ ਦੀ ਸਰਕਾਰ ਨੂੰ ਭੇਜਣਾ ਚਾਹੀਦਾ ਹੈ ਕਿਉਂਕਿ ਬਾਰਡਰ ਉੱਤੇ ਸੁਰੱਖਿਆ, ਬਾਰਡਰ ਸਕਿਉਰਟੀ ਫੋਰਸ ਨੇ ਕਰਨੀ ਹੈ। ਉਸ ਵਿੱਚ ਸੈਂਟਰ ਸਰਕਾਰ ਨਾਕਾਮ ਹੋ ਰਹੀ ਹੈ। ਜਿਥੋਂ ਤੱਕ ਪੰਜਾਬ ਸਰਕਾਰ ਦਾ ਸਬੰਧ ਹੈ, ਮੇਰਾ ਖਿਆਲ ਹੈ ਕਿ ਐਤਕੀਂ ਵੀ ਰਿਕਾਰਡ ਤੇ ਆ ਚੁੱਕਾ ਹੈ ਕਿ ਇਥੇ ਜਿਹੜੀਆਂ ਡਰੱਗਜ਼

[ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ]
ਬਰਾਮਦ ਕੀਤੀਆਂ ਗਈਆਂ ਹਨ, ਉਹ ਬਹੁਤ ਵੱਡੇ ਪੱਧਰ ਤੇ ਕੀਤੀਆਂ ਗਈਆਂ ਹਨ । ਮੈਂ ਮਹਿਸੂਸ ਕਰਦਾ ਹਾਂ ਅਤੇ ਮੈਂ ਪਹਿਲਾਂ ਵੀ ਕਈ ਵਾਰ ਇਸ ਮਸਲੇ ਨੂੰ ਉਠਾਇਆ ਹੈ ਕਿ ਜਿਹੜੀਆਂ ਹਿੰਦੁਸਤਾਨ ਦੀਆਂ ਏਜੰਸੀਆਂ ਹਨ, ਉਸ ਦੀ ਮਿਲੀਭੁਗਤ ਤੋਂ ਬਿਨਾਂ ਬਾਰਡਰ ਤੇ ਪੱਤਾ ਨਹੀਂ ਹਿੱਲ ਸਕਦਾ। ਦਿਨੇ ਤਾਂ ਸ਼ਾਇਦ ਮਾੜੀ-ਮੋਟੀ ਹਲਚਲ ਹੁੰਦੀ ਹੈ, ਪਰ ਰਾਤ ਨੂੰ ਕਰਫਿਊ ਲੱਗਾ ਹੁੰਦਾ ਹੈ ਅਤੇ ਕੀੜੀ ਤੁਰੀ ਜਾਂਦੀ ਵੀ ਦਿਖਾਈ ਦਿੰਦੀ ਹੈ। .......(ਸ਼ੋਰ.....ਵਿਘਨ)............

**Shri Sunil Jakhar :** I am sorry to interrupt. Do we have to criticise every issue ? ਕੀ ਇਹੀ ਸਾਡਾ ਮਕਸਦ ਹੈ ?

**ਮਾਨਯੋਗ ਸਪੀਕਰ :** ਉਨ੍ਹਾਂ ਨੇ ਸੁਜੈਸਟ ਕੀਤਾ ਹੈ ।.........(ਸ਼ੋਰ).........

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ :** ਜੇਕਰ ਡਰੱਗਜ਼ ਪਾਸ ਹੋ ਰਹੀਆਂ ਹਨ ਤਾਂ ਇਹ ਕਿਸ ਦੀ ਜ਼ਿੰਮੇਵਾਰੀ ਹੈ ? ਹੋਮ ਮਨਿਸਟਰੀ ਤੋਂ ਬਿਨਾਂ, ਗੌਰਮਿੰਟ ਆਫ਼ ਇੰਡੀਆ ਦੀ ਮਨਜ਼ੂਰੀ ਤੋਂ ਬਿਨਾਂ ਅਜਿਹਾ ਨਹੀਂ ਹੋ ਸਕਦਾ । .......(ਸ਼ੋਰ.....ਵਿਘਨ)............

**Shri Sunil Jakhar :** With your permission, I know normally we take up one issue. ਕਿਉਂਕਿ ਆਖਰੀ ਦਿਨ ਹੈ। ਹੋਰ ਮਸਲਿਆਂ ਤੋਂ ਪਹਿਲਾਂ ਅਤੇ ਪੰਜਾਬ ਦੀ ਗੱਲ ਕਰਨ ਤੋਂ ਪਹਿਲਾਂ ਮੈਂ ਅਬੋਹਰ ਦੀ ਗੱਲ ਕਰਨੀ ਚਾਹੁੰਦਾ ਹਾਂ। ਮੁੱਖ ਮੰਤਰੀ ਸਾਹਿਬ ਅਤੇ ਸਿੰਜਾਈ ਮੰਤਰੀ ਸੇਖੋਂ ਸਾਹਿਬ ਬੈਠੇ ਹਨ, ਮੈਂ ਤੁਹਾਡੇ ਰਾਹੀਂ ਉਨ੍ਹਾਂ ਦੇ ਧਿਆਨ ਵਿੱਚ ਲਿਆਉਣਾ ਚਾਹਾਂਗਾ, ਮੈਂ ਬਜਟ ਸਪੀਚ ਵੇਲੇ ਵੀ ਗੱਲ ਕੀਤੀ ਸੀ ਅਤੇ ਮੈਂ ਉਮੀਦ ਕਰਦਾ ਸੀ ਕਿ ਫਾਈਨਾਂਸ ਮਨਿਸਟਰ ਸਾਹਿਬ ਜਵਾਬ ਦੇਣਗੇ । ਕੀ ਆਪੋਜ਼ੀਸ਼ਨ ਲੀਡਰ ਦਾ ਹਲਕਾ ਹੋਣ ਕਰਕੇ ਅਬੋਹਰ ਨੂੰ ਚੁਣਿਆ ਗਿਆ ਹੈ ? ਸਾਰੇ ਪੰਜਾਬ ਵਿੱਚੋਂ ਆਬਿਆਨਾ ਸਿਰਫ਼ ਅਬੋਹਰ ਵਿੱਚੋਂ ਹੀ ਵਸੂਲ ਕੀਤਾ ਜਾ ਰਿਹਾ ਹੈ। Is it a calculated policy ਜਾਂ ਰੁਟੀਨ ਵਿੱਚ ਹੀ ਇਹ ਅਜਿਹਾ ਕਰ ਰਹੇ ਹਨ ? ਅਬੋਹਰ ਵਿੱਚੋਂ ਆਬਿਆਨਾ ਇੱਕ ਸਾਲ ਤੋਂ ਨਹੀਂ, ਪਿਛਲੀਆਂ 6 ਫ਼ਸਲਾਂ ਤੋਂ ਲਿਆ ਜਾ ਰਿਹਾ ਹੈ। ਫਰਦ ਲੈਣ ਜਾਓ ਤਾਂ ਪਹਿਲਾਂ ਆਬਿਆਨਾ ਜਮ੍ਹਾਂ ਕਰਾਉਣਾ ਪੈਂਦਾ ਹੈ। ਤੁਹਾਨੂੰ ਪਤਾ ਹੈ ਕਿ 75 ਰੁਪਏ ਆਬਿਆਨਾ ਕਰ ਦਿੱਤਾ ਸੀ। I had referred that day also ਕਿ ਤੁਸੀਂ ਆਪ ਜਦੋਂ ਤੁਹਾਡੀ ਸਾਲ 2007 ਵਿੱਚ ਸਰਕਾਰ ਬਣੀ ਸੀ ਤਾਂ ਓਪਨਿੰਗ ਐਡਰੈਸ ਵਿੱਚ ਅਨਾਊਂਸ ਕੀਤਾ ਸੀ ਕਿ ਇਹ ਨਹੀਂ ਲਵਾਂਗੇ। ਪੰਜਾਬ ਵਿੱਚ ਹੋਰ ਕਿਤੇ ਆਬਿਆਨਾ ਨਹੀਂ ਲਿਆ ਜਾ ਰਿਹਾ ਸਿਰਫ਼ ਅਬੋਹਰ ਵਿੱਚ ਹੀ ਲਿਆ ਜਾ ਰਿਹਾ ਹੈ। ਇਸ ਵਾਸਤੇ ਸਰਕਾਰ ਬਿਆਨ ਦੇਵੇ ਕਿ ਵਾਕਿਆ ਹੀ ਇਨ੍ਹਾਂ ਨੇ ਵਿੱਤੀ ਹਾਲਤ ਸੁਧਾਰਨ ਵਾਸਤੇ ਆਬਿਆਨਾ ਲਾਉਣਾ ਸ਼ੁਰੂ ਕਰ ਦਿੱਤਾ ਹੈ ਜਾਂ ਫੇਰ ਇਹ ਆਪਣੀ ਗੱਲ ਤੇ ਵਚਨਬੱਧ ਹਨ ਕਿ ਅਸੀਂ ਆਬਿਆਨਾ ਨਹੀਂ ਲੈਣਾ। ਇਸ ਦਾ ਜਵਾਬ ਦੇਣ ਵਾਸਤੇ ਕੋਈ ਤਿਆਰੀ ਦੀ ਲੋੜ ਨਹੀਂ ਹੈ। It is a matter of policy. ਮਾਨਯੋਗ ਸਿੰਜਾਈ ਮੰਤਰੀ,

ਆਨਰੇਬਲ ਚੀਫ਼ ਮਨਿਸਟਰ ਸਾਹਿਬ, I think they are very well aware ਅਤੇ ਇਨ੍ਹਾਂ ਨੂੰ ਸਾਰੀ ਗੱਲ ਦਾ ਪਤਾ ਹੈ। ਅੱਜ ਸਦਨ ਦਾ ਆਖ਼ਰੀ ਦਿਨ ਹੈ। ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਪਿੰਡਾਂ ਵਿੱਚ ਵਾਟਰ ਵਰਕਸ ਸਪਲਾਈ ਇਸ ਕਰਕੇ ਬੰਦ ਹੋ ਗਈ ਕਿਉਂਕਿ ਉਹ ਲੋਕ ਬਿਜਲੀ ਦਾ ਬਿੱਲ ਨਹੀਂ ਭਰ ਸਕੇ। ਸਰਪੰਚ ਦੀ ਅਣਗਹਿਲੀ ਕਰਕੇ ਜਾਂ ਕੁਝ ਲੋਕਾਂ ਨੇ ਪੈਸੇ ਜਮ੍ਹਾਂ ਨਹੀਂ ਕਰਵਾਏ, ਉਸ ਵਾਸਤੇ ਸਰਕਾਰ ਦੀ ਕੀ ਪਾਲਿਸੀ ਹੈ ? ਕਈ ਥਾਈਂ ਸੰਗਤ ਦਰਸ਼ਨ ਵਿੱਚ ਮਾਨਯੋਗ ਮੁੱਖ ਮੰਤਰੀ ਜੀ ਨੇ ਅਜਿਹੇ ਕੇਸਾਂ ਵਿੱਚ ਪੈਸੇ ਜਮ੍ਹਾਂ ਕਰਵਾ ਦਿੱਤੇ ਸਨ, ਉਹ ਵਾਟਰ ਵਰਕਸ ਚਾਲੂ ਹੋ ਗਏ ਪਰ ਕਈ ਪਿੰਡਾਂ ਵਿੱਚ ਹਾਲੇ ਵੀ ਵਾਟਰ ਵਰਕਸ ਬੰਦ ਪਏ ਹਨ। ਮੈਂ 16 ਪਿੰਡ ਆਪਣੇ ਹਲਕੇ ਦੇ ਦੱਸ ਸਕਦਾ ਹਾਂ, ਜਿੱਥੇ ਵਾਟਰ ਵਰਕਸ ਦਾ ਕੁਨੈਕਸ਼ਨ ਕੱਟ ਦਿੱਤਾ ਗਿਆ ਹੈ। ਇੱਕ ਪਾਸੇ ਆਪਾਂ ਕਿਸਾਨਾਂ ਨੂੰ ਬਿਜਲੀ ਮੁਫ਼ਤ ਦੇਣ ਦੀ ਗੱਲ ਕਰਦੇ ਹਾਂ ਅਤੇ ਦੂਸਰੇ ਪਾਸੇ ਜਿਹੜਾ ਕਿਸਾਨ ਪਿੰਡ ਵਿੱਚ ਵਸਦਾ ਹੈ, ਉਸ ਕੋਲ ਪੀਣ ਲਈ ਪਾਣੀ ਨਹੀਂ ਹੈ। ਕਿੱਡਾ ਕੁ ਸਰਕਾਰ ਤੇ ਬੋਝ ਪੈਂਦਾ ਹੈ ਜਾਂ ਤਾਂ ਪਾਲਿਸੀ ਬਣਾ ਦਿਉ ਅਤੇ ਵਾਟਰ ਚਾਰਜਿਜ਼ ਦੀ ਜਿਹੜੀ ਕੁਲੈਕਸ਼ਨ ਹੈ, ਉਹ ਪੰਚਾਇਤਾਂ ਤੋਂ ਲੈ ਕੇ ਮਹਿਕਮੇ ਨੂੰ ਦੇ ਦਿਉ। ਜਿਸ ਨੇ ਵੋਟਾਂ ਲੈਣੀਆਂ ਹਨ ਉਹ ਆਪਣੇ ਪੱਲਿਉਂ ਕਿਉਂ ਖਰਚੇ ? ਵਾਟਰ ਚਾਰਜਿਜ਼ ਦੀ ਕੁਲੈਕਸ਼ਨ ਮਹਿਕਮੇ ਨੂੰ ਦੇ ਦਿਉ, ਮੈਂ ਤੁਹਾਨੂੰ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ।

Secondly, thank you , Speaker Sahib, for your intervention. ਸਪੀਕਰ ਸਾਹਿਬ, ਇੱਕ ਮੇਰੇ ਕੋਲ ਐਕਸਾਈਜ਼ ਐਂਡ ਟੈਕਸੇਸ਼ਨ ਕਮਿਸ਼ਨਰ ਦਾ ਨੋਟਿਸ ਹੈ ਜੀ। Amongst the other things ਉਹ ਕਹਿੰਦਾ ਹੈ, similarly, they are referring to ETOs, they should authenticate all the bill books of the dealers especially of the dealers who are dealing in 12.5 items. ਵੈਟ ਦੇ ਵਾਸਤੇ। ਇਸ ਦਾ ਮਾਇਨਾ, ਸਪੀਕਰ ਸਾਹਿਬ, ਹੈ ਕਿ ਜਿਹੜੇ ਈ.ਟੀ.ਓਜ਼ ਹਨ, ਉਨ੍ਹਾਂ ਨੇ ਵਪਾਰੀ ਦੀ, ਦੁਕਾਨਦਾਰ ਦੀ ਦੁਕਾਨ ਤੇ ਜਾ ਕੇ ਬਿੱਲ ਬੁੱਕ ਤੇ ਸਾਈਨ ਕਰਨਾ ਚਾਲੂ ਕੀਤਾ ਹੈ। ਉਹੀ ਬਿੱਲ ਕੱਟਿਆ ਜਾਵੇਗਾ ਜਿਸ ਤੇ ਇੰਸਪੈਕਟਰ ਜਾਂ ਈ.ਟੀ.ਓ. ਜਾ ਕੇ ਦਸਤਖ਼ਤ ਕਰੇਗਾ । ਆਪਾਂ ਵਪਾਰ ਨੂੰ ਵਧਾਉਣ ਦੀ ਗੱਲ ਕਰ ਰਹੇ ਹਾਂ। ਦੂਜੇ ਪਾਸੇ ਆਪਾਂ ਸਾਰੇ ਵਪਾਰੀਆਂ ਨੂੰ * * ਦਿੱਤਾ ਹੈ। ਦੂਜੇ ਪਾਸੇ ਤੁਹਾਡੇ ਕੋਲ ਕਿੰਨੇ ਕੁ ਇੰਸਪੈਕਟਰ ਹਨ, ਕਿੰਨੇ ਕੁ ਤੁਹਾਡੇ ਕੋਲ ਈ.ਟੀ.ਓਜ਼ ਹਨ, ਜਿਹੜੇ ਬਿੱਲ ਬੁੱਕਾਂ ਤੇ ਸਾਈਨ ਕਰਨਗੇ। ਕੀ ਸਰਕਾਰ ਇਸ ਤੇ ਕੋਈ ਸਪੱਸ਼ਟੀਕਰਨ ਦੇਣਾ ਚਾਹੇਗੀ। ਪੰਜਾਬ ਦੇ ਵਪਾਰੀਆਂ ਦੇ ਨਾਲ ਸਰਕਾਰ ਇੰਨਾ ਵੱਡਾ ਧੱਕਾ ਕਰ ਰਹੀ ਹੈ। ਆਪਣੀ ਮਾਲੀ ਹਾਲਤ ਨੂੰ ਸੁਧਾਰਨ ਵਾਸਤੇ ਉਨ੍ਹਾਂ ਦੇ ਉਤੇ ਬੋਝ ਪਾ ਰਹੀ ਹੈ। ਉਨ੍ਹਾਂ ਨੂੰ * * ਦੇ ਰਹੀ ਹੈ। ਇਸ ਦਾ ਕਾਂਗਰਸ ਪਾਰਟੀ, ਸਪੀਕਰ ਸਾਹਿਬ, ਡੱਟ ਕੇ ਵਿਰੋਧ ਕਰਦੀ ਹੈ। ਇਸ ਦਾ ਇਹ ਜਵਾਬ ਦੇਣ । ਜਾਂ ਤਾਂ ਫਾਈਨਾਂਸ ਮਨਿਸਟਰ ਸਾਹਿਬ ਜਵਾਬ ਦੇਣ ਕਿਉਂਕਿ ਐਕਸਾਈਜ਼ ਮਨਿਸਟਰ ਸਾਹਿਬ ਹੈ ਨਹੀਂ ਜਾਂ ਮਾਨਯੋਗ ਮੁੱਖ ਮੰਤਰੀ ਸਾਹਿਬ ਜਵਾਬ ਦੇਣ ਕਿਉਂਕਿ ਵਪਾਰੀਆਂ ਦੇ ਨਾਲ ਇਸ ਕਿਸਮ ਦਾ ਧੱਕਾ ਕਿਉਂ ਕੀਤਾ ਜਾ ਰਿਹਾ ਹੈ ?.............

**Expunged as ordered by the Chair.

ਮਾਨਯੋਗ ਸਪੀਕਰ : ਤੁਹਾਡਾ ਪੁਆਇੰਟ ਆ ਗਿਆ ਹੈ ।

ਸ਼੍ਰੀ ਸੁਨੀਲ ਜਾਖੜ : ਸਪੀਕਰ ਸਾਹਿਬ, ਵਪਾਰੀਆਂ ਦੀ ਇੰਨੀ ਜ਼ਿਆਦਾ ਮਾੜੀ ਹਾਲਤ ਹੈ ..........(ਵਿਘਨ).......... ਸਪੀਕਰ ਸਾਹਿਬ, ਇਸ ਦੇ ਵਾਸਤੇ ਮੈਂ ਪੁੱਛਣਾ ਚਾਹਾਂਗਾ ਕਿ ਕੋਈ ਜਵਾਬ ਦੇਣ..........(ਵਿਘਨ)............

ਮਾਨਯੋਗ ਸਪੀਕਰ : ਜਵਾਬ ਲਈ ਕੰਪੈਲ ਨਹੀਂ ਕੀਤਾ ਜਾ ਸਕਦਾ। ......(ਵਿਘਨ)........

ਸ਼੍ਰੀ ਸੁਨੀਲ ਜਾਖੜ : ਐਫ.ਐਮ. ਸਾਹਿਬ ਜਵਾਬ ਦੇ ਦੇਣ....(ਵਿਘਨ)....

ਮਾਨਯੋਗ ਸਪੀਕਰ:ਜਾਖੜ ਸਾਹਿਬ, ਤੁਸੀਂ ਸਾਰਾ ਕੁਝ ਜਾਣਦੇ ਹੋ। ....(ਵਿਘਨ)...

ਡਾਕਟਰ ਦਲਜੀਤ ਸਿੰਘ ਚੀਮਾ : ਸਪੀਕਰ ਸਾਹਿਬ.........(ਵਿਘਨ)........

ਸ਼੍ਰੀ ਸੁਨੀਲ ਜਾਖੜ : ਚੀਮਾ ਸਾਹਿਬ, ਬੀ.ਜੇ.ਪੀ. ਨੇ ਠੇਕਾ ਲੈ ਰੱਖਿਆ ਹੈ........(ਵਿਘਨ).......... ਇਹ ਜਵਾਬ ਦੇਣ ..........(ਵਿਘਨ)..........

ਮਾਨਯੋਗ ਸਪੀਕਰ : ਤੁਹਾਡਾ ਪੁਆਇੰਟ ਆ ਗਿਆ ਹੈ।

ਸ਼੍ਰੀ ਸੁਨੀਲ ਜਾਖੜ : ਸਪੀਕਰ ਸਾਹਿਬ, ਇਹ ਜਵਾਬ ਦੇਣ...(ਵਿਘਨ)....

ਮਾਨਯੋਗ ਸਪੀਕਰ : ਜਵਾਬ ਨਹੀਂ ਦਿੱਤਾ ਜਾ ਸਕਦਾ .......(ਵਿਘਨ).......

ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਸਪੀਕਰ ਸਾਹਿਬ ਨੇ ਬੜਾ ਚੰਗਾ ਸੁਝਾਅ ਦਿੱਤਾ ਸੀ ਕਿ ਜਿਹੜਾ ਵੀ ਇਸ ਤਰ੍ਹਾਂ ਦਾ ਕੋਈ ਸਵਾਲ ਪੁੱਛਣਾ ਹੋਵੇ, ਉਸ ਦਾ ਨੋਟਿਸ ਦੋ ਦਿਨ ਪਹਿਲਾਂ ਦੇ ਦਿੱਤਾ ਜਾਵੇ ਤਾਂ ਕਿ ਕਨਸਰਨਡ ਮਨਿਸਟਰ ਉਸ ਦੀ ਪੂਰੀ ਵਾਕਫੀਅਤ ਲੈ ਕੇ ਤੁਹਾਨੂੰ ਦੱਸ ਸਕੇ। ਇਸ ਤਰ੍ਹਾਂ ਰੈਡੀਮੇਡ ਜਵਾਬ ਤਾਂ ਹਰ ਚੀਜ਼ ਦਾ ਨਹੀਂ ਹੁੰਦਾ ਕਿ ਹੁਣੇ ਦਿਉ ਜੀ, ਇੱਕ ਮਿੰਟ ਵਿੱਚ ਦਿਉ ਜੀ, ਜਾਂ ਤਾਂ ਤੁਸੀਂ ਸਪੀਕਰ ਸਾਹਿਬ ਦੀ ਮੰਨ ਲਓ ..........(ਵਿਘਨ)........ ਮੇਰੀ ਗੱਲ ਸੁਣੋ। ਨਾ ਤਾਂ ਤੁਸੀਂ ਸਪੀਕਰ ਸਾਹਿਬ ਦੀ ਮੰਨਦੇ ਹੋ। ਉਨ੍ਹਾਂ ਦਾ ਸੁਝਾਓ ਮੰਨ ਲਓ। ਇਹ ਕਰ ਲਓ ਕਿ ਇੰਨੀ ਲਿਮਟ ਹੋਵੇਗੀ। ਇੰਨੇ ਨੰਬਰ ਦੀ ਜ਼ੀਰੋ ਆਵਰ ਵਿੱਚ ਇਨਫਰਮੇਸ਼ਨ ਹੋਵੇਗੀ। ਮਨਿਸਟਰ ਪ੍ਰੀਪੇਅਰਡ ਆਉਣਗੇ ਅਤੇ ਤੁਹਾਨੂੰ ਜਵਾਬ ਦੇਣਗੇ। .......(ਵਿਘਨ)........ ਦੇਖੋ, ਇਸ ਹਾਊਸ ਵਿੱਚ ਬੜੀਆਂ ਕੁਰੈਕਟ ਫਿਗਰਜ਼ ਮਨਿਸਟਰ ਸਾਹਿਬ ਨੇ ਦੇਣੀਆਂ ਹੁੰਦੀਆਂ ਹਨ। ਉਹ ਤਾਂ ਹੀ ਦੇ ਸਕਣਗੇ ਜੇਕਰ ਫਾਈਲ ਦੇਖਣਗੇ, ਰਿਕਾਰਡ ਦੇਖਣਗੇ। ਹੁਣ ਇਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਵਿੱਚ ਇਕੱਲੇ ਅਬੋਹਰ ਹਲਕੇ ਵਿੱਚ ਹੀ ਆਬਿਆਨਾ ਲਿਆ ਜਾ ਰਿਹਾ ਹੈ। ਉਹ (ਸਰਦਾਰ ਕੁਲਜੀਤ ਸਿੰਘ ਨਾਗਰਾ ਵੱਲ ਇਸ਼ਾਰਾ) ਕਹਿੰਦੇ ਕਿ ਮੇਰੇ ਵੀ ਲਿਆ ਜਾ ਰਿਹਾ ਹੈ। ਇਨ੍ਹਾਂ ਦੀ ਗੱਲ ਸੱਚ ਮੰਨੀਏ ਕਿ ਉਨ੍ਹਾਂ ਦੀ। ਇਸ ਕਰਕੇ ਮੈਂ ਸਾਰੇ ਆਨਰੇਬਲ ਮੈਂਬਰ ਸਾਹਿਬਾਨ ਨੂੰ.........(ਵਿਘਨ)..........

**ਸਰਦਾਰ ਕੁਲਜੀਤ ਸਿੰਘ ਨਾਗਰਾ** : ਸਪੀਕਰ ਸਾਹਿਬ, ਇਹ ਵੇਖੋ......... (ਕਾਗਜ਼ ਲਹਿਰਾ ਕੇ ਦਿਖਾ ਰਹੇ ਸਨ।)

**ਮੁੱਖ ਮੰਤਰੀ** : ਦੇਖੋ ਇੰਜ ਨਹੀਂ ਹੁੰਦਾ ਕਿ ਆਹ ਦਿਖਾ ਦਿਉ। ਸਾਨੂੰ ਕੀ ਪਤਾ ਹਰ ਚੀਜ਼ ਦਾ। ਤੁਸੀਂ ਇੱਕ ਨੋਟਿਸ ਦਿਉ। ਚਿੱਠੀ ਵੀ ਲਿਖੋ ਤਾਂ ਹੀ ਉਸ ਦਾ ਜਵਾਬ ਦੇਵਾਂਗੇ। ........(ਵਿਘਨ)...........

**ਸਰਦਾਰ ਕੁਲਜੀਤ ਸਿੰਘ ਨਾਗਰਾ** : ਇੱਕ ਚੀਜ਼ ਤਾਂ ਮੁੱਖ ਮੰਤਰੀ ਸਾਹਿਬ, ਤੁਸੀਂ ਦੱਸ ਸਕਦੇ ਹੋ ਕਿ ਸਰਕਾਰ ਲੈ ਰਹੀ ਹੈ ਕਿ ਨਹੀਂ ?

**ਮਾਨਯੋਗ ਸਪੀਕਰ** : ਉਹ ਕੁਛ ਨਹੀਂ ਕਹਿ ਸਕਦੇ। ਨਾ ਹੀ ਆਪਾਂ ਕੰਪੈਲ ਕਰ ਸਕਦੇ ਹਾਂ।

**ਸਰਦਾਰ ਕੁਲਜੀਤ ਸਿੰਘ ਨਾਗਰਾ** : 'ਹਾਂ' ਜਾਂ 'ਨਾ' ਤਾਂ ਬੋਲ ਦਿਉ।

**Mr. Speaker** : No, I cannot compel ਕਿ ਮਨਿਸਟਰ ਜਵਾਬ ਦੇਵੇ।

**ਸ਼੍ਰੀ ਸੁਨੀਲ ਜਾਖੜ** : ਕੰਪੈਲ ਨਹੀਂ ਕਰ ਸਕਦੇ। ਇਹ ਠੀਕ ਹੈ ਕਿ ਦੋਨੋਂ ਮਸਲੇ ਪਾਲਿਸੀ ਨਾਲ ਸਬੰਧਤ ਹਨ। ਇਨ੍ਹਾਂ ਦਾ ਮੈਨੀਫੈਸਟੋ ਵਿੱਚ ਕੀਤਾ ਹੋਇਆ ਵਾਇਦਾ ਹੈ ਕਿ ਅਸੀਂ ਆੱਬਿਆਨਾ ਨਹੀਂ ਲਗਾਉਣਾ। ਦੂਸਰੇ ਪਾਸੇ ਪਾਲਿਸੀ ਮੈਟਰ ਹੈ ਕਿ ਵਪਾਰ ਨੂੰ ਬੜਾਵਾ ਦੇਣਾ ਚਾਹੁੰਦੇ ਹਾਂ। ਮਿੱਤਲ ਸਾਹਿਬ, ਆਪਾਂ ਵਪਾਰੀਆਂ ਦੀ ਠੇਕਾਗਿਰੀ ਲੈਂਦੇ ਹਾਂ, ਤੁਸੀਂ ਵਪਾਰੀਆਂ ਨੂੰ * * ਦਿੱਤਾ ਹੈ ......... (ਵਿਘਨ).........

**ਮਾਨਯੋਗ ਸਪੀਕਰ** : ਨੋ, ਨੋ, ਇਹ ਨਹੀਂ ਗੱਲ........(ਵਿਘਨ).......... ਇਹ ਸ਼ਬਦ ਕੱਟ ਦੇਣਾ। ਜਾਖੜ ਸਾਹਿਬ, ਤੁਸੀਂ ਸਿਆਣੇ ਹੋ। ਜਾਖੜ ਸਾਹਿਬ ਤੁਸੀਂ ਸਿਆਣੇ ਹੋ ਇਸ ਤਰ੍ਹਾਂ ਬੋਲਣਾ ਕੋਈ ਚੰਗਾ ਨਹੀਂ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੇਰਾ ਮਾਈਕ ਆਨ ਕਰਵਾ ਦਿਉ, ਤੁਸੀਂ ਪ੍ਰੋਸੀਜਰ ਚੇਂਜ ਕਰਨ ਦੀ ਗੱਲ ਕਰਦੇ ਹੋ, ਮੈਂ ਗੱਲ ਕਰਨਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਮੈਂ ਚੇਂਜ ਕਰਨ ਦੀ ਗੱਲ ਨਹੀਂ ਕਰਦਾ। ਮੈਂ ਪਾਰਲੀਮੈਂਟ ਦਾ ਦੱਸਿਆ ਹੈ। ਮੈਂ ਚੇਂਜ ਕਰਨ ਦੀ ਗੱਲ ਨਹੀਂ ਕਹੀ। ਇਹ ਤੁਹਾਡੀ ਆਪਣੀ ਮਰਜ਼ੀ ਹੈ। ਮੇਰੀ ਬੇਨਤੀ ਹੈ ਕਿ ਮੈਂ ਕਿਹਾ ਹੈ ਕਿ ਪਾਰਲੀਮੈਂਟ ਵਿੱਚ ਪ੍ਰੋਸੀਜਰ ਇਹ ਹੈ ਕਿ ਜ਼ੀਰੋ ਆਵਰ ਵਿੱਚ ਜੇ ਕਿਸੇ ਨੇ ਕੁਝ ਪੁੱਛਣਾ ਹੋਵੇ ਤਾਂ ਜੇਕਰ ਉਹ ਨੋਟਿਸ ਪਹਿਲੇ ਦੇ ਦੇਵੇ ਤਾਂ ਮਨਿਸਟਰ ਬੈਟਰ ਪ੍ਰੀਪੇਅਰ ਹੋ ਕੇ ਜਵਾਬ ਦੇ ਸਕਦਾ ਹੈ।

**ਸ਼੍ਰੀ ਸੁਨੀਲ ਜਾਖੜ** : ਫਿਰ ਜਵਾਬ ਤਾਂ ਇਹ ਦਿੰਦੇ ਨਹੀਂ।

---

**Expunged as ordered by the Chair.

**ਮਾਨਯੋਗ ਸਪੀਕਰ** : ਕੀ ਮੈਂ ਕੰਪੈਲ ਕਰ ਸਕਦਾਂ ਹਾਂ ਜਾਖੜ ਸਾਹਿਬ ?

**ਸ਼੍ਰੀ ਬ੍ਰਹਮ ਮਹਿੰਦਰਾ** : ਮੇਰਾ ਮਾਈਕ ਖੁਲਵਾ ਦਿਉ, ਨਹੀਂ ਤਾਂ ਮੈਂ ਬਗੈਰ ਮਾਈਕ ਦੇ ਹੀ ਆਪਣੀ ਗੱਲ ਬੋਲ ਦਿੰਦਾ ਹਾਂ ਜੀ। (ਵਿਘਨ) (ਸ਼ੋਰ)

(ਇਸ ਸਮੇਂ ਸੰਸਦੀ ਮਾਮਲੇ ਮੰਤਰੀ, ਸ਼੍ਰੀ ਮਦਨ ਮੋਹਨ ਮਿੱਤਲ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ਅਤੇ ਸ਼੍ਰੀ ਬ੍ਰਹਮ ਮਹਿੰਦਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਬੋਲ ਰਹੇ ਸਨ) .........(ਵਿਘਨ) (ਸ਼ੋਰ)..........

**ਮਾਨਯੋਗ ਸਪੀਕਰ** : ਮੈਨੂੰ ਸੁਣਦਾ ਹੀ ਨਹੀਂ ਪਿਆ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਤੁਸੀਂ ਕਿਹਾ ਹੈ ਕਿ ਨੋਟਿਸ ਦੇ ਦਿਉ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਐਨਸ਼ਿਓਰ ਕਰਦੇ ਹੋ ਜਿੰਨੇ ਨੋਟਿਸ ਜ਼ੀਰੋ ਆਵਰ ਤੇ ਇੱਕ ਦਿਨ ਪਹਿਲਾਂ ਆਉਣਗੇ ਕੀ ਉਹ ਸਾਰੇ ਲਗਿਆ ਕਰਨਗੇ? ਮੈਨੂੰ ਇਹ ਐਨਸ਼ਿਓਰ ਕਰ ਦਿਉ। ਜਿੰਨੇ ਵੀ ਸਾਡੇ ਨੋਟਿਸ ਹੋਣਗੇ, ਉਨ੍ਹਾਂ ਦਾ ਜਵਾਬ ਆਇਆ ਕਰੇਗਾ, ਕੋਈ ਰਿਜੈਕਟ ਤਾਂ ਨਹੀਂ ਹੋਵੇਗਾ। ਮੈਂ ਇਹ ਜਾਨਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਉਸਦਾ ਪ੍ਰੋਸੀਜਰ ਕੀ ਹੋਵੇਗਾ, ਉਹ ਅਸੀਂ ਬੈਠ ਕੇ ਡਿਸਕਸ ਕਰ ਲਵਾਂਗੇ, ਉਹ ਪ੍ਰੋਸੀਜਰ ਮੈਨੂੰ ਪਤਾ ਹੈ ਕਿ ਕੀ ਹੈ ? ਅਸੀਂ ਬੈਠ ਕੇ ਡਿਸਕਸ ਕਰ ਲਵਾਂਗੇ।

**ਸ਼੍ਰੀ ਬ੍ਰਹਮ ਮਹਿੰਦਰਾ** : ਮੈਂ ਤਾਂ ਇਹੀ ਕਿਹਾ ਹੈ ਐਨਸ਼ਿਓਰ ਕਰ ਦਿਉ। Thank you very much.

**ਮਾਨਯੋਗ ਸਪੀਕਰ** : ਇਹ ਮੈਂ ਕਿਹਾ ਹੈ ਕਿ ਅਸੀਂ ਦੇਖ ਕੇ, ਬੈਠ ਕੇ ਸੋਚ ਲਵਾਂਗੇ, ਵਿਚਾਰ ਕਰ ਲਵਾਂਗੇ, ਇਸ ਦਾ ਹੱਲ ਕੱਢ ਲਵਾਂਗੇ ਕਿ ਕਿਵੇਂ ਇਸ ਦਾ ਪ੍ਰੋਸੀਜਰ ਅਡਾਪਟ ਕਰਨਾ ਹੈ। ਹਾਂ ਜੀ ਭੱਟੀ ਜੀ।

**ਸਰਦਾਰ ਅਜਾਇਬ ਸਿੰਘ ਭੱਟੀ** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਜੋ ਮੇਰੇ ਮਨ ਵਿੱਚ ਹੈ, ਮੈਨੂੰ ਬੋਲਣ ਦਾ ਟਾਈਮ ਦਿੱਤਾ ਹੈ। ............

**ਮਾਨਯੋਗ ਸਪੀਕਰ** : ਇੱਕ ਮਿੰਟ ਭੱਟੀ ਜੀ। ਮਿੱਤਲ ਸਾਹਿਬ ਖੜ੍ਹੇ ਹਨ, ਪਹਿਲਾਂ ਇਨ੍ਹਾਂ ਦੀ ਗੱਲ ਸੁਣ ਲਈਏ।

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ)** : ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜ਼ੀਰੋ ਆਵਰ ਬੜਾ ਇੰਪਾਰਟੈਂਟ ਆਵਰ ਹੈ। ਇਸ ਵਿੱਚ ਕੋਈ ਵੀ ਜਿਹੜਾ ਇੰਪਾਰਟੈਂਟ ਮੁੱਦਾ ਹੈ, ਉਹ ਆਨਰੇਬਲ ਮੈਂਬਰ ਭਾਵੇਂ ਇਸ ਸਾਈਡ ਤੋਂ ਹੋਵੇ ਜਾਂ ਉਸ

ਸਾਈਡ ਤੋਂ ਹੋਵੇ, ਚੁੱਕ ਸਕਦਾ ਹੈ। ਜਾਖੜ ਸਾਹਿਬ ਨੇ ਕਿਹਾ ਕਿ ਅੱਜ ਆਖਿਰੀ ਦਿਨ ਹੈ। ਸਾਡੇ ਕੁਝ ਮੈਂਬਰਾਂ ਨੂੰ ਮੌਕਾ ਦਿੱਤਾ ਜਾਵੇ ਕਿ ਉਹ ਆਪਣੇ ਮੁੱਦੇ ਉਠਾ ਸਕਣ। ਮੁੱਦੇ ਉਠਾਉਣ ਦਾ ਤੁਸੀਂ ਉਨ੍ਹਾਂ ਨੂੰ ਮੌਕਾ ਦਿੱਤਾ ਹੈ। ਮੈਨੂੰ ਕੋਈ ਇਤਰਾਜ਼ ਨਹੀਂ, ਉਠਾਉਣੇ ਚਾਹੀਦੇ ਹਨ, ਉਨ੍ਹਾਂ ਦਾ ਰਾਈਟ ਹੈ। ਹਰ ਮੈਂਬਰ ਆਪਣੇ ਹਲਕੇ ਦੀ ਨੁਮਾਇੰਦਗੀ ਕਰਦਾ ਹੈ, ਹਰ ਹਲਕੇ ਦੀਆਂ ਆਪਣੀਆਂ ਸਮੱਸਿਆਵਾਂ ਹਨ, ਪਰ ਇੱਕ ਬੜੇ ਅਫ਼ਸੋਸ ਦੀ ਗੱਲ ਹੈ ਕਿ ਜਿਹੜੇ ਮੁੱਦੇ ਪਹਿਲਾਂ ਉਠਾਏ ਜਾ ਚੁੱਕੇ ਹਨ, ਇੱਕ ਤਾਂ ਉਹ ਬਹੁਤ ਰਿਪੀਟ ਹੁੰਦੇ ਹਨ ਔਰ ਦੂਸਰਾ ਇਹ ਕਿ ਮੁੱਦੇ ਉਠਾਉਣ ਦਾ ਮਤਲਬ ਹੁੰਦਾ ਹੈ ਕਿ ਇੱਕ-ਦੋ-ਤਿੰਨ ਕਰਕੇ ਪੁਆਇੰਟਸ ਉਠਾਉਣੇ ਹੁੰਦੇ ਹਨ। ਇੱਥੇ ਅਸੀਂ ਭਾਸ਼ਣ ਕਰਨ ਲਗ ਜਾਂਦੇ ਹਾਂ as if we are participating in a debate. ਮੈਂ ਮੈਂਬਰ ਸਾਹਿਬਾਨ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਮੁੱਦੇ ਜ਼ਰੂਰ ਉਠਾਓ ਪਰ ਇੱਕ ਤਾਂ ਇਹ ਇਨਸਿਸਟ ਕਰਦੇ ਹਨ ਕਿ ਜਵਾਬ ਜ਼ਰੂਰ ਦਿਵਾਉ। ਉਸ ਵਿੱਚ ਰੈਪੀਟੀਸ਼ਨ ਹੁੰਦਾ ਹੈ। ਇਹ ਪ੍ਰੈਕਟਿਸ ਥੋੜ੍ਹੀ ਜਿਹੀ ਗਲਤ ਹੈ ਇਸ ਲਈ ਕੋਈ ਕਲਾਸ ਲਗਾ ਲਓ, ਟ੍ਰੇਨਿੰਗ ਥੋੜ੍ਹੀ ਜਿਹੀ ਹੋਵੇ ਕਿ ਆਪਣਾ ਪਰਪਜ਼ ਕੀ ਹੈ ? ਕੀ ਮੁੱਦੇ ਉਠਾਉਣੇ ਹਨ ਅਤੇ ਕਿਵੇਂ ਉਠਾਉਣੇ ਹਨ ? ਇਸ ਕਰਕੇ we can't compel the minister. ਉਸ ਦੀ ਮਰਜ਼ੀ ਹੈ, ਜਵਾਬ ਦੇਵੇ ਨਾ ਦੇਵੇ। ਥੋੜ੍ਹੇ ਸਮੇਂ ਵਿੱਚ ਮੈਂਬਰ ਆਪਣੀ ਗੱਲ ਕਹੇ ਤਾਂ ਕਿ ਹਾਊਸ ਦਾ ਟਾਈਮ ਵੇਸਟ ਨਾ ਹੋਵੇ।

**ਸਰਦਾਰ ਅਜਾਇਬ ਸਿੰਘ ਭੱਟੀ** : ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਮੈਂ ਪੰਜਾਬ ਦੇ 30% ਲੋਕ ਜਿਹੜੇ ਦਲਿਤ ਕਰਕੇ ਜਾਣੇ ਜਾਂਦੇ ਹਨ, ਉਨ੍ਹਾਂ ਦੀ ਰੋਜ਼ੀ-ਰੋਟੀ ਦੇ ਮਸਲੇ ਤੇ ਗੱਲ ਕਰਨੀ ਚਾਹੁੰਦਾ ਹਾਂ। ਰੋਜ਼ੀ-ਰੋਟੀ ਦੇ ਪੱਕੇ ਸਾਧਨ ਉਨ੍ਹਾਂ ਦੇ ਬਾਕੀ ਸਮਾਜ ਦੇ ਲੋਕਾਂ ਦੀ ਤਰ੍ਹਾਂ ਨਹੀਂ ਹਨ। ਉਨ੍ਹਾਂ ਕੋਲ ਜਾਂ ਤਾਂ ਨੌਕਰੀਆਂ ਹਨ ਜਾਂ ਦਿਹਾੜੀ ਹੈ। ਇਹ ਬਹੁਤ ਅਹਿਮ ਮਸਲਾ ਹੈ। ਪੰਜਾਬ ਸਰਕਾਰ ਨੇ ਬੜੇ ਵੱਡੇ ਉੱਚੇ ਵਾਅਦੇ ਕੀਤੇ ਹਨ, ਇਹ ਕਹਿੰਦੇ ਹਨ ਕਿ ਦਲਿਤਾਂ ਲਈ ਅਸੀਂ ਇਹ ਕੁਝ ਕੀਤਾ ਹੈ। ਇੱਕ ਮੂੰਹੋਂ ਬੋਲਦੀ ਤਸਵੀਰ ਹੈ ਸਾਡੇ ਹਲਕੇ ਦੇ ਨਾਲ ਦਾ ਪਿੰਡ ਹੈ ਸੇਵੇਵਾਲਾ। ਸੇਵੇਵਾਲਾ ਵਿੱਚ ਪੜ੍ਹੀਆਂ ਲਿਖੀਆਂ, ਪਲੱਸ ਟੂ ਤੋਂ ਹਾਇਰ ਐਜੂਕੇਸ਼ਨ ਦੀਆਂ ਬੱਚੀਆਂ, ਅੱਜ ਮਚਦੀ ਧੁੱਪ ਦੇ ਵਿੱਚ, ਇੰਨੀ ਸਕਾਰਚਿੰਗ ਹੀਟ ਦੇ ਵਿੱਚ, ਉਬਲਦੇ ਪਾਣੀ ਦੇ ਵਿੱਚ ਕਿਉਂਕਿ ਅੱਜ ਕੱਲ੍ਹ ਪਾਣੀ ਬਹੁਤ ਤਪਿਆ ਹੋਇਆ ਹੈ, ਉਥੇ ਪੈਡੀ ਲਾਉਣ ਦੇ ਲਈ ਮਜਬੂਰ ਹਨ ਜਿੱਥੇ ਕਿ ਉਨ੍ਹਾਂ ਨੇ ਆਪਣੀ ਰੋਜ਼ੀ-ਰੋਟੀ ਕਮਾਉਣ ਦਾ ਇੰਤਜ਼ਾਮ ਕਰਨਾ ਹੈ। ਉਹ ਝੋਨਾ ਲਾਉਣ ਦੇ ਲਈ ਮਜਬੂਰ ਹਨ। ਹਾਊਸ ਵਿੱਚ ਮੈਂ ਤੁਹਾਡਾ ਜ਼ਿਆਦਾ ਸਮਾਂ ਨਹੀਂ ਲੈਣਾ, ਕਿਉਂਕਿ ਇਥੇ ਕਿਹਾ ਗਿਆ ਹੈ ਕਿ ਜ਼ੀਰੋ ਆਵਰ ਵਿੱਚ ਭਾਸ਼ਣ ਨਹੀਂ ਕਰਨੇ .......(ਵਿਘਨ)......... ਪਹਿਲਾਂ ਮੈਨੂੰ ਇਹ ਦੱਸੋ ਕਿ ਜਿਨ੍ਹਾਂ ਦੇ ਨਾਲ ਆਪਾਂ ਵਾਅਦੇ ਕਰਦੇ ਹਾਂ, ਉਨ੍ਹਾਂ ਦੇ ਵਾਸਤੇ ਕੀ ਕਰਦੇ ਹਾਂ ? .........(ਵਿਘਨ).......... (ਟਰੇਜ਼ਰੀ ਬੈਂਚਾਂ ਵੱਲ ਇਸ਼ਾਰਾ) ਯਾਰ ਤੁਸੀਂ ਹਰੇਕ ਨੂੰ ਉੱਚੀ-ਉੱਚੀ ਬੋਲ ਕੇ ਡਰਾਉਣ ਦੀਆਂ ਗੱਲਾਂ ਕਰਦੇ ਹੋ। ਪੰਜਾਬ ਵਿੱਚ ਰਿਜ਼ਰਵੇਸ਼ਨ ਪਾਲਿਸੀ ਬਣੀ ਹੈ..........(ਵਿਘਨ)..........

**ਮਾਨਯੋਗ ਸਪੀਕਰ** : ਭੱਟੀ ਸਾਹਿਬ, ਤੁਸੀਂ ਕਹਿਣਾ ਕੀ ਚਾਹੁੰਦੇ ਹੋ ? ਇਹ ਵੇਗ ਕੁਐਸਚਨ ਹੈ, ਬਿਲਕੁਲ ਵੇਗ ਕੁਐਸਚਨ ਹੈ। ........... ਨਹੀਂ ਨਹੀਂ .............।

**ਸਰਦਾਰ ਅਜਾਇਬ ਸਿੰਘ ਭੱਟੀ** : ਸਪੀਕਰ ਸਾਹਿਬ, ਦੇਖੋ ਸੁਣਨ ਦਾ ਮਾਦਾ ਹੋਣਾ ਚਾਹੀਦਾ ਹੈ। ਪੰਜਾਬ ਦੇ ਵਿੱਚ ਐਡਵੋਕੇਟ ਜਨਰਲ ਦੇ ਦਫ਼ਤਰ ਵਿੱਚ ਲਾਅ ਅਫ਼ਸਰ ਰੱਖੇ ਹਨ। 168 ਬੰਦੇ ਰੱਖੇ ਹਨ। ਪੰਜਾਬ ਦੇ ਵਿੱਚ 25% ਰਿਜ਼ਰਵੇਸ਼ਨ ਦੀ ਪਾਲਿਸੀ ਹੈ। ਉਸਦੇ ਵਿੱਚੋਂ ਪੰਜਾਬ ਸਰਕਾਰ ਦੇ 9 ਬੰਦਿਆਂ ਤੋਂ ਘੱਟ ਸ਼ਡਿਊਲਡ ਕਾਸਟ ਬੰਦਿਆਂ ਨੂੰ ਰੱਖਿਆ ਹੈ। ਬਾਕੀ ਬੰਦੇ ਆਪਣੀ ਮਨਮਰਜ਼ੀ ਦੇ ਨਾਲ, ਜਿਸ ਨੂੰ ਮਰਜ਼ੀ ਰੱਖ ਲਿਆ। ਬਾਕੀ ਗਰੀਬ ਬੰਦੇ ਕਿੱਥੇ ਜਾਣ ? ਦੂਜੀ ਗੱਲ ਪੰਜਾਬ ਸਰਕਾਰ ਨੇ ਬੜੀਆਂ ਪਾਲਿਸੀਆਂ ਬਣਾਈਆਂ.........

**ਮਾਨਯੋਗ ਸਪੀਕਰ** : ਤੁਹਾਡਾ ਪੁਆਇੰਟ ਆ ਗਿਆ ਹੈ। ਹੁਣ ਹੋਰ ਨਹੀਂ।

**ਸਰਦਾਰ ਅਜਾਇਬ ਸਿੰਘ ਭੱਟੀ** : ਮੈਂ ਤੁਹਾਡੀ ਪਾਲਿਸੀਆਂ ਦੀ ਡਿਟੇਲ ਆਪਣੇ ਨਾਲ ਲੈ ਕੇ ਆਇਆ ਹਾਂ। ਪਿਛਲੇ 11-12 ਸਾਲਾਂ ਦੇ ਵਿੱਚ ਜਾਂ ਤਾਂ ਕੋਈ ਪੈਸਾ ਹੀ ਨਹੀਂ ਦਿੱਤਾ ਗਿਆ, ਇਕ ਪੈਸਾ ਵੀ ਜਾਰੀ ਨਹੀਂ ਕੀਤਾ ਗਿਆ ਜਾਂ ਬਹੁਤ ਹੀ ਘੱਟ ਪੈਸਾ ਦੇ ਕੇ ਉਨ੍ਹਾਂ ਨੂੰ ਟਿਕਾਇਆ ਗਿਆ, 85ਵੀਂ ਅਮੈਂਡਮੈਂਟ...........

(ਇਸ ਸਮੇਂ ਸਰਦਾਰ ਅਜਾਇਬ ਸਿੰਘ ਭੱਟੀ ਦਾ ਮਾਈਕ ਬੰਦ ਕਰ ਦਿੱਤਾ ਗਿਆ।)

**ਮਾਨਯੋਗ ਸਪੀਕਰ** : ਅੱਗੇ ਤੁਸੀਂ ਆਪਣੇ ਲੈਕਚਰ ਦੇ ਵਿੱਚ ਬੜੀ ਵਾਰੀ ਇਹ ਕਹਿ ਲਿਆ ਹੈ। ਸੁੰਦਰ ਸ਼ਾਮ ਅਰੋੜਾ ਜੀ।

**ਸ਼੍ਰੀ ਸੁੰਦਰ ਸ਼ਾਮ ਅਰੋੜਾ** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ। ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਦਾ ਹੁਸ਼ਿਆਰਪੁਰ ਦੇ ਬੱਚਿਆਂ ਦੀ ਜਿਹੜੀ ਬਹੁਤ ਵੱਡੀ ਪਰਾਬਲਮ ਹੈ, ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ। ਦੋ-ਤਿੰਨ ਦਿਨ ਪਹਿਲਾਂ ਅਖ਼ਬਾਰਾਂ ਦੇ ਵਿੱਚ ਪੰਜਾਬ ਦੇ ਲਿਟਰੇਸੀ ਰੇਟ ਦਿੱਤੇ ਗਏ। ਜਿੱਥੋਂ ਤੱਕ ਹੁਸ਼ਿਆਰਪੁਰ ਦਾ ਸਬੰਧ ਸੀ, ਉਥੇ ਲੜਕੀਆਂ ਦਾ ਲਿਟਰੇਸੀ ਰੇਟ 87.4% ਸੀ ਅਤੇ ਜੋ ਲੜਕੇ ਅਤੇ ਲੜਕੀਆਂ ਦੀ ਰੇਸ਼ੋ ਹੈ, ਉਹ 935 ਦੇ ਕਰੀਬ ਹੈ, ਜਿਹੜੀ ਕਿ ਬਹੁਤ ਸਾਰੇ ਜ਼ਿਲ੍ਹਿਆਂ ਤੋਂ ਉਪਰ ਹੈ। ........(ਵਿਘਨ)..........ਸਪੀਕਰ ਸਾਹਿਬ, ਮੈਂ ਹੁਸ਼ਿਆਰਪੁਰ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਪਿੱਛੇ ਜਿਹੇ ਯੂ.ਪੀ.ਐਸ.ਸੀ. ਦੇ ਆਈ.ਏ.ਐਸ. ਦੇ ਰਿਜ਼ਲਟ ਆਏ ਤਾਂ ਉਨ੍ਹਾਂ ਵਿੱਚ ਹੁਸ਼ਿਆਰਪੁਰ ਦੀ ਲੜਕੀ ਨੇ ਹਿੰਦੁਸਤਾਨ ਦੇ ਵਿੱਚ ਦੂਸਰਾ ਸਥਾਨ ਪ੍ਰਾਪਤ ਕੀਤਾ। ਪੰਜਾਬ ਦਾ ਨਾਂ ਰੋਸ਼ਨ ਕੀਤਾ। ਹੁਸ਼ਿਆਰਪੁਰ ਦੀ ਲੜਕੀ ਰੁਕਮਣੀ ਰਿਆਣ ਨੇ.............

**ਮਾਨਯੋਗ ਸਪੀਕਰ** : ਤੁਸੀਂ ਕਹਿਣਾ ਕੀ ਚਾਹੁੰਦੇ ਹੋ ?

**ਸ਼੍ਰੀ ਸੁੰਦਰ ਸ਼ਾਮ ਅਰੋੜਾ** : ਸਪੀਕਰ ਸਾਹਿਬ, ਹੁਸ਼ਿਆਰਪੁਰ ਦੀਆਂ ਲੜਕੀਆਂ ਕੋਈ ਵੀ ਫੀਲਡ ਹੋਵੇ, ਚਾਹੇ ਐਜੂਕੇਸ਼ਨ ਦੀ ਗੱਲ ਹੋਵੇ, ਉਹ ਹਰ ਫੀਲਡ ਵਿੱਚ ਅੱਗੇ ਆਉਂਦੀਆਂ ਹਨ। ਕੀ ਮੁੱਖ ਮੰਤਰੀ ਸਾਹਿਬ ਉਥੇ ਲੜਕੀਆਂ ਦਾ ਕੋਈ ਕਾਲਜ ਦੇਣਗੇ ?

**ਮਾਨਯੋਗ ਸਪੀਕਰ** : ਨਹੀਂ ਜੀ, ਇਹ ਪੁਆਇੰਟ ਪਹਿਲਾਂ ਬੜੀ ਵਾਰੀ ਆ ਗਿਆ ਹੈ। ...........(ਵਿਘਨ)..........

**ਸਰਦਾਰ ਤੋਤਾ ਸਿੰਘ** : ਸਪੀਕਰ ਸਾਹਿਬ, ਮੈਂ ਇਕ ਮਿੰਟ ਹੀ ਬੋਲਣਾ ਹੈ। ਮਾਨਯੋਗ ਸਪੀਕਰ ਸਾਹਿਬ, ਮੈਂ ਬਹੁਤ (ਵਿਘਨ) ਸਾਰਿਆਂ ਦੇ ਹਿੱਤਾਂ ਦੀ ਗੱਲ ਕਹਿਣੀ ਚਾਹੁੰਦਾ ਹਾਂ ਜਿਹੜੀ ਕਿ ਸਾਰਿਆਂ ਨਾਲ ਸਬੰਧ ਰੱਖਦੀ ਹੈ ਅਤੇ ਬੜੀ ਮਹੱਤਤਾ ਵਾਲੀ ਗੱਲ ਹੈ। ਸਾਰੇ ਰੂਲਿੰਗ ਪਾਰਟੀ ਅਤੇ ਆਪੋਜੀਸ਼ਨ ਵਾਲੇ ਇਸ ਬਾਰੇ ਬੜੇ ਚਿੰਤਤ ਹਨ। ਮੈਂ ਬੜੇ ਚਿਰਾਂ ਤੋਂ ਦੇਖ ਰਿਹਾ ਹਾਂ ਕਿ ਨਸ਼ੇ ਘਟਣੇ ਚਾਹੀਦੇ ਹਨ ਅਤੇ ਨਸ਼ਾ ਰਹਿਤ ਸਮਾਜ ਹੋਣਾ ਚਾਹੀਦਾ ਹੈ। ਹਾਊਸ ਤੋਂ ਬਾਹਰ ਵੀ ਫੀਲਡ ਵਿੱਚ ਨਸ਼ਾ ਰਹਿਤ ਕੈਂਪ ਲਗਦੇ ਹਨ ਔਰ ਉਸਦਾ ਫੀਤਾ ਕੌਣ ਕੱਟਦਾ ਹੁੰਦਾ ਹੈ ਜਿਹੜਾ ਆਪ ਨਸ਼ੇ ਦਾ ਸੇਵਨ ਕਰਦਾ ਹੁੰਦਾ ਹੈ। ਮੈਂ ਇਹ ਦੇਖਿਆ ਹੈ। ਜੇਕਰ ਆਪਾਂ ਸਹੀ ਮਾਅਨਿਆਂ ਵਿੱਚ ਨਸ਼ਾ ਹਟਾਉਣਾ ਚਾਹੁੰਦੇ ਹਾਂ। ਭੁਲੇਖਾ ਕੱਢ ਦਿਉ, ਕੋਈ ਰਾਜ ਆ ਜਾਵੇ, ਨਸ਼ਾ ਨਹੀਂ ਹਟਾ ਸਕਦਾ। ਜੇ ਖਿਡਾਰੀਆਂ ਦੇ ਉਤੇ ਡਰੱਗ ਟੈਸਟ ਲਾਗੂ ਕਰ ਦਿੱਤਾ ਗਿਆ ਤਾਂ ਉਸਦਾ ਇੰਨਾ ਫਾਇਦਾ ਹੋ ਗਿਆ ਕਿ ਪਹਿਲਾਂ ਸਾਰੇ ਖਿਡਾਰੀ ਨਸ਼ੇ ਵਿੱਚ ਪੈ ਗਏ ਸਨ, ਪਰ ਹੁਣ ਖਿਡਾਰੀਆਂ ਨੂੰ ਪਤਾ ਲੱਗ ਗਿਆ ਕਿ ਅਸੀਂ ਨੈਸ਼ਨਲ ਪੱਧਰ ਤੇ ਨਹੀਂ ਜਾ ਸਕਦੇ ਕਿਉਂਕਿ ਸਾਡਾ ਟੈਸਟ ਹੋਏਗਾ। ਇਸ ਨਾਲ ਇੰਟਰਨੈਸ਼ਨਲ ਪੱਧਰ ਤੇ ਖਿਡਾਰੀਆਂ ਦੀ ਬੜੀ ਚੰਗੀ ਕੁਆਲਟੀ ਆ ਰਹੀ ਹੈ। ਇਹ ਸਾਡੇ ਤੇ ਵੀ ਲਾਗੂ ਹੋਣਾ ਚਾਹੀਦਾ ਹੈ ਕਿ ਜਿਸ ਨ ਵੀ ਇਲੈਕਸ਼ਨ ਲੜਨੀ ਹੈ, ਚਾਹੇ ਉਹ ਕਿਸੇ ਵੀ ਕਿਸਮ ਦੀ ਇਲੈਕਸ਼ਨ ਹੋਵੇ, ਉਸ ਦਾ ਡਰੱਗ ਟੈਸਟ ਲਿਆ ਜਾਵੇਗਾ। (ਆਪੋਜੀਸ਼ਨ ਵੱਲੋਂ ਜ਼ੋਰਦਾਰ ਥੰਪਿੰਗ) ..........(ਸ਼ੋਰ)..........(ਵਿਘਨ)

**ਸ਼੍ਰੀ ਮੁਹੰਮਦ ਸਦੀਕ** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਉਸ ਇਤਿਹਾਸਕ ਪਿੰਡ ਦਾ ਰਹਿਣ ਵਾਲਾ ਹਾਂ ਜਿਥੇ ਕਿ ਬਾਹਰਲੇ ਹਮਲਾਵਰਾਂ ਅਤੇ ਸਿੱਖਾਂ ਦੀ ਇਤਿਹਾਸਕ ਜੰਗ ਹੋਈ ਸੀ ਅਤੇ ਉਸ ਜੰਗ ਵਿੱਚ 40,000 ਸਿੱਖ ਸ਼ਹੀਦ ਹੋਏ ਸਨ। ਮੇਰੇ ਕਹਿਣ ਦਾ ਭਾਵ ਹੈ ਉਸ ਇਤਿਹਾਸਕ ਘਟਨਾ ਨੂੰ ਵੱਡਾ ਘੱਲੂਘਾਰਾ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਮੈਂ ਉਸ ਪਿੰਡ ਦਾ ਰਹਿਣ ਵਾਲਾ ਹਾਂ। ਪਿਛਲੇ ਤੋਂ ਪਿਛਲੇ ਸਾਲ ਮਿਤੀ 19.10.10 ਨੂੰ ਡਿਪਟੀ ਮੁੱਖ ਮੰਤਰੀ, ਸਰਦਾਰ ਸੁਖਬੀਰ ਸਿੰਘ ਬਾਦਲ ਜੀ ਨੇ ਉਥੇ ਇਕ ਐਲਾਨ ਕੀਤਾ ਸੀ ਕਿ ਅਸੀਂ ਪੰਜਾਬ ਵਿੱਚ ਤਿੰਨ ਯਾਦਗਾਰਾਂ ਬਣਾਵਾਂਗੇ। ਭਾਵ.............

**ਮਾਨਯੋਗ ਸਪੀਕਰ** : ਸਦੀਕ ਜੀ, ਮੈਂ ਤੁਹਾਨੂੰ ਅਲਾਓ ਤਾਂ ਕਰ ਦਿੱਤਾ ਹੈ ਪਰ ਕੋਈ ਕਰੰਟ ਮਸਲਾ ਹੋਣਾ ਚਾਹੀਦਾ ਹੈ।

**ਸ਼੍ਰੀ ਮੁਹੰਮਦ ਸਦੀਕ** : ਸਪੀਕਰ ਸਾਹਿਬ, ਕਰੰਟ ਮਸਲਾ ਹੀ ਹੈ ਜੀ। ਮੈਂ ਪਹਿਲੀ ਵਾਰ ਇਸ ਸਦਨ ਵਿੱਚ ਚੁਣ ਕੇ ਆਇਆ ਹਾਂ.........(ਸ਼ੋਰ)........(ਵਿਘਨ)...... ਇਸ ਲਈ ਜੇਕਰ ਕੋਈ ਗਲਤੀ ਹੋਵੇ ਤਾਂ ਮੈਂ ਮੁਆਫੀ ਮੰਗਦਾ ਹਾਂ। ਡਿਪਟੀ ਮੁੱਖ ਮੰਤਰੀ, ਸਰਦਾਰ ਸੁਖਬੀਰ ਸਿੰਘ ਬਾਦਲ ਨੇ ਅਨਾਊਂਸ ਕੀਤਾ ਸੀ ਕਿ ਅਸੀਂ ਤਿੰਨ ਯਾਦਗਾਰਾਂ ਬਣਾ ਰਹੇ ਹਾਂ। ਕੁੱਪ ਕਲਾਂ, ਚੱਪੜਚਿੜੀ ਅਤੇ ਕਾਹਨੂੰਵਾਨ। ਕੁੱਪ ਕਲਾਂ ਵਾਸਤੇ ਉਨ੍ਹਾਂ ਇਕ ਵਾਇਦਾ ਕੀਤਾ ਸੀ ਕਿ ਉਥੇ ਲੜਕੀਆਂ ਦਾ ਕਾਲਜ ਖੋਲ੍ਹਿਆ ਜਾਵੇਗਾ। ਜਦੋਂ ਇਹ ਵਾਇਦਾ ਕੀਤਾ ਸੀ, ਉਸ ਵੇਲੇ ਸਰਦਾਰ ਇਕਬਾਲ ਸਿੰਘ ਝੂੰਦਾਂ ਜੋ ਇਸ ਵੇਲੇ ਸੱਤਾਧਾਰੀ ਪਾਰਟੀ ਦੇ ਐਮ.ਐਲ.ਏ. ਹਨ, ਵੀ ਹਾਜ਼ਰ ਸਨ। ਮੈਂ ਸਿਰਫ ਇੰਨਾ ਹੀ ਪੁੱਛਣਾ ਚਾਹੁੰਦਾ ਹਾਂ ਕਿ ਇਸ ਵੇਲੇ ਡਿਪਟੀ ਮੁੱਖ ਮੰਤਰੀ, ਸਰਦਾਰ ਸੁਖਬੀਰ ਸਿੰਘ ਬਾਦਲ ਤਾਂ ਬੈਠੇ ਨਹੀਂ ਹਨ ਪਰ ਐਮ.ਐਲ.ਏ. ਸਾਹਿਬ ਬੈਠੇ ਹਨ। ਮੈਂ ਕੇਵਲ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਉਸ ਕਾਲਜ ਵਾਸਤੇ ਹੁਣ ਤੱਕ ਕੀ ਕੀਤਾ ਹੈ ਜਾਂ ਕਦੋਂ ਹੋਵੇਗਾ.........(ਸ਼ੋਰ)......(ਵਿਘਨ)......

**ਮੁੱਖ ਮੰਤਰੀ** : ਸਪੀਕਰ ਸਾਹਿਬ, ਜ਼ੀਰੋ ਆਵਰ ਵਿੱਚ ਕੁਝ ਵੀ ਹੋ ਸਕਦਾ ਹੈ। ਮੈਂ ਇਕ ਬੇਨਤੀ ਕਰਦਾ ਹਾਂ ਕਿ ਕੀ ਮੁਹੰਮਦ ਸਦੀਕ ਜੀ ਕੋਲੋਂ ਕੋਈ ਗਾਣਾ ਵੀ ਸੁਣਿਆ ਜਾ ਸਕਦਾ ਹੈ ?

(ਸਾਰੇ ਸਦਨ ਵਿੱਚ ਜ਼ੋਰਦਾਰ ਹਾਸਾ ਅਤੇ ਥੰਪਿੰਗ)

**ਮਾਨਯੋਗ ਸਪੀਕਰ** : ਚਲੋ, ਸੁਣਾ ਦਿਉ ਜੀ।.......(ਸ਼ੋਰ).....(ਵਿਘਨ).... ਪਲੀਜ਼ ਚੁੱਪ ਕਰੋ ਜੀ।

**ਸ਼੍ਰੀ ਮੁਹੰਮਦ ਸਦੀਕ** : ਸਪੀਕਰ ਸਾਹਿਬ, ਪੰਜਾਬ ਦੇ ਹਰਮਨ ਪਿਆਰੇ ਮੁੱਖ ਮੰਤਰੀ ਜੀ ਗਰੀਬਾਂ ਦੇ ਮਸੀਹੇ ਵੀ ਹਨ ਅਤੇ ਇਸ ਗੱਲ ਲਈ ਮਸ਼ਹੂਰ ਹਨ ਕਿ ਜਿਹੜਾ ਵੀ ਉਨ੍ਹਾਂ ਦੇ ਦਰ ਤੇ ਜਾਂਦਾ ਹੈ, ਝੋਲੀਆਂ ਭਰ ਕੇ ਲਿਆਉਂਦਾ ਹੈ। ਉਨ੍ਹਾਂ ਨੇ ਹੁਕਮ ਕੀਤਾ ਹੈ ਕਿ ਇਕ ਗੀਤ ਸੁਣਾਇਆ ਜਾਵੇ। .........(ਹਾਸਾ.....ਸ਼ੋਰ......) ਸਪੀਕਰ ਸਾਹਿਬ, ਮੈਂ ਬੜਾ ਖੁਸ਼ਕਿਸਮਤ ਹਾਂ ਖਾਸ ਕਰਕੇ ਸਭ ਤੋਂ ਪਹਿਲਾਂ ਮੈਂ ਉਨ੍ਹਾਂ ਲੋਕਾਂ ਦਾ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਕਿ ਮੈਨੂੰ ਇਸ ਸਦਨ ਵਿੱਚ ਸ਼ਾਮਲ ਕਰਨ ਲਈ ਚੁਣ ਕੇ ਭੇਜਿਆ ਹੈ। ਮੇਰਾ ਮਤਲਬ ਹੈ ਕਿ ਭਦੌੜ ਹਲਕੇ ਦੇ ਸਾਰੇ ਲੋਕਾਂ ਦਾ ਬਹੁਤ-ਬਹੁਤ ਧੰਨਵਾਦ। ਮੈਂ ਇਥੇ ਬੈਠ ਕੇ ਆਪਣੇ ਆਪ ਨੂੰ ਇੰਨਾ ਵੱਡਾ ਵਡਭਾਗੀ ਸਮਝਦਾ ਹਾਂ ਕਿ ਕੋਈ ਹੱਦ ਨਹੀਂ...........

**ਮਾਨਯੋਗ ਸਪੀਕਰ** : ਤੁਸੀਂ ਗੀਤ ਸੁਣਾਓ ਜੀ।

**ਸ਼੍ਰੀ ਮੁਹੰਮਦ ਸਦੀਕ** : ਮੈਂ 2-4 ਲਾਈਨਾਂ ਹੀ ਸੁਣਾਵਾਂਗਾ,
ਭਾਰਤ ਹੈ ਇੱਕ ਮੁੰਦਰੀ, ਵਿੱਚ ਨਗ ਪੰਜਾਬ ਦਾ।
ਭਾਰਤ ਹੈ ਇੱਕ ਮੁੰਦਰੀ, ਵਿੱਚ ਨਗ ਪੰਜਾਬ ਦਾ।
(ਉੱਚੀ ਆਵਾਜ਼ ਵਿੱਚ ਹੇਕ ਲਗਾ ਕੇ)
ਭਾਰਤ ਹੈ ਜੇ ਸ਼ਰਾਬ ਤਾਂ ਇਹ ਨਸ਼ਾ ਸ਼ਰਾਬ ਦਾ,
ਭਾਰਤ ਹੈ ਇੱਕ ਮੁੰਦਰੀ..............

ਆਵਣ ਨੂੰ ਤਾਂ ਆਉਂਦੀਆਂ ਹਰ ਇੱਕ ਤੇ ਜਵਾਨੀਆਂ
ਪਰ ਹੋਰ ਹੀ ਹਿਸਾਬ ਹੈ, ਸਾਡੇ ਸ਼ਬਾਬ ਦਾ।
ਭਾਰਤ ਹੈ ਇੱਕ ਮੁੰਦਰੀ..............

ਮਿੱਟ ਜਾਣ ਆਪੇ ਬੋਲੀਆਂ, ਵਰਨਾਂ ਦੇ ਵਿਤਕਰੇ
ਮਰਦਾਨੇ ਵਾਂਗ ਛੇੜੀਏ ਜੇ ਸੁਰ ਰਬਾਬ ਦਾ
ਭਾਰਤ ਹੈ ਇੱਕ ਮੁੰਦਰੀ..............

ਉਠਾਂ ਤੋਂ ਉਠ ਕੇ ਦੇਸ਼ ਦਾ ਮੁਖੜਾ ਸੰਵਾਰੀਏ
ਫਿਰ ਤੋਂ ਪੰਜਾਬ ਸਾਜੀਏ, ਨਾਨਕ ਦੇ ਖ਼ਾਬ ਦਾ
ਭਾਰਤ ਹੈ ਇੱਕ ਮੁੰਦਰੀ.............. (ਧੰਨਵਾਦ ਜੀ)

**ਮਾਨਯੋਗ ਸਪੀਕਰ** : ਸਦੀਕ ਸਾਹਿਬ ਦਾ ਬਹੁਤ-ਬਹੁਤ ਧੰਨਵਾਦ। ਹਾਂ ਜੀ ਝੂੰਦਾਂ ਸਾਹਿਬ, ਆਪਣਾ ਧਿਆਨ ਦਿਵਾਊ ਮਤਾ ਪੇਸ਼ ਕਰੋ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਨਯੋਗ ਸਪੀਕਰ ਸਾਹਿਬ............

**ਮਾਨਯੋਗ ਸਪੀਕਰ** : ਇਕ ਮਿੰਟ ਜੀ, ਇਕ ਮਿੰਟ ਜੀ, ਉਹ ਜਿਹੜਾ ਲਫਜ਼ ** ਆਇਆ ਹੈ, ਉਹ ਕੱਟ ਕੇ ਬਾਹਰਲੇ ਹਮਲਾਵਰ ਕਰ ਦਿੱਤਾ ਜਾਵੇ।

**ਸ਼੍ਰੀ ਦੀਪ ਮਲਹੋਤਰਾ** : ਸਰ, ਜਿਹੜਾ ਵਪਾਰੀਆਂ ਨੂੰ ** ਦਾ ਸ਼ਬਦ ਦੋ ਵਾਰ ਆਇਆ ਹੈ, ਉਹ ਐਕਸਪੰਜ ਹੋਣਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਉਹ ਕੱਟ ਦਿੱਤਾ ਹੈ ਜੀ।

---

**Expunged as ordered by the Chair.

CALL ATTENTION NOTICES UNDER RULE 66

(ਕ੍ਰਮ ਨੰ: 22)

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਅਮਰਗੜ੍ਹ ਵਿਖੇ ਉਸਾਰੀ ਅਧੀਨ ਸਰਕਾਰੀ ਕਾਲਜ ਦੀ ਬਿਲਡਿੰਗ ਤਕਰੀਬਨ ਮੁਕੰਮਲ ਹੋ ਗਈ ਹੈ ਅਤੇ ਕਾਲਜ ਦੀਆਂ ਕਲਾਸਾਂ ਜੁਲਾਈ ਤੋਂ ਸ਼ੁਰੂ ਹੋ ਸਕਦੀਆਂ ਹਨ। ਕੀ ਮੰਤਰੀ ਜੀ ਧਿਆਨ ਦੇ ਕੇ ਇਹ ਕਾਲਜ ਦੀਆਂ ਕਲਾਸਾਂ ਇਸੇ ਸਾਲ ਸ਼ੁਰੂ ਕਰਵਾ ਕੇ ਗਰੀਬ ਬੱਚਿਆਂ ਨੂੰ ਉਚੇਰੀ ਵਿੱਦਿਆ ਦੀ ਸਹੂਲਤ ਇਸ ਪੇਂਡੂ ਖੇਤਰ ਵਿੱਚ ਪ੍ਰਦਾਨ ਕਰਵਾਉਣਗੇ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ)** : ਸਪੀਕਰ ਸਾਹਿਬ, ਅਮਰਗੜ੍ਹ, ਸੰਗਰੂਰ ਵਿਖੇ ਕੋਈ ਵੀ ਪ੍ਰਾਈਵੇਟ ਜਾਂ ਸਰਕਾਰੀ ਡਿਗਰੀ ਕਾਲਜ ਨਹੀਂ ਹੈ। ਇਸ ਲਈ ਸਰਕਾਰ ਨੇ ਅਮਰਗੜ੍ਹ ਵਿਖੇ ਸਰਕਾਰੀ ਕਾਲਜ ਖੋਲ੍ਹਣ ਦਾ ਫੈਸਲਾ ਕੀਤਾ ਅਤੇ ਪੰਜਾਬ ਸਰਕਾਰ, ਉਚੇਰੀ ਸਿੱਖਿਆ ਵਿਭਾਗ ਨੇ 2011 ਵਿੱਚ ਕਾਲਜ ਦੀ ਇਮਾਰਤ ਲਈ ਉਸਾਰੀ ਲਈ 11,92,71,000/- ਰੁਪਏ ਦੀ ਪ੍ਰਵਾਨਗੀ ਦਿੱਤੀ ਸੀ, ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ), ਪੰਜਾਬ ਨੂੰ ਜਾਰੀ ਕੀਤੀ ਸੀ। ਇਸ ਕਾਲਜ ਦੀ ਉਸਾਰੀ ਤੇ ਲਗਭਗ 8 ਕਰੋੜ ਰੁਪਏ ਜਾਰੀ ਹੋ ਚੁੱਕੇ ਹਨ ਅਤੇ ਕਾਲਜ ਦੀ ਉਸਾਰੀ ਦਾ 70% ਕੰਮ ਮੁਕੰਮਲ ਹੋ ਚੁੱਕਿਆ ਹੈ। ਕਾਲਜ ਦੇ ਪ੍ਰਸ਼ਾਸਕੀ ਬਲਾਕ ਅਤੇ ਸਾਇੰਸ ਬਲਾਕ ਤਿਆਰ ਹੋ ਚੁੱਕੇ ਹਨ। ਇਨਫਰਮੇਸ਼ਨ, ਕਮਿਊਨੀਕੇਸ਼ਨ ਅਤੇ ਟੈਕਨਾਲੋਜੀ, ਆਈ.ਸੀ.ਟੀ. ਬਲਾਕ, ਇਤਿਹਾਸ ਬਲਾਕ ਲਗਭਗ 70% ਪੂਰੇ ਹੋ ਚੁੱਕੇ ਹਨ। ਕਾਲਜ ਦੀ ਬਾਕੀ ਰਹਿੰਦੀ ਇਮਾਰਤ ਫੰਡ ਪ੍ਰਾਪਤ ਹੋਣ ਤੇ ਸਾਲ 2012-13 ਦੌਰਾਨ ਮੁਕੰਮਲ ਹੋਣ ਦੀ ਆਸ ਹੈ। ਇਸ ਕਾਲਜ ਦੇ ਪ੍ਰਸ਼ਾਸਕੀ ਬਲਾਕ ਅਤੇ ਸਾਇੰਸ ਬਲਾਕ ਵਿੱਚ ਹਾਲ ਦੀ ਘੜੀ ਜੁਲਾਈ, 2012 ਤੋਂ ਬੀ.ਏ. ਕੋਰਸ ਸ਼ੁਰੂ ਕਰਨ ਦੇ ਉਪਰਾਲੇ ਕੀਤੇ ਜਾ ਰਹੇ ਹਨ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਨਯੋਗ ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਤਾਂ ਸਾਡੇ ਸਤਿਕਾਰਯੋਗ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦਾ ਤਹਿ ਦਿਲੋਂ ਸ਼ੁਕਰਗੁਜ਼ਾਰ ਹਾਂ, ਆਪਣੇ ਵੱਲੋਂ ਵੀ ਅਤੇ ਆਪਣੇ ਇਲਾਕੇ ਵੱਲੋਂ ਵੀ। ਸਾਡੇ ਪੇਂਡੂ ਇਲਾਕੇ ਤੇ ਇਨ੍ਹਾਂ ਨੇ ਪਰਉਪਕਾਰ ਕੀਤਾ ਅਤੇ ਸਾਡੇ ਪੇਂਡੂ ਖੇਤਰ ਦਾ ਇਹ ਬਹੁਤ ਹੀ ਹਾਣੀ ਕਾਲਜ ਹੈ। ਇਸ ਵਿੱਚ ਹਰ ਕਿਸਮ ਦੀਆਂ ਕਲਾਸਾਂ ਬੀ.ਏ., ਐਮ.ਏ., ਐਮ.ਐਸ.ਸੀ., ਬੀ.ਐਸ.ਸੀ., ਐਮ.ਬੀ.ਏ., ਬੀ.ਸੀ.ਏ., ਐਮ.ਸੀ.ਏ. ਲੈਵਲ ਦੇ ਕੋਰਸ ਉਪਲਬਧ ਕਰਵਾ ਕੇ,

ਕਾਲਜ ਦੀ ਬਿਲਡਿੰਗ ਜਿਹੜੀ ਹੈ, ਉਹ ਇਕ ਰਿਕਾਰਡ ਸਮੇਂ ਦੇ ਵਿੱਚ ਤਿਆਰ ਕਰਵਾ ਕੇ, ਉਸ ਕਾਲਜ ਨੂੰ ਤਿਆਰ ਕਰਵਾਇਆ। ਮੈਂ ਇਨ੍ਹਾਂ ਦਾ ਆਪਣੇ ਵੱਲੋਂ ਅਤੇ ਸਮੁੱਚੇ ਹਲਕੇ ਵੱਲੋਂ ਪਹਿਲਾਂ ਤਾਂ ਕੋਟਾਨਿ-ਕੋਟਿ ਧੰਨਵਾਦ ਕਰਦਾ ਹਾਂ। ਦੂਸਰਾ, ਸਿੱਖਿਆ ਮੰਤਰੀ ਜੀ ਨੇ ਜਿਹੜਾ ਜਵਾਬ ਦਿੱਤਾ ਹੈ ਮੇਰੀ ਬੇਨਤੀ ਹੈ ਕਿ ਤਕਰੀਬਨ ਬਿਲਡਿੰਗ ਮੁਕੰਮਲ ਹੋ ਚੁੱਕੀ ਹੈ। ਜੋ ਸਾਇੰਸ ਬਲਾਕ ਹੈ, ਉਹ ਸਾਰਾ ਬਲਾਕ ਮੁਕੰਮਲ ਹੋ ਗਿਆ ਹੈ। ਐਡਮਨਿਸਟਰੇਸ਼ਨ ਬਲਾਕ ਵੀ ਮੁਕੰਮਲ ਹੋ ਗਿਆ ਹੈ। ਆਰਟਸ ਬਲਾਕ ਵੀ ਤਕਰੀਬਨ ਤਿਆਰ ਹੈ। ਬਸ ਮਹੀਨੇ ਦੇ ਅੰਦਰ-ਅੰਦਰ ਉਸਦੇ ਨਿੱਕੇ-ਮੋਟੇ ਕੰਮ ਵੀ ਮੁਕੰਮਲ ਹੋ ਜਾਣਗੇ, ਜਦੋਂ ਤੱਕ ਕਲਾਸਾਂ ਸ਼ੁਰੂ ਹੋਣੀਆਂ ਹਨ। ਮੇਰੀ ਗੁਜਾਰਿਸ਼ ਹੈ ਕਿ ਕੋਸ਼ਿਸ਼ ਦੀ ਬਜਾਏ ਇਸ ਨੂੰ ਹਕੀਕਤ ਵਿੱਚ ਬਦਲ ਦਿੱਤਾ ਜਾਵੇ। ਕਲਾਸਾਂ ਸ਼ੁਰੂ ਕੀਤੀਆਂ ਜਾ ਸਕਦੀਆਂ ਹਨ, ਇਹ ਜ਼ਰੂਰ ਸ਼ੁਰੂ ਕਰਵਾ ਦਿੱਤੀਆਂ ਜਾਣ। ਤੁਹਾਡੀ ਕਿਰਪਾ ਨਾਲ ਅਗਲੇ ਸਾਲ ਤਾਂ ਸ਼ੁਰੂ ਹੋ ਹੀ ਜਾਣੀਆਂ ਹਨ। ਜੇ ਇਸੇ ਸਾਲ ਹੀ ਇਹ ਸਹੂਲਤ ਗਰੀਬ ਬੱਚਿਆਂ ਨੂੰ ਮਿਲ ਜਾਵੇ ਤਾਂ ਤੁਹਾਡਾ ਬੜਾ ਪਰਉਪਕਾਰ ਹੋਵੇਗਾ। ਮਾਨਯੋਗ ਸਿੱਖਿਆ ਮੰਤਰੀ ਜੀ ਜ਼ਰੂਰ ਕਿਰਪਾ ਕਰਕੇ ਇਹ ਸ਼ੁਰੂ ਕਰਵਾ ਦੇਣ ਕਿਉਂਕਿ ਬਾਦਲ ਸਾਹਿਬ ਨੇ ਸਾਡੇ ਤੇ ਬਹੁਤ ਕਿਰਪਾ ਕੀਤੀ ਹੈ, ਮੈਂ ਬੜਾ ਧੰਨਵਾਦੀ ਹੋਵਾਂਗਾ।

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਗੱਲ ਕਹੀ ਹੈ, ਇਹ ਬਹੁਤ ਵਧੀਆ ਹੈ। ਬਾਦਲ ਸਾਹਿਬ ਨੇ ਬਹੁਤ ਹੀ ਵਧੀਆ ਕਾਲਜ ਜਿੱਥੇ ਸਾਰੀਆਂ ਸਹੂਲਤਾਂ ਹੋਣਗੀਆਂ, ਖੋਲ੍ਹਿਆ ਹੈ। ਪਿਛਲੇ ਸਮੇਂ ਵਿੱਚ ਹੋਰ ਵੀ ਪੰਜਾਬ ਵਿੱਚ ਕਾਲਜ ਤਿਆਰ ਕੀਤੇ ਹਨ ਤਾਂ ਕਿ ਸਿੱਖਿਆ ਦਾ ਸੁਧਾਰ ਵਧੀਆ ਹੋ ਸਕੇ। ਮੈਂ ਐਮ.ਐਲ.ਏ. ਜੀ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਫਸਟ ਈਅਰ ਦੀ ਕਲਾਸ ਚਲਾ ਦਿੱਤੀ ਜਾਵੇਗੀ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਬਹੁਤ-ਬਹੁਤ ਧੰਨਵਾਦ।

**(ਕ੍ਰਮ ਨੰ: 28)**

**ਮਾਨਯੋਗ ਸਪੀਕਰ** : ਅਗਲੀ ਕਾਲ ਅਟੈਨਸ਼ਨ। ਸਰਦਾਰ ਬਲਬੀਰ ਸਿੰਘ ਸਿੱਧੂ।

**ਸਰਦਾਰ ਜਗਮੋਹਨ ਸਿੰਘ ਕੰਗ** : ਉਹ ਮੈਨੂੰ ਅਥਾਰਟੀ ਦੇ ਕੇ ਗਏ ਹਨ।

**ਮਾਨਯੋਗ ਸਪੀਕਰ** : ਮੇਰੇ ਕੋਲ ਹਾਲੇ ਤੱਕ ਨਹੀਂ ਪਹੁੰਚੀ। ਨਾਲ ਹੀ ਕਾਲ ਅਟੈਨਸ਼ਨ ਵਿੱਚ ਅਥਾਰਟੀ ਨਹੀਂ ਦਿੱਤੀ ਜਾ ਸਕਦੀ। ਅਗਲੀ ਆਈਟਮ।

---------

## MOTION UNDER RULE 16

**ਮਾਨਯੋਗ ਸਪੀਕਰ** : ਮਾਨਯੋਗ ਮੰਤਰੀ ਜੀ ਪ੍ਰਸਤਾਵ ਪੇਸ਼ ਕਰਨ।

**ਸਿਹਤ ਅਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

---------

## LEGISLATIVE BUSINESS

### 1. THE PUNJAB MUNICIPAL (AMENDMENT) BILL, 2012
*(Replacing Ordinance)*

**ਮਾਨਯੋਗ ਸਪੀਕਰ** : ਹਾਂ ਜੀ, ਮੰਤਰੀ ਜੀ ਬਿਲ ਪੇਸ਼ ਕਰਨ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਚੂਨੀ ਲਾਲ ਭਗਤ)** : ਸ਼੍ਰੀਮਾਨ ਜੀ, ਮੈਂ ਪੰਜਾਬ ਮਿਊਂਸਿਪਲ (ਸੋਧਨਾ) ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮਿਊਂਸਿਪਲ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਮਿਊਂਸਿਪਲ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ। **ਬਹਿਸ, ਜੇਕਰ ਕੋਈ ਹੋਵੇ ?**

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ-ਐਸ.ਸੀ.)** : ਸਪੀਕਰ ਸਾਹਿਬ, ਮੈਂ ਸੋਧਨਾ ਨਾਲ ਤਾਂ ਸਹਿਮਤ ਹਾਂ ਪਰ ਮੇਰੀ ਬੇਨਤੀ ਹੈ ਕਿ ਮੇਰਾ ਹਲਕਾ ਚਮਕੌਰ ਸਾਹਿਬ ਹੈ। ਉਥੇ ਚੁੰਗੀ ਪੈਟਰੋਲ ਤੇ ਡੀਜ਼ਲ ਤੇ ਖ਼ਤਮ ਹੋ ਜਾਵੇਗੀ। ਸਾਨੂੰ ਇਸ ਵਿੱਚ ਕੋਈ ਇਤਰਾਜ਼ ਨਹੀਂ। ਸਰਕਾਰ ਦੀ ਪਾਲਿਸੀ ਬਿਲਕੁਲ ਠੀਕ ਹੈ। ਲੇਕਿਨ ਜਿਹੜਾ ਵੈਟ ਦਾ ਹਿੱਸਾ ਮਿਉਂਸਿਪਲ ਕਮੇਟੀ ਨੂੰ ਆਉਣਾ ਹੈ, ਉਹ ਨਹੀਂ ਆ ਰਿਹਾ ਤੇ ਨਾ ਚੁੰਗੀ ਮਿਲੇਗੀ ਤੇ ਨਾ ਹੀ ਵੈਟ ਮਿਲੇਗਾ। ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਚਮਕੌਰ ਸਾਹਿਬ ਦੀ ਜਿਹੜੀ ਮਿਉਂਸਿਪਲ ਕਮੇਟੀ ਬਣਨ ਤੋਂ ਬਾਅਦ ਵੈਟ ਦਾ ਹਿੱਸਾ ਇਸ ਕਰਕੇ ਨਹੀਂ ਮਿਲ ਰਿਹਾ ਕਿਉਂਕਿ ਇਹ ਸ਼ਹਿਰ ਡਰਾਈ ਏਰੀਆ ਡਿਕਲੇਅਰ ਹੋ ਚੁੱਕਾ ਹੈ, ਪਵਿੱਤਰ ਸ਼ਹਿਰ ਹੈ। ਇਸ ਕਰਕੇ ਠੇਕੇ ਉਥੇ ਖੁੱਲ੍ਹ ਨਹੀਂ ਸਕਦੇ ਜਿਸ ਕਰਕੇ ਐਕਸਾਈਜ਼ ਨਹੀਂ ਮਿਲ ਸਕਦੀ। ਹੁਣ ਸਾਨੂੰ ਚੁੰਗੀ ਵੀ ਨਹੀਂ ਮਿਲੇਗੀ। ਇਸ ਕਰਕੇ ਚਮਕੌਰ ਸਾਹਿਬ ਦੀ ਕਮੇਟੀ ਦਾ ਚੱਲਣਾ ਔਖਾ ਹੋ ਜਾਵੇਗਾ। ਇਸ ਕਰਕੇ ਇਹ ਉਪਬੰਧ ਕੀਤਾ ਜਾਵੇ ਕਿ ਵੈਟ ਪੰਜਾਬ ਦੀਆਂ ਸਾਰੀਆਂ ਕਮੇਟੀਆਂ ਨੂੰ ਮਿਲੇ। ਹੋਰ ਵੀ ਪੰਜਾਬ ਦੀਆਂ ਕਮੇਟੀਆਂ ਹਨ ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਮਿਉਂਸਿਪਲ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਇਸ ਲਈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ?

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਚੂਨੀ ਲਾਲ ਭਗਤ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮਿਊਂਸਿਪਲ (ਸੋਧਨਾ) ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਮਿਊਂਸਿਪਲ (ਸੋਧਨਾ) ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਮਿਊਂਸਿਪਲ (ਸੋਧਨਾ) ਬਿਲ, 2012 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---------

**2. THE PUNJAB MUNICIPAL FUND (AMENDMENT) BILL, 2012**
*(Replacing Ordinance)*

**ਮਾਨਯੋਗ ਸਪੀਕਰ** : ਹਾਂ ਜੀ, ਮੰਤਰੀ ਜੀ ਬਿਲ ਪੇਸ਼ ਕਰਨਗੇ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਚੂਨੀ ਲਾਲ ਭਗਤ)** : ਸ਼੍ਰੀਮਾਨ ਜੀ, ਮੈਂ ਪੰਜਾਬ ਮਿਊਂਸਿਪਲ ਫੰਡ (ਸੋਧਨਾ) ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮਿਊਂਸਿਪਲ ਫੰਡ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਮਿਊਂਸਿਪਲ ਫੰਡ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਬਹਿਸ, ਜੇਕਰ ਕੋਈ ਹੋਵੇ ? ਚੰਨੀ ਸਾਹਿਬ ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ-ਐਸ.ਸੀ.)** : ਸਪੀਕਰ ਸਾਹਿਬ, ਸ਼ਹਿਰਾਂ ਨੂੰ ਜਿਹੜਾ 11% ਵੈਟ ਜਾਂਦਾ ਹੈ, ਉਸ ਨਾਲ ਸ਼ਹਿਰਾਂ ਦਾ ਗੁਜ਼ਾਰਾ ਨਹੀਂ ਚਲਦਾ। ਸਿਰਫ ਤਨਖ਼ਾਹਾਂ ਹੀ ਪੂਰੀਆਂ ਹੁੰਦੀਆਂ ਹਨ। ਮੈਂ ਬੀ.ਜੇ.ਪੀ. ਵਾਲਿਆਂ ਨੂੰ ਹੀ ਬੇਨਤੀ ਕਰਾਂਗਾ ਜਿਹੜੇ ਸ਼ਹਿਰਾਂ ਦੀ ਜ਼ਿਆਦਾ ਨੁਮਾਇੰਦਗੀ ਕਰਦੇ ਹਨ ਕਿ ਇਹ ਘੱਟੋ ਘੱਟ 20% ਵੈਟ ਦਾ ਸ਼ੇਅਰ ਦੇਣਾ ਚਾਹੀਦਾ ਹੈ ਪਰ ਹੁਣ ਬਹੁਤ ਘੱਟ ਦਿੱਤਾ ਜਾ ਰਿਹਾ ਹੈ। ਇਸ ਨਾਲ ਸਿਰਫ ਤਨਖ਼ਾਹਾਂ ਹੀ ਪੂਰੀਆਂ ਹੁੰਦੀਆਂ ਹਨ। ਸ਼ਹਿਰਾਂ ਦੀ ਕੋਈ ਡਿਵੈਲਪਮੈਂਟ ਨਹੀਂ ਹੋ ਰਹੀ। ਇਸ ਕਰਕੇ ਵੈਟ 11% ਦੀ ਜਗ੍ਹਾ 20% ਦਿੱਤਾ ਜਾਵੇ। ਇਹ ਬਹੁਤ ਘੱਟ ਹੈ। ਇਸ ਨਾਲ ਸ਼ਹਿਰਾਂ ਦਾ ਕੋਈ ਗੁਜ਼ਾਰਾ ਨਹੀਂ ਹੋ ਸਕਦਾ। ਸ਼ਹਿਰਾਂ ਦਾ ਬਹੁਤ ਬੁਰਾ ਹਾਲ ਹੈ। ਗਲੀਆਂ-ਨਾਲੀਆਂ ਕੱਚੀਆਂ ਹਨ, ਪਾਣੀ ਦੀ ਸਮੱਸਿਆ ਹੈ, ਗਰਮੀ ਦੇ ਦਿਨਾਂ ਵਿੱਚ ਪਾਣੀ ਨਹੀਂ ਮਿਲ ਰਿਹਾ। ਸੀਵਰੇਜ ਜਿਹੜੇ ਸ਼ੁਰੂ ਕੀਤੇ ਹੋਏ ਹਨ, ਜਦੋਂ ਦੀ ਸਰਕਾਰ ਆਈ ਹੈ, ਉਹ ਸਾਰੇ ਬੰਦ ਪਏ ਹਨ। ਮੋਰਿੰਡੇ ਦਾ ਸੀਵਰੇਜ ਵੋਟਾਂ ਤੋਂ ਪਹਿਲਾਂ ਸਰਕਾਰ ਨੇ ਸ਼ੁਰੂ ਕੀਤਾ ਸੀ ਲੇਕਿਨ ਵੋਟਾਂ ਪੈ ਗਈਆਂ, ਫਿਰ ਬੰਦ ਹੋ ਗਿਆ। ਚਮਕੌਰ ਸਾਹਿਬ ਦਾ ਸੀਵਰੇਜ ਵੋਟਾਂ ਤੋਂ ਪਹਿਲਾਂ ਸ਼ੁਰੂ ਕੀਤਾ ਸੀ। ਵੋਟਾਂ ਪੈ ਗਈਆਂ, ਫਿਰ ਬੰਦ ਹੋ ਗਿਆ। ਸਾਰੇ ਹੀ ਸ਼ਹਿਰਾਂ ਵਿੱਚ ਲਗਭਗ ਇਹੀ ਹਾਲ ਹੈ। ਨਾ ਤਾਂ ਪਾਣੀ ਦਾ ਨਿਕਾਸ ਹੋ ਰਿਹਾ ਹੈ। ਬਾਹਰ ਬਹੁਤ ਜ਼ਿਆਦਾ ਗੰਦਗੀ ਹੈ। ਉਥੇ ਕੋਈ ਰਹਿ ਨਹੀਂ ਸਕਦਾ। ਜਿਹੜੇ ਸ਼ਹਿਰ ਹਨ, ਉਹ ਅੱਜ ਜਿਸ ਪਾਸੇ ਨਿਕਾਸ ਪਾਣੀ ਦਾ ਅਤੇ ਸੀਵਰੇਜ ਦਾ ਹੁੰਦਾ ਹੈ, ਉਸ ਪਾਸੇ ਜਾਣਾ ਵੀ ਮੁਸ਼ਕਲ ਹੈ। ਪਾਰਕਾਂ ਦਾ ਪ੍ਰਬੰਧ ਨਹੀਂ ਹੈ। ਸਟਰੀਟ ਲਾਈਟ ਦਾ ਪ੍ਰਬੰਧ ਨਹੀਂ ਹੈ। ਸਭ ਤੋਂ ਜ਼ਿਆਦਾ ਸਮੱਸਿਆ ਗਰਮੀਆਂ ਵਿੱਚ ਪੀਣ ਵਾਲੇ ਪਾਣੀ ਦੀ ਆ ਰਹੀ ਹੈ। ਜਦ ਮਿਊਂਸਿਪਲ ਕਮੇਟੀਆਂ ਕੋਲ ਪੈਸਾ ਹੀ ਨਹੀਂ ਹੋਵੇਗਾ, ਚੁੰਗੀਆਂ ਬੰਦ ਕਰ ਦਿੱਤੀਆਂ ਹਨ, ਸਰਕਾਰ ਨੇ ਲੋਕ ਲੁਭਾਊ ਨੀਤੀ ਲਿਆਉਣੀ ਸੀ, ਚੰਗੀ ਗੱਲ ਹੈ ਕਿ ਚੁੰਗੀਆਂ ਨਹੀਂ ਲਗਾਈਆਂ ਲੇਕਿਨ ਜਿਹੜਾ ਵੈਟ ਦਾ ਸ਼ੇਅਰ ਦਿੱਤਾ ਜਾ ਰਿਹਾ ਹੈ, ਉਹ ਬਹੁਤ ਘੱਟ ਹੈ। ਕਿਸ ਤਰ੍ਹਾਂ ਸ਼ਹਿਰਾਂ ਦਾ ਗੁਜ਼ਾਰਾ ਹੋਵੇਗਾ। ਘੱਟੋ ਘੱਟ 20% ਕਰਨਾ ਚਾਹੀਦਾ ਹੈ। 11% ਬਹੁਤ ਘੱਟ ਹੈ। ਅਸੀਂ ਪ੍ਰੋਟੈਸਟ ਕਰਦੇ ਹਾਂ।

**ਸਰਦਾਰ ਜਗਮੋਹਨ ਸਿੰਘ ਕੰਗ (ਖਰੜ)** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਬੇਨਤੀ ਕਰ ਚੁੱਕਾ ਹਾਂ ਕਿ ਨਵਾਂ ਗਾਉਂ ਤੇ ਕਾਂਸਲ ਨੂੰ ਨੋਟੀਫਾਈਡ ਏਰੀਆ ਕਮੇਟੀ ਬਣਿਆਂ ਹੋਇਆਂ ਸੱਤ ਸਾਲ ਹੋ ਚੁੱਕੇ ਹਨ। ਉਥੇ ਨਾ ਚੁੰਗੀ ਹੈ ਤੇ ਨਾ ਵੈਟ, ਕੁਝ ਵੀ ਨਹੀਂ ਮਿਲ ਰਿਹਾ। ਤਨਖ਼ਾਹਾਂ ਦੇਣ ਵਾਸਤੇ ਪੈਸੇ ਨਹੀਂ, ਬਹੁਤ ਬੁਰਾ ਹਾਲ ਹੈ। ਹਾਹਾਕਾਰ ਮਚੀ ਹੋਈ ਹੈ। ਟਿਊਬਵੈਲਾਂ ਦੀਆਂ ਸੜੀਆਂ ਹੋਈਆਂ ਮੋਟਰਾਂ ਬਦਲਣ ਵਾਸਤੇ ਪੈਸੇ ਨਹੀਂ ਹਨ । ਦੂਜੇ ਪਾਸੇ

[ਸਰਦਾਰ ਜਗਮੋਹਨ ਸਿੰਘ ਕੰਗ]

ਸੀਵਰੇਜ ਦਾ ਕੰਮ ਜੋ ਪੰਜਾਬ ਦੇ ਸ਼ਹਿਰਾਂ ਵਿੱਚ ਚੱਲ ਰਿਹਾ ਹੈ, ਉਸ ਦੀ ਕੋਈ ਕੁਆਲਟੀ ਨਹੀਂ ਹੈ ਤੇ ਨਾ ਹੀ ਕੋਈ ਮਿਆਰ ਹੈ। ਸਰਕਾਰ ਇੰਨਾ ਪੈਸਾ ਲਗਾ ਰਹੀ ਹੈ ਪਰ ਸਾਰਾ ਖੂਹ ਵਿੱਚ ਜਾ ਰਿਹਾ ਹੈ। ਇਸ ਦੀ ਕੋਈ ਕੁਆਲਟੀ ਹੋਵੇ।

**ਸ੍ਰੀ ਅਸ਼ਵਨੀ ਸੇਖੜੀ (ਬਟਾਲਾ)** : ਸਪੀਕਰ ਸਾਹਿਬ, ਇਹ ਜਿਹੜਾ ਅਮੈਂਡਮੈਂਟ ਬਿਲ ਲੈ ਕੇ ਆ ਰਹੇ ਹਨ, ਮਿਉਂਸਿਪਲ ਕਮੇਟੀਆਂ ਦੇ ਬਾਰੇ, ਕਾਰਪੋਰੇਸ਼ਨਾਂ ਦੇ ਬਾਰੇ ਇਹ ਬੜਾ ਇੰਪਾਰਟੈਂਟ ਹੈ। ਸਰ, ਸ਼ਹਿਰਾਂ ਦੇ ਵਿੱਚ ਗਾਰਬੇਜ ਮੈਨੇਜਮੈਂਟ ਦਾ ਸਭ ਤੋਂ ਵੱਡਾ ਮੁੱਦਾ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਜਗ੍ਹਾ-ਜਗ੍ਹਾ ਦੇ ਉੱਤੇ ਇੰਨਾ ਜ਼ਿਆਦਾ ਗੰਦ ਪਿਆ ਹੋਇਆ ਹੈ ਕਿ ਉਸ ਦੇ ਕਾਰਨ ਬਿਮਾਰੀਆਂ ਫੈਲਣ ਦਾ ਡਰ ਹੈ। ਇਸ ਲਈ ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਫੰਡ ਮੁਹੱਈਆ ਕਰਵਾਇਆ ਜਾਵੇ। ਸਾਡੇ ਸ਼ਹਿਰ ਬਟਾਲਾ ਦੇ ਵਿੱਚ ਵੀ ਬਹੁਤ ਜ਼ਿਆਦਾ ਇਹ ਸਮੱਸਿਆ ਹੈ ਕਿ ਜਿਹੜਾ ਗਾਰਬੇਜ ਜਗ੍ਹਾ-ਜਗ੍ਹਾ ਤੇ ਇਕੱਠਾ ਹੋਇਆ ਪਿਆ ਹੈ, ਕੋਈ ਇਸ ਦੇ ਲਈ ਗਰਾਊਂਡ ਨਹੀਂ ਹੈ, ਇਸ ਲਈ ਸਪੈਸ਼ਲੀ ਪਾਲਿਸੀ ਬਣਾਈ ਜਾਣੀ ਚਾਹੀਦੀ ਹੈ ਔਰ ਇਸ ਦੇ ਲਈ ਸਪੈਸ਼ਲੀ ਫੰਡ ਡੈਲੀਗੇਟ ਕਰਨਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੰਜਾਬ ਮਿਉਂਸਿਪਲ ਫੰਡ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

***ਕਲਾਜ਼ 1 ਦੀ ਸਬ-ਕਲਾਜ਼ (2)***

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 5**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਤੋਂ 5 ਵਿੱਚ ਕੋਈ ਸੋਧਨਾ ਨਹੀਂ ਹੈ, ਇਸ ਲਈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ?

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 5 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਚੂਨੀ ਲਾਲ ਭਗਤ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮਿਊਂਸਿਪਲ ਫੰਡ (ਸੋਧਨਾ) ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਮਿਊਂਸਿਪਲ ਫੰਡ (ਸੋਧਨਾ) ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਮਿਊਂਸਿਪਲ ਫੰਡ (ਸੋਧਨਾ) ਬਿਲ, 2012 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---------

**3. THE PUNJAB MUNICIPAL CORPORATION (AMENDMENT) BILL, 2012** *(Replacing Ordinance)*

ਮਾਨਯੋਗ ਸਪੀਕਰ : ਸਥਾਨਕ ਸਰਕਾਰ ਮੰਤਰੀ ਬਿਲ ਪੇਸ਼ ਕਰਨਗੇ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਚੂਨੀ ਲਾਲ ਭਗਤ)** : ਸ਼੍ਰੀਮਾਨ ਜੀ, ਮੈਂ ਪੰਜਾਬ ਮਿਊਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮਿਊਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਮਿਊਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਬਹਿਸ, ਜੇਕਰ ਕੋਈ ਹੋਵੇ ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਮਿਊਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

*ਕਲਾਜ਼ 1 ਦੀ ਸਬ-ਕਲਾਜ਼ (2)*

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ?

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਚੂਨੀ ਲਾਲ ਭਗਤ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮਿਊਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਮਿਊਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਮਿਊਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ, 2012 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---------

## 4. THE PUNJAB EX-SERVICEMEN CORPORATION (AMENDMENT) BILL, 2012

**ਮਾਨਯੋਗ ਸਪੀਕਰ** : ਮੁੱਖ ਮੰਤਰੀ ਜੀ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪੰਜਾਬ ਸਾਬਕਾ ਫੌਜੀਆਂ ਦੀ ਕਾਰਪੋਰੇਸ਼ਨ (ਸੋਧਨਾ) ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਸਾਬਕਾ ਫੌਜੀਆਂ ਦੀ ਕਾਰਪੋਰੇਸ਼ਨ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਸਾਬਕਾ ਫੌਜੀਆਂ ਦੀ ਕਾਰਪੋਰੇਸ਼ਨ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਬਹਿਸ, ਜੇਕਰ ਕੋਈ ਹੋਵੇ ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੰਜਾਬ ਸਾਬਕਾ ਫੌਜੀਆਂ ਦੀ ਕਾਰਪੋਰੇਸ਼ਨ (ਸੋਧਨਾ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼–ਵਾਰ ਵਿਚਾਰ ਕਰੇਗਾ।

***ਕਲਾਜ਼ 1 ਦੀ ਸਬ–ਕਲਾਜ਼ (2)***

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ–ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 8**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਤੋਂ 8 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ?

(ਅਵਾਜ਼ਾਂ : ਹਾਂ ਜੀ, ਹਾਂ ਜੀ ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 8 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਸਾਬਕਾ ਫੌਜੀਆਂ ਦੀ ਕਾਰਪੋਰੇਸ਼ਨ (ਸੋਧਨਾ) ਬਿਲ, 2012 ਪਾਸ ਕੀਤਾ ਜਾਵੇ ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਸਾਬਕਾ ਫੌਜੀਆਂ ਦੀ ਕਾਰਪੋਰੇਸ਼ਨ (ਸੋਧਨਾ) ਬਿਲ, 2012 ਪਾਸ ਕੀਤਾ ਜਾਵੇ ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਸਾਬਕਾ ਫੌਜੀਆਂ ਦੀ ਕਾਰਪੋਰੇਸ਼ਨ (ਸੋਧਨਾ) ਬਿਲ, 2012 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---------

**5. THE CHANDIGARH UNIVERSITY BILL, 2012**

**ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ)** : ਸ਼੍ਰੀਮਾਨ ਜੀ, ਮੈਂ ਚੰਡੀਗੜ੍ਹ ਯੂਨੀਵਰਸਿਟੀ ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਚੰਡੀਗੜ੍ਹ ਯੂਨੀਵਰਸਿਟੀ ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਚੰਡੀਗੜ੍ਹ ਯੂਨੀਵਰਸਿਟੀ ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ ?

**ਸ਼੍ਰੀ ਬ੍ਰਹਮ ਮਹਿੰਦਰਾ (ਪਟਿਆਲਾ ਦਿਹਾਤੀ)** : ਸਪੀਕਰ ਸਾਹਿਬ, ਤੁਹਾਡਾ ਬਹੁਤ- ਬਹੁਤ ਧੰਨਵਾਦ। ਬੜੀ ਅੱਛੀ ਗੱਲ ਹੈ ਕਿ ਡੀਮਡ ਯੂਨੀਵਰਸਿਟੀਆਂ ਸਟੇਟ ਦੇ ਵਿੱਚ ਆ ਰਹੀਆਂ ਹਨ। ਉਸ ਦੇ ਨਾਲ ਮੈਂ ਸਮਝਦਾ ਹਾਂ ਕਿ ਜਿਸ ਵੇਲੇ ਸਾਰੇ ਭਾਰਤ ਦੇ ਵਿੱਚ ਕੰਪੀਟੀਸ਼ਨਜ਼ ਆਉਂਦੇ ਹਨ ਜਾਂ ਹੋਰ ਸਾਰਾ ਕੁਝ ਇਸ ਲੈਵਲ ਦਾ ਆਉਂਦਾ ਹੈ, ਉਥੇ ਜੋ ਇਹ ਯੂਨੀਵਰਸਿਟੀਆਂ ਐਜੂਕੇਸ਼ਨ ਇੰਪਾਰਟ ਕਰਨਗੀਆਂ, ਉਸ ਦੇ ਨਾਲ ਬੱਚਿਆਂ ਦਾ ਸਟੱਡੀ ਦਾ ਮਿਆਰ/ਸਟੈਂਡਰਡ ਉੱਚਾ ਹੋਵੇਗਾ। ਇਹ ਬੜੀ ਅੱਛੀ ਗੱਲ ਹੈ। ਮੈਂ ਸਰਕਾਰ ਨੂੰ ਵਧਾਈ ਦੇਣੀ ਚਾਹਾਂਗਾ ਕਿ ਦੋ ਯੂਨੀਵਰਸਿਟੀਆਂ ਦੇ ਬਿੱਲ ਆ ਰਹੇ ਹਨ ਪਰ ਮੈਂ ਨਾਲ ਦੀ ਨਾਲ ਇੱਕ ਗੱਲ ਕਹਿਣੀ ਚਾਹਾਂਗਾ ਕਿ ਪੰਜਾਬ ਦੇ ਵਿੱਚ ਜਿਹੜੀ ਮੈਡੀਕਲ ਐਜੂਕੇਸ਼ਨ ਹੈ, ਉਸ ਨੂੰ ਰੈਗੂਲੇਟ ਕਰਨ ਵਾਸਤੇ ਪੰਜਾਬ ਦੇ ਵਿੱਚ ਬਾਬਾ ਫਰੀਦ ਯੂਨੀਵਰਸਿਟੀ ਹੈ। ਬਾਬਾ ਫਰੀਦ ਯੂਨੀਵਰਸਿਟੀ ਦੇ ਨਾਲ ਸਟੇਟ ਦੇ ਸਾਰੇ ਮੈਡੀਕਲ ਕਾਲਜ, ਪ੍ਰਾਈਵੇਟ ਵੀ ਅਤੇ ਸਰਕਾਰੀ ਵੀ, ਐਫੀਲੀਏਟਿਡ ਹਨ। ਪਿਛਲੇ ਦਿਨਾਂ ਵਿੱਚ ਕੀ ਹੁੰਦਾ ਸੀ ਕਿ ਜਿਹੜਾ ਪੀ. ਐਮ. ਟੀ. ਟੈਸਟ ਹੁੰਦਾ ਸੀ, ਉਸ ਟੈਸਟ ਵਿੱਚ ਐਮ. ਬੀ. ਬੀ. ਐਸ., ਬੀ. ਡੀ. ਐਸ. ਔਰ ਇੰਟਰੈਂਸ ਮੈਰਿਟ ਦੇ ਮੁਤਾਬਿਕ ਜਦੋਂ ਆਪਾਂ ਥੱਲੇ ਨੂੰ ਜਾਂਦੇ ਸੀ ਤਾਂ ਆਯੁਰਵੈਦਿਕ ਦੀ ਜਿਹੜੀ ਡਿਗਰੀ ਬੀ. ਏ. ਐਮ. ਐਸ. ਸੀ, ਉਹ ਵੀ ਵਿੱਚ ਇਨਕਲੂਡਿਡ ਸੀ। ਸਾਲ 2010-11 ਦੇ ਵਿੱਚ ਪੰਜਾਬ ਸਰਕਾਰ ਨੇ ਇੱਕ ਆਪਣੀ ਯੂਨੀਵਰਸਿਟੀ ਬਣਾਈ ਆਯੁਰਵੈਦਿਕ ਯੂਨੀਵਰਸਿਟੀ, ਜਿਸ ਦਾ ਨਾਮ ਰੱਖਿਆ ਗੁਰੂ ਰਵੀਦਾਸ ਆਯੂਰਵੈਦਿਕ ਯੂਨੀਵਰਸਿਟੀ। ਉਸ ਯੂਨੀਵਰਸਿਟੀ ਦੀ ਸੋਚ ਬੜੀ ਅੱਛੀ ਸੀ। ਆਯੁਰਵੈਦਿਕ ਸਾਡੀ ਪੁਰਾਣੀ ਸਾਇੰਸ ਹੈ, ਉਸ ਨੂੰ ਡਿਵੈਲਪ ਕਰਨ ਵਾਸਤੇ ਅਤੇ ਗਰੋਥ ਵਾਸਤੇ, ਐਜੂਕੇਸ਼ਨ ਵਾਸਤੇ ਯੂਨੀਵਰਸਿਟੀ ਦਾ ਬਹੁਤ ਸ਼ਲਾਘਾਯੋਗ ਕਦਮ ਸੀ। ਪਰ ਦੁੱਖ ਦੀ ਗੱਲ ਇਹ ਹੈ ਕਿ ਜਦੋਂ ਦੀ ਯੂਨੀਵਰਸਿਟੀ ਬਣੀ ਹੈ, ਜਿਹੜੀ ਗੌਰਮਿੰਟ ਆਫ ਇੰਡੀਆ ਦੀ ਸੈਂਟਰਲ ਕੌਂਸਲ ਹੈ - ਕੌਂਸਲ ਆਫ ਇੰਡੀਅਨ ਮੈਡੀਸਨ, ਉਸ ਨੇ ਹਾਲੇ ਤੱਕ ਇਸ ਨੂੰ ਰਿਕੋਗਨੀਸ਼ਨ ਨਹੀਂ ਦਿੱਤੀ। ਇਸ ਦੇ ਕੀ ਕਾਰਨ ਹਨ ? ਸਰਕਾਰ ਵੱਲੋਂ ਕੀ ਕਮੀ ਰਹੀ ਹੈ, ਕੀ-ਕੀ ਕੰਡੀਸ਼ਨਾਂ ਪੂਰੀਆਂ ਕਰਨੀਆਂ ਸੀ, ਜਿਹੜੀ ਸੀ. ਸੀ. ਆਈ. ਐਮ.

ਤੋਂ ਹਾਲੇ ਤੱਕ ਪਰਮਿਸ਼ਨ ਨਹੀਂ ਆਈ। ਇਸ ਗੱਲ ਦਾ ਰਿਜ਼ਲਟ ਕੀ ਹੋ ਰਿਹਾ ਹੈ ਕਿ ਇੱਕ ਤਾਂ ਜਿਹੜੀਆਂ ਐਡਮਿਸ਼ਨ ਹੋਣੀਆਂ ਹਨ, ਉਹ ਪੀ. ਐਮ. ਟੀ. ਤੋਂ ਬਾਹਰ ਨਿਕਲ ਗਈਆਂ। ਆਯੁਰਵੈਦਿਕ ਐਜੂਕੇਸ਼ਨ, ਮੈਡੀਕਲ ਐਜੂਕੇਸ਼ਨ ਤੋਂ ਬਾਹਰ ਹੋ ਗਈ ਹੈ। ਆਯੁਰਵੈਦਿਕ ਐਜੂਕੇਸ਼ਨ ਇਸ ਯੂਨੀਵਰ੍ਸਿਟੀ ਨਾਲ ਹੋ ਗਈ । ਸਾਰੇ ਪ੍ਰਾਈਵੇਟ ਕਾਲਜ ਵੀ ਅਤੇ ਗੌਰਮਿੰਟ ਕਾਲਜ ਵੀ, ਜਿਹੜੇ ਆਯੁਰਵੈਦਿਕ ਪ੍ਰਣਾਲੀ ਪੜ੍ਹਾਉਂਦੇ ਹਨ, ਉਹ ਇਸ ਯੂਨੀਵਰਸਿਟੀ ਦੇ ਨਾਲ ਐਫੀਲੀਏਟ ਹੋ ਗਏ। ਯੂਨੀਵਰਸਿਟੀ ਰਿਕੋਗਨਾਈਜ਼ਡ ਨਹੀਂ। ਜਿਹੜੇ ਬੱਚਿਆਂ ਨੇ ਉਥੋਂ ਡਿਗਰੀ ਲਈ ਸੀ, ਜਿਸ ਵੇਲੇ ਉਹ ਰਜਿਸਟਰਾਰ ਆਫ ਆਯੁਰਵੈਦਿਕ ਕੋਲ ਰਜਿਸਟਰੇਸ਼ਨ ਕਰਵਾਉਣ ਗਏ ਤਾਂ ਉਨ੍ਹਾਂ ਨੇ ਕਿਹਾ ਕਿ ਅਸੀਂ ਤੁਹਾਡੀ ਰਜਿਸਟਰੇਸ਼ਨ ਨਹੀਂ ਕਰ ਸਕਦੇ ਕਿਉਂਕਿ ਤੁਹਾਡੀ ਯੂਨੀਵਰਸਿਟੀ ਰਿਕੋਗਨਾਈਜ਼ਡ ਨਹੀਂ ਹੈ । ਇਸ ਗੱਲ ਤੇ ਬੱਚਿਆਂ ਦੀ ਐਜੀਟੇਸ਼ਨ ਹੋਈ। ਗੱਲਬਾਤ ਹੋਈ ਔਰ ਉਸ ਵੇਲੇ ਮੈਂ ਵੀ ਉਨ੍ਹਾਂ ਨਾਲ ਟੈਲੀਫੋਨ ਤੇ ਗੱਲ ਕੀਤੀ ਤਾਂ ਫਾਰਮੂਲਾ ਇਹ ਕੱਢਿਆ ਗਿਆ ਜਦੋਂ ਤੱਕ ਸੀ. ਸੀ. ਆਈ. ਐਮ. ਤੋਂ ਰਿਕੋਗਨੀਸ਼ਨ ਨਹੀਂ ਆਉਂਦੀ, ਉਦੋਂ ਤੱਕ ਇਨ੍ਹਾਂ ਨੂੰ ਪਰੋਵੀਜ਼ਨਲ ਸਰਟੀਫਿਕੇਟ ਦੇ ਦਿਉ। ਉਹ ਪੀਰੀਅਡ ਵੀ ਹੁਣ ਖਤਮ ਹੋਣ ਵਾਲਾ ਹੋ ਗਿਆ ਹੈ ਪਰ ਕੋਈ ਗੱਲ ਨਜ਼ਰ ਨਹੀਂ ਆ ਰਹੀ ਕਿ ਇਸ ਦੀ ਰਿਕੋਗਨੀਸ਼ਨ ਕੌਂਸਲ ਆਫ ਇੰਡੀਅਨ ਮੈਡੀਸਨ ਤੋਂ ਆ ਰਹੀ ਹੈ ਕਿ ਨਹੀਂ ਆ ਰਹੀ। ਸਰਕਾਰ ਇਸ ਪਾਸੇ ਕੀ ਧਿਆਨ ਦੇ ਰਹੀ ਹੈ, ਮੈਨੂੰ ਨਹੀਂ ਪਤਾ ਪਰ ਇਹ ਬੜੇ ਦੁੱਖ ਦੀ ਗੱਲ ਹੈ । ਇਸ ਨਾਲ ਹੋਰ ਕੀ ਹਾਲਾਤ ਬਣ ਰਹੇ ਹਨ ? ਸਭ ਤੋਂ ਵੱਡੀ ਗੱਲ ਕੀ ਹੁੰਦੀ ਹੈ ਕਿ ਜਿਸ ਵੇਲੇ ਡਾਇਰੈਕਟਰ ਮੈਡੀਕਲ ਐਜੂਕੇਸ਼ਨ ਇਨ੍ਹਾਂ ਪ੍ਰਾਈਵੇਟ ਕਾਲਜਿਜ਼ ਨੂੰ, ਜਿਹੜੇ ਕਿ ਇਸ ਯੂਨੀਵਰਸਿਟੀ ਨਾਲ ਐਫੀਲੀਏਟਿਡ ਹਨ, ਇਨ੍ਹਾਂ ਦੀ ਜਦੋਂ ਇੰਸਪੈਕਸ਼ਨ ਹੁੰਦੀ ਹੈ, ਉਸ ਵੇਲੇ ਟੀਚਰ ਇੰਸਪੈਕਸ਼ਨ ਦੀ ਜਿਹੜੀ ਸਭ ਤੋਂ ਵੱਡੀ ਰਿਕੁਆਇਰਮੈਂਟ ਹੈ, ਉਹ ਇਹ ਹੈ ਕਿ ਉਥੇ ਕੁਆਲੀਫਾਈਡ ਟੀਚਰ ਹੋਣਗੇ। ਜਿਸ ਵੇਲੇ ਇੰਸਪੈਕਸ਼ਨ ਟੀਮ ਜਾਂਦੀ ਹੈ, ਉਦੋਂ ਉਨ੍ਹਾਂ ਨੂੰ ਇਧਰੋਂ-ਉਧਰੋਂ ਕੁਆਲੀਫਾਈਡ ਟੀਚਰ ਇਕੱਠੇ ਕਰਕੇ ਦਿਖਾ ਦਿੱਤੇ ਜਾਂਦੇ ਹਨ ਜਾਂ ਆਨ-ਰੋਲ ਐਸੇ ਟੀਚਰ ਰੱਖੇ ਹਨ, ਜਿਹੜੇ ਕੰਮ ਬਾਹਰ ਕਰਦੇ ਹਨ ਪਰ ਉਹ ਆਨ-ਰੋਲ ਹੁੰਦੇ ਹਨ। ਉਸ ਨਾਲ ਇਸ ਵਿੱਚ ਦੋ ਗੱਲਾਂ ਫਰਦਰ ਹੁੰਦੀਆਂ ਹਨ ਕਿ ਇੱਕ ਤਾਂ ਬੱਚਿਆਂ ਦੀ ਪੜ੍ਹਾਈ ਪਰਾਪਰ ਨਹੀਂ ਹੁੰਦੀ। ਉਹ ਪੱਛੜ ਜਾਂਦੇ ਹਨ। ਦੂਸਰੇ ਜਿਹੜੇ ਟੀਚਰ ਹਨ ਉਹ ਘਰ ਬੈਠੇ ਐਕਸਪੀਰੀਐਂਸ ਦਾ ਸਰਟੀਫਿਕੇਟ ਲੈ ਰਹੇ ਹਨ ਔਰ ਤਨਖਾਹ ਲੈ ਰਹੇ ਹਨ। ਤਨਖਾਹ ਦੇ ਸਿਸਟਮ ਵਿੱਚ ਵੀ ਖਰਾਬੀ ਹੈ, ਸਰ, ਕਿਉਂਕਿ ਚੈੱਕ ਦਿੱਤਾ ਅਤੇ ਕੈਸ਼ ਦੂਜੇ ਪਾਸਿਓਂ ਲੈ ਲਿਆ। ਉਹ ਪੜ੍ਹਾਉਂਦੇ ਤਾਂ ਹੈ ਨਹੀਂ। ਉਹ ਤਾਂ ਸਿਰਫ ਇੰਸਪੈਕਸ਼ਨ ਦਾ ਘਰ ਪੂਰਾ ਕਰਨ ਵਾਸਤੇ, ਦਿਖਾਉਣ ਵਾਸਤੇ ਕਿ ਸਾਡੀ ਜਿਹੜੀ ਫੈਕਲਟੀ ਹੈ, ਉਹ ਪੂਰੀ ਹੈ ਅਤੇ ਇਸ ਕਰਕੇ ਸਾਡੀ ਇੰਸਪੈਕਸ਼ਨ ਰਿਪੋਰਟ ਠੀਕ ਹੋ ਜਾਵੇ। ਉਨ੍ਹਾਂ ਨੂੰ ਜਿਹੜਾ ਐਕਸਪੀਰੀਐਂਸ ਸਰਟੀਫਿਕੇਟ ਮਿਲ ਜਾਂਦਾ ਹੈ ਤਾਂ ਉਹ ਦੂਜੇ ਪਾਸੇ ਕੰਪੀਟ ਕਰ ਜਾਂਦੇ ਹਨ। ਬੱਚਿਆਂ ਦੀ ਪੜ੍ਹਾਈ ਪਿੱਛੇ ਰਹਿ ਜਾਂਦੀ ਹੈ। ਬੱਚੇ ਪੜ੍ਹਾਈ ਪੂਰੀ ਨਹੀਂ ਕਰ ਸਕਦੇ, ਉਸ ਨਾਲ ਰਿਜ਼ਲਟ ਬਹੁਤ ਵੀਕ ਆਉਂਦੇ ਹਨ। ਬੱਚਿਆਂ ਦੀ ਐਜੂਕੇਸ਼ਨ ਪੂਰੀ ਨਹੀਂ

[ਸ਼੍ਰੀ ਬ੍ਰਹਮ ਮਹਿੰਦਰਾ]
ਹੁੰਦੀ । ਸੋ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਯੂਨੀਵਰਸਿਟੀ ਜ਼ਰੂਰ ਬਣਾਉ, ਬਹੁਤ ਅੱਛੀ ਗੱਲ ਹੈ ਪਰ ਪੂਰੀ ਮਿਹਨਤ ਕਰਕੇ ਸਰਕਾਰ ਇਸ ਪਾਸੇ ਧਿਆਨ ਲਗਾਏ। ਇੱਕ ਹੋਰ ਬਹੁਤ ਵੱਡੀ ਖਾਮੀ ਹੈ। ਜਦੋਂ ਬਾਬਾ ਫਰੀਦ ਯੂਨੀਵਰਸਿਟੀ ਤੋਂ ਕੋਰਸਿਸ ਬਦਲ ਕੇ ਨਵੀਂ ਰਵਿਦਾਸ ਯੂਨਿਵਰਸਿਟੀ ਦੇ ਵਿੱਚ ਗਏ ਤਾਂ ਹਾਲ ਇਹ ਸੀ ਕਿ 2000 ਬੱਚਿਆਂ ਦੇ ਹਾਲੇ ਤੱਕ ਡੀ. ਐਮ. ਸੀ. (ਡਿਟੇਲ ਮਾਰਕਸ ਸਰਟੀਫਿਕੇਟਸ) ਇਸ਼ੂ ਨਹੀਂ ਹੋਏ। ਬੱਚੇ ਇਧਰ-ਉਧਰ ਤੁਰੇ ਫਿਰਦੇ ਹਨ। ਨਾ ਤਾਂ ਉਹ ਆਪਣੀ ਪੜ੍ਹਾਈ ਵੱਲ ਪੂਰਾ ਧਿਆਨ ਲਗਾ ਸਕਦੇ ਹਨ, ਨਾ ਆਪਣੀ ਇੰਟਰਨਸ਼ਿਪ ਕੰਪਲੀਟ ਕਰ ਸਕਦੇ ਹਨ ਔਰ ਨਾ ਹੀ ਉਨ੍ਹਾਂ ਨੂੰ ਕੁਝ ਆਪਣੀ ਰਜਿਸਟ੍ਰੇਸ਼ਨ ਦਾ ਨਜ਼ਰ ਆ ਰਿਹਾ ਹੈ ਕਿ ਇਸ ਕੁਆਲੀਫਿਕੇਸ਼ਨ ਤੋਂ ਬਾਅਦ ਉਨ੍ਹਾਂ ਦੀ ਰਜਿਸਟ੍ਰੇਸ਼ਨ ਹੋ ਸਕੇਗੀ ਜਾਂ ਨਹੀਂ ਹੋ ਸਕੇਗੀ। ਇਸ ਦੇ ਨਾਲ-ਨਾਲ ਮੈਂ ਇੱਕ ਗੱਲ ਹੋਰ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਬੱਚੇ ਫਾਈਨਲ ਕਰ ਜਾਂਦੇ ਹਨ ਉਸ ਤੋਂ ਬਾਅਦ ਉਨ੍ਹਾਂ ਦੀ ਇੰਟਰਨਸ਼ਿਪ ਹੁੰਦੀ ਹੈ। ਜਦੋਂ ਉਹ ਇੰਟਰਨਸ਼ਿਪ ਕਰਦੇ ਹਨ ਤਾਂ ਉਨ੍ਹਾਂ ਨੂੰ ਤਨਖਾਹ ਕੀ ਮਿਲਦੀ ਹੈ, ਉਨ੍ਹਾਂ ਨੂੰ ਮਿਲਦੇ ਹਨ 150/- ਰੁਪਏ ਸਿਰਫ ਰੋਜ਼ ਦੇ। ਐਮ. ਬੀ. ਬੀ. ਐਸ. ਗ੍ਰੈਜੂਏਟ ਜਿਹੜੇ ਇੰਨਾ ਪੜ੍ਹੇ ਲਿਖੇ ਹਨ, ਉਨ੍ਹਾਂ ਨੂੰ 150/- ਰੁਪਏ ਰੋਜ਼ ਦੇ ਮਿਲਦੇ ਹਨ ਜਦਕਿ ਮਿਨੀਮਮ ਸਾਡੇ ਜਿਹੜੇ ਡੇਲੀ ਵੇਜਿਜ਼ 4268/- ਰੁਪਏ ਅਨਸਕਿਲਡ ਦੇ ਹਨ। ਇਨ੍ਹਾਂ ਦੇ ਵਰਕਿੰਗ ਡੇਜ਼ ਦੇ ਹਿਸਾਬ ਨਾਲ ਦੇਖ ਲਓ ਕਿ ਇਨ੍ਹਾਂ ਨੂੰ 3-4 ਹਜ਼ਾਰ ਰੁਪਿਆ ਹੀ ਮਿਲਦਾ ਹੈ। ਸਕਿਲਡ ਲੇਬਰ ਦਾ ਮਿਨੀਮਮ 4613/- ਰੁਪਏ ਹੈ। ਸਕਿਲਡ ਲੇਬਰ ਨਾਲੋਂ ਵੀ ਜਿਹੜਾ ਸਾਡਾ ਐਮ. ਬੀ. ਬੀ. ਐਸ. ਹੈ, ਉਹ ਬਹੁਤ ਲੈੱਸ ਪੇਡ ਹੈ। ਉਹ ਰੋਜ਼ ਦਾ 12 ਘੰਟੇ ਕੰਮ ਕਰਦੇ ਹਨ। ਨਾਲ ਦੇ ਸੂਬਿਆਂ ਵਿੱਚ ਕੀ ਮਿਲਦਾ ਹੈ। 13500/- ਰੁਪਏ ਹਰਿਆਣੇ ਵਿੱਚ, ਦਿੱਲੀ ਵਿੱਚ 9000/- ਰੁਪਏ ਮਿਲਦੇ ਹਨ। ਸੋ, ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀ ਵੇਜਿਜ਼ ਘੱਟੋ-ਘੱਟ ਅਨਸਕਿਲਡ ਲੇਬਰ ਤੋਂ ਤਾਂ ਉੱਪਰ ਕਰ ਦਿਓ। ਆਫਟਰ ਆਲ ਉਹ ਐਮ. ਬੀ. ਬੀ. ਐਸ. ਗ੍ਰੈਜੂਏਟਸ ਹਨ। ਉਨ੍ਹਾਂ ਨੂੰ ਇੰਟਰਨਸ਼ਿਪ ਵਿੱਚ ਚੰਗਾ ਇੰਨਸੈਂਟਿਵ ਮਿਲਣਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ।

**ਸ਼੍ਰੀ ਅਸ਼ਵਨੀ ਸੇਖੜੀ (ਬਟਾਲਾ)** : ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਯੂਨੀਵਰਸਿਟੀਜ਼ ਦੇ ਬਿੱਲ ਦੇ ਉੱਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਬਹੁਤ ਹੀ ਅਹਿਮ, ਵਿਦਿਆਰਥੀਆਂ ਅਤੇ ਨੌਜਵਾਨਾਂ ਨਾਲ ਤਾਲੁੱਕ ਰੱਖਣ ਵਾਲੇ ਬਿਲ ਆਏ ਹਨ। ਮੈਂ ਜ਼ਾਤੀ ਤੌਰ ਤੇ ਇਨ੍ਹਾਂ ਬਿਲਾਂ ਦੀ ਸਪੋਰਟ ਕਰਦਾ ਹਾਂ। ਪਰ ਇੱਕ ਚੀਜ਼ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੇ ਇਹ ਯੂਨੀਵਰਸਿਟੀਜ਼ ਔਰ ਕਾਲਿਜ ਖੁਲ੍ਹ ਰਹੇ ਹਨ, ਇਸ ਵਿੱਚ ਬਾਰਡਰ ਏਰੀਆ ਟੋਟਲੀ ਇਗਨੋਰ ਹੋਇਆ ਹੈ । 2008-2009 ਵਿੱਚ ਕੇਂਦਰ ਸਰਕਾਰ ਨੇ ਇੱਕ ਵਰਲਡ ਕਲਾਸ ਯੂਨੀਵਰਸਿਟੀ ਅੰਮ੍ਰਿਤਸਰ ਲਈ ਅਨਾਊਂਸ ਕੀਤੀ ਸੀ। ਉਸ ਸਬੰਧੀ ਅੱਜ ਤੱਕ ਪੰਜਾਬ ਸਰਕਾਰ ਵੱਲੋਂ ਕੋਈ ਕਦਮ ਨਹੀਂ ਚੁੱਕਿਆ ਗਿਆ । ਮੈਂ ਹਿਊਮਨ ਰਿਸੋਰਸ ਮਿਨਿਸਟਰ

ਸ਼੍ਰੀ ਕਪਿਲ ਸਿੱਬਲ ਜੀ ਨੂੰ ਮਿਲਣ ਗਿਆ ਸੀ। ਉਥੇ ਜਾ ਕੇ ਮੈਂ ਇਹੀ ਮੁੱਦਾ ਚੁੱਕਿਆ ਕਿ ਜਿਹੜੇ ਤੁਸੀਂ ਪੰਜਾਬ ਵਿੱਚ ਐਜੂਕੇਸ਼ਨਲ ਇੰਸਟੀਚਿਊਟਸ ਦੇ ਰਹੇ ਹੋ, ਉਹ ਲੱਗ ਰਹੇ ਹਨ ਪਰ ਸਾਡਾ ਬਾਰਡਰ ਦਾ ਏਰੀਆ ਇਗਨੋਰ ਹੋ ਰਿਹਾ ਹੈ। ਅੰਮ੍ਰਿਤਸਰ ਵਿੱਚ ਜਿਹੜੀ ਵਰਲਡ ਕਲਾਸ ਯੂਨੀਵਰਸਿਟੀ ਬਣਨੀ ਹੈ ਉਹ ਕਿਉਂ ਨਹੀਂ ਬਣ ਰਹੀ? ਆਈ. ਆਈ. ਟੀ. ਤਾਂ ਆ ਗਿਆ ਪਰ ਉਹ ਕਿਉਂ ਨਹੀਂ ਬਣ ਰਹੀ? ਸਾਰੇ ਭਾਰਤ ਵਿੱਚ ਛੇ ਯੂਨੀਵਰਸਿਟੀਆਂ ਵਰਲਡ ਕਲਾਸ ਬਣਨੀਆਂ ਹਨ। ਸਾਡੇ ਪ੍ਰਧਾਨ ਮੰਤਰੀ ਜੀ ਦੀ ਇੱਛਾ ਮੁਤਾਬਿਕ ਸਰਕਾਰ ਨੇ ਇੱਕ ਅੰਮ੍ਰਿਤਸਰ ਵਿੱਚ ਅਨਾਊਂਸ ਕੀਤੀ। ਸੋ, ਮੇਰੀ ਜਾਣਕਾਰੀ ਮੁਤਾਬਿਕ ਜੋ ਉਨ੍ਹਾਂ ਨੇ ਦੱਸਿਆ ਹੈ ਕਿ ਪੰਜਾਬ ਸਰਕਾਰ ਨੇ ਸਿਰਫ ਜ਼ਮੀਨ ਦੇਣੀ ਹੈ ਔਰ ਐਕਟ ਬਣਾ ਕੇ ਦੇਣਾ ਹੈ। ਬਾਕੀ ਉਸ ਤੇ ਜਿੰਨਾ ਵੀ ਖਰਚਾ ਆਏ 5 ਹਜ਼ਾਰ ਕਰੋੜ ਜਾਂ 10 ਹਜ਼ਾਰ ਕਰੋੜ, ਉਹ ਸਾਰਾ ਸੈਂਟਰ ਸਰਕਾਰ ਨੇ ਖਰਚਣਾ ਹੈ। ਮੈਂ ਹਮੇਸ਼ਾ ਹੀ ਜਦ ਵੀ ਸਦਨ ਵਿੱਚ ਆਪਣੇ ਵਿਚਾਰ ਰੱਖਦਾ ਹਾਂ ਤਾਂ ਮੈਂ ਸਰਕਾਰ ਦੇ ਧਿਆਨ ਵਿੱਚ ਵੀ ਲਿਆਉਂਦਾ ਹਾਂ। ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਸਾਡੇ ਮੁੱਖ ਮੰਤਰੀ ਸਾਹਿਬ ਹਨ, ਮਾਝੇ ਦੇ ਇਸ ਸਾਡੇ ਬਾਰਡਰ ਵਾਲੇ ਪਾਸੇ ਸਰਕਾਰ ਦਾ ਧਿਆਨ ਕਿਸ ਤਰ੍ਹਾਂ ਜਾਵੇਗਾ? ਉਸ ਦਾ ਮੈਂ ਤਰੀਕਾ ਸੋਚਣ ਦੀ ਕੋਸ਼ਿਸ਼ ਕਰ ਰਿਹਾ ਹਾਂ। ਜਿਹੜੀਆਂ ਇਹ ਯੂਨੀਵਰਸਿਟੀਆਂ ਆ ਰਹੀਆਂ ਹਨ, ਇਨ੍ਹਾਂ ਦੀ ਸਪੋਰਟ ਕਰਦਾ ਹੋਇਆ ਮੈਂ ਇਹ ਵੀ ਬੇਨਤੀ ਕਰਾਂਗਾ ਕਿ imbalance ਬਹੁਤ ਵੱਡਾ ਹੋ ਰਿਹਾ ਹੈ ਮਾਝੇ ਦੇ ਨਾਲ, ਬਾਰਡਰ ਦੇ ਏਰੀਏ ਦੇ ਨਾਲ। ਜਿਹੜੀ ਸੈਂਟਰਲ ਯੂਨੀਵਰਸਿਟੀ ਅੰਮ੍ਰਿਤਸਰ ਵਿੱਚ ਲਗਣੀ ਹੈ, ਮੇਰੀ ਬੇਨਤੀ ਹੈ ਕਿ ਉਹ ਸਿਰਫ ਅਨਾਊਂਸਮੈਂਟ ਤੱਕ ਨਾ ਰਹਿ ਜਾਵੇ, ਉਸ ਲਈ ਕੋਈ ਕੰਕਰੀਟ ਸਟੈਪਸ ਚੁੱਕੇ ਜਾਣੇ ਚਾਹੀਦੇ ਹਨ। ਦੂਸਰਾ, ਇਸ ਦੇ ਨਾਲ ਬੜਾ ਜ਼ਰੂਰੀ ਵਿਦਿਆਰਥੀਆਂ ਦਾ ਮੁੱਦਾ ਹੈ। ਕੇਂਦਰ ਸਰਕਾਰ ਨੇ ਬਹੁਤ ਵੱਡੇ ਪੱਧਰ ਤੇ ਪ੍ਰਧਾਨ ਮੰਤਰੀ ਜੀ ਨੇ ਸੋਨੀਆ ਗਾਂਧੀ ਜੀ ਦੀ ਅਧਿਅਕਸ਼ਤਾ ਦੇ ਵਿੱਚ ਡਿਸੀਜ਼ਨ ਲੈ ਕੇ ਪਿਛਲੇ ਦਿਨੀਂ ਬਹੁਤ ਵੱਡੇ ਅਨਾਊਸਮੈਂਟਸ ਵਿਦਿਆਰਥੀਆਂ ਸਬੰਧੀ ਕੀਤੇ। ਇਸ ਵਿੱਚ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਸਾਡੇ ਐਸ. ਸੀ. ਵਿਦਿਆਰਥੀ ਹਨ, ਗਰੀਬ ਵਿਦਿਆਰਥੀ ਹਨ ਉਨ੍ਹਾਂ ਦੀ ਫੀਸ ਔਰ ਇੱਥੋਂ ਤੱਕ ਕਿ ਜਿਹੜਾ ਉਨ੍ਹਾਂ ਦਾ ਜੇਬ ਖਰਚਾ ਹੈ, ਉਹ ਵੀ ਕੇਂਦਰ ਸਰਕਾਰ ਰੀਇੰਬਰਸ ਕਰਦੀ ਪਈ ਹੈ। ਕੇਂਦਰ ਸਰਕਾਰ ਨੇ ਇੱਕ ਹੋਰ ਬਹੁਤ ਵੱਡਾ ਬੈਨੀਫਿਟ ਦਿੱਤਾ ਹੈ, ਜਿਹੜੇ ਮਿਨਾਰਟੀ ਦੇ ਵਿੱਚ ਲੋਕ ਹਨ, ਜਿਸ ਵਿੱਚ ਟੋਟਲ ਸਿੱਖ ਕਮਿਊਨਿਟੀ, ਮੁਸਲਮਾਨ ਭਾਈਚਾਰਾ, ਕ੍ਰਿਸਚੀਅਨ ਭਾਈਚਾਰਾ ਵੀ ਆ ਜਾਂਦਾ ਹੈ, ਉਨ੍ਹਾਂ ਦੀ ਵੀ ਟਿਊਸ਼ਨ ਫੀਸ ਰੀਇੰਬਰਸ ਹੁੰਦੀ ਹੈ। ਜਦੋਂ ਅਸੀਂ ਪੰਜਾਬ ਦੇ ਸਮਾਜ ਨੂੰ ਸਟੱਡੀ ਕਰਦੇ ਹਾਂ ਤਾਂ ਜਿਹੜੇ ਹਿੰਦੂ ਹਨ, ਉਹ ਮਿਨਾਰਟੀ ਵਿੱਚ ਹਨ ਅਤੇ ਸਿੱਖ ਮੈਜਾਰਿਟੀ ਵਿੱਚ ਹਨ। ਕੇਂਦਰ ਸਰਕਾਰ ਮਿਨਾਰਟੀ ਨੂੰ ਬੈਨੀਫਿਟ ਦੇ ਰਹੀ ਹੈ, ਕੀ ਪੰਜਾਬ ਸਰਕਾਰ ਉਸ ਪੈਟਰਨ ਤੇ ਜਿਹੜੇ ਪੰਜਾਬ ਵਿੱਚ ਹਿੰਦੂ ਗਰੀਬ ਪਰਿਵਾਰ, ਬਿਲੋਅ ਪਾਵਰਟੀ ਲਾਈਨ ਵਾਲੇ ਹਨ, ਕੀ ਉਨ੍ਹਾਂ ਦੇ ਬੱਚਿਆਂ ਨੂੰ ਵੀ ਬਰਾਬਰ ਦੇ ਮੌਕੇ ਦੇਣ ਲਈ, ਵਜ਼ੀਫੇ ਦੇਣ ਲਈ ਤਿਆਰ ਹੈ? ਇਸ ਦੇ ਵਿੱਚ ਕੋਈ 100-200 ਕਰੋੜ ਰੁਪਿਆ ਨਹੀਂ ਲੱਗਣਾ, ਬਹੁਤ ਥੋੜ੍ਹੇ ਕਰੋੜ ਰੁਪਏ ਲੱਗਣੇ ਹਨ ਔਰ ਪਿੰਡਾਂ

[ਸ਼੍ਰੀ ਅਸ਼ਵਨੀ ਸੇਖੜੀ]

ਸ਼ਹਿਰਾਂ ਦੇ ਹਜ਼ਾਰਾਂ ਹਿੰਦੂ ਕਮਿਊਨਿਟੀ ਦੇ ਪਰਿਵਾਰ ਜਿਹੜੇ ਗਰੀਬੀ ਰੇਖਾ ਤੋਂ ਹੇਠਾਂ ਰਹਿੰਦੇ ਹਨ, ਉਨ੍ਹਾਂ ਦੇ ਬੱਚਿਆਂ ਨੂੰ ਵੀ ਪੋਸਟ ਮੈਟ੍ਰਿਕ ਸਕਾਲਰਸ਼ਿਪ ਦੇਣੀ ਚਾਹੀਦੀ ਹੈ ਤਾਂ ਕਿ ਉਨ੍ਹਾਂ ਨੂੰ ਅੱਗੇ ਪੜ੍ਹਾਈ ਕਰਨ ਲਈ ਬਰਾਬਰ ਦੇ ਮੌਕੇ ਮਿਲ ਸਕਣ ਅਤੇ ਇਨ੍ਹਾਂ ਗਰੀਬ ਪਰਿਵਾਰਾਂ ਦੇ ਬੱਚਿਆਂ ਨੂੰ ਪੜ੍ਹਨ ਦਾ ਮੌਕਾ ਮਿਲ ਸਕੇ। ਸੋ, ਮੈਂ ਜਿੱਥੇ ਇਹ ਪ੍ਰਾਈਵੇਟ ਯੂਨੀਵਰਸਿਟੀ ਬਿਲ ਨੂੰ ਸਪੋਰਟ ਕਰਦਾ ਹਾਂ ਉਥੇ ਮੈਂ ਇਹ ਵੀ ਬੇਨਤੀ ਕਰਾਂਗਾ ਕਿ ਜਿਹੜੇ ਮੇਰੇ ਇਹ ਦੋ ਵਿਊ ਪੁਆਇੰਟ ਹਨ, ਇਨ੍ਹਾਂ ਤੇ ਵੀ ਸਰਕਾਰ ਗੌਰ ਕਰੇ।

**ਮੁੱਖ ਸੰਸਦੀ ਸਕੱਤਰ, ਸਿੰਚਾਈ (ਸਰਦਾਰ ਸੋਹਣ ਸਿੰਘ ਠੰਡਲ)** : ਸਪੀਕਰ ਸਾਹਿਬ, ਜੋ ਹਾਊਸ ਦੇ ਵਿੱਚ ਯੂਨੀਵਰਸਿਟੀ ਸਬੰਧੀ ਬਿਲ ਆਇਆ ਹੈ, ਤੁਸੀਂ ਉਸ ਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ, ਉਸ ਦੇ ਲਈ ਤੁਹਾਡਾ ਬਹੁਤ-ਬਹੁਤ ਧੰਨਵਾਦ। ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੀਆਂ ਯੂਨੀਵਰਸਿਟੀਆਂ ਜਾਂ ਸਕੂਲ, ਕਾਲਜ ਪੰਜਾਬ ਦੇ ਵਿੱਚ ਖੁਲ੍ਹ ਰਹੇ ਹਨ, ਇਸ ਦੇ ਵਾਸਤੇ ਪੰਜਾਬ ਸਰਕਾਰ ਵਧਾਈ ਦੀ ਪਾਤਰ ਹੈ। ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਹੋਰਾਂ ਨੇ ਪਿਛਲੇ ਪੰਜ ਸਾਲਾਂ ਦੇ ਵਿੱਚ ਵੱਡੇ ਪੱਧਰ ਤੇ ਯੂਨੀਵਰਸਿਟੀਆਂ ਸਥਾਪਿਤ ਕੀਤੀਆਂ ਹਨ। ਮੈਂ ਜਿਹੜੀ ਬੇਨਤੀ ਕਰਨਾ ਚਾਹੁੰਦਾ ਹਾਂ, ਉਹ ਇਹ ਹੈ ਕਿ ਇਨ੍ਹਾਂ ਯੂਨੀਵਰਸਿਟੀਆਂ ਦੇ ਵਿੱਚ ਜਿਹੜੇ ਗਰੀਬ ਪਰਿਵਾਰਾਂ ਦੇ ਬੱਚੇ ਹਨ, ਐਸ. ਸੀ. ਹਨ ਉਨ੍ਹਾਂ ਦੀਆਂ ਐਡਮਿਸ਼ਨਾਂ ਦੇ ਵੇਲੇ ਉਥੇ ਬਹੁਤ ਵੱਡੀ ਹੇਰਾਫੇਰੀ ਕੀਤੀ ਜਾਂਦੀ ਹੈ। ਉਨ੍ਹਾਂ ਬੱਚਿਆਂ ਤੋਂ ਵੀ ਜਨਰਲ ਕੈਟੇਗਰੀ ਦੇ ਬੱਚਿਆਂ ਵਾਂਗ ਹੀ ਫੀਸਾਂ ਲਈਆਂ ਜਾਂਦੀਆਂ ਹਨ। ਰਿਜ਼ਰਵ ਕੈਟੇਗਰੀ ਵਿੱਚ ਬਹੁਤ ਘੱਟ ਸੀਟਾਂ ਰੱਖੀਆਂ ਜਾਂਦੀਆਂ ਹਨ। ਤੁਹਾਨੂੰ ਯਾਦ ਹੋਵੇਗਾ ਕਿ ਪਿੱਛੇ ਜਿਹੇ ਪੰਜਾਬ ਦੇ ਵਿੱਚ ਇਕ ਯੂਨੀਵਰਸਿਟੀ ਨੇ ਜਿਹੜਾ ਪੰਜਾਬ ਦਾ ਕੋਟਾ ਸੀ, ਉਹ ਵੀ ਬੰਦ ਕਰ ਦਿੱਤਾ ਸੀ। ਮੈਂ ਬਾਦਲ ਸਾਹਿਬ ਨੂੰ ਇਸ ਗੱਲ ਦੀ ਮੁਬਾਰਕਬਾਦ ਦਿੰਦਾ ਹਾਂ ਕਿ ਇਨ੍ਹਾਂ ਨੇ ਉਸ ਕੰਮ ਵਿੱਚ ਆਪ ਨਿੱਜੀ ਦਖਲ ਦੇ ਕੇ ਉਹ ਕੋਟਾ ਖੁਲ੍ਹਵਾਇਆ। ਇਸੇ ਤਰ੍ਹਾਂ ਹੀ ਜਿਹੜਾ ਟੀਚਿੰਗ ਸਟਾਫ ਹੈ, ਉਸ ਦੇ ਵਿੱਚ ਵੀ ਜਿਹੜੇ ਰਿਜ਼ਰਵੇਸ਼ਨ ਪਾਲਿਸੀ ਦੇ ਨਾਰਮਜ਼ ਹਨ, ਉਹ ਵੀ ਪੂਰੇ ਨਹੀਂ ਦੇਖੇ ਜਾਂਦੇ। ਜਿਹੜੀਆਂ ਪੇਡ ਸੀਟਾਂ ਹੁੰਦੀਆਂ ਹਨ, ਜਿਹੜੀਆਂ ਮੈਨੇਜਮੈਂਟ ਦੀਆਂ ਸੀਟਾਂ ਹੁੰਦੀਆਂ ਹਨ, ਉਨ੍ਹਾਂ ਦੇ ਵਿੱਚ ਵੀ ਫੰਡ ਇੰਨੇ ਹੁੰਦੇ ਹਨ ਕਿ ਆਮ ਬੰਦੇ ਉਹ ਫੰਡਜ਼ ਦੇਣ ਦੇ ਕਾਬਲ ਨਹੀਂ ਹੁੰਦੇ ਹਨ। ਜਦੋਂ ਵੀ ਇਸ ਤਰ੍ਹਾਂ ਦੀਆਂ ਯੂਨੀਵਰਸਿਟੀਆਂ ਆਉਣ, ਅਸੀਂ ਉਸਦਾ ਵੈਲਕਮ ਕਰਦੇ ਹਾਂ। ਪਰ ਪੰਜਾਬ ਦੇ ਹਾਲਾਤ ਦੇ ਮੁਤਾਬਿਕ ਗਰੀਬ ਬੱਚਿਆਂ ਦੇ ਲਈ, ਲੋਕਾਂ ਦੀ ਵਿੱਤੀ ਹਾਲਤ ਦੇ ਮੁਤਾਬਿਕ ਵੀ ਬੱਚਿਆਂ ਲਈ ਸੀਟਾਂ ਜ਼ਰੂਰ ਰਿਜ਼ਰਵ ਰੱਖੀਆਂ ਜਾਣ ਤਾਂ ਕਿ ਉਹ ਬੱਚੇ ਵੀ ਐਜੂਕੇਸ਼ਨ ਪ੍ਰਾਪਤ ਕਰ ਸਕਣ। ਮੈਂ ਇਹੀ ਬੇਨਤੀ ਮਾਨਯੋਗ ਮੁੱਖ ਮੰਤਰੀ ਜੀ ਨੂੰ ਕਰਨੀ ਚਾਹੁੰਦਾ ਹਾਂ। ਧੰਨਵਾਦ ਜੀ।

**ਸ਼੍ਰੀ ਸੁਨੀਲ ਜਾਖੜ (ਅਬੋਹਰ)** : ਸਪੀਕਰ ਸਾਹਿਬ, ਤੁਹਾਡਾ ਧੰਨਵਾਦ। ਸਪੀਕਰ ਸਾਹਿਬ, ਜਿਹੜੇ ਬਿਲ ਕੱਲ੍ਹ ਮੈਂਬਰ ਸਾਹਿਬਾਨ ਨੂੰ ਡਿਸਟ੍ਰੀਬਿਊਟ ਕੀਤੇ ਗਏ ਸਨ ਤੇ ਜਿਹੜੇ ਅੱਜ ਬਿਲ ਦਿੱਤੇ ਗਏ ਹਨ there is lot of discrepancy ਜਿਸ ਕਿਸਮ ਦੇ ਅੱਜ

ਪੇਪਰ ਵੰਡੇ ਗਏ ਹਨ, ਤੁਸੀਂ ਦੇਖ ਲਓ ਉਨ੍ਹਾਂ ਤੇ ਓਵਰਰਾਈਟਿੰਗਜ਼, ਕਟਿੰਗਜ਼, ਹੱਥ ਦੇ ਨਾਲ ਐਡ ਕੀਤਾ ਗਿਆ ਹੈ। I don't know who is responsible for all this, Either it is your Secretariat or Education Department. ਜਿਨ੍ਹਾਂ ਨੇ ਇਹ ਕੀਤਾ ਹੈ। ਮੈਂ ਇਹ ਲੈ ਕੇ ਵੀ ਆਇਆ ਹਾਂ। ਪਰ ਜਿਹੜੇ ਪੇਪਰ ਵੰਡੇ ਗਏ ਸਨ, ਇਸ ਦੇ ਵਿੱਚ ਤਾਂ ਡਿਸਕਰੀਪੈਂਸੀ ਹੈ। .............

**ਮਾਨਯੋਗ ਸਪੀਕਰ** : ਇਹ ਐਜੂਕੇਸ਼ਨ ਡਿਪਾਰਟਮੈਂਟ ਸਪਲਾਈ ਕਰਦਾ ਹੈ।

**ਸ਼੍ਰੀ ਸੁਨੀਲ ਜਾਖੜ** : ਇਹ ਜਿਸ ਕਿਸੇ ਨੇ ਵੀ ਕੀਤਾ ਹੈ, ਇਹ ਬਹੁਤ ਗਲਤ ਸਪਲਾਈ ਕੀਤਾ ਹੈ। They should be held accountable. ਕਿਉਂਕਿ ਜਿਹੜੀ ਇਸ ਤੋਂ ਬਾਅਦ ਆਦੇਸ਼ ਯੂਨੀਵਰਸਿਟੀ ਆ ਰਹੀ ਹੈ, ਉਸ ਦੇ ਵਿੱਚ ਟਰੱਸਟ ਦੇ ਐਡਰੈਸ ਦਿੱਤੇ ਹੋਏ ਹਨ ਉਹ ਘੜੂੰਆਂ ਦੇ ਅਤੇ ਜਿਹੜਾ ਪੰਜਾਬੀ ਵਾਲਾ ਦਿੱਤਾ ਗਿਆ ਹੈ ਇਸ ਵਿੱਚ ਘੜੂੰਆਂ ਵਾਲਾ ਪਾ ਰੱਖਿਆ ਹੈ ਅਤੇ there are so many...........

**ਮਾਨਯੋਗ ਸਪੀਕਰ** : ਨਹੀਂ, ਜਾਖੜ ਸਾਹਿਬ, after correction ਇਸ ਤੋਂ ਪਹਿਲਾਂ ਸਰਕੂਲੇਟ ਕਰ ਦਿੱਤਾ ਸੀ।

**ਸ਼੍ਰੀ ਸੁਨੀਲ ਜਾਖੜ** : ਨਹੀਂ, ਸਰ, ਪਤਾ ਨਹੀਂ ਫਿਰ ਤੁਸੀਂ ਕਿਹੜਾ ਪਾਸ ਕਰਾਓਗੇ? ਫਿਰ ਬਾਅਦ ਵਿੱਚ ਤਬਦੀਲੀ ਕਰਦੇ ਫਿਰੋਗੇ, ਤੁਹਾਨੂੰ ਹੀ ਤਕਲੀਫ ਹੋਵੇਗੀ। It should be done in a proper manner, issue relates to deemed universities. For any kind of education, they are suppposed to run on non-profitable basis. ਆਪਾਂ ਸਾਰੇ ਜਾਣਦੇ ਹਾਂ ਕਿ ਇਹ ਸਾਰੇ ਟਰੱਸਟ ਬਣੇ ਹੋਏ ਹਨ। The basic idea was not to commercialize these things. ਮਕਸਦ ਇਹ ਸੀ ਕਿ ਇਸ ਨੂੰ ਧੰਦਾ ਨਾ ਬਣਾਓ। ਐਜੂਕੇਸ਼ਨ ਦੇ ਰਾਹੀਂ ਜੋ ਪੈਸਾ ਆਵੇ ਉਹ ਪਬਲਿਕ ਦੀ ਭਲਾਈ ਵਾਸਤੇ, ਸਟੂਡੈਂਟਸ ਦੀ ਭਲਾਈ ਵਾਸਤੇ ਲੱਗੇ। ਅੱਜ ਵੀ ਸਦਨ ਦੇ ਵਿੱਚ ਗੱਲ ਕਰਦੇ ਹੋਏ ਸਾਡੇ ਸਾਥੀ ਮਲੋਟ ਦੇ ਗੌਰਮਿੰਟ ਕਾਲਜ ਦੀ ਗੱਲ ਕਰ ਰਹੇ ਸੀ। ਮੇਰੀ ਵੀ ਮੰਗ ਹੈ ਕਿ ਮਲੋਟ ਦੇ ਵਿੱਚ ਗੌਰਮਿੰਟ ਕਾਲਜ ਖੁਲ੍ਹੇ। ਹਰੇਕ ਸਾਥੀ ਚਾਹੁੰਦਾ ਹੈ ਕਿ ਸਾਡੇ ਇਲਾਕੇ ਵਿੱਚ ਗੌਰਮਿੰਟ ਕਾਲਜ ਖੁਲ੍ਹੇ, ਕਿਉਂਕਿ ਇਕ ਪਾਸੇ ਅਸੀਂ ਆਖਦੇ ਹਾਂ ਕਿ ਸਰਕਾਰੀ ਅਦਾਰਿਆਂ ਵਿੱਚ ਸਿੱਖਿਆ ਦਾ ਪੱਧਰ ਹੇਠਾਂ ਨੂੰ ਜਾ ਰਿਹਾ ਹੈ। ਦੂਜੇ ਪਾਸੇ ਸਾਡੇ ਪਬਲਿਕ ਦੇ ਨੁਮਾਇੰਦੇ ਆਖਦੇ ਹਨ ਕਿ ਉਨ੍ਹਾਂ ਦੇ ਇਲਾਕੇ ਵਿੱਚ ਸਰਕਾਰੀ ਕਾਲਜ ਖੋਲ੍ਹਿਆ ਜਾਵੇ। ਬੇਸਿਕ ਆਈਡੀਆ ਉਨ੍ਹਾਂ ਦਾ ਇਹ ਹੁੰਦਾ ਹੈ ਕਿ ਉਨ੍ਹਾਂ ਅਦਾਰਿਆਂ ਦਾ ਫੀਸ ਸਟਰੱਕਚਰ ਚੰਗਾ ਹੁੰਦਾ ਹੈ ਅਤੇ ਗਰੀਬ ਵਿਦਿਆਰਥੀ ਉਥੇ ਪੜ੍ਹ ਸਕਦਾ ਹੈ। ਦੂਜੇ ਪਾਸੇ ਆਪਾਂ ਜਿਹੜੀਆਂ ਪਹਿਲਾਂ ਪ੍ਰਾਈਵੇਟ ਯੂਨੀਵਰਸਿਟੀਆਂ ਖੋਲ੍ਹੀਆਂ ਹਨ, ਉਨ੍ਹਾਂ ਦਾ ਹਿਸਾਬ-ਕਿਤਾਬ ਵੇਖ ਲਈਏ ਅਤੇ ਜਿਹੜੀਆਂ ਹੁਣ ਖੁਲ੍ਹ ਰਹੀਆਂ ਹਨ, ਉਨ੍ਹਾਂ ਦਾ ਹਿਸਾਬ-ਕਿਤਾਬ ਵੇਖ ਲਈਏ। ਠੰਡਲ ਸਾਹਿਬ ਨੇ ਬਿਲਕੁਲ ਠੀਕ ਕਿਹਾ ਹੈ।

[ਸ੍ਰੀ ਸੁਨੀਲ ਜਾਖੜ]

ਪਿਛਲੇ ਦਿਨੀਂ ਥਾਪਰ ਯੂਨੀਵਰਸਿਟੀ ਵਿੱਚ ਰਿਜ਼ਰਵੇਸ਼ਨ ਦਾ ਰੌਲਾ ਪਿਆ ਹੈ। Basic idea is to give quality education at an affordable rates. ਇਨ੍ਹਾਂ ਟਰੱਸਟਾਂ ਦੀ ਜਾਂਚ ਕਰਾਉਣ ਵਾਸਤੇ, ਇਹ ਰਜਿਸਟਰਾਰ ਆਫ ਸੁਸਾਇਟੀਜ਼ ਕੋਲ ਰਜਿਸਟਰਡ ਹਨ, ਰਜਿਸਟਰਾਰ ਨੂੰ ਅਧਿਕਾਰ ਦੇਣਾ ਚਾਹੀਦਾ ਹੈ ਕਿ ਉਹ ਇਸ ਦਾ ਆਡਿਟ ਕਰ ਸਕਣ ਕਿ ਜਿਹੜਾ ਪੈਸਾ ਇਨ੍ਹਾਂ ਟਰੱਸਟੀਆਂ ਕੋਲ ਆ ਰਿਹਾ ਹੈ ਕਿ ਉਹ ਪੈਸਾ ਵਾਪਸ ਐਜੂਕੇਸ਼ਨ ਵਿੱਚ ਲੱਗ ਰਿਹਾ ਹੈ ਜਾਂ ਨਹੀਂ? ਜਾਂ ਇਹ ਕੇਵਲ ਟਰੱਸਟੀ ਪੈਸਾ ਇਕੱਠਾ ਕਰਕੇ ਆਪਣੀਆਂ ਕੋਠੀਆਂ ਪਾ ਰਹੇ ਹਨ, ਲੱਖਾਂ ਰੁਪਏ ਤਨਖਾਹਾਂ ਲੈ ਰਹੇ ਹਨ, ਵੱਡੀਆਂ ਵੱਡੀਆਂ ਬੀ.ਐਮ. ਡਬਲਯੂ ਕਾਰਾਂ ਲਈ ਫਿਰਦੇ ਹਨ। ਉਹ ਪੈਸਾ ਬਣਾਈ ਜਾ ਰਹੇ ਹਨ, ਕੀ ਇਹ ਪਰਮਿਸੀਬਲ ਹੈ? ਚਲੋ, ਲੈ ਵੀ ਲੈਣ ਪ੍ਰੰਤੂ ਵੇਖਣ ਵਾਲੀ ਗੱਲ ਹੈ ਕਿ ਇਕ ਗਰੀਬ ਦੇ ਬੱਚੇ ਨੂੰ ਇਨ੍ਹਾਂ ਦੇ ਫੀਸ ਸਟਰੱਕਚਰ ਵਿੱਚ ਕੀ ਬੈਨੀਫਿਟ ਮਿਲ ਰਿਹਾ ਹੈ? ਇੱਕ ਸਾਥੀ ਭਾਵੁਕ ਹੋ ਕੇ ਕਹਿ ਰਿਹਾ ਸੀ ਕਿ ਸਪੈਕਟਰਮ ਦਾ ਮਸਲਾ ਉਠਾ ਲਿਆ। It is a national asset. ਚਾਹੇ ਸਪੈਕਟਰਮ ਹੈ, ਚਾਹੇ ਕੋਈ ਹੋਰ ਹੈ ਜਾਂ ਰੇਤ ਹੈ। They are all national assets, giving the permission is an asset. The authority to give this permission vests in you. ਲੋਕਾਂ ਨੇ ਤੁਹਾਨੂੰ ਵਿਸ਼ਵਾਸ ਦਿੱਤਾ ਹੈ। ਇਸ ਲਈ when you allow this permission, you are parting away with something. ਤੁਸੀਂ ਪਰਮਿਸ਼ਨ ਦੇਣ ਤੋਂ ਪਹਿਲਾਂ ਇਹ ਕਹੋ ਕਿ ਤੁਹਾਨੂੰ ਪਰਮਿਸ਼ਨ ਤਾਂ ਮਿਲੇਗੀ ਜੇਕਰ ਤੁਸੀਂ ਇਸ ਫੀਸ ਸਟਰੱਕਚਰ ਦੇ ਅਧਾਰ ਤੇ ਗਰੀਬ ਵਿਦਿਆਰਥੀਆਂ ਨੂੰ ਪੜ੍ਹਾਓਗੇ। ਅਦਰਵਾਈਜ਼ ਐਸੀਆਂ ਯੂਨੀਵਰਸਿਟੀਆਂ ਖੋਲ੍ਹਣ ਦਾ ਕੋਈ ਫਾਇਦਾ ਨਹੀਂ ਹੋਵੇਗਾ। ਫਿਰ ਡਿਸਕਰੀਪੈਂਸੀਜ਼ ਖੜ੍ਹੀਆਂ ਰਹਿਣਗੀਆਂ। ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਮਸਲੇ ਉੱਤੇ ਬੜਾ ਸੀਰੀਅਸਲੀ ਧਿਆਨ ਦੇਣ। ਮੇਰੇ ਧਿਆਨ ਵਿੱਚ ਆਇਆ ਹੈ ਕਿ ਇੱਕ ਫਾਈਲ ਮੂਵ ਹੋ ਕੇ ਸੀ. ਐਮ. ਸਾਹਿਬ ਦੇ ਆਫਿਸ ਵਿੱਚ ਪਈ ਹੈ । ਜਿਸ ਵਿੱਚ ਰਜਿਸਟਰਾਰ ਆਫ ਸੁਸਾਇਟੀਜ਼ ਨੇ ਲਿਖਿਆ ਹੈ ਕਿ ਉਨ੍ਹਾਂ ਨੂੰ ਅਜਿਹੇ ਟਰੱਸਟੀਆਂ ਦੀ ਇਨਕਮ ਨੂੰ ਰੈਗੂਲਰਲੀ ਚੈੱਕ ਕਰਨ ਦੀ ਇਜਾਜ਼ਤ ਦਿੱਤੀ ਜਾਵੇ। Not only that, educational experts should be trustees of such institutions. Then they will be able to not only control the quality of education but also what is going on in these institutions. ਕਈ ਵਾਰੀ ਇਨ੍ਹਾਂ ਵਿੱਚ ਕੰਮ ਕਿਸੇ ਹੋਰ ਨੂੰ ਦਿੱਤਾ ਜਾਂਦਾ ਹੈ ਅਤੇ ਕੰਟਰੈਕਟ ਕਿਸੇ ਹੋਰ ਨਾਲ ਕੀਤਾ ਹੁੰਦਾ ਹੈ। ਮੇਰੀ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਰਿਕੁਐਸਟ ਹੈ ਕਿ ਬਿਨਾਂ ਕਿਸੇ ਰਾਜਨੀਤਿਕ ਪੱਖ ਦੇ ਇਸ ਮਸਲੇ ਨੂੰ ਵਿਚਾਰਨ। ਇਹ ਮਸਲਾ ਪੰਜਾਬ ਦੇ ਭਵਿੱਖ ਨਾਲ ਜੁੜਿਆ ਹੋਇਆ ਹੈ। ਅਸੀਂ ਇੱਕ ਪਾਸੇ ਕਹਿੰਦੇ ਹਾਂ ਕਿ ਨੌਜਵਾਨਾਂ ਨੂੰ ਰੋਜ਼ਗਾਰ ਦੇਣਾ ਹੈ। ਪ੍ਰੰਤੂ ਦੂਜੇ ਪਾਸੇ ਜਦੋਂ ਉਹ ਆਈ.ਟੀ. ਆਈ. ਜਾਂ ਅਜਿਹੇ ਕਾਲਜਾਂ ਵਿੱਚੋਂ ਡਿਗਰੀਆਂ ਲੈ ਕੇ ਬਾਹਰ ਨਿਕਲਦਾ ਹੈ, ਰੋਜ਼ਗਾਰ ਲਈ ਜਾਂਦਾ ਹੈ ਤਾਂ ਉਹ ਅੱਗੋਂ ਪੁੱਛਦੇ ਹਨ ਕਿ ਡਿਗਰੀ ਕਿੱਥੋਂ ਲੈ ਕੇ ਆਏ ਹੋ? ਅਜਿਹੀਆਂ ਡਿਗਰੀਆਂ ਨੂੰ ਕਈ ਵਾਰੀ ਉਹ ਵਗਾਹ ਕੇ ਮਾਰਦੇ ਹਨ। ਰਿਸੈਂਟਲੀ ਪੰਜਾਬ ਪਾਵਰ ਕਾਰਪੋਰੇਸ਼ਨ

ਨੇ 700 ਪੋਸਟਾਂ ਕੱਢੀਆਂ ਸਨ। ਪਰ ਬੜੇ ਅਫਸੋਸ ਦੀ ਗੱਲ ਹੈ ਕਿ No body could even qualify from Punjab. ਅਖਬਾਰ ਵਿੱਚ ਇਹ ਖਬਰ ਆਈ ਸੀ, ਆਪਾਂ ਸਾਰਿਆਂ ਨੇ ਪੜ੍ਹੀ ਹੋਣੀ ਹੈ। ਭਾਵੇਂ ਉਹ ਗਰੈਜੂਏਟ ਸਨ ਅਤੇ ਡਿਗਰੀਆਂ ਵੀ ਲਈ ਫਿਰਦੇ ਸਨ but not a single person could qualify from Punjab. ਤੁਸੀਂ ਉਨ੍ਹਾਂ ਨੂੰ ਯੂਨੀਵਰਸਿਟੀ ਅਲਾਓ ਕਰ ਦਿਓਗੇ ਅਤੇ ਉਨ੍ਹਾਂ ਵਾਸਤੇ ਇਹ ਇਕ ਹੋਰ ਪੈਸੇ ਵਾਲਾ ਧੰਦਾ ਬਣ ਜਾਵੇਗਾ। Let us not allow them to commercialize. ਇਸ ਪਾਸੇ ਸਰਕਾਰ ਪੂਰਾ ਧਿਆਨ ਦੇਵੇ ਅਤੇ ਇਸ ਉਤੇ ਕੰਟਰੋਲ ਕਰਨ ਦਾ ਕੋਈ ਮਕੈਨਿਜ਼ਿਮ ਬਣਾਵੇ। ਬਹੁਤ-ਬਹੁਤ ਧੰਨਵਾਦ ।

ਸਰਦਾਰ ਤੋਤਾ ਸਿੰਘ (ਧਰਮਕੋਟ) : ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਇਸ ਬਿਲ ਤੇ ਬੋਲਣ ਦਾ ਸਮਾਂ ਦਿੱਤਾ ਹੈ। ਇਹ ਜੋ ਯੂਨੀਵਰਸਿਟੀ ਦਾ ਬਿਲ ਪੇਸ਼ ਕੀਤਾ ਗਿਆ ਹੈ, ਜਿਥੇ ਮੈਂ ਇਸ ਲਈ ਸਿੱਖਿਆ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ, ਉਥੇ ਮੈਂ ਇਕ ਬੇਨਤੀ ਵੀ ਕਰਦਾ ਹਾਂ ਕਿ ਹਰੇਕ ਚੀਜ਼ ਨੂੰ ਸ਼ੱਕ ਨਾਲ ਨਹੀਂ ਵੇਖਣਾ ਚਾਹੀਦਾ। ਸਾਨੂੰ ਸਮੇਂ ਨੂੰ ਵੇਖਣਾ ਚਾਹੀਦਾ ਹੈ। ਇਕ ਸਮਾਂ ਸੀ ਜਦੋਂ 1997 ਤੋਂ ਪਹਿਲਾਂ ਸਾਡੇ ਪੰਜਾਬ ਦੇ ਵਿਦਿਆਰਥੀ ਸਾਊਥ ਵਿੱਚ ਐਜੂਕੇਸ਼ਨ ਲੈਣ ਲਈ ਜਾਂਦੇ ਸਨ । ਭਾਵੇਂ ਉਹ ਮੈਡੀਕਲ ਦੀ ਪੜ੍ਹਾਈ ਹੁੰਦੀ ਸੀ ਜਾਂ ਇੰਜੀਨੀਰਿੰਗ ਦੀ। ਮੈਨੂੰ ਆਪ ਸਾਊਥ ਜਾਣ ਦਾ ਮੌਕਾ ਮਿਲਿਆ ਹੈ। ਮੈਂ ਤਾਮਿਲਨਾਡੂ ਅਤੇ ਕਰਨਾਟਕ ਵਿੱਚ ਗਿਆ ਹਾਂ। ਤਾਮਿਲਨਾਡੂ ਵਿੱਚ ਮੈਨੂੰ ਕਈ ਦਿਨ ਰਹਿਣ ਦਾ ਮੌਕਾ ਮਿਲਿਆ ਹੈ । ਉਦੋਂ ਉਥੋਂ ਦੇ ਗਵਰਨਰ ਸਰਦਾਰ ਸੁਰਜੀਤ ਸਿੰਘ ਬਰਨਾਲਾ ਜੀ ਸਨ। ਉਥੋਂ ਦੇ ਹਾਲਾਤ ਇਹ ਹਨ ਕਿ ਸਾਊਥ ਦੇ ਵਿਦਿਆਰਥੀ ਮੈਡੀਕਲ ਅਤੇ ਇੰਜੀਨੀਅਰਿੰਗ ਵਿੱਚ ਸਾਰੇ ਹਿੰਦੁਸਤਾਨ ਵਿੱਚ ਭਾਰੂ ਹਨ। ਉਹ ਬਾਹਰਲੇ ਦੇਸ਼ਾਂ ਵਿੱਚ ਵੀ ਅੱਗੇ ਹਨ। ਕੋਈ ਸਮਾਂ ਸੀ ਜਦੋਂ ਸਾਡੇ ਐਗਰੀਕਲਚਰ ਯੂਨੀਵਰਸਿਟੀ ਦੇ ਬੱਚੇ ਮੋਹਰੀ ਹੁੰਦੇ ਸਨ। ਅੱਜ ਸਾਊਥ ਦੇ ਵਿਦਿਆਰਥੀ ਐਜੂਕੇਸ਼ਨ ਵਿੱਚ ਮੂਹਰੇ ਹਨ। ਕਿਉਂਕਿ ਉਸ ਵੇਲੇ ਮੈਂ ਐਜੂਕੇਸ਼ਨ ਮਨਿਸਟਰ ਸੀ, ਮੈਂ ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ 1997 ਵਿੱਚ ਇਨ੍ਹਾਂ ਨੇ ਇਸ ਪਾਸੇ ਵਿਸ਼ੇਸ਼ ਧਿਆਨ ਦਿੱਤਾ। ਮੈਂ ਸਾਰਾ ਡਾਟਾ ਇਨ੍ਹਾਂ ਨੂੰ ਲਿਆ ਕੇ ਦਿੱਤਾ ਕਿ ਤਾਮਿਲਨਾਡੂ ਜਾਂ ਕਰਨਾਟਕਾ ਵਿੱਚ ਸਰਕਾਰ ਦਾ ਕੋਈ ਪੈਸਾ ਨਹੀਂ ਲਗਦਾ ਅਤੇ ਨਾ ਕੋਲੋਂ ਹੀ ਦੇਣਾ ਪੈਂਦਾ ਹੈ। ਜਨਤਾ ਹੀ ਸੁਸਾਇਟੀਆਂ ਅਤੇ ਟਰੱਸਟ ਬਣਾਕੇ ਐਜੂਕੇਸ਼ਨ ਵਾਲੇ ਪਾਸੇ ਪਏ ਹਨ ਅਤੇ ਉਸ ਸਮੇਂ 75% ਹਿੰਦੁਸਤਾਨ ਦੇ ਬੱਚੇ ਜਿਹੜੇ ਸਨ, ਉਹ ਸਾਊਥ ਦੇ ਦੋ-ਤਿੰਨ ਸੂਬਿਆਂ ਦੇ ਵਿੱਚ ਪੜ੍ਹਦੇ ਸਨ । ਸਾਡੇ ਬੱਚਿਆਂ ਨੂੰ 4-4 ਹਜ਼ਾਰ ਕਿਲੋਮੀਟਰ ਦੂਰ ਜਾਣਾ ਬੜਾ ਔਖਾ ਸੀ। ਇਸ ਲਈ ਉਥੋਂ ਦੇ ਲੋਕ ਜੇ ਸੁਸਾਇਟੀ ਬਣਾਕੇ, ਟਰੱਸਟ ਬਣਾਕੇ ਕਾਲਿਜ ਚਲਾ ਸਕਦੇ ਹਨ ਤਾਂ ਸਾਡੇ ਪੰਜਾਬ ਵਿੱਚ ਕਿਉਂ ਨਹੀਂ ਚਲਾ ਸਕਦੇ? ਇਸ ਲਈ ਸਾਨੂੰ ਇਸ ਵੱਲ ਪੂਰਾ ਧਿਆਨ ਦੇਣਾ ਚਾਹੀਦਾ ਹੈ। ਮੈਂ ਧੰਨਵਾਦੀ ਹਾਂ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦਾ ਕਿ ਇਨ੍ਹਾਂ ਨੇ ਇਸ ਪਾਸੇ ਪੂਰਾ ਧਿਆਨ ਦੇਣਾ ਸ਼ੁਰੂ ਕੀਤਾ, ਨੋ ਆਬਜੈਕਸ਼ਨ ਸਰਟੀਫਿਕੇਟ ਦੇਣੇ ਸ਼ੁਰੂ ਕੀਤੇ ਅਤੇ ਸਰਦਾਰ ਜਗਦੀਸ਼ ਸਿੰਘ ਗਰਚਾ ਜੀ ਉਦੋਂ ਟੈਕਨੀਕਲ ਵਿਭਾਗ ਦੇ ਮਨਿਸਟਰ ਸਨ, ਮੈਨੂੰ ਪਤਾ ਹੈ ਕਿ ਇਸ ਵੇਲੇ

[ਸਰਦਾਰ ਤੋਤਾ ਸਿੰਘ]

ਪੰਜਾਬ ਵਿੱਚ 100 ਇੰਜਨੀਰਿੰਗ ਕਾਲਿਜ ਚਲ ਰਹੇ ਹਨ। ਅੱਜ ਇੰਜੀਨੀਰਿੰਗ ਕਾਲਿਜਾਂ ਵਿੱਚ ਸਟੂਡੈਂਟਸ ਦੀ ਗਿਣਤੀ ਜਾ ਕੇ ਦੇਖੋ। ਇੱਥੇ ਬਿਹਾਰ ਦੇ ਬੱਚੇ ਪੜ੍ਹਦੇ ਹਨ, ਇੱਥੇ ਦਿੱਲੀ ਤੋਂ ਵੀ ਆ ਕੇ ਬੱਚਿਆਂ ਨੇ ਦਾਖਲਾ ਲਿਆ ਹੈ । ਬਿਹਾਰ ਨੂੰ ਛੱਡਕੇ ਇਥੇ ਰਾਜਸਥਾਨ ਤੋਂ ਵੀ ਬਹੁਤ ਵੱਡੀ ਗਿਣਤੀ ਵਿੱਚ ਆਏ ਹਨ। ਹਿਮਾਚਲ ਅਤੇ ਉਤਰਾਂਚਲ ਦੇ ਬੱਚੇ ਵੀ ਹਨ। ਇੱਥੇ 9-10 ਸੂਬਿਆਂ ਦੇ ਬੱਚੇ ਆ ਕੇ ਪੜ੍ਹ ਰਹੇ ਹਨ। ਕਿੱਥੇ ਪਹਿਲਾਂ ਸਾਡੇ ਬੱਚੇ ਸਾਊਥ ਵਿੱਚ ਜਾਂਦੇ ਸੀ ਅਤੇ ਫੀਸ ਦੇ ਬਹਾਨੇ ਸਾਡਾ ਕਰੋੜਾਂ ਰੁਪਿਆ ਸਾਊਥ ਵਿੱਚ ਜਾਂਦਾ ਸੀ ਅਤੇ ਅੱਜ ਪੰਜਾਬ ਵਿੱਚ ਆ ਰਿਹਾ ਹੈ ਅਤੇ ਪੰਜਾਬ ਦੇ ਬੱਚਿਆਂ ਦਾ ਸਟੈਂਡਰਡ ਵੀ ਵਧਿਆ ਹੈ। ਪਹਿਲਾਂ ਪੰਜਾਬ ਵਿੱਚ ਕੇਵਲ 3 ਮੈਡੀਕਲ ਕਾਲਿਜ ਹੁੰਦੇ ਸੀ ਅਤੇ ਉਹ ਵੀ ਗੌਰਮਿੰਟ ਦੇ ਅਤੇ ਬੱਚਿਆਂ ਨੂੰ ਉਥੇ ਸੀਟਾਂ ਨਹੀਂ ਮਿਲਦੀਆਂ ਸਨ। ਅੱਜ ਮੈਡੀਕਲ ਕਾਲਿਜਾਂ ਦੀ ਗਿਣਤੀ ਵੀ ਵਧੀ ਹੈ। ਇਸੇ ਤਰ੍ਹਾਂ ਯੂਨੀਵਰਸਿਟੀਆਂ ਹਨ। ਜੇ ਯੂਨੀਵਰਸਿਟੀਆਂ ਦੀ ਗਿਣਤੀ ਵਧੇਗੀ ਤਾਂ ਉਨ੍ਹਾਂ ਦਾ ਇਕ ਦੂਜੇ ਨਾਲ ਮੁਕਾਬਲਾ ਵੀ ਹੋਵੇਗਾ। ਵਿਦਿਆ ਦਾ ਸਟੈਂਡਰਡ ਚੰਗਾ ਹੋਵੇਗਾ। ਸਾਡੇ ਥਾਪਰ ਯੂਨੀਵਰਸਿਟੀ ਹੈ, ਉਸਦਾ ਸਟੈਂਡਰਡ ਹੈ ਪਰ ਉਸਨੇ ਮਨਮਾਨੀ ਕੀਤੀ। ਮੈਂ ਇਸ ਗੱਲ ਦੇ ਹੱਕ ਵਿੱਚ ਹਾਂ ਕਿ ਜਿਹੜੀਆਂ ਆਪਾਂ ਨੇ ਯੂਨੀਵਰਸਿਟੀਆਂ ਬਣਾਉਣੀਆਂ ਹਨ, ਉਸ ਤੇ ਸਰਕਾਰ ਦੀ ਮਨੋਪਲੀ ਹੋਣੀ ਚਾਹੀਦੀ ਹੈ ਨਾ ਕਿ ਉਹ ਆਪ ਹੀ ਇੰਡੀਪੈਂਡੈਂਟ ਬਣ ਜਾਣ ਅਤੇ ਜੋ ਪਾਲਿਸੀ ਸਰਕਾਰ ਦੀ ਹੋਵੇ, ਉਸ ਨੂੰ ਲਾਗੂ ਨਾ ਕਰਨ, ਗਰੀਬ ਬੱਚਿਆਂ ਨੂੰ ਇਨਸਾਫ ਨਾ ਦੇਣ। ਇਨ੍ਹਾਂ ਤੇ ਕੰਟਰੋਲ ਜ਼ਰੂਰ ਸਟੇਟ ਦਾ ਹੋਣਾ ਚਾਹੀਦਾ ਹੈ। ਪਰ ਯੂਨੀਵਰਸਿਟੀਆਂ ਵੱਧ ਤੋਂ ਵੱਧ ਬਣਾਉਣ ਵਿੱਚ ਸਾਨੂੰ ਸਹਿਯੋਗ ਦੇਣਾ ਚਾਹੀਦਾ ਹੈ। ਅੱਜ ਤਾਮਿਲਨਾਡੂ ਵਿੱਚ ਕਿੰਨੀਆਂ ਯੂਨੀਵਰਸਿਟੀਆਂ ਹਨ, ਜਾ ਕੇ ਦੇਖੋ। ਕਰਨਾਟਕਾ ਵਿੱਚ ਕਿੰਨੀਆਂ ਯੂਨੀਵਰਸਿਟੀਆਂ ਹਨ, ਜਾ ਕੇ ਦੇਖੋ। ਇਸ ਲਈ ਇਹ ਜਿਹੜਾ ਬਿਲ ਲਿਆਂਦਾ ਹੈ ਮੈਂ ਇਸ ਦਾ ਸਮਰਥਨ ਕਰਦਾ ਹਾਂ, ਬਹੁਤ-ਬਹੁਤ ਧੰਨਵਾਦ।

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਂ ਤਾਂ ਦੋ ਪੁਆਇੰਟ ਹੀ ਰੱਖਣੇ ਚਾਹੁੰਦਾ ਹਾਂ। ਇੱਕ ਤਾਂ ਆਨਰੇਬਲ ਮੈਂਬਰ ਬਟਾਲਾ ਜੀ ਨੇ ਸ਼ੰਕਾ ਪੈਦਾ ਕੀਤੀ ਸੀ ਕਿ ਸੈਂਟਰਲ ਗੌਰਮਿੰਟ ਤਾਂ ਬੜੀ ਕੀਨ ਹੈ ਸੈਂਟਰਲ ਯੂਨੀਵਰਸਿਟੀ, ਅੰਮ੍ਰਿਤਸਰ ਵਿਖੇ ਬਣਾਉਣ ਲਈ ਪਰ ਪੰਜਾਬ ਗੌਰਮਿੰਟ ਨੇ ਕੋਈ ਸਟੈਪਸ ਅੱਗੇ ਨਹੀਂ ਲਏ। ਮੈਂ ਉਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਜਦੋਂ ਵੀ ਸੈਂਟਰਲ ਯੂਨੀਵਰਸਿਟੀ, ਅੰਮ੍ਰਿਤਸਰ ਬਣਾਉਣ ਦਾ ਮੁੱਦਾ ਆਇਆ ਤਾਂ ਮੈਂ ਉਦੋਂ ਹੀ ਲਿਖ ਕੇ ਭੇਜ ਦਿੱਤਾ ਕਿ ਜਿਹੜੀ ਜ਼ਮੀਨ ਜਿੰਨੀ ਵੀ ਚਾਹੀਦੀ ਹੈ ਅਸੀਂ ਫਰੀ ਦਿਆਂਗੇ (ਥੰਪਿੰਗ) ਕੁਝ ਚਿਰ ਬਾਅਦ ਉਨ੍ਹਾਂ ਨੇ ਆਪਣੀ ਟੀਮ ਇੱਥੇ ਫਾਰ ਸਿਲੈਕਸ਼ਨ ਆਫ ਲੈਂਡ ਭੇਜੀ, ਉਨ੍ਹਾਂ ਨੂੰ ਉਹ ਵੀ ਦਿਖਾ ਦਿੱਤੀ। ਉਸ ਤੋਂ ਬਾਅਦ ਮੈਂ ਦੋ ਵਾਰ ਸਿੱਬਲ ਸਾਹਿਬ ਜਿਹੜੇ ਕਿ ਇਸ ਮਹਿਕਮੇ ਦੇ ਮਨਿਸਟਰ ਹਨ, ਉਨ੍ਹਾਂ ਨੂੰ ਮਿਲ ਚੁੱਕਿਆਂ ਹਾਂ ਅਤੇ ਉਨ੍ਹਾਂ ਨੇ ਮੈਨੂੰ ਇਹ ਕਿਹਾ ਕਿ ਫਿਲਹਾਲ ਜਿਹੜਾ ਸਾਡਾ ਸੈਂਟਰਲ ਯੂਨੀਵਰਸਿਟੀ ਬਣਾਉਣ ਦਾ ਪ੍ਰੋਗਰਾਮ ਸੀ, ਉਸ ਸਬੰਧੀ ਕੋਈ ਅਸੀਂ ਸਕੀਮ ਬਣਾ ਨਹੀਂ ਸਕੇ, ਫਾਈਨਲ ਨਹੀਂ ਕਰ ਸਕੇ। ਤੁਸੀਂ ਆਪ ਜਾ ਕੇ ਉਨ੍ਹਾਂ ਨੂੰ ਪੁੱਛ ਲੈਣਾ ਕਿ ਮੈਂ ਮਿਲਿਆ ਜਾਂ ਨਹੀਂ

ਮਿਲਿਆ। ਇਹ ਕੋਈ ਸਾਡਾ ਕਸੂਰ ਨਹੀਂ, ਅਸੀਂ ਤਾਂ ਚਾਹੁੰਦੇ ਹਾਂ ਕਿ ਉਹ ਕੱਲ੍ਹ ਨੂੰ ਹੀ ਆਖਣ, ਅਸੀਂ ਤਾਂ ਕੱਲ੍ਹ ਨੂੰ ਹੀ ਪੰਜਾਬ ਕੈਬਨਿਟ ਤੋਂ ਜੇ ਕੋਈ ਮਨਜ਼ੂਰੀ ਲੈਣੀ ਪਈ ਤਾਂ ਮਨਜ਼ੂਰ ਕਰਵਾ ਲਵਾਂਗੇ। ਇਹ ਤਾਂ ਸਾਰੇ ਹਿੰਦੁਸਤਾਨ ਵਿੱਚ ਹੀ ਜਿੰਨੀਆਂ ਯੂਨੀਵਰਸਿਟੀਆਂ ਬਣਾਉਣ ਦੀ ਉਨ੍ਹਾਂ ਦੀ ਪ੍ਰਪੋਜ਼ਲ ਸੀ, ਫਿਲਹਾਲ ਉਸ ਨੂੰ ਸਸਪੈਂਡ ਕਰ ਦਿੱਤਾ ਹੈ। ਉਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਜੇ ਅੱਗੇ ਨੂੰ ਪ੍ਰਪੋਜ਼ਲ ਹੋਈ ਤਾਂ ਪੰਜਾਬ ਦਾ ਜ਼ਰੂਰ ਖਿਆਲ ਰੱਖਾਂਗੇ। ਦੂਸਰਾ, ਚੌਧਰੀ ਸਾਹਿਬ ਦੀ ਗੱਲ ਨਾਲ ਮੈਂ ਬਿਲਕੁਲ ਸਹਿਮਤ ਹਾਂ ਕਿ ਅੱਜ ਕੀ ਹੋ ਰਿਹਾ ਹੈ ਕਿ ਪ੍ਰਾਈਵੇਟ ਇੰਸਟੀਚਿਊਸ਼ਨਜ਼ ਭਾਵੇਂ ਮੈਡੀਕਲ ਦੇ ਹਸਪਤਾਲ ਹਨ, ਕੋਈ ਹੋਰ ਕਾਲਜ ਹਨ ਜਾਂ ਯੂਨੀਵਰਸਿਟੀਆਂ ਹਨ, ਆ ਰਹੀਆਂ ਹਨ, ਆਉਣੀਆਂ ਵੀ ਚਾਹੀਦੀਆਂ ਹਨ। ਲੇਕਿਨ ਇਹ ਜ਼ਰੂਰ ਹੈ ਕਿ ਅਫੋਰਡੇਬਲ ਹੋਣ। ਅੱਜ ਜਿਹੜੇ ਪ੍ਰਾਈਵੇਟ ਹਸਪਤਾਲ ਵੱਡੇ ਹਨ, ਉਨ੍ਹਾਂ ਵਿੱਚ ਕੋਈ ਗਰੀਬ ਆਦਮੀ ਇਲਾਜ ਹੀ ਨਹੀਂ ਕਰਵਾ ਸਕਦਾ ਅਤੇ ਨਾ ਇਨ੍ਹਾਂ ਪ੍ਰਾਈਵੇਟ ਯੂਨੀਵਰਸਿਟੀਆਂ ਵਿੱਚ ਗਰੀਬ ਆਦਮੀ ਦੇ ਬੱਚੇ ਫੀਸ ਦੇ ਕੇ ਪੜ੍ਹ ਸਕਦੇ ਹਨ। ਇਹ ਜ਼ਰੂਰ ਕਰਾਂਗੇ, ਮਨਿਸਟਰ ਸਾਹਿਬ ਨੂੰ ਵੀ ਬੇਨਤੀ ਕਰਦਾ ਹਾਂ ਕਿ ਸਾਰੇ ਯੂਨੀਵਰਸਿਟੀ ਵਾਲਿਆਂ ਨੂੰ ਇਕੱਠੇ ਕਰਕੇ ਇਹ ਜ਼ਰੂਰ ਕਰਵਾਵੋ ਕਿ ਇਨ੍ਹਾਂ ਦੀਆਂ ਫੀਸ ਤੇ ਜ਼ਰੂਰ ਕੰਟਰੋਲ ਹੋਣਾ ਚਾਹੀਦਾ ਹੈ! ਜੇ ਮੇਰੇ ਲੈਵਲ ਤੇ ਹੋਇਆਂ ਤਾਂ ਮੈਂ ਵੀ ਕਰ ਲਵਾਂਗਾ ਪਰ ਸਾਡੇ ਮਨਿਸਟਰ ਸਾਹਿਬ ਯੋਗ ਹਨ ਅਤੇ ਇਹ ਕਰ ਸਕਦੇ ਹਨ। ਇਸ ਲਈ ਚੌਧਰੀ ਸਾਹਿਬ ਦੀ ਇਹ ਜਿਹੜੀ ਸੁਜੈਸ਼ਨ ਹੈ ਇਸ ਦੇ ਮੈਂ ਜ਼ਰੂਰ ਹੱਕ ਵਿੱਚ ਹਾਂ ਅਤੇ ਚੌਧਰੀ ਸਾਹਿਬ ਇਸ ਤੇ ਅਸੀਂ ਜ਼ਰੂਰ ਧਿਆਨ ਦੇਵਾਂਗੇ। ਮੈਂ ਇਹ ਵਿਸ਼ਵਾਸ ਦਿਵਾਉਂਦਾ ਹਾਂ ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ (ਸ਼੍ਰੀ ਅਨਿਲ ਜੋਸ਼ੀ)** : ਮਾਨਯੋਗ ਸਪੀਕਰ ਸਾਹਿਬ, ਧੰਨਵਾਦ। ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਅੱਗੇ ਇਹੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਆਪਾਂ ਕੋਈ ਇਹੋ ਜਿਹਾ ਸਿਸਟਮ ਬਣਾਈਏ ਕਿ ਸਰਕਾਰ ਦੀ ਇਨਵਾਲਵਮੈਂਟ ਜ਼ਰੂਰ ਰਹੇ ਕਿਉਂਕਿ ਜਿੰਨਾ ਚਿਰ ਤੱਕ ਇਨ੍ਹਾਂ ਤੇ ਕੰਟਰੋਲ ਨਹੀਂ ਰਹਿੰਦਾ, ਇਨ੍ਹਾਂ ਨੇ ਕੁਝ ਨਹੀਂ ਕਰਨਾ। ਇਹ ਦੁਕਾਨਾਂ ਬਣਦੀਆਂ ਜਾ ਰਹੀਆਂ ਹਨ। ਕੰਪੀਟੀਸ਼ਨ ਚਾਹੀਦਾ ਹੈ। ਜਿਸ ਤਰ੍ਹਾਂ ਸਾਡੇ ਮਾਨਯੋਗ ਸੀਨੀਅਰ ਮੈਂਬਰ ਸਰਦਾਰ ਤੋਤਾ ਸਿੰਘ ਜੀ ਨੇ ਕਿਹਾ ਹੈ। ਬਾਕੀ ਇਹ ਹੈ ਕਿ ਜਦ ਤੱਕ ਸਾਡੀ ਇਨਵਾਲਵਮੈਂਟ ਨਹੀਂ ਰਹਿੰਦੀ, ਇਹ ਇੰਡੀਪੈਂਡੈਂਟ ਹੋ ਜਾਂਦੀਆਂ ਹਨ ਤੇ ਇਹ ਫਿਰ ਆਪਣੀ ਮਨ ਮਰਜ਼ੀ ਕਰਦੀਆਂ ਹਨ। ਮੇਰੀ ਇਹੀ ਬੇਨਤੀ ਹੈ ਕਿ ਕੋਈ ਐਸੀ ਪ੍ਰੋਵੀਜ਼ਨ ਕਰੀਏ, ਚਾਹੇ ਮਨਿਸਟਰ ਸਾਹਿਬ ਦੀ ਇਨਵਾਲਵਮੈਂਟ ਰਹੇ, ਚਾਹੇ ਹੋਰ ਮੈਂਬਰ ਸਾਹਿਬਾਨ, ਚਾਹੇ ਐਮ. ਐਲ. ਏ. ਸਾਹਿਬਾਨ ਦੀ ਉਸ ਦੀ ਮੈਂਬਰਸ਼ਿਪ ਵਿੱਚ ਨੁਮਾਇੰਦਗੀ ਹੋਵੇ। ਜਿਹੜੀ ਉਨ੍ਹਾਂ ਦੀ ਸੁਸਾਇਟੀ ਬਣਦੀ ਹੈ, ਐਜੂਕੇਸ਼ਨਿਸਟ ਦੀ, ਵੇਖ ਲਓ, ਜੇਕਰ ਆਪਾਂ ਜਾਂਚ ਕਰੀਏ ਤਾਂ ਸਾਰਾ ਪਰਿਵਾਰ ਮੈਂਬਰ ਹੁੰਦਾ ਹੈ, ਵਾਈਫ, ਬੇਟਾ, ਹੋਰ ਰਿਸ਼ਤੇਦਾਰ, ਚਾਚੇ, ਤਾਏ । ਹੋਰ ਕਿਸੇ ਨੂੰ ਨਹੀਂ ਪਾਉਂਦੇ। ਐਸਾ ਸਿਸਟਮ ਬਣਾਉਂਦੇ ਹਨ। ਇਸ ਕਰਕੇ ਬੇਨਤੀ ਹੈ ਕਿ ਸਰਕਾਰ ਨੂੰ, ਸਪੀਕਰ ਸਾਹਿਬ, ਬਾਦਲ ਸਾਹਿਬ, ਇਸ ਦਾ ਜ਼ਰੂਰ ਪ੍ਰੋਵੀਜ਼ਨ ਕੀਤਾ ਜਾਵੇ।

**ਸਰਦਾਰ ਜਗਮੋਹਨ ਸਿੰਘ ਕੰਗ (ਖਰੜ)** : ਮਾਨਯੋਗ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੈਨੂੰ ਪਹਿਲਾਂ ਅੱਠ ਸਾਲ ਸੇਵਾ ਕਰਨ ਦਾ ਮੌਕਾ ਮਿਲਿਆ, ਪੰਜਾਬੀ ਯੂਨੀਵਰਸਿਟੀ ਦੀ ਸੈਨੇਟ ਤੇ ਸਿੰਡੀਕੇਟ ਵਿੱਚ ਪਰ ਜੋ ਗੱਲਾਂ ਇੱਥੇ ਕਹੀਆਂ ਗਈਆਂ ਹਨ, ਇਹ ਬਿਲਕੁਲ ਠੀਕ ਹਨ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਐਜੂਕੇਸ਼ਨ ਯੂਨੀਵਰਸਿਟੀ ਲਾਈਨ ਦੀ ਮਸ਼ਰੂਮ ਗਰੋਥ ਹੋ ਰਹੀ ਹੈ ਅਤੇ ਉਹ ਸਾਰੀਆਂ ਕਮਰਸ਼ਲਾਈਜ਼ ਸੰਸਥਾਵਾਂ ਹੁੰਦੀਆਂ ਜਾ ਰਹੀਆਂ ਹਨ। ਇਸ ਤੋਂ ਬਚਣ ਦੀ ਲੋੜ ਹੈ। ਜਿਵੇਂ ਸਾਡੇ ਮੰਤਰੀ ਜੀ ਨੇ ਕਿਹਾ ਹੈ ਸਰਕਾਰ ਦਾ ਢੁਕਵਾਂ ਦਖਲ ਉਸ ਵਿੱਚ ਜ਼ਰੂਰੀ ਹੈ ਜਦੋਂ ਇਨ੍ਹਾਂ ਸੰਸਥਾਵਾਂ ਨੇ ਪਰਮਿਸ਼ਨ ਲੈਣੀ ਹੁੰਦੀ ਹੈ ਉਦੋਂ ਸਾਰੀਆਂ ਜ਼ਰੂਰਤਾਂ ਪੂਰੀਆਂ ਕਰਕੇ ਲੈ ਆਉਂਦੇ ਹਨ। ਲੋੜੀਂਦੀਆਂ ਸ਼ਰਤਾਂ ਪੂਰੀਆਂ ਕਰ ਦਿੰਦੇ ਹਨ ਪਰ ਜਦੋਂ ਯੂਨੀਵਰਸਿਟੀ ਸੰਸਥਾ ਚੱਲ ਪੈਂਦੀ ਹੈ, ਫਿਰ ਉਹ ਧਿਆਨ ਨਹੀਂ ਦਿੰਦੇ। ਇਸ ਕਰਕੇ ਸਰਕਾਰ ਵਲੋਂ ਪਿਰਆਰਡੀਕਲੀ ਇੰਸਪੈਕਸ਼ਨ ਕਰਨੀ ਜ਼ਰੂਰੀ ਹੈ। ਇਹ ਮੇਰੀ ਬੇਨਤੀ ਹੈ। ਦੂਸਰੀ, ਮੇਰੀ ਬੇਨਤੀ ਬਾਦਲ ਸਾਹਿਬ ਨੂੰ ਹੈ। ਪਹਿਲਾਂ ਤਾਂ ਮੈਂ ਵਧਾਈ ਦੇਣੀ ਚਾਹੁੰਦਾ ਹਾਂ ਕਿ ਐਸ. ਜੀ. ਪੀ. ਸੀ. ਤੇ ਸਰਕਾਰ ਨੇ ਬਹੁਤ ਸਾਰੇ ਸਿੱਖਿਆ ਦੇ ਅਦਾਰੇ ਖੋਲ੍ਹੇ ਹਨ। ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿੱਚ ਬਹੁਤ ਵਧੀਆ ਅਦਾਰਾ ਚੱਲ ਰਿਹਾ ਹੈ। ਨਾਲ ਹੀ ਮੇਰੀ ਬੇਨਤੀ ਹੈ ਕਿ ਸਪੋਰਟਸ ਨੂੰ ਫੋਕਸ ਕਰਕੇ ਸਰਕਾਰ ਵੱਲੋਂ ਐਸਾ ਅਦਾਰਾ ਖੋਲ੍ਹਿਆ ਜਾਵੇ। ਇਸ ਦੀ ਬੜੀ ਭਾਰੀ ਗੁੰਜਾਇਸ਼ ਹੈ। ਮੈਂ ਪੰਜਾਬ ਦਾ ਖੇਡ ਮੰਤਰੀ ਰਿਹਾ ਹਾਂ, ਨੌਜਵਾਨਾਂ ਵਿੱਚ ਬੜਾ ਜਜ਼ਬਾ ਹੈ। ਮੁੰਡੇ ਕੁੜੀਆਂ ਵਿੱਚ ਜਜ਼ਬਾ ਹੈ ਪਰ ਉਨ੍ਹਾਂ ਨੂੰ ਖੇਡਾਂ ਲਈ ਬਣਦੀਆਂ ਪਰਾਪਰ ਫੈਸਿਲਟੀਜ਼ ਨਹੀਂ ਮਿਲ ਰਹੀਆਂ। ਇਸ ਕਰਕੇ ਮੇਰੀ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਇਸ ਪਾਸੇ ਧਿਆਨ ਦਿੱਤਾ ਜਾਵੇ।

**ਡਾਕਟਰ ਦਲਜੀਤ ਸਿੰਘ ਚੀਮਾ (ਰੂਪਨਗਰ)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਹੀ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਚੰਡੀਗੜ੍ਹ ਯੂਨੀਵਰਸਿਟੀ ਬਿਲ, 2012 ਤੇ ਬੋਲਣ ਦਾ ਸਮਾਂ ਦਿੱਤਾ ਹੈ। ਮੈਨੂੰ ਬਹੁਤ ਖੁਸ਼ੀ ਹੈ ਕਿ ਅੱਜ ਦੋ ਯੂਨੀਵਰਸਿਟੀਆਂ ਦੇ ਬਿਲ ਇਸ ਹਾਊਸ ਵਿੱਚ ਪਾਸ ਹੋਣ ਵਾਸਤੇ ਪੇਸ਼ ਕੀਤੇ ਗਏ ਹਨ। ਇਹ ਪੰਜਾਬ ਵਾਸਤੇ ਇੱਕ ਬਹੁਤ ਅੱਛਾ ਸੁਨੇਹਾ ਹੈ ਔਰ ਪੰਜਾਬ ਦੇ ਸਾਡੇ ਵਿਦਿਆਰਥੀਆਂ ਦੇ ਭਵਿੱਖ ਵਿੱਚ ਸਰਕਾਰ ਦਾ ਵਧੀਆ ਫੈਸਲਾ ਹੈ। ਮੈਨੂੰ ਯਾਦ ਹੈ ਕਿ ਬਹੁਤ ਲੰਬੇ ਸਮੇਂ ਤੋਂ ਬਹੁਤ ਸਾਰੇ ਟਰੱਸਟ ਇਹ ਚਾਹੁੰਦੇ ਸਨ ਕਿ ਪੰਜਾਬ ਵਿੱਚ ਪ੍ਰਾਈਵੇਟ ਯੂਨੀਵਰਸਿਟੀ ਖੋਲ੍ਹੀ ਜਾਵੇ ਔਰ ਬਹੁਤ ਵਾਰੀ ਇਸ ਗੱਲ ਦਾ ਉਲਾਂਭਾ ਵੀ ਮਿਲਿਆ। ਮੈਨੂੰ ਪਿਛਲੇ ਪੰਜ ਸਾਲ ਮੁੱਖ ਮੰਤਰੀ ਸਾਹਿਬ ਦੇ ਨੇੜੇ ਹੋ ਕੇ ਕੰਮ ਕਰਨ ਦਾ ਮੌਕਾ ਮਿਲਿਆ। ਇਸ ਗੱਲ ਦਾ ਉਲਾਂਭਾ ਵੀ ਮਿਲਦਾ ਸੀ ਕਿ ਹੋਰ ਸਟੇਟਾਂ ਵਿੱਚ ਲੋਕ ਜਾ ਕੇ ਯੂਨੀਵਰਸਿਟੀਆਂ ਬਣਾ ਰਹੇ ਹਨ ਲੇਕਿਨ ਸਾਡਾ ਪੰਜਾਬ ਪਿੱਛੇ ਰਹਿ ਰਿਹਾ ਹੈ। ਉਸ ਵੇਲੇ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਇਹ ਗੱਲ ਲਿਆਂਦੀ ਪਰ ਉਨ੍ਹਾਂ ਦੇ ਮਨ ਦੀ ਡੂੰਘੀ ਚਿੰਤਾ ਸੀ, ਉਹ ਇਹ ਸੀ ਕਿ ਮੈਂ ਯੂਨੀਵਰਸਿਟੀ ਬਣਾਉਣ ਤੋਂ ਰੋਕਣਾ ਨਹੀਂ ਚਾਹੁੰਦਾ ਪਰ ਮੈਨੂੰ ਇਸ ਗੱਲ ਦਾ ਫਿਕਰ ਹੈ ਕਿ ਕੱਲ੍ਹ ਨੂੰ ਕਿਤੇ ਵਪਾਰਕ ਕੰਮ ਸ਼ੁਰੂ ਨਾ ਹੋ ਜਾਵੇ। ਉਸ ਵਾਸਤੇ ਪਿਕ ਐਂਡ ਚੂਜ਼ ਕਰਨ ਦੀ ਬਜਾਏ ਸਭ ਤੋਂ ਅੱਛਾ ਕੰਮ ਉਨ੍ਹਾਂ ਨੇ ਕੀਤਾ ਕਿ ਸਾਲ 2010 ਵਿੱਚ ਪੰਜਾਬ ਪ੍ਰਾਈਵੇਟ ਯੂਨੀਵਰਸਿਟੀ ਪਾਲਿਸੀ ਬਣਾਈ ਕਿਉਂਕਿ ਉਸ ਤੋਂ

ਪਹਿਲਾਂ ਸਾਡੇ ਕੋਲ ਕੋਈ ਵੀ ਪਾਲਿਸੀ ਨਹੀਂ ਸੀ। ਇਸ ਪਾਲਿਸੀ ਨਾਲ ਡਿਸਕਿਰੀਮੀਨੇਸ਼ਨ ਦੇ ਚਾਂਸਿਜ਼ ਖਤਮ ਕਰ ਦਿੱਤੇ। ਇੱਕ ਲੈਵਲ ਵਿਦਿਅਕ ਅਦਾਰਿਆਂ ਤੇ ਟਰੱਸਟਾਂ ਵਾਸਤੇ ਮੁੱਖ ਮੰਤਰੀ ਸਾਹਿਬ ਨੇ ਕਾਇਮ ਕਰ ਦਿੱਤਾ ਕਿ ਕੋਈ ਵੀ ਪੰਜਾਬ ਵਿੱਚ ਯੂਨੀਵਰਸਿਟੀ ਬਣਾਉਣੀ ਚਾਹੁੰਦਾ ਹੈ ਤਾਂ ਉਸ ਨੂੰ ਇਹ ਮਿਨੀਮਮ ਰਿਕੁਆਇਰਮੈਂਟਸ ਪੂਰੀਆਂ ਕਰਨੀਆਂ ਪੈਣਗੀਆਂ। ਉਸ ਵਿੱਚ ਜੋ ਮੇਨ ਤਵੱਜੋਂ ਦਿੱਤੀ ਗਈ ਹੈ, ਉਹ ਇਹ ਦਿੱਤੀ ਗਈ ਹੈ ਜਿਸ ਬਾਰੇ ਵੱਖ-ਵੱਖ ਮੈਂਬਰ ਸਾਹਿਬਾਨ ਨੇ ਚਿੰਤਾ ਕੀਤੀ ਹੈ ਕਿ ਇੱਕ ਤਾਂ ਗਰੀਬ ਬੱਚਿਆਂ ਦਾ ਸੋਸ਼ਣ ਨਾ ਹੋਵੇ ਤੇ ਦੂਜਾ ਵਿਦਿਆ ਦਾ ਵਪਾਰੀਕਰਨ ਨਾ ਹੋਵੇ। ਜਿਹੜੀ ਘੱਟੋ ਘੱਟ ਦਸ ਸਾਲ ਦੀ ਕੰਡੀਸ਼ਨ ਲਗਾਈ ਗਈ ਸੀ, ਉਹ ਬਹੁਤ ਹੀ ਵਧੀਆ ਕੰਮ ਸਰਕਾਰ ਨੇ ਕੀਤਾ ਕਿ ਘੱਟੋ ਘੱਟ ਦਸ ਸਾਲ ਦਾ ਤਜਰਬਾ ਉਸ ਸੰਸਥਾ ਦਾ ਹੋਣਾ ਚਾਹੀਦਾ ਹੈ ਜਿਹੜੀ ਕਿ ਯੂਨੀਵਰਸਿਟੀ ਬਣਾਉਣੀ ਚਾਹੁੰਦੀ ਹੈ। ਮੈਨੂੰ ਖੁਸ਼ੀ ਹੈ ਕਿ ਜੋ ਇਹ ਬਿਲ ਪੇਸ਼ ਹੋ ਰਿਹਾ ਹੈ, ਇਸ ਸੰਸਥਾ ਵੱਲੋਂ ਇਹ ਯੂਨੀਵਰਸਿਟੀ ਬਣਾਈ ਜਾ ਰਹੀ ਹੈ। ਇਹ ਚੰਡੀਗੜ੍ਹ ਕੋਲ ਹੈ ਤੇ ਮੇਰੇ ਵਿਧਾਨ ਸਭਾ ਹਲਕੇ ਦੇ ਨਜ਼ਦੀਕ ਹੈ। ਮੈਂ ਕਹਿ ਸਕਦਾ ਹਾਂ ਕਿ ਪਿਛਲੇ ਸਮਿਆਂ ਵਿੱਚ ਇਸ ਅਦਾਰੇ ਨੇ ਮਿਹਨਤ ਕਰਕੇ ਅੱਛਾ ਨਾਮ ਐਜੂਕੇਸ਼ਨ ਦੇ ਖੇਤਰ ਵਿੱਚ ਕਮਾਇਆ ਹੈ। ਸਾਨੂੰ ਖੁਸ਼ੀ ਹੁੰਦੀ ਹੈ ਕਿ ਜਦੋਂ ਸਾਰੇ ਪੰਜਾਬ ਵਿੱਚੋਂ ਬੱਚੇ ਤੁਹਾਡੇ ਕੋਲ ਇਸ ਕੰਮ ਵਾਸਤੇ ਆਉਂਦੇ ਹਨ ਕਿ ਮੈਨੂੰ ਇਸ ਇੰਸਟੀਚਿਊਸ਼ਨ ਵਿੱਚ ਦਾਖਲਾ ਮਿਲੇ ਕਿਉਂਕਿ ਉੱਥੋਂ ਦੀ ਐਜੂਕੇਸ਼ਨ ਅੱਛੀ ਹੈ। ਸਭ ਤੋਂ ਵੱਡੀ ਗੱਲ ਜਿਹੜੀ ਪਲੇਸਮੈਂਟ ਇਨ੍ਹਾਂ ਸੰਸਥਾਵਾਂ ਦੀ ਪਿਛਲੇ ਸਮੇਂ ਵਿੱਚ ਹੋਈ ਹੈ, ਮੈਨੂੰ ਆਪ ਵੀ ਜਾਣ ਦਾ ਮੌਕਾ ਮਿਲਦਾ ਰਿਹਾ ਹੈ, ਮੈਂ ਅਖਬਾਰਾਂ ਵਿੱਚ ਵੀ ਪੜ੍ਹਦਾ ਹਾਂ ਜਿੰਨੀ ਅੱਛੀ ਪਲੇਸਮੈਂਟ ਇੰਨਾਂ ਸੰਸਥਾਵਾਂ ਦੇ ਸਟੂਡੈਂਟਸ ਨੂੰ ਮਿਲੀ ਹੈ, ਉਹ ਅੱਛੇ ਵਿਦਿਅਕ ਮਿਆਰਾਂ ਤੋਂ ਬਿਨਾਂ ਨਹੀਂ ਹੋ ਸਕਦੀ। ਇਸ ਕਰਕੇ ਮੈਂ ਸਮਝਦਾ ਹਾਂ ਕਿ ਬਹੁਤ ਹੀ ਅੱਛਾ ਕੰਮ ਸਾਡੇ ਵਿਦਿਆ ਮੰਤਰੀ ਜੀ ਅਤੇ ਮਾਨਯੋਗ ਮੁੱਖ ਮੰਤਰੀ ਜੀ ਨੇ ਇਨ੍ਹਾਂ ਅਦਾਰਿਆਂ ਨੂੰ ਪਰਮਿਸ਼ਨ ਦੇ ਕੇ ਯੂਨੀਵਰਸਿਟੀ ਬਣਾਉਣ ਸਬੰਧੀ ਬਿਲ ਲੈ ਕੇ ਆਂਦਾ ਹੈ। ਮੈਂ ਇਸ ਦੀ ਪੁਰਜ਼ੋਰ ਸ਼ਲਾਘਾ ਕਰਦਾ ਹਾਂ। ਮੈਂ ਬਿਲ ਨੂੰ ਧਿਆਨ ਨਾਲ ਪੜ੍ਹਿਆ ਹੈ ਔਰ ਸਫੀਸ਼ੀਐਂਟ ਪ੍ਰੋਵੀਜ਼ਨ ਇਸ ਵਿੱਚ ਰੱਖੀਆਂ ਗਈਆਂ ਹਨ। ਜਿਨ੍ਹਾਂ ਦੀ ਆਪਾਂ ਗੱਲ ਕਰਦੇ ਹਾਂ ਤੇ ਉਨ੍ਹਾਂ ਉੱਤੇ ਚੱਲਣ ਦੀ ਅਦਾਰੇ ਕੋਸ਼ਿਸ਼ ਕਰਨ। ਚਾਹੇ ਗਵਰਨਿੰਗ ਬਾਡੀ ਹੈ ਤੇ ਚਾਹੇ ਅਕਾਦਮਿਕ ਕੌਂਸਲ ਹੈ, ਜਿੱਥੇ ਕਿਤੇ ਸਰਕਾਰ ਦੇ ਦਖਲ ਦੀ ਜ਼ਰੂਰਤ ਹੈ, ਐਕਟ ਵਿੱਚ ਪ੍ਰੋਵੀਜ਼ਨ ਜ਼ਰੂਰ ਹਨ ਕਿ ਅਗਰ ਕੋਈ ਆਪਣੇ ਮਿਆਰਾਂ ਤੋਂ ਥੱਲੇ ਜਾਣ ਦੀ ਕੋਸ਼ਿਸ਼ ਕਰੇ ਜਾਂ ਉਨ੍ਹਾਂ ਵਾਅਦਿਆਂ ਤੋਂ ਪਿੱਛੇ ਜਾਣ ਦੀ ਕੋਸ਼ਿਸ਼ ਕਰੇ ਜਿਹੜੇ ਇਸ ਬਿਲ ਵਿੱਚ ਦਿੱਤੇ ਹਨ ਤਾਂ ਸਰਕਾਰ ਕੋਲ ਸਫੀਸ਼ੀਐਂਟ ਸ਼ਕਤੀਆਂ ਹਨ ਕਿ ਜੋ ਕੋਈ ਯੂਨੀਵਰਸਿਟੀ ਪਿੱਛੇ ਜਾਣ ਦੀ ਕੋਸ਼ਿਸ਼ ਕਰਦੀ ਹੈ ਤਾਂ ਉਸਨੂੰ ਸਰਕਾਰ ਆਪਣੀਆਂ ਲਾਈਨਾਂ ਤੇ ਲਿਆ ਸਕਦੀ ਹੈ। ਸਰਕਾਰ ਦੀ ਇੱਛਾ ਸ਼ਕਤੀ ਹੋਵੇ ਤੇ ਆਉਣ ਵਾਲੇ ਸਮੇਂ ਜੇ ਇਹ ਆਪਣੇ ਰਸਤੇ ਤੋਂ ਭਟਕਣ ਤਾਂ ਇਨ੍ਹਾਂ ਤੇ ਕੰਟਰੋਲ ਕੀਤਾ ਜਾ ਸਕਦਾ ਹੈ। ਇਸੇ ਤਰ੍ਹਾਂ ਆਦੇਸ਼ ਯੂਨੀਵਰਸਿਟੀ ਦਾ ਕੰਮ ਹੈ, ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਕੱਲ੍ਹ ਸਾਡੇ ਵਿਰੋਧੀ ਧਿਰ ਦੇ ਮੈਂਬਰ ਮਾਨਯੋਗ ਸੇਖੜੀ ਸਾਹਿਬ ਨੇ ਵੀ ਚਿੰਤਾ ਪ੍ਰਗਟ

[ਡਾਕਟਰ ਦਲਜੀਤ ਸਿੰਘ ਚੀਮਾ]

ਕੀਤੀ ਹੈ ਕਿ ਮੈਡੀਕਲ ਕਾਲਜਾਂ ਦੀ ਗਿਣਤੀ ਘੱਟ ਹੈ। ਸਪੀਕਰ ਸਾਹਿਬ, ਮੈਡੀਕਲ ਕਾਲਜ ਖੋਲ੍ਹਣਾ ਬਹੁਤ ਔਖਾ ਕੰਮ ਹੈ, ਹਸਪਤਾਲ ਖੋਲ੍ਹਣਾ ਬਹੁਤ ਸੌਖਾ ਕੰਮ ਹੈ। ਕਿਉਂਕਿ ਮੈਡੀਕਲ ਕਾਲਜ ਇੱਕ ਵਾਈਟ ਐਲੀਫੈਂਟ ਦੀ ਤਰ੍ਹਾਂ ਹੈ। ਬਹੁਤ ਵੱਡਾ ਖਰਚਾ ਵੱਖ-ਵੱਖ ਡਿਪਾਰਟਮੈਂਟਸ ਵਾਸਤੇ ਜੋ ਐਜੂਕੇਸ਼ਨ ਵਾਸਤੇ ਜ਼ਰੂਰੀ ਹੁੰਦੇ ਹਨ, ਉਥੇ ਕਰਨਾ ਪੈਂਦਾ ਹੈ ਪਰ ਆਦੇਸ਼ ਇਹ ਸੰਸਥਾ ਹੈ ਜਿਸ ਨੇ ਹਿੰਮਤ ਕੀਤੀ ਕਿ ਪ੍ਰਾਈਵੇਟ ਸੈਕਟਰ ਵਿੱਚ ਆ ਕੇ ਮੈਡੀਕਲ ਕਾਲਜ, ਡੈਂਟਲ ਕਾਲਜ ਪੰਜਾਬ ਵਿੱਚ ਬਹੁਤ ਪਹਿਲਾਂ ਸ਼ੁਰੂ ਕਰਕੇ ਇੱਕ ਨਵਾਂ ਰਸਤਾ ਮੈਡੀਕਲ ਐਜੂਕੇਸ਼ਨ ਤੇ ਸਾਇੰਸ ਵਿੱਚ ਦਿਖਾਇਆ। ਸੋ, ਇਹ ਦੋਵੇਂ ਚੰਗੇ ਮਿਆਰੀ ਅਦਾਰਿਆਂ ਵੱਲੋਂ ਯੂਨੀਵਰਸਿਟੀਆਂ ਖੋਲ੍ਹੀਆਂ ਜਾ ਰਹੀਆਂ ਹਨ । ਮੈਂ ਮਹਿਸੂਸ ਕਰਦਾ ਹਾਂ ਕਿ ਇਹ ਪੰਜਾਬ ਦੇ ਭਲੇ ਵਾਸਤੇ ਚੰਗਾ ਕੰਮ ਹੋਵੇਗਾ। ਸਾਰਿਆਂ ਨੇ ਚੰਗੀਆਂ ਫੀਲਿੰਗਜ਼ ਜ਼ਾਹਰ ਕੀਤੀਆਂ ਹਨ। ਮੈਂ ਮਹਿਸੂਸ ਕਰਦਾ ਹਾਂ ਕਿ ਸਿੱਖਿਆ ਦਾ ਮਾਮਲਾ ਸਾਰਿਆਂ ਨੂੰ ਸਪੋਰਟ ਕਰਕੇ ਸਰਬਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ, ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ (ਸ਼੍ਰੀ ਪਵਨ ਕੁਮਾਰ ਟੀਨੂੰ)** : ਮਾਨਯੋਗ ਸਪੀਕਰ ਸਾਹਿਬ, ਤੁਸੀਂ ਮੈਨੂੰ ਬਹੁਤ ਹੀ ਇੰਪਾਰਟੈਂਟ ਮੁੱਦੇ ਤੇ ਬੋਲਣ ਦਾ ਮੌਕਾ ਦਿੱਤਾ। ਵੈਸੇ ਤਾਂ ਜੋ ਪੁਆਇੰਟ ਕਹਿਣੇ ਸਨ, ਉਹ ਠੰਡਲ ਸਾਹਿਬ, ਡਾਕਟਰ ਸਾਹਿਬ ਤੇ ਹੋਰ ਮਾਨਯੋਗ ਮੈਂਬਰ ਸਾਹਿਬਾਨ ਨੇ ਕਹੇ ਹਨ। ਇਹ ਠੀਕ ਹੈ ਕਿ ਪ੍ਰਾਈਵੇਟ ਯੂਨੀਵਰਸਿਟੀਆਂ ਦੀ ਸਾਨੂੰ ਲੋੜ ਹੈ ਪਰ ਇਹ ਵੀ ਬਹੁਤ ਜ਼ਰੂਰੀ ਹੈ ਕਿ ਉਨ੍ਹਾਂ ਤੇ ਚੈੱਕ ਰੱਖਿਆ ਜਾਵੇ। ਇਹ ਉਸ ਤੋਂ ਵੀ ਜ਼ਿਆਦਾ ਜ਼ਰੂਰੀ ਹੈ। ਸਪੀਕਰ ਸਾਹਿਬ, ਐਡਮਿਸ਼ਨ ਦੇ ਸਬੰਧ ਵਿੱਚ ਦੋ-ਚਾਰ ਯੂਨੀਵਰਸਿਟੀਆਂ ਦੇ ਵਿੱਚ ਜਾਣ ਦਾ ਮੈਨੂੰ ਵੀ ਮੌਕਾ ਮਿਲਿਆ ਹੈ, ਇਕ ਤਾਂ ਲੁਧਿਆਣਾ ਵਿਖੇ ਡੈਂਟਲ ਕਾਲਜ ਹੈ ਉਸ ਦਾ ਮੈਂ ਨਾਮ ਨਹੀਂ ਲੈਣਾ ਚਾਹੁੰਦਾ। ਉਥੇ ਪਰਿਵਾਰ ਦੇ ਮੈਂਬਰ ਦੇ ਬੱਚੇ ਦੀ ਐਡਮਿਸ਼ਨ ਕਰਵਾਉਣ ਵਾਸਤੇ ਗਏ ਤੇ ਉਥੇ ਮੋਟੀ ਰਕਮ ਮੈਨੇਜਮੈਂਟ ਦੇ ਨਾਮ ਅਤੇ ਹੋਰ ਹਿਡਨ ਚਾਰਜਿਜ਼ ਦੇ ਨਾਮ ਤੇ ਰੱਖੀ ਜਾਂਦੀ ਹੈ। ਜਦੋਂ ਉਸ ਕਾਲਜ ਨੂੰ ਵੇਖਿਆ, ਉਸ ਦੇ ਇੰਫਰਾਸਟ੍ਰਕਚਰ ਨੂੰ ਵੇਖਿਆ, ਹੋਸਟਲ ਵੇਖਿਆ ਤਾਂ ਉਹ ਜਿਹੜੀਆਂ ਯੋਗਤਾਵਾਂ ਪੂਰੀਆਂ ਕਰਨੀਆਂ ਚਾਹੀਦੀਆਂ ਸਨ, ਉਹ ਪੂਰੀਆਂ ਨਹੀਂ ਸੀ ਕਰਦਾ। ਜਦੋਂ ਅਸੀਂ ਇਹ ਗੱਲ ਕਹੀ ਕਿ ਸਾਨੂੰ ਹੋਸਟਲ ਦੀ ਲੋੜ ਨਹੀਂ ਹੈ ਬੱਚੇ ਨੂੰ ਉਸ ਤਰ੍ਹਾਂ ਐਡਮਿਸ਼ਨ ਦੇ ਦਿਉ ਤਾਂ ਕਹਿੰਦੇ ਤੁਹਾਨੂੰ ਹੋਸਟਲ ਲੈਣਾ ਹੀ ਪਵੇਗਾ ਔਰ ਇਕ ਛੋਟੇ ਕਮਰੇ ਵਿੱਚ ਚਾਰ-ਚਾਰ ਪੰਜ-ਪੰਜ ਕੁੜੀਆਂ ਵਾੜੀਆਂ ਹੋਈਆਂ ਸਨ। ਜਦੋਂ ਐਡਮਿਸ਼ਨ ਤੋਂ ਨਾਂਹ ਕੀਤੀ ਟੈਲੀਫੋਨ ਤੇ ਰਿਕਾਰਡਡ ਗੱਲ ਮੈਂ ਵਿਖਾ ਸਕਦਾ ਹਾਂ ਤਾਂ ਉਥੋਂ ਦੇ ਆਫਿਸ ਦੇ ਬੰਦਿਆਂ ਨੇ ਕਿਹਾ ਕਿ ਤੁਸੀਂ ਐਡਮਿਸ਼ਨ ਲੈ ਲਵੋ ਪੈਸੇ ਦੇ ਦਿਉ, ਆਇਉ ਭਾਵੇਂ ਨਾ ਆਇਉ, ਬੱਚਾ ਆਵੇ ਭਾਵੇਂ ਨਾ ਆਵੇ, ਹਫਤੇ ਦੇ ਵਿੱਚ ਇਕ ਵਾਰੀ ਆ ਕੇ ਹਾਜ਼ਰੀ ਲਗਾ ਜਾਵੇ। ਕੋਈ ਗੱਲ ਨਹੀਂ, ਉਸ ਨੂੰ ਡਿਗਰੀ ਦੇ ਦਿਆਂਗੇ ਤੇ ਤੁਹਾਡਾ ਬੱਚਾ ਡਾਕਟਰ ਬਣ ਜਾਵੇਗਾ। ਸੋ, ਅਗਰ ਇਹੋ ਜਿਹੀ ਐਜੂਕੇਸ਼ਨ ਯੂਨੀਵਰਸਿਟੀਆਂ ਦੇਣਗੀਆਂ ਤਾਂ ਫਿਰ ਪੰਜਾਬ ਦੇ ਨੌਜਵਾਨਾਂ

ਨੂੰ ਪੰਜਾਬ ਵਿਚ ਕੀ ਪੰਜਾਬ ਤੋਂ ਬਾਹਰ ਕਿਸੇ ਨੇ ਨਹੀਂ ਪੁੱਛਣਾ। ਸਾਢੇ ਚਾਰ ਲੱਖ ਰੁਪਿਆ ਜਿਹੜਾ ਜਮ੍ਹਾਂ ਕਰਵਾਇਆ ਸੀ, ਉਹ ਵੀ ਉਸ ਯੂਨੀਵਰਸਿਟੀ ਨੇ ਹਾਲੇ ਤੱਕ ਨਹੀਂ ਮੋੜਿਆ। ਉਸ ਬੱਚੇ ਦੇ ਉਰੀਜੀਨਲ ਸਰਟੀਫਿਕੇਟ ਵੀ ਦੇਣ ਤੋਂ ਨਾਂਹ ਕੀਤੀ ਤੇ ਕਿਹਾ ਕਿ ਤੁਸੀਂ ਇਥੇ ਐਡਮਿਸ਼ਨ ਲਵੋ ਤੇ ਬੈਲੰਸ ਪੈਸਾ ਜਿਹੜਾ ਹੈ ਉਹ ਵੀ ਜਮ੍ਹਾਂ ਕਰਵਾਉ। ਇਹ 2010-11 ਦੀ ਗੱਲ ਹੈ। ਇਸੇ ਤਰ੍ਹਾਂ ਜਲੰਧਰ ਦੇ ਵਿੱਚ ਇਕ ਯੂਨੀਵਰਸਿਟੀ ਹੈ ਜਿਹੜੀ ਬਹੁਤ ਫੈਲ ਗਈ ਹੈ । ਉਹ ਵੀ ਆਪਣੀਆਂ ਸਮਾਜਿਕ ਜ਼ਿੰਮੇਵਾਰੀਆਂ ਨਹੀਂ ਨਿਭਾ ਰਹੀ, ਮੋਟੀਆਂ ਰਕਮਾਂ ਫੀਸ ਦੇ ਤੌਰ ਤੇ ਅਤੇ ਹੋਰ ਚਾਰਜਿਜ਼ ਦੇ ਤੌਰ ਤੇ ਲੈ ਰਹੀ ਹੈ। ਉਥੋਂ ਦੇ ਬੱਚੇ ਜਦੋਂ ਦਿੱਲੀ ਜਾਂ ਦੂਜੀਆਂ ਸਟੇਟਾਂ ਵਿੱਚ ਨੌਕਰੀ ਲਈ ਜਾਂਦੇ ਹਨ, ਮੈਨੂੰ ਇਕ ਬੱਚੇ ਨੇ ਆਪ ਦੱਸਿਆ ਹੈ ਜਿਹੜਾ ਪੰਜਾਬ ਦੇ ਵਿੱਚੋਂ ਡਿਗਰੀ ਕਰਕੇ ਗਿਆ, ਉਹ ਕਹਿੰਦਾ ਕਿ ਜਦੋਂ ਮੈਂ ਦਿੱਲੀ ਇੰਟਰਵਿਊ ਲਈ ਗਿਆ ਤਾਂ ਉਥੇ ਬਹੁਤ ਸਾਰੇ ਬੱਚੇ ਸਨ। ਪੰਜਾਬ ਦੇ ਬੱਚਿਆਂ ਨੂੰ ਤਾਂ ਉਨ੍ਹਾਂ ਨੇ ਵੈਸੇ ਹੀ ਖੂੰਜੇ ਵਿੱਚ ਬਿਠਾ ਦਿੱਤਾ, ਖਾਸ ਕਰਕੇ ਜਿਹੜੀਆਂ ਪ੍ਰਾਈਵੇਟ ਯੂਨੀਵਰਸਿਟੀਆਂ ਔਰ ਜਿਹੜੀਆਂ ਯੂਨੀਵਰਸਿਟੀਆਂ ਧੰਦੇ ਕਰਕੇ ਇਸ ਕੰਮ ਵਿੱਚ ਆਈਆਂ ਹਨ, ਪੈਸਾ ਕਮਾਉਣ ਖਾਤਰ ਇਸ ਕੰਮ ਵਿੱਚ ਆਈਆਂ ਹਨ, ਉਨ੍ਹਾਂ ਵਿਚੋਂ ਪੜ੍ਹੇ ਹੋਏ ਬੱਚਿਆਂ ਨੂੰ। ਉਨ੍ਹਾਂ ਨੂੰ ਵੀ ਇਸ ਗੱਲ ਦਾ ਗਿਆਨ ਹੈ ਕਿ ਦੂਜੇ ਸੂਬਿਆਂ ਦੇ ਵਿੱਚ ਕਿਹੜੀਆਂ ਯੂਨੀਵਰਸਿਟੀਆਂ ਪੈਸਾ ਕਮਾਉਣ ਖਾਤਰ ਇਸ ਖੇਤਰ ਵਿੱਚ ਆਈਆਂ ਹਨ। ਸਪੀਕਰ ਸਾਹਿਬ, ਇਹ ਜ਼ਰੂਰੀ ਹੈ ਕਿ ਜਿਹੜੀਆਂ ਪਹਿਲਾਂ ਯੂਨੀਵਰਸਿਟੀਆਂ ਚਲ ਰਹੀਆਂ ਹਨ ਉਨ੍ਹਾਂ ਤੇ ਚੈਕ ਹੋਵੇ, ਜ਼ਿਲ੍ਹਾ ਲੈਵਲ ਤੇ ਕੋਈ ਕਮੇਟੀ ਬਣੇ ਹਾਲਾਂ ਕਿ ਕਈ ਬੱਚਿਆਂ ਨੂੰ ਐਡਮਿਸ਼ਨ ਦੀ ਲੋੜ ਹੁੰਦੀ ਹੈ ਉਹ ਘੁੰਮਦੇ ਫਿਰਦੇ ਹਨ ਪਰ ਐਡਮਿਸ਼ਨ ਨਹੀਂ ਮਿਲਦੀ। ਫਿਰ ਐਡਮਨਿਸਟ੍ਰੇਸ਼ਨ ਦੇ ਅਧਿਕਾਰੀਆਂ ਕੋਲ ਜਾਂਦੇ ਹਨ। ਉਹ ਵੀ ਕਹਿ ਦਿੰਦੇ ਹਨ ਕਿ ਸਾਡਾ ਇਹ ਕੰਮ ਨਹੀਂ। ਉਹ ਐਡਮਨਿਸਟ੍ਰੇਸ਼ਨ ਦੇ ਅਧਿਕਾਰੀ ਆਪਣੀ ਜ਼ਿੰਮੇਵਾਰੀ ਤੋਂ ਪਰ੍ਹੇ ਹੱਟ ਜਾਂਦੇ ਹਨ। ਇਸ ਕਰਕੇ ਇਸ ਦੇ ਲਈ ਜ਼ਿਲ੍ਹਾ ਲੈਵਲ ਤੇ ਕਮੇਟੀਆਂ ਬਣਨੀਆਂ ਚਾਹੀਦੀਆਂ ਹਨ। ਸਪੀਕਰ ਸਾਹਿਬ, ਤੁਸੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਕਹਿ ਕੇ ਕੋਈ ਕਮੇਟੀ ਬਣਾਉ ਤਾਂ ਕਿ ਗਰੀਬ ਬੱਚਿਆਂ ਦੇ ਨਾਲ ਇਹ ਧੋਖਾ ਨਾ ਹੋਵੇ। ਬਹੁਤ ਪਹਿਲਾਂ ਜਦੋਂ ਸਰਕਾਰੀ ਕਾਲਜ ਹੁੰਦੇ ਸੀ ਤਾਂ ਉਥੋਂ ਦੇ ਪੜ੍ਹੇ ਸਾਡੇ ਨੌਜਵਾਨ ਬਹੁਤ ਉਚੇ-ਉਚੇ ਅਹੁਦਿਆਂ ਤੇ ਪਹੁੰਚੇ ਹਨ ਤੇ ਉਨ੍ਹਾਂ ਨੇ ਪੰਜਾਬ ਦੀ ਅਤੇ ਦੇਸ਼ ਦੀ ਸ਼ਾਨ ਵਧਾਈ ਅਤੇ ਵਿਦੇਸ਼ਾਂ ਦੇ ਵਿੱਚ ਵੀ ਆਪਣੀ ਕਾਬਲੀਅਤ ਦਾ ਝੰਡਾ ਬੁਲੰਦ ਕੀਤਾ ਹੈ। ਜੇ ਆਪਾਂ ਯੂਨੀਵਰਸਿਟੀਆਂ ਨੂੰ ਪਰਮਿਸ਼ਨ ਦੇ ਰਹੇ ਹਾਂ, ਬਹੁਤ ਵਧੀਆ ਗੱਲ ਹੈ। ਅੱਜ ਯੂਨੀਵਰਸਿਟੀਆਂ ਬਣਨ ਦੀ ਲੋੜ ਹੈ। ਸਾਡਾ ਬੱਚਾ ਇਥੋਂ ਪੜ੍ਹ ਕੇ ਦੇਸ਼ਾਂ-ਵਿਦੇਸ਼ਾਂ ਵਿੱਚ ਵੀ ਜਾਵੇ ਤੇ ਉਥੇ ਕਾਮਯਾਬ ਵੀ ਹੋਵੇ। ਬੱਸ ਇੰਨੀ ਕੁ ਲੋੜ ਹੈ ਕਿ ਆਪਾਂ ਉਨ੍ਹਾਂ ਦੇ ਉਤੇ ਚੈਕ ਰੱਖੀਏ। ਇਨ੍ਹਾਂ ਨੂੰ ਧੰਦਾ ਨਾ ਬਣਾਉਣ ਦੇਈਏ, ਸਮਾਜਿਕ ਜ਼ਿੰਮੇਵਾਰੀਆਂ ਦਾ ਅਹਿਸਾਸ ਕਰਵਾਉਂਦੇ ਰਹੀਏ। ਧੰਨਵਾਦ ਸ਼ੁਕਰੀਆ।

**ਮਾਨਯੋਗ ਸਪੀਕਰ : ਭੱਟੀ ਜੀ, ਸਿਰਫ ਦੋ ਮਿੰਟ ਲਈ।**

**ਸਰਦਾਰ ਅਜਾਇਬ ਸਿੰਘ ਭੱਟੀ** (ਭੁੱਚੋ ਮੰਡੀ, ਐਸ.ਸੀ.) : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਅਦੇਸ਼ ਯੂਨੀਵਰਸਿਟੀ ਬਿਲ 2012 ਤੇ ਬੋਲਣ ਦਾ ਮੌਕਾ ਦਿੱਤਾ ਹੈ.............

**ਮਾਨਯੋਗ ਸਪੀਕਰ** : ਉਹ ਬਿਲ ਅਜੇ ਆਉਣਾ ਹੈ, ਤੁਸੀਂ ਬੈਠ ਜਾਉ, ਉਹ ਅਗਲਾ ਬਿਲ ਆਉਣਾ ਹੈ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –
ਕਿ ਚੰਡੀਗੜ੍ਹ ਯੂਨੀਵਰਸਿਟੀ ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –
ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 37**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਤੋਂ 37 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ?

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –
ਕਿ ਕਲਾਜ਼ਾਂ 2 ਤੋਂ 37 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –
ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

## ਸਿਰਲੇਖ

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸਿੱਖਿਆ, ਉੱਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) :** ਸਪੀਕਰ ਸਾਹਿਬ, ਜੇ ਇਜਾਜ਼ਤ ਦਿਉ ਤਾਂ ਮੈਂ ਦੋ ਮਿੰਟ ਲਈ ਬੋਲ ਲਵਾਂ ।

**ਮਾਨਯੋਗ ਸਪੀਕਰ :** ਠੀਕ ਹੈ ਜੀ।

**ਮੰਤਰੀ :** ਮੈਂ ਮਾਨਯੋਗ ਮੁੱਖ ਮੰਤਰੀ ਜੀ ਦਾ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਪੰਜਾਬ ਵਿੱਚ ਐਜੂਕੇਸ਼ਨ ਵਿੱਚ ਸੁਧਾਰ ਲਿਆਉਣ ਲਈ ਵੱਖ-ਵੱਖ ਤਰ੍ਹਾਂ ਦੇ ਵੱਡੇ ਉਪਰਾਲੇ ਕੀਤੇ ਹਨ। ਪਿਛਲੇ ਸਮੇਂ ਵਿੱਚ ਵੀ ਸਰਕਾਰੀ ਖੇਤਰ ਅਤੇ ਪ੍ਰਾਈਵੇਟ ਖੇਤਰ ਵਿੱਚ ਵੀ ਐਜੂਕੇਸ਼ਨ ਨੂੰ ਹੁਲਾਰਾ ਦੇਣ ਵਾਸਤੇ ਯਤਨ ਕੀਤੇ ਹਨ ਕਿਉਂਕਿ ਸਾਡੇ ਬਾਰੇ ਕਿਹਾ ਜਾਂਦਾ ਹੈ ਕਿ ਪੰਜਾਬ ਐਜੂਕੇਸ਼ਨ ਦੇ ਖੇਤਰ ਵਿੱਚ ਕਾਫ਼ੀ ਪਛੜਿਆ ਹੈ। ਉਸ ਲਈ ਸਰਕਾਰ ਬਹੁਤ ਚਿੰਤੁਤ ਹੈ, ਚਾਹੇ ਉਹ ਸਕੂਲ ਐਜੂਕੇਸ਼ਨ ਹੈ ਜਾਂ ਹਾਇਰ ਐਜੂਕੇਸ਼ਨ ਹੈ, ਉਸ ਵਾਸਤੇ ਵੱਡੇ ਉਪਰਾਲੇ ਕੀਤੇ ਹਨ। ਉਸੇ ਕੜੀ ਦਾ ਹਿੱਸਾ ਹੈ ਕਿ ਸਾਰੇ ਦੇਸ਼ ਵਿੱਚ ਹੀ ਨਹੀਂ, ਵਿਦੇਸ਼ਾਂ ਵਿੱਚ ਵੀ ਪ੍ਰਾਈਵੇਟ ਯੂਨੀਵਰਸਿਟੀਆਂ ਨੇ ਪਿਛਲੇ ਸਮੇਂ ਵਿੱਚ ਬਹੁਤ ਵੱਡੇ ਕੰਮ ਕੀਤੇ ਹਨ। ਸਰਕਾਰੀ ਖੇਤਰ ਨੇ ਜਿਸ ਤਰ੍ਹਾਂ ਲੋਕਾਂ ਦੀ ਬਹੁਤ ਸੇਵਾ ਕੀਤੀ ਹੈ, ਉਥੇ ਹੀ ਪ੍ਰਾਈਵੇਟ ਖੇਤਰ ਨੇ ਵੀ ਬਹੁਤ ਸੇਵਾ ਕੀਤੀ ਹੈ। ਮੇਰੇ ਤੋਂ ਪਹਿਲਾਂ ਸਾਡੇ ਕਾਬਲ ਸਾਥੀਆਂ ਨੇ ਦੱਸਿਆ ਹੈ, ਜਥੇਦਾਰ ਤੋਤਾ ਸਿੰਘ ਜੀ ਨੇ ਦੱਸਿਆ ਹੈ, ਜਾਖੜ ਸਾਹਿਬ ਵੀ ਬੋਲੇ ਹਨ, ਚੀਮਾ ਸਾਹਿਬ ਬੜੀ ਡਿਟੇਲ ਵਿੱਚ ਬੋਲੇ ਹਨ ਕਿ ਇਸ ਤੋਂ ਪਹਿਲਾਂ ਸਰਕਾਰ ਤੋਂ ਇਹੀ ਗਿਲਾ ਹੁੰਦਾ ਸੀ ਕਿ ਸਾਡੇ ਪੰਜਾਬੀ ਦੱਖਣ ਵਿੱਚ ਜਾ ਕੇ ਪ੍ਰਾਈਵੇਟ ਯੂਨੀਵਰਸਿਟੀਆਂ ਵਿੱਚ ਪੜ੍ਹਦੇ ਹਨ। ਇਸ ਤਰ੍ਹਾਂ ਸਾਡਾ ਸਮਾਂ ਅਤੇ ਪੈਸਾ ਵੀ ਬਰਬਾਦ ਹੁੰਦਾ ਹੈ। ਇਸ ਦੇ ਨਾਲ ਹੀ ਸਾਡੇ ਬੱਚੇ ਖ਼ਤਰੇ ਵਿੱਚ ਰਹਿੰਦੇ ਹਨ ਕਿਉਂਕਿ ਕਈ ਵਾਰੀ ਲੜਾਈਆਂ-ਝਗੜੇ ਹੋ ਜਾਂਦੇ ਹਨ ਜਿਨ੍ਹਾਂ ਦਾ ਸਾਨੂੰ ਪਤਾ ਹੀ ਨਹੀਂ ਲਗਦਾ। ਸੋ, ਇਸ ਸਭ ਨੂੰ ਦੇਖਦੇ ਹੋਏ ਇਹ ਫੈਸਲਾ ਲਿਆ ਗਿਆ ਕਿ ਉਸੇ ਐਕਟ ਦੇ ਤਹਿਤ ਇੱਥੇ ਵੀ ਜਿਹੜੇ ਲੋਕ ਆਪਣਾ ਖ਼ਰਚਾ ਕਰਕੇ ਪ੍ਰਾਈਵੇਟ ਯੂਨੀਵਰਸਿਟੀਆਂ ਬਣਾਉਣਾ ਚਾਹੁੰਦੇ ਹਨ, ਉਨ੍ਹਾਂ ਨੂੰ ਉਤਸ਼ਾਹਿਤ ਕੀਤਾ ਜਾਵੇ। ਇਸ ਦੇ ਨਾਲ ਹੀ ਸਾਡੇ ਮੁੱਖ ਮੰਤਰੀ ਜੀ ਨੇ ਬੜਾ ਸੋਚ-ਵਿਚਾਰ ਕੇ ਇਹ ਵੀ ਕੀਤਾ ਕਿ ਬਾਹਰਲੇ ਮੁਲਕਾਂ ਵਿੱਚ ਅਜਿਹੀ ਕੋਈ ਵੀ ਪਾਲਿਸੀ ਨਹੀਂ ਹੈ। ਭਾਵੇਂ

[ਸਿੱਖਿਆ, ਉੱਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ]

ਟ੍ਰਸਟ ਦੋ ਸਾਲ ਪੁਰਾਣਾ ਹੈ, ਉਹ ਵੀ ਯੂਨੀਵਰਸਿਟੀ ਬਣਾ ਸਕਦਾ ਹੈ। ਸਾਨੂੰ ਮਾਨਯੋਗ ਮੁੱਖ ਮੰਤਰੀ ਜੀ ਦਾ ਧੰਨਵਾਦ ਕਰਨਾ ਚਾਹੀਦਾ ਹੈ, ਜਿਨ੍ਹਾਂ ਨੇ ਸਾਲ 2010 ਵਿੱਚ ਇੱਕ ਪਾਲਿਸੀ ਬਣਾ ਦਿੱਤੀ, ਜਿਸ ਦੇ ਤਹਿਤ ਯੂਨੀਵਰਸਿਟੀਆਂ ਬਣਾਈਆਂ ਜਾਣਗੀਆਂ। ਇਸ ਦੇ ਨਾਲ ਹੀ ਇਹ ਸ਼ਰਤ ਵੀ ਲਗਾ ਦਿੱਤੀ ਗਈ ਕਿ ਉਹੀ ਇਸ ਖੇਤਰ ਵਿੱਚ ਆ ਸਕਣਗੇ ਜਿਨ੍ਹਾਂ ਦੀ ਪਿਛਲੇ 10 ਸਾਲਾਂ ਵਿੱਚ ਵਿੱਦਿਆ ਦੇ ਖੇਤਰ ਵਿੱਚ ਬਹੁਤ ਵੱਡੀ ਸੇਵਾ ਹੈ ਜਾਂ ਤਜਰਬਾ ਹੈ। ਅਸੀਂ ਉਨ੍ਹਾਂ ਲੋਕਾਂ ਨੂੰ ਲੈ ਕੇ ਆਏ ਹਾਂ। ਅੱਜ ਜਿਹੜੇ ਦੋ ਯੂਨੀਵਰਸਿਟੀਆਂ ਦੇ ਬਿਲ ਆ ਰਹੇ ਹਨ, ਇਸ ਤੋਂ ਬਾਅਦ ਅਦੇਸ਼ ਯੂਨੀਵਰਸਿਟੀ ਦਾ ਬਿਲ ਵੀ ਆ ਰਿਹਾ ਹੈ, ਮੈਂਬਰਾਂ ਦੀ ਚਿੰਤਾ ਬਿਲਕੁਲ ਜਾਇਜ਼ ਹੈ, ਅਸੀਂ ਵੀ ਇਹੀ ਚਾਹੁੰਦੇ ਹਾਂ ਕਿ ਇਹ ਲੋਕ ਮੁਨਾਫਾ ਹੀ ਨਾ ਕਮਾਉਣ ਅਤੇ ਪੈਸਾ ਹੀ ਇਕੱਠਾ ਕਰਨ ਵਿੱਚ ਹੀ ਨਾ ਲੱਗੇ ਰਹਿਣ। ਸਾਰਾ ਪ੍ਰਾਈਵੇਟ ਖੇਤਰ ਦਾ ਕੰਮ ਹੈ, ਸਰਕਾਰ ਨੇ ਇਸ ਵਿੱਚ ਕੋਈ ਪੈਸਾ ਨਹੀਂ ਦੇਣਾ। ਇਨ੍ਹਾਂ ਅਦਾਰਿਆਂ ਨੇ ਆਪਣੇ ਪੈਰਾਂ ਤੇ ਖੜ੍ਹੇ ਹੋ ਕੇ ਇਨ੍ਹਾਂ ਅਦਾਰਿਆਂ ਨੂੰ ਕਾਮਯਾਬ ਕਰਨਾ ਹੈ। ਸੋ, ਇਨ੍ਹਾਂ ਦੀ ਵੀ ਇਖਲਾਕੀ ਤੌਰ ਤੇ ਸੇਵਾ ਭਾਵਨਾ ਨਾਲ ਇਹ ਡਿਊਟੀ ਬਣ ਜਾਂਦੀ ਹੈ। ਅਸੀਂ ਵੀ ਇਨ੍ਹਾਂ ਨੂੰ ਕਹਾਂਗੇ ਕਿ ਜਿਹੜੀ ਅੱਜ ਦੇਸ਼ ਦੀ ਅਤੇ ਸੂਬੇ ਦੀ ਲੋੜ ਹੈ, ਗਰੀਬ ਲੋਕਾਂ ਦੇ ਬੱਚਿਆਂ ਨੂੰ ਵੀ ਨੇੜੇ ਲੈ ਕੇ ਆਉਣਾ ਹੈ, ਉੱਪਰ ਲੈ ਕੇ ਆਉਣਾ ਹੈ, ਉਨ੍ਹਾਂ ਬੱਚਿਆਂ ਦਾ ਵੀ ਖਿਆਲ ਰਖਿਆ ਜਾਵੇ। ਮਾਨਯੋਗ ਮੁੱਖ ਮੰਤਰੀ ਜੀ ਨੇ ਕਿਹਾ ਹੈ, ਮੈਂ ਵੀ ਮੀਟਿੰਗ ਕਰ ਲਵਾਂਗਾ, ਜੇਕਰ ਲੋੜ ਪਈ ਤਾਂ ਮੁੱਖ ਮੰਤਰੀ ਜੀ ਨਾਲ ਵੀ ਮੀਟਿੰਗ ਕਰ ਲਵਾਂਗੇ । ਹੋ ਸਕੇ ਤਾਂ ਇਸ ਵਾਸਤੇ ਕਾਨੂੰਨ ਵੀ ਬਣਾਵਾਂਗੇ । ਸਭ ਤੋਂ ਪਹਿਲਾਂ ਇਸ ਵਾਸਤੇ ਮੀਟਿੰਗ ਕਰਾਂਗੇ ਕਿ ਜਿਹੜੀ ਹਾਊਸ ਦੀ ਚਿੰਤਾ ਹੈ, ਉਸ ਨੂੰ ਧਿਆਨ ਵਿੱਚ ਰੱਖ ਕੇ ਇਨ੍ਹਾਂ ਯੂਨੀਵਰਸਿਟੀਆਂ ਵਾਲਿਆਂ ਨੂੰ ਦੱਸਿਆ ਜਾਵੇਗਾ ਕਿ ਉਹ ਜ਼ਰੂਰ ਇਸ ਪਾਸੇ ਧਿਆਨ ਦੇਣ ਅਤੇ ਵਿਦਿਆਰਥੀਆਂ ਨੂੰ ਮਿਆਰੀ ਵਿੱਦਿਆ ਦੇਣ। ਸਾਡੇ ਸੂਬੇ ਵਿੱਚ ਪਹਿਲਾਂ ਇੰਨੀਆਂ ਯੂਨੀਵਰਸਿਟੀਆਂ ਨਹੀਂ ਸਨ, ਗੁੰਜਾਇਸ਼ ਜ਼ਿਆਦਾ ਨਹੀਂ ਸੀ। ਇਸ ਕਰਕੇ ਅਸੀਂ ਵਿੱਦਿਆ ਵਾਸਤੇ ਬਾਹਰ ਜਾ ਕੇ ਵੀ ਪੈਸੇ ਖਰਚਦੇ ਸੀ। ਬਾਹਰਲੇ ਸੂਬਿਆਂ ਵਿੱਚ ਵੀ ਥੋੜ੍ਹੇ ਹੀ ਅਦਾਰੇ ਸਨ। ਜਿੰਨਾ ਅਸੀਂ ਯੂਨੀਵਰਸਿਟੀਆਂ ਬਣਾਉਣ ਦੀ ਜ਼ਿਆਦਾ ਇਜਾਜ਼ਤ ਦੇਵਾਂਗੇ, ਜਿਵੇਂ ਸਾਡੇ ਇੱਥੇ ਰੇਤੇ ਬਾਰੇ ਰੌਲਾ ਪੈਂਦਾ ਹੈ, ਜਦੋਂ ਬੈਨ ਲੱਗ ਜਾਂਦਾ ਹੈ ਤਾਂ ਸਪਲਾਈ ਘੱਟ ਜਾਂਦੀ ਹੈ ਅਤੇ ਰੇਤਾ ਮਹਿੰਗਾ ਹੋ ਜਾਂਦਾ ਹੈ। ਜਦੋਂ ਬੈਨ ਖੋਲ੍ਹ ਦਿੰਦੇ ਹਾਂ ਤਾਂ ਫਿਰ ਸਭ ਕੁਝ ਸਸਤਾ ਹੋ ਜਾਂਦਾ ਹੈ। ਇਹ ਤਾਂ ਕੁਦਰਤੀ ਗੱਲ ਹੈ ਕਿ ਜਦੋਂ ਡਿਮਾਂਡ ਅਤੇ ਸਪਲਾਈ ਦਾ ਖੱਪਾ ਪੈ ਜਾਂਦਾ ਹੈ ਤਾਂ ਉਸ ਚੀਜ਼ ਦਾ ਰੇਟ ਵੱਧ ਜਾਂਦਾ ਹੈ। ਸੋ, ਜਿੰਨੀਆਂ ਜ਼ਿਆਦਾ ਪੰਜਾਬ ਵਿੱਚ ਯੂਨੀਵਰਸਿਟੀਆਂ ਬਣਨਗੀਆਂ ਉਨਾ ਹੀ ਵਿਦਿਆਰਥੀਆਂ ਦਾ ਪੜ੍ਹਾਈ ਦਾ ਖ਼ਰਚਾ, ਫੀਸਾਂ ਘੱਟ ਜਾਣਗੀਆਂ ਅਤੇ ਅਸੀਂ ਵਧ ਤੋਂ ਵੱਧ ਵਿਦਿਆਰਥੀਆਂ ਨੂੰ ਦਾਖ਼ਲ ਕਰ ਸਕਾਂਗੇ। ਸਰਕਾਰ ਦਾ ਅਤੇ ਇਨ੍ਹਾਂ ਦਾ ਆਪਸ ਵਿੱਚ ਵੀ ਕੰਪੀਟੀਸ਼ਨ ਹੋ ਜਾਵੇਗਾ। ਜਿਵੇਂ ਬੀ.ਐਡ. ਕਾਲਜ ਹਨ, ਪਹਿਲਾਂ ਬੜੀਆਂ ਫੀਸਾਂ ਦੇਣੀਆਂ ਪੈਂਦੀਆਂ ਸੀ ਪਰ ਪਿਛਲੇ ਸਾਲ ਵਿਦਿਆਰਥੀਆਂ ਨੂੰ ਮੁਫਤ ਹੀ ਸੀਟਾਂ ਮਿਲੀਆਂ ਹਨ। ਸੋ, ਅਸੀਂ ਪੰਜਾਬ ਦੇ ਵਿੱਚ ਜਿੰਨੀਆਂ ਵੱਧ ਤੋਂ ਵੱਧ ਯੂਨੀਵਰਸਿਟੀਆਂ ਲਿਆਵਾਂਗੇ, ਉਨਾ ਹੀ

ਚੰਗਾ ਹੈ। ਵਿੱਦਿਆ ਦੇ ਖੇਤਰ ਵਿੱਚ ਗੌਰਮਿੰਟ ਬੜੀ ਚਿੰਤਤ ਹੈ। ਮਾਨਯੋਗ ਮੁੱਖ ਮੰਤਰੀ ਜੀ ਬੜੇ ਚਿੰਤਤ ਹਨ। ਸਾਨੂੰ ਸਾਰਿਆਂ ਨੂੰ ਉਨ੍ਹਾਂ ਦਾ ਧੰਨਵਾਦ ਕਰਨਾ ਚਾਹੀਦਾ ਹੈ ਕਿ ਇਨ੍ਹਾਂ ਨੇ ਬਠਿੰਡੇ ਸੈਂਟਰਲ ਯੂਨੀਵਰਸਿਟੀ ਲਿਆਂਦੀ ਹੈ। ਐਜੂਕੇਸ਼ਨ ਦੇ ਖੇਤਰ ਵਿੱਚ ਹੋਰ ਬਹੁਤ ਸਾਰੇ ਕੰਮ ਕੀਤੇ ਹਨ। ਇਹ ਪੰਜਾਬ ਦੀ ਯੂਨੀਵਰਸਿਟੀ ਵਿੱਚ ਇਕ ਨਵੀਂ ਗੱਲ ਆ ਰਹੀ ਹੈ। ਜਿਹੜੀਆਂ ਯੂਨੀਵਰਸਿਟੀਆਂ ਅਸੀਂ ਸੁਣਦੇ ਸੀ ਕਿ ਕੇਨੇਡਾ ਵਿੱਚ ਇਉਂ ਚਲਦੀਆਂ ਹਨ, ਯੂਨੀਵਰਸਿਟੀਆਂ ਇੰਗਲੈਂਡ ਦੇ ਵਿੱਚ ਇਉਂ ਚਲਦੀਆਂ ਹਨ, ਯੂਨੀਵਰਸਿਟੀਆਂ ਆਸਟਰੇਲੀਆ ਦੇ ਵਿੱਚ ਇਉਂ ਚਲਦੀਆਂ ਹਨ ਅਤੇ ਦੱਖਣ ਦੇ ਵਿੱਚ ਇਉਂ ਚਲਦੀਆਂ ਹਨ, ਹੁਣ ਇਹ ਚੀਜ਼ ਸਾਡੇ ਪੰਜਾਬ ਦੇ ਵਿੱਚ ਆਈ ਹੈ, ਇਸ ਲਈ ਮੁੱਖ ਮੰਤਰੀ ਜੀ ਦੀ ਬੜੀ ਮਿਹਰਬਾਨੀ ਹੈ। ਸਾਨੂੰ ਉਨ੍ਹਾਂ ਦਾ ਵੀ ਧੰਨਵਾਦ ਕਰਨਾ ਚਾਹੀਦਾ ਹੈ, ਜਿਨ੍ਹਾਂ ਨੇ ਸਾਡੇ ਪੰਜਾਬ ਦੇ ਲੋਕਾਂ ਦੀ ਸੇਵਾ ਕਰਨ ਦੀ ਹਿੰਮਤ ਕੀਤੀ ਹੈ। ਜਿਹੜੀ ਇਥੇ ਹਾਊਸ ਦੇ ਮੈਂਬਰਾਂ ਨੂੰ ਚਿੰਤਾ ਹੈ, ਅਸੀਂ ਵੀ ਧਿਆਨ ਵਿੱਚ ਰੱਖਾਂਗੇ, ਗੌਰਮਿੰਟ ਵੀ ਧਿਆਨ ਵਿੱਚ ਰੱਖੇਗੀ ਅਤੇ ਨਾਲ ਅਸੀਂ ਮੀਟਿੰਗ ਕਰਕੇ ਉਨ੍ਹਾਂ ਨੂੰ ਵੀ ਬੇਨਤੀ ਕਰਾਂਗੇ ਕਿ ਇਸ ਵੱਲ ਜ਼ਰੂਰ ਧਿਆਨ ਰੱਖਿਆ ਜਾਵੇ। ਜੇਕਰ ਗਲਤ ਕੰਮ ਹੋਏਗਾ, ਕਿਤੇ ਵੀ ਹੋਏਗਾ ਤਾਂ ਇਹ ਤਾਂ ਗੌਰਮਿੰਟ ਦੀ ਡਿਊਟੀ ਹੈ, ਕੋਈ ਗੌਰਮਿੰਟ ਹੋਵੇ, ਉਹ ਚੈੱਕ ਕਰ ਸਕਦੀ ਹੈ। ਜੇਕਰ ਉਹ ਗਲਤ ਕਰਦੇ ਹਨ ਤਾਂ ਉਨ੍ਹਾਂ ਦੀ ਮਾਨਤਾ ਰੱਦ ਕਰ ਸਕਦੀ ਹੈ ਔਰ ਹੋਰ ਜੁਰਮਾਨੇ ਵੀ ਲਗਾ ਸਕਦੀ ਹੈ। ਉਨ੍ਹਾਂ ਤੇ ਪਰਚੇ ਵੀ ਦਰਜ ਕਰਵਾ ਸਕਦੀ ਹੈ। ਜਿਥੇ ਕੁਝ ਗਲਤ ਹੋਏਗਾ, ਗੌਰਮਿੰਟ ਉਥੇ ਜ਼ਰੂਰ ਕੁਝ ਕਰੇਗੀ, ਇਹ ਮੈਂ ਹਾਊਸ ਨੂੰ ਵਿਸ਼ਵਾਸ ਦਿਵਾਉਂਦਾ ਹਾਂ।

**ਸਿੱਖਿਆ, ਉੱਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਚੰਡੀਗੜ੍ਹ ਯੂਨੀਵਰਸਿਟੀ ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਚੰਡੀਗੜ੍ਹ ਯੂਨੀਵਰਸਿਟੀ ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਚੰਡੀਗੜ੍ਹ ਯੂਨੀਵਰਸਿਟੀ ਬਿਲ, 2012 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---------

## 6. THE ADESH UNIVERSITY BILL, 2012

**ਸਿੱਖਿਆ, ਉੱਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ)** : ਸ਼੍ਰੀਮਾਨ ਜੀ, ਮੈਂ ਅਦੇਸ਼ ਯੂਨੀਵਰਸਿਟੀ ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ ਕਿ-

ਕਿ ਅਦੇਸ਼ ਯੂਨੀਵਰਸਿਟੀ ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਅਦੇਸ਼ ਯੂਨੀਵਰਸਿਟੀ ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ। ਬਹਿਸ, ਹਾਂ ਜੀ, ਸ਼੍ਰੀਮਤੀ ਕਰਨ ਕੌਰ ਜੀ ?

**ਸ਼੍ਰੀਮਤੀ ਕਰਨ ਕੌਰ ਬਰਾੜ (ਮੁਕਤਸਰ)** : ਸਪੀਕਰ ਸਾਹਿਬ, ਮੈਂ ਧੰਨਵਾਦ ਕਰਦੀ ਹਾਂ ਕਿ ਤੁਸੀਂ ਮੈਨੂੰ ਇਸ ਬਿਲ ਤੇ ਗੱਲ ਕਰਨ ਦੀ ਇਜਾਜ਼ਤ ਦਿੱਤੀ ਹੈ। ਐਜੂਕੇਸ਼ਨ ਇੱਕ ਬਹੁਤ ਵੱਡਾ ਮੁੱਦਾ ਹੈ। ਜਿੰਨੀ ਦੇਰ ਸਾਡੇ ਪੰਜਾਬ ਦੇ ਵਿੱਚ ਪੜ੍ਹਾਈ-ਲਿਖਾਈ ਪੂਰੀ ਤਰ੍ਹਾਂ ਸਾਰੇ ਪਾਸੇ ਨਹੀਂ ਪਹੁੰਚੇਗੀ, ਸਾਡਾ ਪੰਜਾਬ ਕਦੇ ਜ਼ਿਆਦਾ ਅੱਗੇ ਪ੍ਰੋਗਰੈਸ ਨਹੀਂ ਕਰੇਗਾ। ਤੁਸੀਂ ਹਿਮਾਚਲ ਵੱਲ ਦੇਖੋ। ਜਿਹੜੇ ਕਲਾਸ-4 ਦੇ ਇੰਪਲਾਈਜ਼ ਸੀ, ਉਨ੍ਹਾਂ ਦੀ ਅਗਲੀ ਜਿਹੜੀ ਪੁਸ਼ਤ ਹੈ, ਕੋਈ ਇੰਜੀਨੀਅਰ ਹੈ, ਕੋਈ ਆਰਕੀਟੈਕਟ ਹੈ, ਕੋਈ ਡਾਕਟਰ ਹੈ। ਸਾਰੇ ਪਾਸੇ ਤਰੱਕੀ ਹੈ। ਸਾਡੇ ਘਰ ਦੇ ਵਿੱਚ ਜਿਹੜਾ ਮਾਲੀ ਸੀ, ਉਸ ਦੇ ਤਿੰਨ ਬੱਚੇ ਸੀ। ਇੱਕ ਹੁਣ ਅੰਡਰ ਸੈਕ੍ਰੇਟਰੀ ਹੈ। ਇੱਕ ਪੀ.ਐਚ.ਡੀ. ਕਰ ਰਿਹਾ ਹੈ ਅਤੇ ਤੀਜਾ ਇੰਜੀਨੀਅਰ ਹੈ। ਇਹੋ ਜਿਹੇ ਮੌਕੇ ਸਾਡੇ ਪੰਜਾਬ ਦੇ ਵਿੱਚ ਵੀ ਆਉਣੇ ਚਾਹੀਦੇ ਹਨ। ਸਾਨੂੰ ਬਹੁਤ ਜ਼ਰੂਰਤ ਹੈ ਕਿ ਅਸੀਂ ਪਰੋਫੈਸ਼ਨਲ ਡਿਗਰੀ ਲਈਏ। ਕਈ ਵਾਰ ਕੀ ਹੁੰਦਾ ਹੈ ਕਿ ਕੋਈ ਕਾਲਜ ਦੇ ਵਿੱਚ ਬੱਚਾ ਚਲਿਆ ਜਾਂਦਾ ਹੈ, ਉਹ ਆਮ ਜਿਹੀ ਡਿਗਰੀ ਲੈ ਕੇ ਆ ਜਾਂਦਾ ਹੈ। ਆਰਕੀਟੈਕਟ, ਇੰਜੀਨੀਅਰ, ਡਾਕਟਰ, ਡੈਂਟਿਸਟ, ਇਨ੍ਹਾਂ ਦੀ ਸਾਨੂੰ ਲੋੜ ਹੈ। ਤੁਸੀਂ ਹਰਿਆਣੇ ਵਿੱਚ ਵੀ ਦੇਖੋ, ਕਈ ਜਗ੍ਹਾ ਪ੍ਰਾਈਵੇਟ ਕਾਲਜ ਅਤੇ ਸਕੂਲ ਖੁਲ੍ਹੇ ਹਨ। ਸਾਡੇ ਪੰਜਾਬ ਦੇ ਵਿੱਚ ਜਿੰਨੇ ਜ਼ਿਆਦਾ ਅਦੇਸ਼ ਯੂਨੀਵਰਸਿਟੀ ਵਰਗੇ ਅਦਾਰੇ ਖੁਲ੍ਹਣ, ਉਨੀ ਸਾਡੇ ਲਈ ਫਾਇਦੇ ਦੀ ਗੱਲ ਹੋਵੇਗੀ। ਚੈੱਕਸ ਐਂਡ ਬੈਲੇਂਸਿਜ਼ ਬਹੁਤ ਜ਼ਰੂਰੀ ਹਨ। ਪੰਜਾਬ ਯੂਨੀਵਰਸਿਟੀ ਇੱਕ ਬਹੁਤ ਅਹਿਮ ਯੂਨੀਵਰਸਿਟੀ ਹੈ। ਸਾਰੇ ਇੰਡੀਆ ਦੇ ਵਿੱਚ ਉਸ ਦੀ ਰਿਸਪੈਕਟ ਹੈ। ਨੰਬਰ ਦੋ ਜਾਂ ਨੰਬਰ ਤਿੰਨ ਤੇ ਇਹ ਹੈ। ਇਸ ਤਰ੍ਹਾਂ ਹੀ ਜਿਵੇਂ ਜਾਖੜ ਸਾਹਿਬ ਨੇ ਕਿਹਾ ਸੀ, ਚੈੱਕਸ ਐਂਡ ਬੈਲਿੰਸਜ਼ ਕਰਕੇ ਜਿਹੜੀ ਡਿਗਰੀ ਮਿਲੇ, ਉਹ ਵਰਲਡ ਕਲਾਸ ਹੋਣੀ ਚਾਹੀਦੀ ਹੈ। ਇਸ ਚੀਜ਼ ਵੱਲ ਜ਼ਰੂਰ ਧਿਆਨ ਦਿੱਤਾ ਜਾਣਾ ਚਾਹੀਦਾ ਹੈ। ਜਿਵੇਂ ਸਾਡੇ ਮੁੱਖ ਮੰਤਰੀ ਜੀ ਨੇ ਕਿਹਾ ਹੈ ਫੀਸ ਦੇ ਉਤੇ ਵੀ ਜ਼ਰੂਰ ਗੌਰ ਕੀਤੀ ਜਾਣੀ ਚਾਹੀਦੀ ਹੈ, ਫੀਸ ਘੱਟ ਹੋਣੀ ਚਾਹੀਦੀ ਹੈ। ਮੈਂ ਇੱਕੋ ਗੱਲ ਕਹਾਂਗੀ ਕਿ ਇਹੋ ਜਿਹੀਆਂ ਪ੍ਰਾਈਵੇਟ ਯੂਨੀਵਰਸਿਟੀਆਂ ਲਈ ਸਾਨੂੰ ਜ਼ਰੂਰ ਇਨਕਰੇਜਮੈਂਟ ਦੇਣੀ ਚਾਹੀਦੀ ਹੈ। ਮੈਂ ਕਹਿੰਦੀ ਹਾਂ ਕਿ ਇਹ ਮੁੱਦਾ ਜ਼ਰੂਰ ਪਾਸ ਹੋਵੇ। ਬਹੁਤ ਮਿਹਰਬਾਨੀ।

**ਸਰਦਾਰ ਅਜਾਇਬ ਸਿੰਘ ਭੱਟੀ (ਭੁੱਚੋ ਮੰਡੀ, ਐਸ.ਸੀ.)** : ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਅਦੇਸ਼ ਯੂਨੀਵਰਸਿਟੀ ਬਿਲ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਭ ਤੋਂ ਵੱਧ ਮੈਂ ਇਸ ਗੱਲ ਤੇ ਖੁਸ਼ੀ ਪ੍ਰਗਟਾਉਂਦਾ ਹਾਂ ਕਿ ਇਹ ਯੂਨੀਵਰਸਿਟੀ ਮੇਰੇ ਆਪਣੇ ਵਿਧਾਨ ਸਭਾ ਖੇਤਰ ਵਿੱਚ ਸਥਾਪਿਤ ਕੀਤੀ ਜਾ ਰਹੀ ਹੈ। ਬਠਿੰਡਾ ਜ਼ਿਲ੍ਹਾ ਐਜੂਕੇਸ਼ਨ ਦੇ ਪੱਖ ਤੋਂ ਬੜੇ ਲੰਮੇ ਸਮੇਂ ਤੋਂ ਪਛੜੇ ਹੋਏ ਇਲਾਕੇ ਵਜੋਂ ਜਾਣਿਆ ਜਾਂਦਾ ਹੈ। ਪਿਛਲੇ ਕੁਝ ਸਾਲਾਂ ਤੋਂ ਪੰਜਾਬ ਸਰਕਾਰ ਦੇ ਉੱਦਮਾਂ ਸਦਕਾ ਉਸ ਇਲਾਕੇ ਦੇ ਵਿੱਚ ਵਿਦਿਆ ਦੇ ਖੇਤਰ ਵਿੱਚ, ਇੰਜੀਨੀਅਰਿੰਗ ਦੇ ਖੇਤਰ ਵਿੱਚ, ਮੈਡੀਕਲ ਦੇ ਖੇਤਰ ਵਿੱਚ ਕਾਫੀ ਸ਼ਲਾਘਾਯੋਗ ਕਦਮ ਚੁੱਕੇ ਗਏ ਹਨ, ਸੰਸਥਾਵਾਂ ਆਈਆਂ ਹਨ। ਅਦੇਸ਼ ਫਾਊਂਡੇਸ਼ਨ ਵੱਲੋਂ ਇਸ ਇਲਾਕੇ ਵਿੱਚ ਭੁੱਚੋ ਕਲਾਂ ਪਿੰਡ ਵਿੱਚ ਅਦੇਸ਼ ਫਾਊਂਡੇਸ਼ਨ ਪਿਛਲੇ ਸਮੇਂ ਤੋਂ ਬਹੁਤ ਸਕਸੈਸਫੁੱਲੀ ਮੈਡੀਕਲ ਕਾਲਜ ਰਨ ਕਰ ਰਹੀ ਹੈ। ਇਹ ਬਹੁਤ ਹੀ ਸ਼ਲਾਘਾਯੋਗ ਕੰਮ ਹੈ। ਇਸ ਸੰਸਥਾ ਨੇ ਵਿੱਦਿਆ ਦੇ ਖੇਤਰ ਵਿੱਚ, ਮੈਡੀਕਲ ਦੇ ਖੇਤਰ ਵਿੱਚ ਇੰਜੀਨੀਅਰਿੰਗ ਦੇ ਖੇਤਰ ਵਿੱਚ, ਵਿੱਦਿਆ ਦੇ ਪਸਾਰ ਦੇ ਖੇਤਰ ਵਿੱਚ ਪਿਛਲੇ ਸਮੇਂ ਤੋਂ ਪੰਜਾਬ ਵਿੱਚ ਬਹੁਤ ਹੀ ਅੱਛਾ ਕੰਮ ਕੀਤਾ ਹੈ। ਉਥੇ ਯੂਨੀਵਰਸਿਟੀ ਸਥਾਪਤ ਕਰਨ ਲਈ ਮੈਂ ਸੰਸਥਾ ਨੂੰ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ ਅਤੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਾਫੀ ਲੰਮੇ ਸਮੇਂ ਤੋਂ ਪੰਜਾਬ ਦੇ ਵਿੱਚ, ਪੜ੍ਹਾਈ ਦੇ ਖੇਤਰ ਦੇ ਵਿੱਚ ਸੰਸਥਾਵਾਂ ਚੱਲੀਆਂ ਹਨ। ਡੀ.ਏ.ਵੀ. ਸੰਸਥਾਵਾਂ ਚੱਲੀਆਂ ਹਨ, ਐਸ.ਡੀ. ਦੀਆਂ ਸੰਸਥਾਵਾਂ ਚੱਲੀਆਂ ਹਨ, ਗੁਰੂ ਨਾਨਕ, ਖਾਲਸਾ ਦੇ ਨਾਂ ਤੇ ਸੰਸਥਾਵਾਂ ਚੱਲੀਆਂ ਹਨ, ਜਿਨ੍ਹਾਂ ਦਾ ਪੰਜਾਬ ਦੇ ਐਜੂਕੇਸ਼ਨ ਦੇ ਖੇਤਰ ਵਿੱਚ ਬਹੁੱਤ ਵੱਡਾ ਯੋਗਦਾਨ ਰਿਹਾ ਹੈ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਵੇਂ ਸ਼੍ਰੀਮਤੀ ਕਰਨ ਕੌਰ ਬਰਾੜ ਜੀ ਨੇ ਪੰਜਾਬ ਯੂਨੀਵਰਸਿਟੀ ਦਾ ਜ਼ਿਕਰ ਕੀਤਾ ਹੈ। ਇਸ ਦਾ ਅੱਜ ਵਰਲਡ ਲੈਵਲ ਤੇ ਬਹੁਤ ਇੱਜ਼ਤ ਮਾਣ ਤੇ ਸਤਿਕਾਰ ਹੈ ਔਰ ਵਰਲਡ ਲੈਵਲ ਤੇ ਇਸ ਯੂਨੀਵਰਸਿਟੀ ਦੀ ਡਿਗਰੀ ਦਾ ਪੂਰਾ ਮਾਣ ਸਤਿਕਾਰ ਕੀਤਾ ਜਾਂਦਾ ਹੈ। ਇਸ ਦੀ ਡਿਗਰੀ ਨੂੰ ਚੰਗੇ ਇੰਸਟੀਚਿਊਸ਼ਨ ਵਜੋਂ ਸਾਰੇ ਵਰਲਡ ਲੈਵਲ ਤੇ ਐਂਟਰਟੇਨ ਕੀਤਾ ਜਾਂਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਯੂਨੀਵਰਸਿਟੀ ਇੰਨੀ ਪੁਰਾਣੀ ਹੈ ਔਰ ਉਸ ਦਾ ਇੰਨਾ ਇੱਜ਼ਤ ਮਾਣ ਹੈ। ਇਸ ਯੂਨੀਵਰਸਿਟੀ ਨੂੰ ਰਨ ਕਰਨ ਦਾ ਇਨ੍ਹਾਂ ਦਾ ਆਪਣਾ ਕਾਇਦਾ ਕਾਨੂੰਨ ਹੈ। ਮੈਂ ਸਮਝਦਾ ਹਾਂ ਕਿ ਜਿਹੜੀਆਂ ਨਵੀਆਂ ਯੂਨੀਵਰਸਿਟੀਆਂ ਆ ਰਹੀਆਂ ਹਨ ਉਨ੍ਹਾਂ ਨੂੰ ਇਨ੍ਹਾਂ ਤੋਂ ਗਾਈਡੈਂਸ ਲੈਣੀ ਚਾਹੀਦੀ ਹੈ। ਉਨ੍ਹਾਂ ਦੀ ਮੈਨੇਜਮੈਂਟ, ਨਿਯਮਾਂ ਅਤੇ ਰੂਲਾਂ ਅਨੁਸਾਰ ਇਨ੍ਹਾਂ ਯੂਨੀਵਰਸਿਟੀਆਂ ਨੂੰ ਚਲਾਉਣ ਦੀ ਕੋਸ਼ਿਸ਼ ਕਰੇ। ਜਿਸ ਤਰ੍ਹਾਂ ਪਹਿਲਾਂ ਵੀ ਜ਼ਿਕਰ ਹੋਇਆ ਹੈ, ਇਨ੍ਹਾਂ ਯੂਨੀਵਰਸਿਟੀਆਂ ਦੇ ਵਿੱਚ ਰਿਜ਼ਰਵ ਕੈਟੇਗਰੀ ਦੇ ਲੋਕਾਂ ਦੇ ਲਈ ਪੰਜਾਬ ਸਰਕਾਰ ਦੀ ਪਾਲਿਸੀ ਦੇ ਅਨੁਸਾਰ ਸੀਟਾਂ ਮੁਹੱਈਆ ਕਰਵਾਈਆਂ ਜਾਣ। ਇਸੇ ਤਰੀਕੇ ਨਾਲ ਉਨ੍ਹਾਂ ਨੂੰ ਵਜ਼ੀਫਾ ਅਤੇ ਪੰਜਾਬ ਸਰਕਾਰ ਦੀ ਪਾਲਿਸੀ ਅਨੁਸਾਰ ਅਤੇ ਹੋਰ ਵੀ ਸਹੂਲਤਾਂ ਦੀਆਂ ਜੋ ਵੀ ਸਕੀਮਾਂ ਐਸ.ਸੀ. ਸਟੂਡੈਂਟਸ ਵਾਸਤੇ ਬਣਾਈਆਂ ਗਈਆਂ ਹਨ, ਉਹ ਉਥੇ ਪੜ੍ਹ ਰਹੇ ਵਿਦਿਆਰਥੀਆਂ ਨੂੰ ਉਪਲੱਬਧ ਹੋਣੀਆਂ ਚਾਹੀਦੀਆਂ ਹਨ। ਸਭ ਤੋਂ ਵੱਡੀ ਜਿਹੜੀ ਮੈਂ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਿਸ

[ਸਰਦਾਰ ਅਜਾਇਬ ਸਿੰਘ ਭੱਟੀ]

ਖੇਤਰ ਵਿੱਚ ਇਹ ਯੂਨੀਵਰਸਿਟੀ ਸਥਾਪਤ ਕੀਤੀ ਜਾ ਰਹੀ ਹੈ, ਉਥੋਂ ਦੇ ਲੋਕਲ ਲੋਕਾਂ ਨੂੰ, ਉਥੋਂ ਦੇ ਵਿਦਿਆਰਥੀਆਂ ਨੂੰ ਜੋ ਕਿ ਉਥੇ ਵਿਦਿਆ ਹਾਸਲ ਕਰਨੀ ਚਾਹੁੰਣ, ਉਨ੍ਹਾਂ ਲਈ ਸਪੈਸ਼ਲ ਸੀਟਾਂ ਰਾਖਵੀਆਂ ਕੀਤੀਆਂ ਜਾਣ। ਮੈਂ ਇਹ ਗੱਲ ਵੀ ਦੱਸਣੀ ਚਾਹੁੰਦਾ ਹਾਂ ਕਿ ਪੁਰਾਣੇ ਜਿੰਨੇ ਵੀ ਕਾਲਿਜ ਹਨ ਪ੍ਰਾਈਵੇਟ ਕਾਲਿਜ, ਚਾਹੇ ਸੁਧਾਰ ਹੈ, ਭਾਵੇਂ ਗੁਰੂ ਤੇਗ ਬਹਾਦਰ ਕਾਲਜ ਹੈ, ਉਥੋਂ ਦੇ ਲੋਕਲ ਏਰੀਏ ਦੇ ਜਿੰਨੇ ਵਿਦਿਆਰਥੀ ਹਨ, ਉਨ੍ਹਾਂ ਨੂੰ ਸੀਟਾਂ ਕੰਸੈਸ਼ਨਲ ਰੇਟ ਤੇ ਉਪਲੱਬਧ ਕਰਾਈਆਂ ਜਾਂਦੀਆਂ ਹਨ। ਮੈਂ ਆਸ ਕਰਾਂਗਾ ਕਿ ਇਸ ਯੂਨੀਵਰਸਿਟੀ ਦੇ ਵਿੱਚ ਵੀ ਉਸ ਏਰੀਏ ਦੇ ਲੋਕਲ ਲੋਕਾਂ ਨੂੰ ਉਥੇ ਪਹਿਲ ਦਿੱਤੀ ਜਾਵੇ। ਉਸ ਲਈ ਉਨ੍ਹਾਂ ਨੂੰ ਕੰਸੈਸ਼ਨਲ ਲੈਵਲ ਤੇ ਮੈਰਿਟ ਦੇ ਆਧਾਰ ਤੇ ਉਥੇ ਅਕਾਮੋਡੇਟ ਕੀਤਾ ਜਾਵੇ। ਮੈਂ ਨਾਲ ਹੀ ਇਹ ਵੀ ਬੇਨਤੀ ਕਰਨੀ ਚਾਹਾਂਗਾ ਕਿ ਉਸ ਏਰੀਏ ਦੇ ਬਹੁਤ ਹੀ ਰਿਸਪੈਕਟੇਬਲ ਔਰ ਵੈਸੇ ਪਿਰਤ ਵੀ ਹੈ, ਬਾਦਲ ਸਾਹਿਬ ਵੀ ਆਪਣੇ ਏਰੀਏ ਵਿੱਚ ਗੁਰੂ ਨਾਨਕ ਸਕੂਲ ਰਨ ਕਰਦੇ ਹਨ ਤਾਂ ਜਿਹੜੇ ਉਥੋਂ ਦੇ ਰਿਸਪੈਕਟੇਬਲਜ਼ ਹਨ, ਜਿਨ੍ਹਾਂ ਨਾਲ ਤੁਸੀਂ ਉਥੋਂ ਦੇ ਚੰਗੇ-ਮਾੜੇ ਦੀ ਗੱਲ ਨੂੰ ਸ਼ੇਅਰ ਕਰ ਸਕਦੇ ਹੋ ਤਾਂ ਕਿ ਮੈਨੇਜਮੈਂਟ ਦੇ ਕੰਨਾਂ ਤੱਕ ਗੱਲ ਸਹੀ ਢੰਗ ਨਾਲ ਪੁਜਦੀ ਹੋ ਸਕੇ, ਉਨ੍ਹਾਂ ਰਿਸਪੈਕਟੇਬਲਜ਼ ਨੂੰ ਵੀ ਮੈਨੇਜਮੈਂਟ ਦੇ ਵਿੱਚ ਸ਼ਾਮਲ ਕਰ ਲਿਆ ਜਾਵੇ ਤਾਂ ਇਹ ਬਹੁਤ ਚੰਗੀ ਗੱਲ ਹੋਵੇਗੀ। ਇਸ ਇੰਸਟੀਚਿਊਸ਼ਨ ਨੂੰ ਅੱਛੇ ਢੰਗ ਨਾਲ ਰਨ ਕਰਨ ਦੇ ਵਿੱਚ ਔਰ ਇਸ ਸੰਸਥਾ ਨੂੰ ਅੱਛੇ ਢੰਗ ਨਾਲ ਚਲਾਉਣ ਦੇ ਵਿੱਚ ਕਿਉਂਕਿ ਅੱਜ ਕੱਲ੍ਹ ਦੇ ਜ਼ਮਾਨੇ ਦੇ ਵਿੱਚ ਕਈ ਤਰ੍ਹਾਂ ਦੀਆਂ ਪ੍ਰਾਬਲਮਜ਼ ਆਉਂਦੀਆਂ ਹਨ ਜੋ ਕਿ ਲੋਕਲ ਲੋਕਾਂ ਦੇ ਸਹਿਯੋਗ ਦੇ ਨਾਲ ਹੀ ਹੱਲ ਕੀਤੀਆਂ ਜਾ ਸਕਦੀਆਂ ਹਨ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਇਸ ਅਦੇਸ਼ ਫਾਊਂਡੇਸ਼ਨ ਦਾ ਅਤੇ ਪੰਜਾਬ ਸਰਕਾਰ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਇਹ ਯੂਨੀਵਰਸਿਟੀ ਉਥੇ ਸਥਾਪਿਤ ਕਰਨ ਲਈ ਉਪਰਾਲਾ ਕੀਤਾ ਹੈ।

**ਮੁੱਖ ਸੰਸਦੀ ਸਕੱਤਰ, ਖੁਰਾਕ ਅਤੇ ਸਿਵਲ ਸਪਲਾਈ (ਸ਼੍ਰੀ ਪਰਕਾਸ਼ ਚੰਦ ਗਰਗ)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਅਦੇਸ਼ ਯੂਨੀਵਰਸਿਟੀ ਬਿਲ, 2012 ਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਪੰਜਾਬ ਜਿਹੜਾ ਹੈ ਇਹ ਬੜੇ ਲੰਮੇ ਸਮੇਂ ਤੋਂ ਸਿੱਖਿਆ ਦੇ ਖੇਤਰ ਵਿੱਚ ਪਛੜ ਗਿਆ ਸੀ, ਜਿਸ ਦੀ ਚਿੰਤਾ ਇਸ ਹਾਊਸ ਦੇ ਮੈਂਬਰ ਸਾਹਿਬਾਨ ਨੇ ਕੀਤੀ ਹੈ। ਜਿਵੇਂ ਸਾਡੇ ਸੀਨੀਅਰ ਸਾਥੀ ਜਥੇਦਾਰ ਤੋਤਾ ਸਿੰਘ ਜੀ ਨੇ ਜ਼ਿਕਰ ਕੀਤਾ ਹੈ ਕਿ ਬੜੇ ਲੰਮੇ ਸਮੇਂ ਤੋਂ ਪੰਜਾਬ ਔਰ ਉਤਰੀ ਭਾਰਤ ਦੇ ਜਿਹੜੇ ਵਿਦਿਆਰਥੀ ਸੀ ਉਹ ਖਾਸ ਕਰਕੇ ਮੈਡੀਕਲ ਅਤੇ ਇੰਜੀਨੀਅਰਿੰਗ ਦੀ ਪੜ੍ਹਾਈ ਵਾਸਤੇ ਦੂਸਰੇ ਰਾਜਾਂ ਵਿੱਚ ਜਾਂਦੇ ਸੀ। ਮੈਂ ਮਾਨਯੋਗ ਮੁੱਖ ਮੰਤਰੀ ਜੀ ਅਤੇ ਸਿੱਖਿਆ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਇਸ ਵੱਲ ਇਨ੍ਹਾਂ ਨੇ ਬਹੁਤ ਉਚੇਚਾ ਧਿਆਨ ਦੇ ਕੇ ਜੋ ਪੰਜਾਬ ਨਿੱਜੀ ਯੂਨੀਵਰਸਿਟੀ ਪਾਲਿਸੀ, 2010 ਲਾਗੂ ਕੀਤੀ ਹੈ। ਅੱਜ ਜਿਹੜਾ ਇਹ ਬਿਲ ਪੇਸ਼ ਹੋਇਆ ਹੈ, ਉਸਦੇ ਵਿੱਚ ਮਾਨਯੋਗ ਮੁੱਖ ਮੰਤਰੀ ਬਹੁਤ ਧੰਨਵਾਦ ਦੇ ਪਾਤਰ ਹਨ। ਅੱਜ ਕੰਪੀਟੀਸ਼ਨ ਦਾ ਯੁੱਗ ਹੈ। ਜਿੱਥੇ ਮੈਂ ਅੱਜ ਬਿਲ ਦੀਆਂ ਸਾਰੀਆਂ ਮੱਦਾਂ ਪੜ੍ਹ ਰਿਹਾ ਸੀ, ਉਸ ਵਿੱਚ ਵਿਸ਼ੇਸ਼ ਕਰਕੇ ਇਹ ਗੱਲ ਦੇਖਣ ਦੇ ਯੋਗ ਹੈ ਅਤੇ ਖਾਸ ਕਰਕੇ ਲਾਗੂ ਕਰਨ ਦੇ

ਲਈ ਜ਼ਰੂਰੀ ਹੈ ਕਿ ਵੀਕਰ ਕਲਾਸਿਜ਼ ਲਈ ਅਤੇ ਪੇਂਡੂ ਇਲਾਕੇ ਲਈ ਜੋ ਵੀ ਸਹੂਲਤਾਂ ਅਸੀਂ ਪਰੋਵਾਈਡ ਕਰਵਾ ਸਕਦੇ ਹਾਂ, ਉਸਦੇ ਲਈ ਬਹੁਤ ਹੀ ਯਤਨ ਕਰਨੇ ਚਾਹੀਦੇ ਹਨ। ਖਾਸ ਕਰਕੇ ਜਦੋਂ ਵਿੱਦਿਆ ਮਹਿੰਗੀ ਹੋਵੇ ਤਾਂ ਉਹ ਆਮ ਲੋਕਾਂ ਦੀ ਪਹੁੰਚ ਤੋਂ ਬਾਹਰ ਹੋ ਜਾਂਦੀ ਹੈ। ਕਈ ਮੈਂਬਰ ਸਾਹਿਬਾਨ ਨੇ ਇਸ ਗੱਲ ਦੀ ਚਿੰਤਾ ਵੀ ਕੀਤੀ ਹੈ ਕਿ ਜੇਕਰ ਕੁਆਲਟੀ ਐਜੂਕੇਸ਼ਨ ਠੀਕ ਨਾ ਹੋਵੇ ਤਾਂ ਯੂਨੀਵਰਸਿਟੀਆਂ ਤੋਂ ਜਿਹੜੇ ਬੱਚੇ ਡਿਗਰੀ ਹਾਸਲ ਕਰਕੇ ਜਾਂਦੇ ਹਨ ਤਾਂ ਉਨ੍ਹਾਂ ਨੂੰ ਉਸ ਸਮੇਂ ਬਹੁਤ ਜ਼ਿਆਦਾ ਦਿੱਕਤਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਕਿਉਂਕਿ ਬਹੁਤ ਸਾਰੀਆਂ ਯੂਨੀਵਰਸਿਟੀਆਂ ਦਾ ਦੇਸ਼ ਦੇ ਵਿੱਚ ਬਹੁਤ ਵੱਡਾ ਨਾਂ ਵੀ ਹੈ। ਬਹੁਤ ਯੂਨੀਵਰਸਿਟੀਆਂ ਡੰਮੀ ਹੋ ਕੇ ਰਹਿ ਜਾਂਦੀਆਂ ਹਨ। ਮੈਂ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਬਿਲ ਦੇ ਵਿੱਚ ਕਾਫੀ ਸਾਰੀਆਂ ਅੱਛੀਆਂ ਮੱਦਾਂ ਹਨ, ਮੈਂ ਉਹ ਮੱਦਾਂ ਪੜ੍ਹ ਰਿਹਾ ਸੀ, ਉਨ੍ਹਾਂ ਨੂੰ ਲਾਗੂ ਕਰਨਾ ਜ਼ਰੂਰੀ ਬਣਾਇਆ ਜਾਵੇ। ਵੇਖਣ ਨੂੰ ਤਾਂ ਬਿਲ ਵਿੱਚ ਇਸ ਤਰ੍ਹਾਂ ਨਜ਼ਰ ਆ ਰਿਹਾ ਹੈ ਕਿ ਹਰ ਤਰ੍ਹਾਂ ਦਾ ਬੰਦੋਬਸਤ ਕੀਤਾ ਗਿਆ ਹੈ ਅਤੇ ਉਨ੍ਹਾਂ ਟ੍ਰਸਟਾਂ ਉਪਰ ਕਾਫੀ ਬੰਦਿਸ਼ ਵੀ ਹੈ, ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਯੂਨੀਵਰਸਿਟੀਆਂ ਨੂੰ ਵਪਾਰਕ ਅਦਾਰਾ ਬਣਨ ਤੋਂ ਰੋਕਣ ਲਈ ਸਰਕਾਰ ਇਨ੍ਹਾਂ ਤੇ ਚੰਗੀ ਤਰ੍ਹਾਂ ਕੋਈ ਬੰਦਿਸ਼ ਲਾਗੂ ਕਰੇ ਤਾਂ ਕਿ ਜਿਹੜੇ ਇਹ ਟ੍ਰਸਟ ਹਨ ਜਾਂ ਜਿਹੜੀ ਗਵਰਨਿੰਗ ਬਾਡੀ ਹੈ ਉਸ ਦੇ ਵਿੱਚ ਕੇਵਲ ਪਰਿਵਾਰ ਦੇ ਮੈਂਬਰਾਂ ਦੀ ਜਗ੍ਹਾ, ਇਸ ਤਰ੍ਹਾਂ ਦਾ ਪ੍ਰੋਵੀਜ਼ਨ ਕੀਤਾ ਜਾਵੇ, ਜਿਸ ਵਿੱਚ ਸਰਕਾਰ ਦਾ ਪੂਰਾ ਦਖਲ ਹੋਵੇ। ਉਸ ਵਿੱਚ ਜਿਹੜੇ ਅਰਥ ਸ਼ਾਸਤਰੀ ਹਨ, ਉਨ੍ਹਾਂ ਦੀ ਵੀ ਪੂਰੀ ਸ਼ਮੂਲੀਅਤ ਜ਼ਰੂਰ ਹੋਵੇ। ਇਨ੍ਹਾਂ ਸ਼ਬਦਾਂ ਦੇ ਨਾਲ ਹੀ ਮੈਂ ਮਾਨਯੋਗ ਮੁੱਖ ਮੰਤਰੀ ਅਤੇ ਸਿੱਖਿਆ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਇਹ ਬਿਲ ਲਿਆ ਕੇ ਉਨ੍ਹਾਂ ਨੇ ਸਿੱਖਿਆ ਦੇ ਖੇਤਰ ਵਿੱਚ ਇਕ ਬਹੁਤ ਵੱਡੀ ਪੁਲਾਂਘ ਲਈ ਹੈ।

**ਸ਼੍ਰੀ ਪ੍ਰੇਮ ਮਿੱਤਲ** (ਮਾਨਸਾ) : ਸਤਿਕਾਰਯੋਗ ਸਪੀਕਰ ਸਾਹਿਬ, ਤੁਸੀਂ ਮੈਨੂੰ ਅਦੇਸ਼ ਯੂਨੀਵਰਸਿਟੀ ਤੇ ਬੋਲਣ ਦਾ ਮੌਕਾ ਦਿੱਤਾ ਹੈ ਮੈਂ ਇਸ ਲਈ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ। ਮੈਂ ਧੰਨਵਾਦ ਕਰਦਾ ਹਾਂ ਸਾਡੇ ਪੰਜਾਬ ਦੇ ਬਹੁਤ ਹੀ ਸਤਿਕਾਰਯੋਗ ਮੁੱਖ ਮੰਤਰੀ ਜੀ ਦਾ, ਜਿਨ੍ਹਾਂ ਦਾ ਮਨ ਹੈ ਕਿ ਵਿੱਦਿਆ ਹਰ ਘਰ ਤੱਕ ਪਹੁੰਚੇ। ਉਸੇ ਦੇ ਸਦਕਾ, ਉਨ੍ਹਾਂ ਦੀਆਂ ਪਾਲਿਸੀਆਂ ਕਰਕੇ ਹਰ ਸ਼ਹਿਰ ਦੇ ਵਿੱਚ ਕਾਲਜ ਖੁਲ੍ਹ ਰਹੇ ਹਨ, ਯੂਨੀਵਰਸਿਟੀਆਂ ਬਣ ਰਹੀਆਂ ਹਨ। ਮੈਂ ਉਨ੍ਹਾਂ ਨੂੰ ਇਹ ਬਿਲ ਲਿਆਉਣ ਤੇ ਵਧਾਈ ਦਿੰਦਾ ਹਾਂ। ਇਸ ਦੇ ਨਾਲ ਹੀ ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਮੇਰੇ ਹਲਕੇ ਵਿੱਚ ਇਕ ਪਿੰਡ ਰੱਲਾ ਹੈ। ਬਹੁਤ ਵੱਡਾ ਇਹ ਨਗਰ ਹੈ। ਉਨ੍ਹਾਂ ਕੋਲ 220 ਏਕੜ ਜ਼ਮੀਨ ਹੈ। ਸੰਨ 2006 ਵਿੱਚ ਜਿਸ ਟਾਈਮ ਪੰਜਾਬ ਵਿੱਚ ਕਾਂਗਰਸ ਸਰਕਾਰ ਸੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਨਾਂ ਤੇ ਉਥੇ 110 ਏਕੜ ਜ਼ਮੀਨ ਐਕੁਆਇਰ ਕੀਤੀ ਗਈ ਸੀ ਅਤੇ ਇਹ ਜ਼ਮੀਨ ਯੂਨੀਵਰਸਿਟੀ ਨੇ ਆਪਣੇ ਨਾਂ ਤੇ ਕਰਵਾ ਲਈ, ਇੰਤਕਾਲ ਇਸ ਦੇ ਨਾਂ ਤੇ ਹੋ ਗਿਆ। ਸਿਰਫ ਦੋ ਕਨਾਲ ਜ਼ਮੀਨ ਵਿੱਚ ਉਨ੍ਹਾਂ ਨੇ ਛੋਟਾ ਜਿਹਾ ਕੰਪਲੈਕਸ ਬਣਾਇਆ ਹੈ। ਨਾ ਤਾਂ ਉਥੇ ਕਲਾਸਾਂ ਚੱਲ ਰਹੀਆਂ ਹਨ ਅਤੇ ਨਾ ਹੀ ਕੁਝ ਹੋਰ ਹੋ ਰਿਹਾ ਹੈ। ਪੰਚਾਇਤ ਦੀ ਉਹ 110 ਏਕੜ ਜ਼ਮੀਨ ਬੇਕਾਰ ਪਈ ਹੈ। ਪੰਚਾਇਤ

[ਸ਼੍ਰੀ ਪ੍ਰੇਮ ਮਿੱਤਲ]

ਨੇ ਸਾਲ 2011 ਵਿੱਚ ਮਤਾ ਪਾਸ ਕੀਤਾ ਸੀ ਕਿ ਉਨ੍ਹਾਂ ਨੂੰ 110 ਏਕੜ ਜ਼ਮੀਨ ਵਾਪਸ ਦਿੱਤੀ ਜਾਵੇ। ਇਹ ਮਤਾ ਬੀ.ਡੀ.ਪੀ.ਓ., ਡੀ.ਡੀ.ਪੀ.ਓ. ਕੋਲ ਦੀ ਹੁੰਦਾ ਹੋਇਆ ਡਾਇਰੈਕਟਰ ਪੰਚਾਇਤ ਕੋਲ ਪਿਆ ਹੈ ਕਿ ਉਨ੍ਹਾਂ ਦੀ ਜ਼ਮੀਨ ਵਾਪਸ ਕੀਤੀ ਜਾਵੇ। ਇਹ ਜਿਹੜੀ ਅਦੇਸ਼ ਯੂਨੀਵਰਸਿਟੀ ਅਸੀਂ ਭੁੱਚੋ ਵਿੱਚ ਖੋਲ੍ਹਣ ਜਾ ਰਹੇ ਹਾਂ। ਮੈਂ ਇਕ ਗੱਲ ਕਹਿਣ ਲੱਗਾ ਹਾਂ, ਮੇਰੇ ਸਾਥੀ ਗੁੱਸਾ ਨਾ ਕਰਨ। ਸਾਡੇ ਉਥੇ 110 ਏਕੜ ਜ਼ਮੀਨ ਪਹਿਲਾਂ ਹੀ ਐਕਵਾਇਰ ਕੀਤੀ ਹੋਈ ਹੈ, ਇਹ ਯੂਨੀਵਰਸਿਟੀ ਉਥੇ ਮੇਰੇ ਹਲਕੇ ਮਾਨਸਾ ਵਿੱਚ ਲਿਆਂਦੀ ਜਾਵੇ। ਉਥੇ ਸਾਰਾ ਕੁਝ ਹੋਇਆ ਪਿਆ ਹੈ। ਇਹਦੇ ਵਿੱਚ ਲਿਖਿਆ ਵੀ ਗਿਆ ਹੈ........(ਵਿਘਨ)

(ਅਵਾਜ਼ਾਂ : ਇਹ ਤਾਂ ਪ੍ਰਾਈਵੇਟ ਯੂਨੀਵਰਸਿਟੀ ਹੈ।)

ਮੇਰਾ ਮਤਲਬ ਹੈ ਕਿ ਉਨ੍ਹਾਂ ਪ੍ਰਾਈਵੇਟ ਵਾਲਿਆਂ ਕੋਲੋਂ ਪੈਸੇ ਲੈ ਲਏ ਜਾਣ। ਇਹਦੇ ਵਿੱਚ ਪਹਿਲਾਂ ਲਿਖਿਆ ਗਿਆ ਸੀ ਕਿ ਇਹ ਸਰਦੂਲਗੜ੍ਹ ਹਲਕੇ ਵਿੱਚ ਬਣਨੀ ਹੈ। ਫਿਰ ਇਸ ਨੂੰ ਕੱਟ ਕੇ ਬਦਲ ਦਿੱਤਾ ਗਿਆ। ਇਹ ਯੂਨੀਵਰਸਿਟੀ ਉਥੇ ਲਿਆਂਦੀ ਜਾਵੇ। ਜੇਕਰ ਇਹ ਕੁਝ ਨਹੀਂ ਹੋ ਸਕਦਾ ਤਾਂ ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਸਾਡੀ 110 ਏਕੜ ਜ਼ਮੀਨ ਸਾਨੂੰ ਵਾਪਸ ਦਿਵਾਈ ਜਾਵੇ ਤਾਂ ਕਿ ਸਰਕਾਰ ਉਥੇ ਕੋਈ ਹੋਰ ਵੱਡਾ ਕੰਪਲੈਕਸ ਜਾਂ ਕੋਈ ਇੰਡਸਟਰੀਅਲ ਕੰਪਲੈਕਸ ਬਣਾ ਸਕੇ। ਉਹ ਸਰਕਾਰ ਨੂੰ 110 ਏਕੜ ਜ਼ਮੀਨ ਦੇਣ ਨੂੰ ਤਿਆਰ ਹਨ। ਰੱਲਾ ਪਿੰਡ ਦੀ ਇਹ 110 ਏਕੜ ਜ਼ਮੀਨ ਹੈ। ਇਹ ਸਾਲ 2006-2012 ਤੱਕ ਹੁਣ 6 ਸਾਲਾਂ ਵਿੱਚ ਬਿਲਕੁਲ ਬੰਜਰ ਹੋ ਚੁੱਕੀ ਹੈ। ਪਹਿਲਾਂ ਇਹ ਚਰੋਤੇ ਤੇ ਦਿੱਤੀ ਜਾਂਦੀ ਸੀ ਅਤੇ ਪਿੰਡ ਦਾ ਗੁਜ਼ਾਰਾ ਚੰਗਾ ਹੁੰਦਾ ਸੀ। ਹੁਣ ਅਸੀਂ ਉਸ ਪਾਸਿਉਂ ਵੀ ਰਹਿ ਗਏ ਹਾਂ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਸਾਡੀ ਜ਼ਮੀਨ ਵਾਪਸ ਦਿਵਾਈ ਜਾਵੇ। ਧੰਨਵਾਦ ।

**ਸਰਦਾਰ ਜਗਮੋਹਨ ਸਿੰਘ ਕੰਗ (ਖਰੜ)** : ਸਪੀਕਰ ਸਾਹਿਬ, ਜਦੋਂ ਅਸੀਂ ਯੂਨੀਵਰਸਿਟੀਆਂ ਖੋਲ੍ਹਣ ਦੀ ਗੱਲ ਕਰ ਰਹੇ ਹਾਂ ਤਾਂ ਅੱਜਕਲ੍ਹ ਟੂਰਿਜ਼ਮ ਇੰਡਸਟਰੀ ਬਹੁਤ ਅੱਗੇ ਵੱਧ ਰਹੀ ਹੈ। ਹੋਟਲ ਖੁਲ੍ਹ ਰਹੇ ਹਨ, ਰੈਸਟੋਰੈਂਟ ਖੁਲ੍ਹ ਰਹੇ ਹਨ। ਗੌਰਮਿੰਟ ਆਫ਼ ਇੰਡੀਆ ਦੇ ਟੂਰਿਜ਼ਮ ਡਿਪਾਰਟਮੈਂਟ ਕੋਲ ਹੋਟਲ ਮੈਨੇਜਮੈਂਟ ਇੰਸਟੀਚਿਊਟ ਖੋਲ੍ਹਣ ਵਾਸਤੇ ਕਾਫੀ ਫੰਡ ਹੁੰਦੇ ਹਨ। ਮੈਂ ਬਤੌਰ ਟੂਰਿਜ਼ਮ ਮੰਤਰੀ ਫੰਡ ਲੈ ਕੇ ਵੀ ਆਇਆ ਸੀ। ਅਸੀਂ ਪਿੰਡ ਬੂਥਗੜ੍ਹ ਜ਼ਿਲ੍ਹਾ ਅਜੀਤਗੜ੍ਹ/ ਮੁਹਾਲੀ ਵਿਖੇ 6 ਏਕੜ ਜ਼ਮੀਨ ਲੈ ਲਈ ਸੀ। ਫਿਰ ਇਹ ਪ੍ਰੋਜੈਕਟ ਬਠਿੰਡੇ ਸ਼ਿਫਟ ਹੋ ਗਿਆ। ਮੈਂ ਮੁੱਖ ਮੰਤਰੀ ਸਾਹਿਬ ਨੂੰ ਵੀ ਲਿਖਿਆ ਸੀ । ਹੁਣ ਵੀ ਇਸ ਬਾਰੇ ਕਾਫੀ ਉਪਰਾਲੇ ਕੀਤੇ ਜਾ ਸਕਦੇ ਹਨ। ਜਿਵੇਂ ਗੁਰਦਾਸਪੁਰ ਖੁਲ੍ਹਿਆ ਹੈ। ਜੇਕਰ ਹੋਟਲ ਮੈਨੇਜਮੈਂਟ ਇੰਸਟੀਚਿਊਟ ਹੋਰ ਇਥੇ ਆ ਜਾਣ ਤਾਂ ਇਸ ਨਾਲ ਕਾਫੀ ਫਾਇਦਾ ਹੋ ਸਕਦਾ ਹੈ।

(**ਮਾਲ ਤੇ ਪੁਨਰਵਾਸ ਮੰਤਰੀ** – ਬੈਠੇ-ਬੈਠੇ : ਤੁਸੀਂ ਅੰਬਿਕਾ ਸੋਨੀ ਦਾ ਨਾਂ ਨਹੀਂ ਲਿਆ ਐਤਕੀਂ ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਅਦੇਸ਼ ਯੂਨੀਵਰਸਿਟੀ ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 37**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਤੋਂ 37 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ?

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 37 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸਿੱਖਿਆ, ਉੱਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਅਦੇਸ਼ ਯੂਨੀਵਰਸਿਟੀ ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਅਦੇਸ਼ ਯੂਨੀਵਰਸਿਟੀ ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਅਦੇਸ਼ ਯੂਨੀਵਰਸਿਟੀ ਬਿਲ, 2012 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---------

## 7. THE PUNJAB COMMON INFRASTRUCTURE (REGULATION AND MAINTENANCE) BILL, 2012

**ਮਾਨਯੋਗ ਸਪੀਕਰ** : ਸ੍ਰੀ ਅਨਿਲ ਜੋਸ਼ੀ, ਉਦਯੋਗ ਮੰਤਰੀ ਜੀ ਬਿਲ ਪੇਸ਼ ਕਰਨ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ (ਸ਼੍ਰੀ ਅਨਿਲ ਜੋਸ਼ੀ)** : ਸ਼੍ਰੀਮਾਨ ਜੀ, ਮੈਂ ਪੰਜਾਬ ਆਮ ਬੁਨਿਆਦੀ ਢਾਂਚਾ (ਵਿਨਿਯਮ ਅਤੇ ਸਾਂਭ-ਸੰਭਾਲ) ਬਿਲ, 2012 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਆਮ ਬੁਨਿਆਦੀ ਢਾਂਚਾ (ਵਿਨਿਯਮ ਅਤੇ ਸਾਂਭ-ਸੰਭਾਲ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਆਮ ਬੁਨਿਆਦੀ ਢਾਂਚਾ (ਵਿਨਿਯਮ ਅਤੇ ਸਾਂਭ-ਸੰਭਾਲ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਆਮ ਬੁਨਿਆਦੀ ਢਾਂਚਾ (ਵਿਨਿਯਮ ਅਤੇ ਸਾਂਭ-ਸੰਭਾਲ) ਬਿਲ, 2012 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 22**

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਤੋਂ 22 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ?

(ਅਵਾਜ਼ਾਂ : ਹਾਂ ਜੀ, ਹਾਂ ਜੀ ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 22 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ (ਸ਼੍ਰੀ ਅਨਿਲ ਜੋਸ਼ੀ)** : ਮਾਨਯੋਗ ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਆਮ ਬੁਨਿਆਦੀ ਢਾਂਚਾ (ਵਿਨਿਯਮ ਅਤੇ ਸਾਂਭ-ਸੰਭਾਲ) ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਆਮ ਬੁਨਿਆਦੀ ਢਾਂਚਾ (ਵਿਨਿਯਮ ਅਤੇ ਸਾਂਭ-ਸੰਭਾਲ) ਬਿਲ, 2012 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੰਜਾਬ ਆਮ ਬੁਨਿਆਦੀ ਢਾਂਚਾ (ਵਿਨਿਯਮ ਅਤੇ ਸਾਂਭ-ਸੰਭਾਲ) ਬਿਲ, 2012 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਇਸ ਤੋਂ ਪਹਿਲਾਂ ਕਿ ਮੈਂ ਸਦਨ ਨੂੰ ਅਣਮਿੱਥੇ ਸਮੇਂ ਲਈ ਸਥਗਿਤ ਕਰਾਂ, ਮੈਂ ਸਮੂਹ ਮੈਂਬਰ ਸਾਹਿਬਾਨ, ਖਾਸ ਕਰਕੇ ਵਿਰੋਧੀ ਧਿਰ ਦਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਪੂਰੇ ਬਜਟ ਸਮਾਗਮ ਦੌਰਾਨ ਸਦਨ ਦੀ ਕਾਰਵਾਈ ਨੂੰ ਸੁਚੱਜੇ ਢੰਗ ਨਾਲ ਚਲਾਉਣ ਵਿੱਚ ਪੂਰਨ ਸਹਿਯੋਗ ਦਿੱਤਾ ਹੈ। ਇਸ ਵਾਰ ਤੁਸੀਂ ਸਾਰਿਆਂ ਨੇ ਰਾਜਪਾਲ ਦੇ ਭਾਸ਼ਣ ਦਾ ਵਾਕ-ਆਊਟ ਨਾ ਕਰਕੇ ਪਿਛਲੇ ਸਮਾਗਮ ਦੌਰਾਨ ਮੇਰੇ ਵੱਲੋਂ ਇਸ ਸਮਾਗਮ ਦੌਰਾਨ ਵਿੱਤ ਮੰਤਰੀ ਵੱਲੋਂ ਦਿਤੇ ਖਾਣੇ ਦਾ ਬਾਈਕਾਟ ਨਾ ਕਰਕੇ ਇਕ ਵਧੀਆ ਪਿਰਤ ਪਾਈ ਹੈ ਜਿਸ ਲਈ ਮੈਂ ਤੁਹਾਡੇ ਸਾਰਿਆਂ ਦਾ ਅਤਿ ਧੰਨਵਾਦ ਕਰਦਾ ਹਾਂ। (ਥੰਪਿੰਗ) ਸਦਨ ਦੀ ਕਾਰਵਾਈ ਨੂੰ ਚਲਾਉਣ ਵਿੱਚ ਜਿੱਥੇ ਰੂਲਿੰਗ ਪਾਰਟੀ ਦੀ ਅਹਿਮ ਭੂਮਿਕਾ ਹੁੰਦੀ ਹੈ, ਉਥੇ ਵਿਰੋਧੀ ਧਿਰ ਦੇ ਸਹਿਯੋਗ ਤੋਂ ਬਿਨਾਂ ਵੀ ਕਾਰਵਾਈ ਨੂੰ ਵੀ ਚੰਗੇ ਤਰੀਕੇ ਨਾਲ ਨਹੀਂ ਚਲਾਇਆ ਜਾ ਸਕਦਾ। ਬਜਟ ਸਮਾਗਮ ਸਾਰੇ ਸਮਾਗਮਾਂ ਤੋਂ ਮਹੱਤਵਪੂਰਨ ਸਮਾਗਮ ਹੁੰਦਾ ਹੈ ਕਿਉਂਕਿ ਇਸ ਵਿੱਚ ਰਾਜ ਦੀ ਸਾਰੇ ਸਾਲ ਦੀ ਆਰਥਿਕਤਾ ਨੂੰ ਵਿਚਾਰਿਆ ਜਾਣਾ ਹੁੰਦਾ ਹੈ। ਮੈਂ ਇੱਥੇ ਇਹ ਵੀ ਕਹਿਣਾ ਚਾਹਾਂਗਾ ਕਿ ਨਵੇਂ ਵਿਧਾਇਕਾਂ ਦੀ ਪ੍ਰਫਾਰਮੈਂਸ ਤੋਂ ਵੀ ਸੰਤੁਸ਼ਟ ਹਾਂ ਕਿ ਉਨ੍ਹਾਂ ਨੇ ਵੱਖ-ਵੱਖ ਮੁੱਦਿਆਂ ਤੇ ਆਪਣਾ ਭਰਪੂਰ ਯੋਗਦਾਨ ਪਾਇਆ ਹੈ। ਮੈਂ ਆਸ ਕਰਦਾ ਹਾਂ ਕਿ ਭਵਿੱਖ ਵਿੱਚ ਵੀ ਮੈਨੂੰ ਆਪ ਸਭ ਦਾ ਅਜਿਹਾ ਹੀ ਸਹਿਯੋਗ ਮਿਲਦਾ ਰਹੇਗਾ। (ਥੰਪਿੰਗ)

**ਮਾਨਯੋਗ ਸਪੀਕਰ** : ਹੁਣ ਸਦਨ ਅਣਮਿੱਥੇ ਸਮੇਂ ਲਈ ਸਥਗਿਤ ਹੁੰਦਾ ਹੈ ।

*1.20 ਵਜੇ ਬਾਅਦ ਦੁਪਹਿਰ

**(*ਇਸ ਉਪਰੰਤ ਸਦਨ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਗਿਆ)**

---------

4746/8-2013-305-ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

